18

# Punjab Vidhan Sabha Debates

17-3-83 to 26-3-83

9

*17th March, 1983*

Vol. VI—No. 9

OFFICIAL REPORT



CONTENTS

**Thursday, the 17th March, 1983**



Punjab Vidhan Sabha Secretariat, Chandigarh.

**Price :** Rs. Rs 48-80

## PUNJAB VIDHAN SABHA

**Thursday, the 17th March, 1983.**

The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Shri Brij Bhushan Mehra) in the Chair.

### STARRED QUESTIONS AND ANSWERS

**Upgradation of Sub Depot of Punjab Roadways Nangal**

***1884. Shri Ram Parkash Bali :** Will the Minister of State for Transport be pleased to state whether the Government has recently decided to upgrade the sub-depot of Punjab Roadways Nangal to a full fledged depot , if so the time by which the said decision is likely to be implemented ?

**Sardar Avtar Singh Gatwali :** Yes Sir, It is likely to be upgraded during 1983-84.

**ਸ੍ਰੀ ਰਾਮ ਪ੍ਰਕਾਸ਼ ਬਾਲੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਬ-ਡਿਪੋ ਨੂੰ ਇਸ ਸਾਲ ਦੇ ਵਿਚ ਵਿਚ ਮੁਕੰਮਲ ਡਿਪੋ ਕਰਨ ਦਾ ਪੂਰਾ ਪ੍ਰਬੰਧ ਕੀਤਾ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਨੂੰ 1983-84 ਵਿਚ ਮੁਕੰਮਲ ਕਰਨ ਦਾ ਸਾਡਾ ਵਿਚਾਰ ਹੈ।

**ਮਾਸਟਰ ਚੰਦ ਸਿੰਘ**: ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਸਬ-ਡਿਪੋ ਹੋਰ ਵੀ ਹਨ। ਉਨ੍ਹਾਂ ਵਿਚੋਂ ਕਿੰਨਿਆਂ ਨੂੰ ਡਿਪੋ ਬਣਾਇਆ ਜਾ ਰਿਹਾ ਹੈ ਅਤੇ ਜਿਹੜੇ ਨਵੇਂ ਬਣ ਰਹੇ ਹਨ ਕੀ ਉਨ੍ਹਾਂ ਵਿਚ ਬੱਸਾਂ ਦਾ ਫਲੀਟ ਵਧਾਉਣਗੇ ਤਾਂਕਿ ਲੋਕਾਂ ਨੂੰ ਆਵਾਜਾਈ ਵਿਚ ਤਕਲੀਫ ਨਾ ਹੋਵੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਵਾਲ ਤਾਂ ਨੰਗਲ ਸਬ-ਡਿਪੋ ਨੂੰ ਡਿਪੋ ਬਣਾਉਣ ਬਾਰੇ ਸੀ ਅਤੇ ਇਸ ਦਾ ਮੈਂ ਜਵਾਬ ਦਿਤਾ ਹੈ ਕਿ 1983-84 ਵਿਚ ਅਸੀਂ ਇਸ ਨੂੰ ਕਰ ਰਹੇ ਹਾਂ । ਪੰਜਾਬ ਵਿਚ ਪੰਜ ਪੰਜਾਬ ਰੋਡਵੇਜ ਦੇ ਸਬ-ਡਿਪੋ ਹਨ। (ਵਿਘਨ) ਇਕ ਡਿਪੋ ਵਿਚ ਇਕ ਸੌ ਦੇ ਕਰੀਬ ਬੱਸਾਂ ਹੋਣੀਆਂ ਚਾਹੀਦੀਆਂ ਹਨ। ਸਾਡੇ ਕੋਲ 2407 ਦੇ ਕਰੀਬ ਬੱਸਾਂ ਹਨ। ਹੋਰ ਵੀ ਸਬ-ਡਿਪੋਆਂ ਨੂੰ ਅਪਗਰੇਡ ਕਰਨਾ ਸਾਡੇ ਵਿਚਾਰ ਅਧੀਨ ਹੈ।

**ਕਾਮਰੇਡ ਬੂਟਾ ਸਿੰਘ**: ਵਜੀਰ ਸਾਹਿਬ, ਨੂੰ ਪਤਾ ਹੈ ਕਿ ਮਾਨਸਾ ਪੰਜਾਬ ਵਿਚ ਬਹੁਤ ਵੱਡਾ ਸਬ ਡਵੀਜ਼ਨ ਹੈ। ਉਸ ਨਾਲ ਪਹਿਲਾਂ ਵੀ ਬੇਇਨਸਾਫੀ ਹੋਈ ਹੈ। ਅੱਜ ਤਕ ਉਥੇ ਕੋਈ ਡਿਪੋ ਬਣਾਉਣ ਦੀ ਸਰਕਾਰ ਨੇ ਕੋਈ ਸਕੀਮ ਨਹੀਂ ਬਣਾਈ। ਕੀ ਆਉਣ ਵਾਲੇ ਸਾਲ ਵਿਚ ਮਾਨਸਾ ਵਿਖੇ ਡਿਪੋ ਬਣਾਉਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਤੁਹਾਡੇ ਚਰਨਾਂ ਵਿਚ ਵੀ ਛੋਟੀ ਜਿਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਬੜੇ ਲਿਬਰਲ ਹੋ ; ਇਹ

[ਰਾਜ ਮੰਤਰੀ ਆਵਾਜਾਈ]

ਸਵਾਲ ਸਿਰਫ ਪੰਜਾਬ ਰੋਡਵੇਜ ਦੇ ਸਬ-ਡਿਪੋ ਨੰਗਲ ਬਾਰੇ ਸੀ ਪਰ ਹੁਣ ਇਹ ਮਾਨਸਾ ਪਹੁੰਚ ਗਏ ਹਨ। ਉਥੇ ਪੀ. ਆਰ. ਟੀ. ਸੀ. ਦਾ ਓਪਰੇਸ਼ਨ ਹੈ। ਇਹ ਇਸ ਬਾਰੇ ਸੈਪਰੇਟ ਨੋਟਿਸ ਦੇ ਦੇਣ।

**ਮਾਸਟਰ ਦਲੀਪ ਚੰਦ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜ਼ਿਲ੍ਹਾ ਹੈਡਕੁਆਰਟਰਜ਼ ਤੇ ਸਾਰੇ ਜ਼ਿਲ੍ਹਿਆਂ ਵਿਚ ਡਿਪੋ ਹਨ ਲੇਕਿਨ ਰੋਪੜ ਜ਼ਿਲ੍ਹਾ ਜਿਹੜਾ ਸਾਡੇ ਗਵਾਂਢ ਵਿਚ ਹੈ ਉਥੇ ਕੋਈ ਡਿਪੋ ਨਹੀਂ ਹੈ। ਕੀ ਮਨਿਸਟਰ ਸਾਹਿਬ ਚੰਡੀਗੜ੍ਹ ਵਿਚ ਜਿਹੜੇ ਡਿਪੋ ਨੰਬਰ 1 ਅਤੇ 2 ਹਨ, ਇਨ੍ਹਾਂ ਵਿਚੋਂ ਇਕ ਡਿਪੋ ਰੋਪੜ ਵਾਸਤੇ ਸ਼ਿਫਟ ਕਰਨਗੇ ?

**ਰਾਜ ਮੰਤਰੀ**: ਮੈਂ ਤੁਹਾਡੇ ਰਾਹੀਂ ਆਨਰੇਬਲ ਮੈਂਬਰ ਦੀ ਜਾਣਕਾਰੀ ਲਈ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਡਿਪੋ ਬਾਰੇ ਪਹਿਲਾਂ ਹੀ ਸਰਕਾਰ ਨੇ ਫੈਸਲਾ ਕਰ ਲਿਆ ਹੈ ਅਤੇ ਇਸ ਦਾ ਕੰਮ ਚਲ ਰਿਹਾ ਹੈ।

## Private Vehicles Operating as Public Carriers

*1928. **Sardar Dilbagh Singh**: Will the Minister of State for Transport be pleased to state—

(a) Whether the Government is aware of the fact that private transport operators operate their vehicles as public carriers in the State;

(b) if the reply to part (a) above be in the affirmative whether the Government proposes to levy all such taxes upon such operators as are being imposed upon the public carriers or ban their operation as public carriers;

(c) whether the Government also proposes to get permits for the private operators issued by the State Transport Commissioner like public carriers instead of by the Secretaries, Regional Transport Authorities ?

**Sardar Avtar Singh Gatwali**: (a) No Sir,

(b) In view of the reply at (a) above, the question does not arise.

(c) No Sir.

**ਸਰਦਾਰ ਦਿਲਬਾਗ ਸਿੰਘ**: ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ, ਸਾਡਾ ਹਮੇਸ਼ਾ 'ਨੋ' ਵਿਚ ਜਵਾਬ ਦਿੰਦੇ ਹਨ ਅਤੇ ਨਾਲ ਇਹ ਕਹਿੰਦੇ ਹਨ ਕਿ ਸਵਾਲ ਹੀ ਨਹੀਂ ਉਠਦਾ। ਮੇਰੇ ਸਵਾਲ ਦਾ ਭਾਗ (ਸੀ) ਇਹ ਸੀ ਕਿ ਉਹ ਪ੍ਰਾਈਵੇਟ ਕੈਰੀਅਰਜ਼ ਦਾ ਪਰਮਿਟ ਲੈ ਕੇ ਗੌਰਮਿੰਟ ਨੂੰ ਕੋਈ ਟੈਕਸ ਨਹੀਂ ਦਿੰਦੇ ਪਰ ਕੰਮ ਉਹ ਪਬਲਿਕ ਕੈਰੀਅਰਜ਼ ਦਾ ਕਰਦੇ ਹਨ। ਕੀ ਉਨ੍ਹਾਂ ਦਾ ਇਹ ਕੁਝ ਕਰਨ ਲਈ ਤਿਆਰ ਹਨ, ਪਰ ਇਹ ਕਹਿੰਦੇ ਹਨ ਕਿ ਸਵਾਲ ਹੀ ਨਹੀਂ ਉਠਦਾ। ਇਸ ਬਾਰੇ ਇਹ ਦੱਸਣ ਕਿ ਸਵਾਲ ਉਠਦਾ ਹੈ ਜਾਂ ਨਹੀਂ ?

**ਰਾਜ ਮੰਤਰੀ**: ਮੈਂ ਮਾਨਯੋਗ ਮੈਂਬਰ ਦੀ ਜਾਣਕਾਰੀ ਲਈ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਇਨ੍ਹਾਂ ਨੇ ਸਵਾਲ ਪੁਛਿਆ ਸੀ ਕਿ ਆਇਆ ਉਹ ਪ੍ਰਾਈਵੇਟ ਕੈਰੀਅਰਜ਼ ਦਾ ਪਰਮਿਟ

ਲੈ ਕੇ ਪਬਲਿਕ ਕੈਰੀਅਰਜ਼ ਦਾ ਕੰਮ ਕਰਦੇ ਹਨ, ਮੈਂ ਉਸਦਾ ਜਵਾਬ ਦਿਤਾ ਹੈ 'ਨਹੀਂ ਜੀ'। ਇਸ ਕਰਕੇ ਇਨ੍ਹਾਂ ਤੇ ਸਵਾਲ ਦਾ ਭਾਗ 'ਬੀ' ਦਾ ਕੋਈ ਮਤਲਬ ਨਹੀਂ ਰਿਹਾ, ਉਸ ਦਾ ਕੋਈ ਜਵਾਬ ਨਹੀਂ ਬਣਦਾ ਕਿਉਂਕਿ ਉਹ ਇਹ ਕੰਮ ਨਹੀਂ ਕਰਦੇ। ਬਾਕੀ ਉਨ੍ਹਾਂ ਨੇ ਸਵਾਲ ਦੇ ਭਾਗ (ਸੀ) ਬਾਰੇ ਸਵਾਲ ਕੀਤਾ ਹੈ ਕਿ ਕੀ ਉਨ੍ਹਾਂ ਪ੍ਰਾਈਵੇਟ ਉਪਰੇਟਰਜ਼ ਨੂੰ ਰਿਜਨਲ ਟ੍ਰਾਂਸਪੋਰਟ ਅਥਾਰ੍ਰਿਟੀਜ਼ ਦੀ ਬਜਾਏ ਐਸ. ਟੀ. ਸੀ. ਵਲੋਂ ਪਰਮਿਟ ਜਾਰੀ ਕੀਤੇ ਜਾਣਗੇ ਜਿਸ ਤਰ੍ਹਾਂ ਕਿ ਪਬਲਿਕ ਕੈਰੀਅਰਜ਼ ਨੂੰ ਹੈ। ਇਸ ਦੇ ਨਾਲ ਕੋਈ ਹੱਲ ਨਹੀਂ ਹੋ ਸਕਦਾ ਹੈ ਕਿਉਂਕਿ ਅਸੀਂ ਡੀਸੈਂਟਰੇ-ਲਾਈਜ਼ੇਸ਼ਨ ਲਈ ਸੋਚਦੇ ਹਾਂ। ਜੇ ਐਸ. ਟੀ. ਸੀ. ਪਰਮਿਟ ਇਸ਼ੂ ਕਰੇ, ਜਿਸ ਤਰ੍ਹਾਂ ਇਹ ਕਹਿੰਦੇ ਹਨ, ਤਾਂ ਇਸ ਨਾਲ ਕੋਈ ਫਰਕ ਨਹੀਂ ਪਵੇਗਾ। ਇਸ ਕਰਕੇ ਮੈਂ ਇਸ ਸਵਾਲ ਦਾ ਜਵਾਬ ਨਾਂਹ ਵਿਚ ਦਿਤਾ ਹੈ।

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਵਜੀਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਸੈਕਟਰੀਜ਼ ਦੀ ਪਾਵਰ ਨੂੰ ਡੀਸੈਂਟਰੇਲਾਈਜ਼ ਕਰਕੇ ਡਿਸਟ੍ਰਿਕਟ ਵਿਚ ਭੇਜਣਾ ਚਾਹੁੰਦੇ ਹਾਂ ਅਤੇ ਪ੍ਰਾਈ-ਵੇਟ ਕੈਰੀਅਰਜ਼ ਨੂੰ ਪਰਮਿਟ ਉਥੇ ਇਸ਼ੂ ਕਰਾਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 25 ਹਜ਼ਾਰ ਪਬਲਿਕ ਕੈਰੀਅਰਜ਼ ਪਰਮਿਟ ਲਈ ਫਿਰੋਜ਼ਪੁਰ ਬਠਿੰਡੇ ਤੋਂ ਇਥੇ ਆਉਂਦੇ ਹਨ ਉਨ੍ਹਾਂ ਨੂੰ ਇਥੇ ਕਿਉਂ ਬੁਲਾਉਂਦੇ ਹੋ, ਤੁਸੀਂ 2 ਹਜ਼ਾਰ ਵਾਲਿਆਂ ਨੂੰ ਤਾਂ ਕਰਨ ਵਾਸਤੇ ਤਿਆਰ ਨਹੀਂ ? ਫਿਰ ਤੁਸੀਂ 25 ਹਜ਼ਾਰ ਵਾਸਤੇ ਕਿਉਂ ਨਹੀਂ ਕਰਨ ਨੂੰ ਤਿਆਰ ?

**ਰਾਜ ਮੰਤਰੀ** : ਇਹ ਜਿਹੜੀ ਮਾਨਯੋਗ ਮੈਂਬਰ ਨੇ 25 ਹਜਾਰ ਅਤੇ 2 ਹਜਾਰ ਦੀ ਗਲ ਕੀਤੀ ਹੈ ਕਿ ਇਨ੍ਹਾਂ ਨੂੰ ਇਕ ਥਾਂ ਕਰ ਦਿਤਾ ਜਾਵੇ, ਇਸ ਤਰ੍ਹਾਂ ਹੋਰ ਰਸ਼ ਹੋ ਜਾਵੇਗਾ ਅਤੇ ਇਸ ਤਰ੍ਹਾਂ ਪ੍ਰਾਬਲਮ ਹੋਰ ਵਧ ਜਾਵੇਗੀ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਪ੍ਰਾਈਵੇਟ ਕੈਰੀਅਰਜ਼ ਦੀ ਗਲ ਚਲ ਰਹੀ ਹੈ। ਉਨ੍ਹਾਂ ਵਾਸਤੇ ਸਾਡੀ ਸਰਕਾਰ ਬਹੁਤ ਕੁਝ ਕਰਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇੰਡਸਟਰੀ ਵਾਸਤੇ ਲੈਂਦੇ ਹਨ ਕੀ ਉਨ੍ਹਾਂ ਦੀ ਛੋਟ ਸਰਕਾਰ ਜਾਰੀ ਰਖੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਪ੍ਰਾਈਵੇਟ ਕੈਰੀਅਰਜ਼ ਦਾ ਸਵਾਲ ਹੈ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੰਡਸਟਰੀ ਲਈ ਜਿਹੜੀ ਛੋਟ ਹੈ ਉਹ ਜ਼ਰੂਰ ਜਾਰੀ ਰਖਾਂਗੇ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਪਬਲਿਕ ਕੈਰੀਅਰਜ਼ ਦੇ ਇਲਾਵਾ ਹੋਰ ਕਾਫੀ ਵਹੀਕਲਜ਼ ਹਨ ਜਿਵੇਂ ਕਿ ਟੈਂਪੋ, ਮੈਟਾਡੋਰ, ਪੁਰਾਣੀਆਂ ਗੱਡੀਆਂ ਅਤੇ ਸਟੇਸ਼ਨ ਵੈਗਨਜ਼, ਜੋ ਕਿ ਪੰਜ ਛੇ ਸੀਟਰ ਹਨ ਉਹ ਪਾਸ ਨਹੀਂ ਹਨ। ਉਹ ਚਾਰ ਪੰਜ ਸਾਲਾਂ ਤੋਂ ਪਾਸ ਨਹੀਂ ਕੀਤੇ ਜਾ ਰਹੇ। ਉਹ ਸਵਾਰੀਆਂ ਢੋਂਦੇ ਹਨ ਪਰ ਟੈਕਸ ਨਹੀਂ ਦਿੰਦੇ ਕੀ ਇਹ ਕੋਈ ਇਹੋ ਜਿਹਾ ਪ੍ਰੋਗਰਾਮ ਬਣਾਉਣਗੇ ਕਿ ਉਨ੍ਹਾਂ ਨੂੰ ਬਕਾਇਦਾ ਰੈਗੂਲੇਰਾਈਜ਼ ਕਰਕੇ ਉਨ੍ਹਾਂ ਨੂੰ ਪਰਮਿਟ ਦਿਤੇ ਜਾਣ ਤਾਂਕਿ ਉਹ ਸਰਕਾਰ ਨੂੰ ਟੈਕਸ ਵੀ ਦੇਣ। ਕੀ ਇਹ ਇਸ ਤਰ੍ਹਾਂ ਕਰਨ ਨੂੰ ਤਿਆਰ ਹਨ ?

**ਰਾਜ ਮੰਤਰੀ**; ਇਸ ਦਾ ਪਬਲਿਕ ਕੈਰੀਅਰ ਨਾਲ ਕੋਈ ਸਬੰਧ ਨਹੀਂ ਹੈ। ਮੈਂ ਇਸ ਦਾ ਜਵਾਬ ਪਹਿਲਾਂ ਵੀ ਇਥੇ ਸਦਨ ਵਿਚ ਮਿੰਨੀ ਬੱਸਾਂ ਦੇ ਸਵਾਲ ਵੇਲੇ ਦਿਤਾ ਸੀ। ਇਸ ਲਈ ਇਸ ਬਾਰੇ ਇਹ ਸੈਪਰੇਟ ਨੋਟਿਸ ਦੇ ਦੇਣ, ਮੈਂ ਉਸ ਦਾ ਜਵਾਬ ਦੇ ਦਿਆਂਗਾ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ**: ਕਾਫੀ ਵਹੀਕਲਜ਼ ਹਨ ਜਿਹੜੇ ਕਿ ਬਗੈਰ ਪਰਮਿਟ ਤੋਂ ਚਲ ਰਹੇ ਹਨ। ਉਨ੍ਹਾਂ ਦਾ ਚਲਾਨ ਨਹੀਂ ਕੀਤਾ ਜਾਂਦਾ।

**ਸ੍ਰੀ ਸਪੀਕਰ**: ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਤੁਸੀਂ ਸੈਪਰੇਟ ਨੋਟਿਸ ਦੇ ਦਿਓ। This is a policy matter.

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ**: ਸਵਾਲ ਇਹ ਹੈ ਕਿ ਉਹ ਬਗੈਰ ਟੈਕਸ ਤੋਂ ਚਲਦੇ ਹਨ। ਕੀ ਉਨ੍ਹਾਂ ਕੋਲੋਂ ਟੈਕਸ ਲੈ ਕੇ ਉਨ੍ਹਾਂ ਨੂੰ ਚਲਾਉਣ ਲਈ ਤਿਆਰ ਹਨ ?

**ਸ੍ਰੀ ਸਪੀਕਰ**: ਮਨਿਸਟਰ ਸਾਹਿਬ, ਤੁਸੀਂ ਦੱਸੋ ਕਿ ਇਨ੍ਹਾਂ ਦਾ ਜਵਾਬ ਦਿਉਗੇ ਜਾਂ ਨਹੀਂ ?

**ਰਾਜ ਮੰਤਰੀ**: ਮੈਂ ਤੁਹਾਡੇ ਰਾਹੀਂ ਫਿਰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸੈਪਰੇਟ ਇਸ਼ੂ ਹੈ। ਮੈਂ ਪਹਿਲਾਂ ਵੀ ਬੇਨਤੀ ਕੀਤੀ ਸੀ ਕਿ ਮੈਂ ਮਿੰਨੀ ਬਸਿਜ਼ ਦਾ ਜਵਾਬ ਦਿੰਦੇ ਹੋਏ ਇਸ ਦਾ ਜਵਾਬ ਪਹਿਲਾਂ ਵੀ ਸਦਨ ਵਿਚ ਦਿਤਾ ਸੀ। ਜੇ ਫਿਰ ਤੁਸੀਂ ਕਹਿੰਦੇ ਹੋ ਤਾਂ ਮੈਂ ਜਵਾਬ ਦੇ ਦਿੰਦਾ ਹਾਂ। ਮਿੰਨੀ ਬੱਸਿਜ਼ ਲਈ ਅਸੀਂ ਸਕੀਮ ਚਲਾਈ ਹੈ ਕਿ ਜਿਹੜੇ ਵੀ ਕੋਈ ਸੱਜਣ, ਛੋਟੀਆਂ ਗੱਡੀਆਂ ਲਈ, ਸਪੈਸੀਫਿਕ ਸ਼ਰਤਾਂ, ਮਿੰਨੀ ਬੱਸਿਜ਼ ਲਈ, ਪੂਰੀਆਂ ਕਰਦੇ ਹਨ ਅਤੇ ਉਹ ਪਰਮਿਟ ਲਈ ਅਪਲਾਈ ਕਰਨਗੇ ਤਾਂ ਅਸੀਂ ਉਨ੍ਹਾਂ ਨੂੰ ਪਰਮਿਟ ਜ਼ਰੂਰ ਦਿਆਂਗੇ। ਬਾਕੀ ਜਿਹੜੀਆਂ ਗੱਡੀਆਂ ਬਾਰੇ ਕਿਹਾ ਗਿਆ ਹੈ ਕਿ ਉਹ ਬਗੈਰ ਟੈਕਸ ਦੇ ਚਲਦੀਆਂ ਹਨ ਅਤੇ ਉਨ੍ਹਾਂ ਦੀ ਚੈਕਿੰਗ ਨਹੀਂ ਹੁੰਦੀ ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਏ. ਆਈ. ਜੀ. (ਟਰੈਫਿਕ) ਲਾਏ ਹੋਏ ਹਨ, ਉਹ ਬਕਾਇਦਾ ਗੱਡੀਆਂ ਦੀ ਚੈਕਿੰਗ ਕਰਦੇ ਹਨ। ਫਿਰ ਵੀ ਜੇ ਇਨ੍ਹਾਂ ਨੂੰ ਕੋਈ ਇਤਰਾਜ਼ ਹੈ ਤਾਂ ਇਹ ਦੱਸ ਦੇਣ, ਅਸੀਂ ਦੇਖ ਲਵਾਂਗੇ

**ਸ੍ਰੀ ਸਪੀਕਰ**: ਮੈਂਬਰ ਇਸ ਗੱਲ ਉਤੇ ਕਾਫੀ ਐਜੀਟੇਟਿਡ ਹਨ। ਇਹ ਜਿਹੜੀਆਂ 400, 450 ਜਾਂ 500 ਸਟੇਸ਼ਨ ਵੈਗਨਾਂ ਚਲਦੀਆਂ ਹਨ, ਇਨ੍ਹਾਂ ਨੂੰ ਤੁਸੀਂ ਰੈਗੂਲੇਰਾਈਜ਼ ਕਰ ਦਿਓ ਜਾਂ ਹੋਰ ਜੋ ਮੁਨਾਸਿਬ ਸਮਝੋ, ਕਰ ਲਵੋ।

**ਸਰਦਾਰ ਜਗਤ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਝ ਪ੍ਰਾਈਵੇਟ ਗੱਡੀਆਂ ਦਿੱਲੀ ਤੋਂ ਅੰਮ੍ਰਿਤਸਰ ਅਤੇ 4–5 ਹੋਰ ਰੂਟਾਂ ਤੇ ਚਲਦੀਆਂ ਹਨ। ਉਨ੍ਹਾਂ ਕੋਲ ਕੋਈ ਪਰਮਿਟ ਨਹੀਂ ਹੈ ਪਰ ਫਿਰ ਵੀ ਉਨ੍ਹਾਂ ਦੀ ਕੋਈ ਪੁੱਛ ਗਿਛ ਨਹੀਂ ਹੁੰਦੀ। ਇਹ ਕੰਮ ਉਹ ਪੁਲਿਸ ਦੀ ਮਿਲੀ ਭਗਤ ਨਾਲ ਕਰਦੇ ਹਨ। ਇਹ ਬੱਸਾਂ ਚਲਣ ਨਾਲ ਨੁਕਸਾਨ ਕਿਸ ਨੂੰ ਹੋ ਰਿਹਾ ਹੈ ? ਪੰਜਾਬ ਸਰਕਾਰ ਨੂੰ ਹੋ ਰਿਹਾ ਹੈ। ਇਸ ਤੋਂ ਇਲਾਵਾ ਪੰਜਾਬ ਦੀ ਇਕੋ ਇਕ ਏਅਰ ਕੰਡੀਸ਼ਨਡ ਬੱਸ ਹੈ ਪਰ ਉਹਦਾ ਵੀ ਏਅਰ ਕੰਡੀਸ਼ਨਡ ਸਿਸਟਮ ਕੰਮ ਨਹੀਂ ਕਰ ਰਿਹਾ। ਸਰਦੀਆਂ ਦੇ ਦਿਨਾਂ ਵਿਚ ਉਸ ਵਿਚ ਹੀਟਰ ਦੀ ਬਜਾਏ ਕੂਲਰ ਚਲਦਾ ਹੈ। 80–80 ਰੁਪਏ ਦੀ ਉਸਦੀ ਟਿਕਟ ਰੱਖੀ ਹੋਈ ਹੈ ਪਰ ਉਸਦਾ ਫਾਇਦਾ ਕੀ ਹੋ ਰਿਹਾ ਹੈ ? ਇਸੇ ਕਰਕੇ ਉਸ ਵਿਚ ਸਵਾਰੀਆਂ ਵੀ ਘੱਟ ਹੀ ਚੜ੍ਹਦੀਆਂ ਹਨ। ਦੋ ਬੰਦੇ ਇਧਰੋਂ ਜਾਂਦੇ ਹਨ ਅਤੇ ਦੋ ਬੰਦੇ ਉਧਰੋਂ ਚੜ੍ਹਦੇ ਹਨ..... (ਵਿਘਨ)

**ਸ੍ਰੀ ਸਪੀਕਰ**: ਇਹ ਕੁਐਸਚਨ ਆਵਰ ਹੈ, ਇਸ ਵੇਲੇ ਸਪੀਚਾਂ ਕਰਨ ਦਾ ਮੌਕਾ ਨਹੀਂ ਹੈ।

**ਸਰਦਾਰ ਜਗਤ ਸਿੰਘ**: ਸਪੀਕਰ ਸਾਹਿਬ, ਮੇਰੀ ਗੱਲ ਤਾਂ ਸੁਣ ਲਓ।

**ਸ਼੍ਰੀ ਸਪੀਕਰ**: ਮੈਂ ਸਪਲੀਮੈਂਟਰੀ ਦੀ ਇਜਾਜ਼ਤ ਨਹੀਂ ਦਿੰਦਾ Please sit down ਤੁਸੀਂ ਇਹ ਦੱਸੋ ਕਿ ਤੁਹਾਡੀ ਸਪਲੀਮੈਂਟਰੀ ਕੀ ਹੈ ?

**ਸਰਦਾਰ ਜਗਤ ਸਿੰਘ**: ਉਹ ਬੱਸਾਂ ਬੰਦ ਕਰਵਾਉਣੀਆਂ ਚਾਹੀਦੀਆਂ ਹਨ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਜਿਸ ਤਰ੍ਹਾਂ ਕਿ ਸਰਦਾਰ ਜਗਤ ਸਿੰਘ ਹੋਰਾਂ ਨੇ ਕਿਹਾ ਹੈ, ਕਿ ਕਈ ਟੂਰਿਸਟ ਕੋਚਿਜ਼ ਦਿੱਲੀ, ਲੁਧਿਆਣਾ, ਫਿਰੋਜ਼ਪੁਰ ਅਤੇ ਅੰਮ੍ਰਿਤਸਰ ਤੱਕ ਚਲਦੀਆਂ ਹਨ। ਉਨ੍ਹਾਂ ਕੋਲ ਪਰਮਿਟ ਨਹੀਂ ਅਤੇ ਉਹ ਅਫਸਰਾਂ ਨਾਲ ਮਿਲ ਮਿਲਾ ਕੇ ਚਲਦੀਆਂ ਹਨ। ਇਸ ਤਰ੍ਹਾਂ ਕਰਨ ਨਾਲ ਸਾਡੀ ਕਾਰਪੋਰੇਸ਼ਨ ਅਤੇ ਪੰਜਾਬ ਰੋਡਵੇਜ ਨੂੰ ਨੁਕਸਾਨ ਹੁੰਦਾ ਹੈ। ਇਹਦੇ ਵਾਸਤੇ ਕੀ ਮਨਿਸਟਰ ਸਾਹਿਬ ਕੋਈ ਉਚੇਚਾ ਇੰਤਜ਼ਾਮ ਕਰਨਗੇ ?

(ਇਸ ਵਕਤ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਰਹੇ ਸਨ)

**Mr. Speaker**: Silence please

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੀ ਪਰੋਟੈਕਸ਼ਨ ਚਾਹਵਾਂਗਾ ਕਿ ਜਿਹੜਾ ਵੀ ਕੋਈ ਸਵਾਲ ਕੀਤਾ ਜਾਂਦਾ ਹੈ, ਘਟੋ ਘਟ ਉਸ ਦੀ ਆਵਾਜ਼ ਤਾਂ ਜ਼ਰੂਰ ਮੇਰੇ ਤੱਕ ਪਹੁੰਚਣੀ ਚਾਹੀਦੀ ਹੈ। ਤੁਸੀਂ ਹਾਉਸ ਨੂੰ ਆਰਡਰ ਵਿਚ ਰੱਖ ਕੇ ਸਪਲੀਮੈਂਟਰੀ ਕਰਨ ਦੀ ਇਜਾਜ਼ਤ ਦਿਓ। ਮੈਂ ਤੁਹਾਡੇ ਰਾਹੀਂ ਹਾਊਸ ਦੀ ਸੇਵਾ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਸਵਾਲ ਪਬਲਿਕ ਕੈਰੀਅਰ ਅਤੇ ਪ੍ਰਾਈਵੇਟ ਕੈਰੀਅਰ ਦਾ ਸੀ। ਇਹ ਜਿਹੜਾ ਸਵਾਲ ਸਾਡੇ ਸਾਥੀ ਸਰਦਾਰ ਜਗਤ ਸਿੰਘ ਨੇ ਉਠਾਇਆ ਹੈ, ਇਹੀ ਸਵਾਲ ਪਹਿਲਾਂ ਕਾਮਰੇਡ ਰਾਜ ਕੁਮਾਰ ਜੀ ਨੇ ਵੀ ਪੁਛਿਆ ਸੀ ਅਤੇ ਉਸਦਾ ਜਵਾਬ ਮੈਂ ਦੇ ਦਿਤਾ ਸੀ। ਜੇ ਤੁਸੀਂ ਇਸ ਸਪਲੀਮੈਂਟਰੀ ਨੂੰ ਅਲਾਓ ਕਰਦੇ ਹੋ ਤਾਂ.....

**ਮਾਸਟਰ ਚੰਦ ਸਿੰਘ**: ਅਲਾਓ ਤਾਂ ਕਰ ਹੀ ਦਿੱਤਾ ਹੈ।

**ਸ਼੍ਰੀ ਸਪੀਕਰ**: ਪਹਿਲਾ ਸਵਾਲ ਬਠਿੰਡੇ ਦਾ ਸੀ ਜਦ ਕਿ ਇਨ੍ਹਾਂ ਨੇ ਹੁਣ ਲੁਧਿਆਣਾ, ਦਿੱਲੀ ਅਤੇ ਅੰਮ੍ਰਿਤਸਰ ਬਾਰੇ ਪੁੱਛਿਆ ਹੈ।

**ਰਾਜ ਮੰਤਰੀ**: ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਟੂਰਿਸਟ ਕੋਚਿਜ਼ ਦਾ ਇਨ੍ਹਾਂ ਨੇ ਜ਼ਿਕਰ ਕੀਤਾ ਹੈ, ਉਨ੍ਹਾਂ ਨੂੰ ਆਲ ਇੰਡੀਆ ਲੈਵਲ ਤੇ ਪੰਜਾਬ ਸਮੇਤ ਸਾਰੀਆਂ ਸਟੇਟਾਂ ਵਿਚ ਪਰਮਿਟ ਮਿਲੇ ਹੋਏ ਹਨ।

(ਇਸ ਵਕਤ ਬਹੁਤ ਸਾਰੇ ਮੈਂਬਰ ਸਾਹਿਬਾਨ ਬੋਲ ਰਹੇ ਸਨ।)

**ਸ਼੍ਰੀ ਸਪੀਕਰ**: ਸਾਈਲੈਂਸ ਪਲੀਜ਼। ਉਨ੍ਹਾਂ ਨੂੰ ਸੁਣ ਲਓ।

**ਰਾਜ ਮੰਤਰੀ**: ਸਾਰਿਆਂ ਟੂਰਿਸਟ ਕੋਚਿਜ਼ ਉਤੇ ਅਸੀਂ ਪ੍ਰਤੀਬੰਧ ਨਹੀਂ ਲਗਾ ਸਕਦੇ। ਜੇ ਸਵਾਰੀਆਂ ਵੀ ਕਹਿਣ ਕਿ ਅਸੀਂ ਟੂਰਿਸਟ ਹਾਂ ਅਤੇ ਬੱਸਾਂ ਵਾਲੇ ਵੀ, ਤਾਂ ਅਸੀਂ ਕੀ ਕਰ ਸਕਦੇ ਹਾਂ। ਸਰਕਾਰ ਨੇ ਟੂਰਿਜ਼ਮ ਨੂੰ ਪਰਮੋਟ ਕਰਨ ਵਾਸਤੇ ਇਨ੍ਹਾਂ ਨੂੰ ਟੂਰਿਸਟ ਪਰਮਿਟ ਦਿੱਤੇ ਹਨ।

## Tubewell Under Water Supply Scheme

***1759. Master Dalip Chand**: Will the Minister of State for Rehabilitation and Industries be pleased to state the time by which a tubewell under the water Supply Scheme is likely to be sunk in village Bhaddi tehsil Balachaur ?

**ਸਰਦਾਰ ਦਰਸ਼ਨ ਸਿੰਘ ਕੇ. ਪੀ :** ਇਸ ਮੰਤਵ ਲਈ 4 ਲੱਖ ਰੁਪਏ ਦਾ ਤਖਮੀਨਾਂ ਪ੍ਰਾਪਤ ਹੋਇਆ ਹੈ ਅਤੇ ਇਸ ਤੇ ਵਿਚਾਰ ਕੀਤਾ ਜਾ ਰਿਹਾ ਹੈ ।

**ਮਾਸਟਰ ਦਲੀਪ ਚੰਦ :** : ਸਪੀਕਰ ਸਾਹਿਬ, ਪਰਸੋਂ ਵੀ ਇਸੇ ਸਬੰਧ ਵਿਚ ਮੈਂ ਕੁਐਸਚਨ ਕੀਤਾ ਸੀ। ਕੱਲ੍ਹ ਡੇਢ ਵਜੇ ਜਿਸ ਵੇਲੇ ਸੈਸ਼ਨ ਖਤਮ ਹੋਇਆ ਸੀ ਤਾਂ 15-20 ਆਦਮੀ ਇਸੇ ਸਬੰਧ ਵਿਚ ਮੇਰੇ ਪਾਸ ਆਏ ਸਨ। ਪਾਣੀ ਦਾ ਠੀਕ ਇੰਤਜ਼ਾਮ ਨਾ ਹੋਣ ਕਰਕੇ ਉਸ ਇਲਾਕੇ ਵਿਚ ਹਾਹਾਕਾਰ ਮਚੀ ਹੋਈ ਹੈ। 6-6 ਮੀਲ ਤੋਂ ਪਾਣੀ ਉਥੇ ਆਉਂਦਾ ਹੈ ਅਤੇ ਇਕ ਇਕ ਨਲਕੇ ਤੇ ਦੋ ਦੋ ਸੌ ਘੜੇ ਲੈ ਕੇ ਲੋਕੀਂ ਖੜ੍ਹੇ ਰਹਿੰਦੇ ਹਨ। ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਐਸਟੀਮੇਟ ਬਣ ਗਿਆ ਹੈ। ਜੇ ਐਸਟੀਮੇਟ ਬਣ ਗਿਆ ਹੈ ਤਾਂ ਇਨ੍ਹਾਂ ਨੂੰ ਇਹ ਸਕੀਮ ਜਲਦੀ ਤੋਂ ਜਲਦੀ ਸ਼ੁਰੂ ਕਰ ਦੇਣੀ ਚਾਹੀਦੀ ਹੈ ਤਾਂ ਕਿ ਅਪਰੈਲ ਤੱਕ ਇਹ ਟਿਊਬਵੈਲ ਲਗ ਜਾਵੇ।

**ਰਾਜ ਮੰਤਰੀ :** ਸਪੀਕਰ ਸਾਹਿਬ, ਵਾਟਰ ਸਪਲਾਈ ਸਕੀਮ ਅਧੀਨ ਪਿੰਡ ਭੱਦੀ, ਭਨਵਾਲ, ਸ਼ਾਹਬਾਦ, ਰਾਜੂ ਮਾਜਰਾ, ਭੁੰਗਨੀ, ਨੈਨੋਵਾਲ ਅਤੇ ਜੀਤਪੁਰ ਵਗੈਰਾ ਬਲਾਕ ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ, ਕਵਰ ਕਰਨੇ ਹਨ। ਇਹ ਕੇਸ ਯੋਜਨਾ ਵਿਭਾਗ ਨੂੰ ਭੇਜਿਆ ਗਿਆ ਸੀ ਅਤੇ ਉਨ੍ਹਾਂ ਨੇ ਇਹ ਕਿਹਾ ਹੈ ਕਿ ਇਸ ਮੰਤਵ ਲਈ ਫੰਡਜ਼ ਮੇਨਟੀਨੈਂਸ ਗਰਾਂਟਾਂ ਵਿਚੋਂ ਖਰਚ ਕੀਤੇ ਜਾਣ। ਕਿਉਂਕਿ ਵਿੱਤ ਵਿਭਾਗ ਦੀ ਮਨਜ਼ੂਰੀ ਲੈਣੀ ਜ਼ਰੂਰੀ ਬਣਦੀ ਹੈ। ਇਸ ਕਰਕੇ ਕੇਸ ਵਿੱਤ ਵਿਭਾਗ ਨੂੰ ਮਨਜ਼ੂਰੀ ਲਈ ਭੇਜ ਦਿਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਜਲਦੀ ਤੋਂ ਜਲਦੀ ਇਹ ਸਕੀਮ ਨੇਪਰੇ ਚੜ੍ਹਾਉਣ ਦੀ ਕੋਸ਼ਿਸ਼ ਕਰਾਂਗੇ।

**ਮਾਸਟਰ ਦਲੀਪ ਚੰਦ :** ਸਪੀਕਰ ਸਾਹਿਬ, ਜਨਵਰੀ, ਵਿਚ ਇਹ ਉਥੇ ਐਲਾਨ ਕਰਕੇ ਆਏ ਸਨ ਕਿ 1-2 ਮਹੀਨਿਆਂ ਦੇ ਵਿਚ ਵਿਚ ਇਹ ਟਿਊਬਵੈਲ ਲਗਵਾ ਦੇਣਗੇ। ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਗਰਮੀਆਂ ਵਿਚ ਇਹ ਟਿਊਬਵੈਲ ਲਗਵਾ ਦੇਣ ਤਾਂ ਜੋ ਗਰਮੀਆਂ ਦੇ ਦਿਨਾਂ ਵਿਚ ਲੋਕਾਂ ਨੂੰ ਹੋਰ ਪਰੇਸ਼ਾਨੀ ਨਾ ਹੋਵੇ।

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਫਿਰ ਵਿਸ਼ਵਾਸ ਦੁਆਉਣਾ ਚਾਹੁੰਦਾ ਹਾਂ ਕਿ 2 ਮਹੀਨੇ ਵਿਚ ਐਸਟੀਮੇਟਸ ਪਾਸ ਕਰਵਾ ਕੇ ਬਹੁਤ ਜਲਦੀ ਤੋਂ ਜਲਦੀ ਅਸੀਂ ਇਸ ਨੂੰ ਲਾਗੂ ਕਰਾਂਗੇ ।

## Setting up Industrial Estate at Nangal

***1883. Shri Ram Parkash Bali :** Will the Chief Minister be pleased to state whether there is any proposal under the consideration of Government to set up an Industrial Estate at Nangal Township or Naya Nangal; if so, the details thereof and the time by which it is likely to be set up ?

**Dr. Kewal Krishan (Finance Minister):** There is no proposal under consideration of Government to set up an Industrial Estate at Nangal Township or Naya Nangal.

**ਸ਼੍ਰੀ ਰਾਮ ਪ੍ਰਕਾਸ਼ ਬਾਲੀ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਖਜ਼ਾਨਾ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਾਲ ਉਸ ਇਲਾਕੇ ਵਿੱਚ ਕੋਈ ਪ੍ਰੋਪੋਜ਼ਲ ਇਸ ਦੀ ਬਣਾਉਣਗੇ ਤਾਂਕਿ ਜਿਹੜੀ ਸਕਿਲਡ ਲੇਬਰ ਹੈ ਉਸ ਨੂੰ ਛੋਟੇ ਸ਼ੈਡ ਬਣਾਉਣ ਦਾ ਮੌਕਾ ਦਿਤਾ ਜਾਵੇ । ਕੀ ਇਸ ਸਾਲ ਕੋਈ ਪ੍ਰੋਪੋਜ਼ਲ ਬਣਾਉਣਗੇ ਤਾਂਕਿ ਉਸ ਇਲਾਕੇ ਦੇ ਲੋਕਾਂ ਦੀ ਮੰਗ ਪੂਰੀ ਹੋ ਜਾਵੇ ?

**ਮੰਤਰੀ:** ਸਪੀਕਰ ਸਾਹਿਬ, ਬਾਲੀ ਸਾਹਿਬ ਨੂੰ ਤਾਂ ਪੰਜਾਬ ਗੌਰਮਿੰਟ ਦਾ ਮਸ਼ਕੂਰ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਦੇ ਏਰੀਏ ਵਿੱਚ ਆਨੰਦਪੁਰ ਸਾਹਿਬ ਹਾਈਡਲ ਪ੍ਰੋਜੈਕਟ ਹੈ, ਫਰਟੇਲਾਈਜ਼ਰ ਫੈਕਟਰੀ ਹੈ, ਸੋਡਾ ਐਸ਼, ਅਮੋਨੀਅਮ ਕਲੋਰਾਈਡ ਅਤੇ ਕਾਸਟਿਕ ਸੋਡਾ ਆਦਿ ਦੇ ਵੱਡੇ ਕਾਰਖਾਨੇ ਹਨ। ਤਕਰੀਬਨ 80 ਕਰੋੜ ਰੁਪਏ ਦੇ ਜੋ ਕਾਰਖਾਨੇ ਹਨ ਉਹ ਇਨ੍ਹਾਂ ਦੇ ਏਰੀਏ ਵਿੱਚ ਹਨ ਇਨ੍ਹਾਂ ਨੂੰ ਤਾਂ ਸਰਕਾਰ ਦਾ ਮਸ਼ਕੂਰ ਹੋਣਾ ਚਾਹੀਦਾ ਹੈ। ਇਸ ਵੇਲੇ ਹੋਰ ਕੋਈ ਪ੍ਰਪੋਜ਼ਲ ਨੰਗਲ ਵਿਚ ਫੋਕਲ ਪੁਆਇੰਟ ਬਨਾਉਣ ਦੀ ਨਹੀਂ ਹੈ।

**ਸ੍ਰੀ ਰਾਮ ਪ੍ਰਕਾਸ਼ ਬਾਲੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਫਿਰ ਰਿਕੁਐਸਟ ਕਰਾਂਗਾ ਕਿ ਉਥੋਂ ਦੀ ਪੰਚਾਇਤ ਕੁਝ ਸ਼ਾਮਲਾਤ ਜ਼ਮੀਨ ਦੇਣ ਨੂੰ ਵੀ ਤਿਆਰ ਹੈ, ਜੇ ਸਰਕਾਰ ਆਪ ਉਨ੍ਹਾਂ ਨੂੰ ਸ਼ੈਡ ਬਣਾ ਕੇ ਦੇ ਦੇਵੇ ਜਾਂ ਲੋਨ ਵਗੈਰਾ ਦੇ ਦੇਵੇ ਤਾਂ ਗੌਰਮਿੰਟ ਤੇ ਕੋਈ ਬਹੁਤ ਬੋਝ ਨਹੀਂ ਪੈਂਦਾ ਅਤੇ ਉਥੇ ਦੀ ਲੇਬਰ ਦੀ ਪ੍ਰਾਬਲਮ ਹੱਲ ਹੋ ਸਕਦੀ ਹੈ। ਉਥੇ ਵੱਡੇ ਵੱਡੇ ਕਾਰਖਾਨੇ ਹਨ ਜਿਸ ਦੇ ਲਈ ਮੈਂ ਇਨ੍ਹਾਂ ਦਾ ਬੜਾ ਧੰਨਵਾਦੀ ਹਾਂ ਪਰ ਜੇ ਛੋਟੇ ਛੋਟੇ ਲੋਕਾਂ ਵਾਸਤੇ ਇਸ ਤਰ੍ਹਾਂ ਦੇ ਸ਼ੈਡ ਅਗਰ ਹੋ ਜਾਣ ਤਾਂ ਇਸ ਨਾਲ ਉਨ੍ਹਾਂ ਛੋਟੇ ਛੋਟੇ ਲੋਕਾਂ ਦੀ, ਲੇਬਰ ਦੀ ਪ੍ਰਾਬਲਮ ਹੱਲ ਹੋ ਸਕਦੀ ਹੈ। ਕੀ ਮਨਿਸਟਰ ਸਾਹਿਬ ਇਸ ਦੇ ਲਈ ਇਸ ਸਾਲ ਕੋਈ ਪ੍ਰੋਪੋਜ਼ਲ ਬਣਾਉਣਗੇ ?

**ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਅਗੇ ਹੀ ਦੱਸ ਚੁੱਕਾ ਹਾਂ ਕਿ ਇਨ੍ਹਾਂ ਦੇ ਇਲਾਕੇ ਵਿੱਚ ਕਰੋੜਾਂ ਰੁਪਏ ਦੇ ਪ੍ਰਾਜੈਕਟਸ ਚਲ ਰਹੇ ਹਨ। ਰੋਪੜ ਥਰਮਲ ਪਲਾਂਟ ਵੀ ਇਨ੍ਹਾਂ ਦੇ ਜ਼ਿਲ੍ਹੇ ਵਿੱਚ ਹੈ। ਅਨੰਦਪੁਰ ਸਾਹਿਬ ਹਾਈਡਲ ਪ੍ਰੋਜੈਕਟ, ਫਰਟੇਲਾਈਜ਼ਰ ਫੈਕਟਰੀ ਸੋਡਾ ਐਸ਼, ਕਾਸਟਕ ਸੋਡਾ ਅਤੇ ਅਮੋਨੀਅਮ ਕਲੋਰਾਈਡ ਆਦਿ ਦੇ ਕਾਰਖਾਨੇ ਇਨ੍ਹਾਂ ਦੇ ਏਰੀਏ ਵਿੱਚ ਹਨ। ਇਸ ਲਈ ਇਸ ਵੇਲੇ ਹੋਰ ਕੋਈ ਪ੍ਰੋਪੋਜ਼ਲ ਨਹੀਂ ਹੈ।

**ਸ੍ਰੀ ਗੁਰਦਿਆਲ ਸੈਣੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿੱਚ ਇਕ ਇੰਡਸਟਰੀਅਲ ਐਸਟੇਟ ਬਣੇ ਨੂੰ 10–11 ਸਾਲ ਹੋ ਚੁੱਕੇ ਹਨ ਔਰ ਉਥੇ ਦੀਆਂ ਸੜਕਾਂ ਵਗੈਰਾ ਬਹੁਤ ਟੁੱਟੀਆਂ ਹੋਈਆਂ ਹਨ। ਜੇ ਇੰਡਸਟਰੀਜ਼ ਡੀਪਾਰਟਮੈਂਟ ਨੂੰ ਇਸ ਦੀ ਰਿਪੇਅਰ ਲਈ ਕਹੋ ਤਾਂ ਉਹ ਕਹਿੰਦੇ ਹਨ ਕਿ ਸਾਡੇ ਪਾਸ ਪੈਸੇ ਨਹੀਂ ਹਨ ਔਰ ਜੇ ਕਾਰਪੋਰੇਸ਼ਨ ਨੂੰ ਕਹੋ ਤਾਂ ਉਹ ਕਹਿੰਦੇ ਹਨ ਕਿ ਸਾਨੂੰ ਹੈਂਡ ਓਵਰ ਨਹੀਂ ਕੀਤੀਆਂ । ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇੰਡਸਟਰੀਜ਼ ਡਿਪਾਰਟਮੈਂਟ ਦੀ ਮਾਰਫਤ ਉਨ੍ਹਾਂ ਨੂੰ ਬਣਵਾਉਣਗੇ ਜਾਂ ਕਾਰ-ਪੋਰੇਸ਼ਨ ਨੂੰ ਹੈਂਡ ਓਵਰ ਕਰ ਦੇਣਗੇ ? ਕੀ ਦੋਨਾਂ ਵਿੱਚੋਂ ਇਕ ਕੰਮ ਜਲਦੀ ਕਰ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਇਸ ਸਵਾਲ ਨਾਲ ਤਾਂ ਇਸ ਦਾ ਕੋਈ ਤੁਅੱਲਕ ਨਹੀਂ ਹੈ। ਇਨ੍ਹਾਂ ਨੇ ਜਨਰਲ ਜਿਹਾ ਕੁਐਸਚਨ ਕੀਤਾ ਹੈ। ਇੰਡਸਟਰੀਅਲਾਈਜੇਸ਼ਨ ਲਈ ਪੰਜਾਬ ਸਰਕਾਰ ਕਮਿਟਿਡ ਹੈ। ਮੈਕਸੀਮਮ ਕੰਮ ਪੰਜਾਬ ਸਰਕਾਰ ਨੇ ਇਨ੍ਹਾਂ ਤਿੰਨਾਂ ਸਾਲਾਂ ਦੇ ਪੀਰੀਅਡ ਵਿੱਚ ਇਸ ਸਫੀਅਰ ਵਿਚ ਕੀਤਾ ਹੈ। ਜਿਹੜੀਆਂ ਕਮੀਆਂ ਪੁਆਇੰਟ ਆਊਟ ਕੀਤੀਆਂ ਹਨ ਮੈਂਬਰ ਸਾਹਿਬ ਨੇ, ਉਹ ਜ਼ਰੂਰ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ।

**ਪ੍ਰੋਫੈਸਰ ਦਰਬਾਰੀ ਲਾਲ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਫਾਈਨੈਂਸ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਰੀਬ 2 ਸਾਲ ਪਹਿਲਾਂ ਬਲੇ ਇੰਡਸਟਰੀਅਲ ਫੋਕਲ ਪੁਆਇੰਟ ਸਾਡੀ ਸਰਕਾਰ ਨੇ ਡੈਕਲੇਅਰ ਕੀਤਾ ਸੀ ਲੋਕਾਂ ਨੇ ਪੈਸਾ ਵੀ ਜਮ੍ਹਾਂ ਕਰਵਾ ਦਿਤਾ ਹੈ ਲੇਕਿਨ 2 ਸਾਲਾਂ

[ਪ੍ਰੋਫੈਸਰ ਦਰਬਾਰੀ ਲਾਲ]

ਦੇ ਦਰਮਿਆਨ ਕਿਸੇ ਨੂੰ ਕੋਈ ਅਲਾਟਮੈਂਟ ਨਹੀਂ ਹੋਈ, ਕੀ ਜਲਦੀ ਤੋਂ ਜਲਦੀ ਅਲਾਟ ਕਰਨ ਵਾਸਤੇ ਕੋਈ ਤਜਵੀਜ਼ ਰਖਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਪ੍ਰੋਫੈਸਰ ਸਾਹਿਬ ਤਾਂ ਬੜ੍ਹੇ ਪੜ੍ਹੇ ਲਿਖੇ ਹਨ। ਉਹ ਇਸ ਦੇ ਬਾਰੇ ਕੋਈ ਨੋਟਿਸ ਦੇ ਸਕਦੇ ਹਨ। ਥੋੜੀ ਜਿਹੀ ਮਿਹਨਤ ਕਰਕੇ ਅਗਰ ਇਸ ਦੇ ਬਾਰੇ ਨੋਟਿਸ ਦੇ ਦੇਣ ਤਾਂ ਜ਼ਿਆਦਾ ਡੀਟੇਲ ਵਿਚ ਇਨ੍ਹਾਂ ਨੂੰ ਅਸੀਂ ਜਵਾਬ ਦੇ ਸਕਦੇ ਹਾਂ। ਫੋਕਲ ਪੁਆਇੰਟਾਂ ਬਾਰੇ ਜੋ ਕੁਝ ਇਨ੍ਹਾਂ ਨੇ ਕਿਹਾ ਹੈ ਉਸ ਦੀ ਪੂਰਤੀ ਲਈ ਜਲਦੀ ਤੋਂ ਜਲਦੀ ਯਤਨ ਕਰਾਂਗ।

## Murders Committed in the State

***1910. Comrade Sarwan Singh Cheema** : Will the Chief Minister be pleased to state—

(a) the number of murders committed in the State during the year 1982-83 (to-date) ;

(b) whether all the culprits involved inthe murders referred to in part (a) above have been apprehended, if not, the reasons thereof ;

(c) the number of murders inthe case of which culprits have not so far been apprehended ?

**Dr. Kewal Krishan** (Finance Minister) : (a) 575 and 69 cases of murders were reported inthe State during the calender years 1982 and 1983 (upto 28th February, 1983) respectively.

(b) No. Because some of the cases are of blind murders and their clues have not come to light so far ;

(c) In 38 and 21 cases during the period for 1982 and 1983 (28-2-83) respectively, the accused have not yet been arrested so far.

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿੰਨੇ ਕਤਲ ਹੋਏ ਹਨ, ਜਿਨ੍ਹਾਂ ਦੀ ਬਹੁਤ ਵੱਡੀ ਗਿਣਤੀ ਇਨ੍ਹਾਂ ਨੇ ਆਪਣੇ ਜਵਾਬ ਵਿੱਚ ਦੱਸੀ ਹੈ, ਉਨ੍ਹਾਂ ਦੇ ਮੁਕਾਬਲੇ ਵਿੱਚ ਬਹੁਤ ਥੋੜ੍ਹੇ ਕਾਤਲ ਹਨ ਜਿਨ੍ਹਾਂ ਦੇ ਕੇਸਿਜ਼ ਦਰਜ ਹੋਏ ਹਨ। ਪਹਿਲਾਂ ਤਾਂ ਉਹ ਪਕੜੇ ਨਹੀਂ ਜਾਂਦੇ ਗ੍ਰਿਫਤਾਰ ਨਹੀਂ ਕੀਤੇ ਜਾਂਦੇ। ਜੇ ਉਹ ਪਕੜੇ ਜਾਂਦੇ ਹਨ, ਉਹ ਪੁਲਿਸ ਐਨਕਾਊਂਟਰ ਵਿੱਚ ਪਾਏ ਜਾਂਦੇ ਹਨ। ਇਸ ਦਾ ਕੀ ਕਾਰਨ ਹੈ ? ਕੀ ਇਸ ਦੇ ਬਾਰੇ ਕੋਈ ਕਾਰਨ ਦੱਸਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਮਹਿਸੂਸ ਕਰਦਾ ਸੀ ਕਿ ਜੋ ਫਿਗਰਜ਼ ਦੱਸੀਆਂ ਗਈਆਂ ਹਨ ਉਸ ਤੋਂ ਮਾਨਯੋਗ ਮੈਂਬਰ ਸਾਹਿਬ ਖੁਸ਼ ਹੋਣਗੇ। ਇਹ ਠੀਕ ਹੈ ਕਿ ਸਾਰੇ ਸਾਲ ਵਿੱਚ, ਕਲੰਡਰ ਈਅਰ 1982 ਵਿੱਚ 575 ਮਰਡਰ ਹੋਏ ਹਨ ਔਰ ਸਾਲ 1983, 28 ਫਰਵਰੀ ਤੱਕ 69 ਮਰਡਰ ਹੋਏ ਪਰ ਇਨ੍ਹਾਂ 575 ਵਿਚੋਂ 537 ਟਰੇਸ ਹੋਏ ਹਨ ਔਰ 406 ਕੇਸਾਂ ਵਿਚ ਚਾਲਾਨ ਅਦਾਲਤਾਂ ਵਿਚ ਹੋਏ ਹਨ। 131 ਪੈਂਡਿੰਗ ਹਨ। 406 ਕੇਸਾਂ ਦਾ ਇਨ੍ਹਾਂ ਕੇਸਾਂ ਵਿਚੋਂ ਚਲਾਨ ਕਰ ਦੇਣਾ ਕੋਈ ਛੋਟੀ ਜਿਹੀ ਗਲ ਨਹੀਂ ਹੈ। ਇਹ ਪੰਜਾਬ ਸਰਕਾਰ ਦੀ 73% ਸਫਲਤਾ ਹੈ ਜਿਹੜੀ ਮਰਡਰ

ਨੂੰ ਘਿਨੌਨੀ ਚੀਜ਼ ਸਮਝ ਕੇ ਉਸ ਤੇ ਯੋਗ ਕਾਰਵਾਈ ਤੁਰੰਤ ਕਰਦੀ ਹੈ। ਇਸ ਲਈ ਇਨ੍ਹਾਂ ਨੂੰ ਇਸ ਦੇ ਲਈ ਖੁਸ਼ ਹੋਣਾ ਚਾਹੀਦਾ ਹੈ ਕਿ ਪੰਜਾਬ ਸਰਕਾਰ ਇਸ ਦੇ ਲਈ ਬਹੁਤ ਯਤਨ ਕਰ ਰਹੀ ਹੈ।

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕਤਲ ਹੋਏ ਹਨ ਔਰ ਉਨ੍ਹਾਂ ਕੇਸਾਂ ਵਿਚ ਜਿਹੜੇ ਬੰਦੇ ਫਰਾਰ ਹੋਏ ਹਨ ? ਉਸ ਦੇ ਲਈ ਪੰਜਾਬ ਸਰਕਾਰ ਦੀ ਇਹ ਸਟੇਟਮੈਂਟ ਹੈ ਕਿ ਉਨ੍ਹਾਂ ਦੇ ਟਿਕਾਣੇ ਲੋਕੇਟ ਕਰ ਲਏ ਹਨ ਕੀ ਇਸ ਦੇ ਲਈ ਵਾਈਟ ਪੇਪਰ ਛਾਪਣਗੇ ?

**ਮੰਤਰੀ** : ਸਪੀਕਰ ਸਾਹਿਬ, ਵਾਈਟ ਪੇਪਰ ਛਾਪਣ ਦੀ ਤਾਂ ਇਸ ਦੇ ਵਿਚ ਜ਼ਰੂਰਤ ਨਹੀਂ ਹੈ ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਮਨਿਸਟਰ ਸਾਹਿਬ ਨੂੰ ਬੜੀ ਨਿਮਰਤਾ ਨਾਲ ਪੁੱਛਣਾ ਚਾਹੁੰਦਾ ਹਾਂ, ਉਹ ਸਪਲੀਮੈਂਟਰੀ ਦਾ ਜਵਾਬ ਇਸ ਢੰਗ ਨਾਲ ਦਿੰਦੇ ਹਨ ਜਿਸ ਨਾਲ ਕੋਈ ਗੱਲ ਸਿਰੇ ਨਹੀਂ ਲਗਦੀ, ਸਵਾਲ ਇਹ ਹੈ ਕਿ ਸਾਡੇ ਹਾਊਸ ਵਿੱਚ ਇਕ ਐਮ. ਐਲ. ਏ. ਸਾਹਿਬ ਦੇ ਭਰਾ ਦਾ ਕਤਲ ਗੋਲੀ ਨਾਲ ਹੋਇਆ ਹੈ ਪਰ ਅਜੇ ਤਕ ਕਾਤਲ ਫੜੇ ਨਹੀਂ ਗਏ। ਕੀ ਇਹ ਦਸਣਗੇ ਕਿ ਹਾਲੀਂ ਤਕ ਕਾਤਲ ਕਿਉਂ ਨਹੀਂ ਫੜੇ ਗਏ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਈ ਕਤਲ ਇਹ ਕਹਿੰਦੇ ਹਨ ਕਿ ਬਲਾਈਂਡ ਕਤਲ ਹਨ ਪਰ ਜਿਹੜੇ ਗੋਲੀ ਨਾਲ ਮਾਰੇ ਗਏ ਉਨ੍ਹਾਂ ਦੇ ਲਈ ਸਰਕਾਰ ਕੀ ਕਰ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਅਗੇ ਹੀ ਅਰਜ਼ ਕੀਤੀ ਹੈ ਕਿ ਮਰਡਰ ਦੇ ਕੇਸਿਜ਼ ਵਿਚ 73% ਸਫਲਤਾ ਹੈ ਪੰਜਾਬ ਸਰਕਾਰ ਦੀ, ਇਹ ਕੋਈ ਛੋਟੀ ਜਿਹੀ ਗਲ ਨਹੀਂ ਹੈ । ਬਲਾਈਂਡ ਮਰਡਰ ਵਿੱਚ ਕਈ ਵਾਰੀ ਸਮਾਂ ਜ਼ਿਆਦਾ ਲਗ ਜਾਂਦਾ ਹੈ। ਜਿਹੜਾ ਇਨ੍ਹਾਂ ਨੇ ਕਿਸੇ ਐਮ. ਐਲ. ਏ. ਦੇ ਭਰਾ ਦਾ ਕੇਸ ਰੈਫਰ ਕੀਤਾ ਹੈ ਉਸ ਦੇ ਵਾਸਤੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿ ਹੜੇ ਕਾਤਲ ਹਨ, ਹਮਲਾ ਕਰਨ ਵਾਲੇ ਹਨ ਉਨ੍ਹਾਂ ਨੂੰ ਜ਼ਰੂਰ ਪਕੜਾਂਗੇ, ਅਸੀਂ ਕੋਈ ਕੇਸ ਅਨਟਰੇਸਡ ਨਹੀਂ ਛੱਡਣਾ।

---

## Adhoc Draftsmen

***1913. Comrade Daya Singh** : Will the Minister for Agriculture be pleased to state:

(a) the total number of adhoc draftsmen (Civil) in the office of the Chief Engineer, Irrigation (Head quarters) whose services were to be regularised in accordance with instructions of the Chief Secretary (Personnel Department) dated 26th October, 1982;

(b) the total number of adhoc draftsmen out of those mentioned in part (a) above whose services have since been regularised;

(c) the total number of *adhoc* draftsmen out of those mentioned in part (a) above whose services have not yet been regularised, together with the reasons therefor and the time by which their services are likely to be regularised ?

**ਚੌਧਰੀ ਕਾਂਸ਼ੀ ਰਾਮ :** (ੳ) 9 (ਨੌਂ)

(ਅ) ਨਿਲ।

(ੲ) 9 (ਨੌਂ) । ਇਨ੍ਹਾਂ ਕਰਮਚਾਰੀਆਂ ਦੀ ਸੇਵਾਵਾਂ ਨਿਯਮਤ ਕਰਨ ਸਬੰਧੀ ਮਾਮਲਾ ਸਰਗਰਮੀ ਨਾਲ ਵਿਚਾਰਿਆ ਜਾ ਰਿਹਾ ਹੈ ।

**ਕਾਮਰੇਡ ਦਿਆ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਇਨ੍ਹਾਂ ਨੇ ਕਿਹਾ ਸੀ ਕਿ 3 ਮਹੀਨੇ ਵਿੱਚ ਉਨ੍ਹਾਂ ਨੂੰ ਪੱਕਾ ਕੀਤਾ ਜਾਵੇਗਾ ਲੇਕਿਨ ਉਨ੍ਹਾਂ ਨੂੰ ਪੱਕਾ ਨਹੀਂ ਕੀਤਾ ਗਿਆ ਔਰ 5 ਮਹੀਨੇ ਲੰਘ ਗਏ ਹਨ। ਕੀ ਕੋਈ ਪੱਕੀ ਤਾਰੀਖ ਦੱਸਣਗੇ ਕਿ ਕਦੋਂ ਤਕ ਪੱਕੇ ਕੀਤੇ ਜਾਣਗੇ ।

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਸਰਗਰਮੀ ਨਾਲ ਵਿਚਾਰ ਅਧੀਨ ਹੈ।

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਬੰਦੇ ਦੂਜੀਆਂ ਪਾਰਟੀਆਂ ਵਿਚੋਂ ਕਾਂਗਰਸ ਪਾਰਟੀ ਵਿਚ ਆਏ ਹਨ ਕੀ ਉਹ ਹਾਲੇ ਐਡਹਾਕ ਤੇ ਹਨ ਜਾਂ ਪੱਕੇ ਕਰ ਦਿਤੇ ਹਨ ? (ਹਾਸਾ)

### Construction of Forest Rest House in Village Nighi

***1760. Master Dalip Chand :** Will the Minister for Agriculture be pleased to state whether the Government proposes to construct a Forest Rest House in village Nighi, Tehsil Balachaur, District Hoshiarpur; if so, when?

**Chaudhri Kanshi Ram :** There is no proposal to construct a Forest Rest House in Village Nighi, Tehsil Balachaur, District Hoshiarpur at present.

**ਮਾਸਟਰ ਦਲੀਪ ਚੰਦ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ 1973 ਵਿਚ ਮਾਨਯੋਗ ਮੇਰੇ ਬਜ਼ੁਰਗ ਮਾਸਟਰ ਗੁਰਬੰਤਾ ਸਿੰਘ ਜਦੋਂ ਫਾਰੈਸਟ ਮਨਿਸਟਰ ਸਨ ਤਾਂ ਉਨ੍ਹਾਂ ਨੇ ਇਸ ਹਾਊਸ ਵਿਚ ਦੱਸਿਆ ਸੀ, ਵਿਸ਼ਵਾਸ਼ ਦਿਵਾਇਆ ਸੀ ਕਿ ਅਸੀਂ ਇਸ ਤੇ ਵਿਚਾਰ ਕਰਾਂਗੇ ਅਤੇ ਪੰਚਾਇਤ ਜਗ੍ਹਾ ਦੇ ਦੇਵੇਗੀ । ਮੈਂ 1981 ਵਿਚ ਵੀ ਇਹ ਕੁਐਸਚਨ ਕੀਤਾ ਸੀ। ਸਾਡੀ ਨੇਘੀ ਪਿੰਡ ਦੀ ਪੰਚਾਇਤ ਨੇ 6 ਕਨਾਲ ਜ਼ਮੀਨ ਦੇ ਦਿਤੀ, ਉਥੇ ਵਾਟਰ ਸਪਲਾਈ ਸਕੀਮ ਵੀ ਹੈ। ਮੇਰੇ ਜਿਹੜੇ ਗਵਾਂਢੀ ਹਲਕੇ ਹਨ ਅਨੰਦਪੁਰ ਸਾਹਿਬ, ਨੰਗਲ ਅਤੇ ਗੜ੍ਹਸ਼ੰਕਰ, ਚਮਕੌਰ ਸਾਹਿਬ, ਇਨ੍ਹਾਂ ਸਾਰੀਆਂ ਥਾਵਾਂ ਤੇ ਫਾਰੈਸਟ ਰੈਸਟ ਹਾਊਸਿਜ਼ ਬਣਾਏ ਹੋਏ ਹਨ। ਮੇਰਾ ਇਹ ਹਲਕਾ ਜਿਹੜਾ 40 ਕਿਲੋਮੀਟਰ ਵਿਚ ਹੈ ਕੀ ਉਥੇ ਬਣਾਉਣਗੇ ? ਕੀ ਕੋਈ ਐਸੀ ਸਕੀਮ ਤਾਂ ਨਹੀਂ ਕਿ 1973 ਤੋਂ ਬਾਦ ਇਹ ਬਣਾਉਣੇ ਹੀ ਬੰਦ ਕਰ ਦਿਤੇ ਹੋਣ ?

**ਮੰਤਰੀ** : ਮੈਂ ਜਵਾਬ ਵਿਚ ਤਾਂ ਬਿਲਕੁਲ ਸਾਫ ਕਿਹਾ ਸੀ ਕਿ At present there is no scheme under the consideration of the Government to construct a Rest House at village Nighi. ਮਾਸਟਰ ਜੀ ਨੇ ਬਹੁਤ ਹੀ ਅੱਛਾ ਸਪਲੀਮੈਂਟਰੀ ਕੀਤਾ ਹੈ ਕਿ ਉਨ੍ਹਾਂ ਨੇ 1981 ਵਿਚ ਵੀ ਸੁਆਲ ਕੀਤਾ ਸੀ ** **

---

**Expunged as ordered by the Chair.

**ਸ਼੍ਰੀ ਸਪੀਕਰ**: ਮੈਂ 1981 ਦੇ ਸੁਆਲ ਦਾ ਜਿਹੜਾ ਜਵਾਬ ਹੈ ਉਹ ਚੈਕ ਅਪ ਕਰ ਲਵਾਂਗਾ।

**ਮੰਤਰੀ**: ਸਪੀਕਰ ਸਾਹਿਬ, ਮਾਸਟਰ ਜੀ ਨੇ ਦੱਸਿਆ ਹੈ ਕਿ ਸਰਕਾਰ ਨੇ 1973 ਵਿਚ ਕਿਹਾ ਸੀ ਕਿ ਅਸੀਂ ਬਣਾ ਦਿਆਂਗੇ ਔਰ ਉਨ੍ਹਾਂ ਨੇ ਸ਼ਰਤ ਦੱਸੀ ਹੈ ਕਿ ਪਿੰਡ ਦੀ ਪੰਚਾਇਤ ਜ਼ਮੀਨ ਦੇਵੇਗੀ, ਮਗਰ ਜਿਹੜੀ ਜ਼ਮੀਨ 1976 ਵਿਚ ਦਿਤੀ ਹੈ ਉਹ ਵੀ ਅੰਡਰ ਕੰਸੀਡਰੇਸ਼ਨ ਹੈ ਕਿਉਂਕਿ ਉਹ ਜ਼ਮੀਨ ਇਕ ਟੋਬੇ ਵਿਚ ਹੈ। It was not found fit to construct a Rest House there.

### Construction of Bridges on Mahilpur-Jaijon Road

***1829. Pandit Sarwan Ram :** Will the Minister for Public Works be pleased to state whether the construction work on bridges on Mahilpur Jaijon road in Garhshankar Tehsil has not been taken up so far although sanction for the same was accorded more than two years back; if so, the reason therefor and the approximate time by which it is likely to be taken up.

**Sardar Beant Singh :** Yes please. Construction of 3 bridges over Bullewal Choe Nurpur Choe and Rampur Choe has been approved. In the larger perspective of the State's bridge construction programme, a policy decision has been taken to give first priority to complete a large number of already on going bridge works. The new bridge fall under next priority and as such these were not taken in hand. No time limit for taking up the work can be given at present.

**ਪੰਡਿਤ ਸਰਵਣ ਰਾਮ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਦੋ ਸਾਲ ਹੋ ਗਏ ਹਨ ਉਨ੍ਹਾਂ ਪੁਲਾਂ ਦੀ ਮਨਜ਼ੂਰੀ ਮਿਲੇ ਨੂੰ ਪਰ ਅਜੇ ਤਕ ਉਹ ਨਹੀਂ ਬਣੇ, ਇਸ ਦੀ ਕੀ ਵਜ੍ਹਾ ਹੈ ? ਦੂਸਰੇ ਇਹ ਕਿ ਕੋਈ ਟਾਈਮ ਲਿਮਿਟ ਮੁਕਰਰ ਕਰਨਗੇ ਕਿ ਕਿਸ ਸਮੇਂ ਇਹ ਸ਼ੁਰੂ ਕਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਵਜ੍ਹਾ ਤਾਂ ਮੈਂ ਪਹਿਲਾਂ ਹੀ ਦੱਸ ਚੁਕਾ ਹਾਂ ਕਿ ਪ੍ਰਾਇਰਟੀਜ਼ ਤੈਅ ਕੀਤੀਆਂ ਹੋਈਆਂ ਹਨ। ਹੁਸ਼ਿਆਰਪੁਰ ਜ਼ਿਲ੍ਹੇ ਵਿਚ ਬਹੁਤ ਚੋ ਹਨ। ਜੇ ਕੋਈ ਵੱਡੀ ਸੜਕ ਤੇ ਆਉਂਦਾ ਹੈ ਤਾਂ ਉਸਨੂੰ ਪਹਿਲਾਂ ਬਣਾਇਆ ਜਾਂਦਾ ਹੈ ਅਤੇ ਛੋਟਿਆਂ ਤੇ ਮਗਰੋਂ ਪ੍ਰਾਇਰਟੀ ਤੈਅ ਹੁੰਦੀ ਹੈ। ਇਸ ਦੇ ਲਈ ਟਾਈਮ ਲਿਮਿਟ ਨਹੀਂ ਦੱਸੀ ਜਾ ਸਕਦੀ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀਆ**: ਮੈਂ ਲੋਕ ਨਿਰਮਾਣ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ, ਅਨੰਦਪੁਰ ਸਾਹਿਬ ਅਤੇ ਨੰਗਲ ਰੋਡ ਇੰਟਰ-ਸਟੇਟ ਹਾਈ ਵੇਅ ਹੈ। ਹੁਸ਼ਿਆਰਪੁਰ ਚੱਕ ਸਾਦੂ 15 ਕਿਲੋਮੀਟਰ ਤੇ ਹੈ, ਇਨ੍ਹਾਂ 15 ਕਿਲੋਮੀਟਰਾਂ ਵਿਚ 6 ਚੋ ਆਉਂਦੇ ਹਨ, ਬਜਵਾੜਾ, ਜਹਾਨਖੇਲਾਂ, ਜਾਮਣ ਵਾਲਾ ਚੋ, ਪਟਿਆੜੀਆਂ ਅਤੇ ਚੱਕ ਸਾਦੂ ਆਦਿ। ਇਸ ਤੋਂ ਅੱਗੇ ਜਾਈਏ ਤਾਂ ਹਿਮਾਚਲ ਪ੍ਰਦੇਸ਼ ਨੇ ਬੜੀ ਅਛੀ ਔਰ ਚੌੜੀ ਸੜਕ ਬਣਾਈ ਹੋਈ ਹੈ। ਕੀ ਇਹ ਇਸ ਪਾਸੇ ਧਿਆਨ ਦੇਣਗੇ ਅਤੇ ਕੋਈ ਸਰਵੇ ਕਰਾਕੇ ਇਹ ਵੀ ਉਸ ਤਰ੍ਹਾਂ ਪੁਲ ਅਤੇ ਸੜਕਾਂ ਬਣਾਉਣਗੇ ?

**ਮੰਤਰੀ**: ਮੈਂ ਪਹਿਲਾਂ ਹੀ ਅਰਜ਼ ਕਰ ਚੁੱਕਾ ਹਾਂ ਕਿ ਅਸੀਂ ਪ੍ਰਾਇਰਟੀ ਲੇ ਕੀਤੀ ਹੋਈ ਹੈ। ਇਨ੍ਹਾਂ ਦਾ ਇਹ ਸੁਆਲ ਸਬੰਧਤ ਤਾਂ ਨਹੀਂ ਹੈ। ਬੜੀ ਖੁਸ਼ੀ ਦੀ ਗੱਲ ਹੈ ਮੇਰੇ ਨੋਟਿਸ ਵਿਚ ਲਿਆਂਦਾ ਹੈ, ਇਹ ਮੇਰੇ ਨਾਲ ਆਕੇ ਗੱਲ ਕਰ ਲੈਣ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮਾਹਲਪੁਰ ਤੋਂ ਗੜ੍ਹਸ਼ੰਕਰ ਨੂੰ ਜਾਣ ਲਈ ਬਠਿੰਡਾ ਤੋਂ ਬਰਨਾਲਾ ਦੇ ਰਾਹ ਵਿਚ ਸਤਲੁਜ ਪੈਂਦਾ ਹੈ। ਕੀ ਇਹ ਮਾਹਲਪੁਰ ਤੇ ਕੋਈ ਪੁਲ ਬਣਾਉਣਗੇ ਤਾਂ ਕਿ ਰਸਤਾ ਠੀਕ ਹੋ ਜਾਏ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੈ ਕਿ ਅਨੰਦਪੁਰ ਸਾਹਿਬ ਤੇ ਇਕ ਬਹੁਤ ਵੱਡਾ ਪੁਲ ਬਣ ਰਿਹਾ ਹੈ ਔਰ ਸਰਕਾਰ ਦਾ ਪੁਲਾਂ ਦਾ ਇਕ ਬਹੁਤ ਵੱਡਾ ਪ੍ਰੋਗਰਾਮ ਹੈ। ਇਸ ਬਾਰੇ ਇਹ ਨਵਾਂ ਨੋਟਿਸ ਦੇ ਦੇਣ, ਮੈਂ ਐਗਜ਼ਾਮਿਨ ਕਰਕੇ ਦੱਸ ਦੇਵਾਂਗਾ।

**ਸਰਦਾਰ ਜਗਰੂਪ ਸਿੰਘ**: ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੱਸੋਵਾਲ ਪਿੰਡ ਗਿਦੜਬਾਹਾ ਇਕ ਪੁਲ ਬਣਨਾ ਹੈ। ਪੈਸੇ ਵੀ ਤਕਰੀਬਨ ਸਾਲ ਹੋ ਗਿਆ ਹੈ ਜਮ੍ਹਾਂ ਹੋ ਚੁੱਕੇ ਹਨ ਪਰ ਕੰਮ ਅਜੇ ਸ਼ੁਰੂ ਨਹੀਂ ਹੋਇਆ। ਕੀ ਇਹ ਦੱਸਣਗੇ ਕਿ ਉਹ ਕਦੋਂ ਤਕ ਸ਼ੁਰੂ ਹੋਵੇਗਾ ?

**ਮੰਤਰੀ**: ਸਪੀਕਰ ਸਾਹਿਬ, ਬਾਰ ਬਾਰ ਉਹੀ ਗੱਲ ਆਉਂਦੀ ਹੈ। ਮੈਂ ਪਹਿਲਾਂ ਹੀ ਮੋਟਾ ਜਵਾਬ ਦੇ ਚੁੱਕਾ ਹਾਂ ਕਿ ਅਸੀਂ ਪ੍ਰਾਇਰਟੀ ਲਗਾ ਚੁਕੇ ਹਾਂ। ਸਰਦਾਰ ਜਗਰੂਪ ਸਿੰਘ ਮੇਰੇ ਜ਼ਿਲ੍ਹੇ ਦੇ ਹਨ, ਜੇਕਰ ਜ਼ਰੂਰਤ ਹੋਵੇਗੀ ਤਾਂ ਇਹ ਮੈਨੂੰ ਆ ਕੇ ਦੱਸ ਦੇਣਗੇ, ਅਸੀਂ ਵੇਖ ਲਵਾਂਗੇ।

## Repair of Link Roads

***1855. Shri Gopal Krishan Chatrath.**
**Sardar Harcharan Singh Hero** } : Will the Minister for Public Works be pleased to state the total amount spent on the repair of link roads in the Sub-Division of Zira and Batala during the years 1980-81, 1981-82 and 1982-83 (todate) separately ?

**Sardar Beant Singh :** The total amount spent on the repairs of link roads in Zira and Batala Sub-Divisions is given below :—

| Year | Zira Sub-Division | Batala Sub-Division |
|---|---|---|
| 1980-81 | 21 ·66 lacs | 30 ·47 lacs |
| 1981-82 | 26 ·48 lacs | 35 ·22 lacs |
| 1982-83 (todate) | 24 ·47 lacs | 31 ·41 lacs |

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬਟਾਲਾ ਸਬ-ਡਿਵੀਜ਼ਨ ਵਿਚ ਕਾਫੀ ਪੈਸਾ ਦਿਤਾ ਹੈ। ਮੈਂ ਇਨ੍ਹਾਂ ਕੋਲੋਂ ਸਿਰਫ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਟਾਲਾ ਇਕ ਐਸੀ ਜਗ੍ਹਾ ਹੈ ਜਿਥੇ ਸ਼ੂਗਰ ਮਿਲ ਹੈ। ਸ਼ੂਗਰ ਮਿਲ ਹੋਣ ਕਾਰਨ ਕਿਸਾਨ ਜਿਹੜਾ ਗੰਨਾ ਪਿੰਡਾਂ ਵਿਚ ਲੈ ਕੇ ਆਉਂਦੇ ਹਨ ਤਾਂ ਬਟਾਲਾ ਵਿਚ ਇਕ ਹੀ ਸੜਕ ਹੈ। ਤਮਾਮ ਟਰੈਫਿਕ ਰੁਕ ਜਾਂਦਾ ਹੈ। ਕੀ ਕੋਈ ਹੋਰ ਸੜਕ ਬਣਾਉਣਗੇ ਜਿਸ ਰਾਹੀਂ ਪਿੰਡਾਂ ਵਾਲੇ

ਜਿਹੜੇ ਆਉਂਦੇ ਹਨ ਉਹ ਆਪਣਾ ਗੰਨਾ ਬਾਹਰੋਂ ਬਾਹਰ ਲੈ ਜਾ ਸਕਣ ਅਤੇ ਸ਼ਹਿਰ ਵਿਚ ਨਾ ਆਉਣਾ ਪਵੇ ?

**ਮੰਤਰੀ** : ਸਪੀਕਰ ਸਾਹਿਬ, ਸੁਆਲ ਬੜਾ ਇਮਪਾਰਟੈਂਟ ਹੈ। ਸ਼ੂਗਰ ਮਿੱਲਾਂ ਬਾਰੇ ਦੋ ਮੈਂਬਰ ਸਾਹਿਬਾਨ ਦਾ ਗਠਜੋੜ ਹੋਇਆ ਹੈ । ਇਕ ਚਤਰਥ ਸਾਹਿਬ ਅਤੇ ਦੂਜੇ ਹੀਰੋ ਸਾਹਿਬ ਜੇ ਙਾਂ ਪੈਸਾ ਜ਼ਿਆਦਾ ਚਤਰਥ ਸਾਹਿਬ ਨੂੰ ਦੇ ਦਿੰਦੇ ਹਾਂ ਤਾਂ ਹੀਰੋ ਸਾਹਿਬ ਗੱਲ ਵਿਚ ਰਸਾ ਪਾ ਲੈਂਦੇ ਹਨ। ਇਹ ਦੋਨੋਂ ਬੈਠ ਕੇ ਸਲਾਹ ਕਰ ਲੈਣ ਔਰ ਗਠਜੋੜ ਕਰ ਲੈਣ, ਅਸੀਂ ਕਰ ਦਿਆਂਗੇ ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਜ਼ੀਰੇ ਵੀ ਸ਼ੂਗਰ ਮਿੱਲ ਹੈ। ਮੈਂ ਮਨਿਸਟਰ ਸਾਹਿਬ ਤੋਂ ਸਿਰਫ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਜਿਥੇ ਸ਼ੂਗਰ ਮਿੱਲਾਂ ਹਨ ਕੀ ਉਨ੍ਹਾਂ ਥਾਵਾਂ ਨੂੰ ਸ਼ਹਿਰ ਵਿੱਚ ਐਂਟਰ ਹੋਣੋਂ ਬਗੈਰ ਲਿੰਕ ਕਰਨਗੇ ਤਾਂ ਕਿ ਗੰਨਾ ਸਿੱਧਾ ਸ਼ੂਗਰ ਮਿਲਾਂ ਵਿਚ ਜਾਵੇ ? ਕੀ ਇਹ ਬਤੌਰ ਪਾਲਿਸੀ ਇਸ ਗੱਲ ਨੂੰ ਕੰਸੀਡਰ ਕਰਨ ਲਈ ਤਿਆਰ ਹਨ।

**ਮੰਤਰੀ** : ਮੈਂ ਇਸ ਨੂੰ ਕੰਸੀਡਰ ਕਰਨ ਲਈ ਤਿਆਰ ਹਾਂ।

**ਸਰਦਾਰ ਹਰਚਰਨ ਸਿੰਘ ਹੀਰੋ** : ਸਪੀਕਰ ਸਾਹਿਬ, ਸਟੇਟਮੈਂਟ ਮਨਿਸਟਰ ਸਾਹਿਬ ਨੇ ਪੜ੍ਹੀ ਹੈ ਸ਼ੂਗਰ ਮਿਲ ਜ਼ੀਰਾ ਅਤੇ ਗੁਰਦਾਸਪੁਰ ਦੇ ਬਾਰੇ । ਇਸ ਤੋਂ ਪਤਾ ਲਗਦਾ ਹੈ ਕਿ ਸੜਕਾਂ ਦੀ ਰਿਪੇਅਰ ਤੇ ਪੈਸਾ ਜ਼ੀਰੇ ਨਾਲੋਂ ਗੁਰਦਾਸਪੁਰ ਜ਼ਿਆਦਾ ਖਰਚਿਆ ਗਿਆ ਹੈ । ਇਸ ਤੋਂ ਪਤਾ ਲਗਦਾ ਹੈ ਕਿ ਕਿਤਨੀ ਤਰਜੀਹ ਅਲੱਗ ਅਲੱਗ ਹਲਕਿਆਂ ਨੂੰ ਦਿਤੀ ਗਈ ਹੈ। ਕੀ ਮਨਿਸਟਰ ਸਾਹਿਬ ਇਸ ਗੱਲ ਦਾ ਯਕੀਨ ਦਿਵਾਉਣਗੇ ਕਿ ਜਿਤਨਾ ਰੁਪਿਆ ਬਟਾਲਾ ਸ਼ੂਗਰ ਮਿਲ ਨਾਲੋਂ ਜ਼ੀਰੇ ਮਿਲ ਦੇ ਨਾਲ ਲਗਦੀਆਂ ਸੜਕਾਂ ਤੇ ਜ਼ਿਆਦਾ ਖਰਚਿਆ ਗਿਆ ਹੈ, ਕੀ ਉਹ ਜ਼ੀਰੇ ਵੀ ਖਰਚਣਗੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਸਬ-ਡਵੀਜ਼ਨ ਵਾਈਜ਼ ਪੈਸੇ ਨਹੀਂ ਵੰਡਦੇ। ਅਸੀਂ ਜ਼ਰੂਰਤ ਦੇ ਮੁਤਾਬਿਕ ਪੈਸੇ ਵੰਡਦੇ ਹਾਂ। ਸ਼ੂਗਰ ਮਿਲ ਦੋਵਾਂ ਥਾਵਾਂ ਤੇ ਹੈ। ਇਸ ਗੱਲ ਨੂੰ ਧਿਆਨ ਵਿੱਚ ਰਖਿਆ ਜਾਵੇਗਾ । ਹੀਰੋ ਸਾਹਿਬ ਦਾ ਖਿਆਲ ਹੈ ਕਿ ਇਨ੍ਹਾਂ ਦੇ ਇਲਾਕੇ ਵਿੱਚ ਸੜਕਾਂ ਖਰਾਬ ਹਨ, ਉਥੇ ਲਈ ਪੈਸੇ ਘੱਟ ਰੱਖੇ ਹਨ। ਮੈਂ ਅਰਜ਼ ਕਰਦਾ ਹਾਂ ਕਿ ਇਹ ਮੇਰੇ ਨਾਲ ਗੱਲ ਕਰ ਲੈਣ ਹੋ ਸਕਦਾ ਹੈ ਅਸੀਂ ਇਨ੍ਹਾਂ ਨੂੰ ਜ਼ਿਆਦਾ ਪੈਸੇ ਦੇ ਦੇਈਏ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨਵਾਂ ਸ਼ਹਿਰ ਸ਼ੂਗਰ ਮਿੱਲ ਹੈ ਅਤੇ ਗੜ੍ਹਸ਼ੰਕਰ ਦੇ ਏਰੀਏ ਦਾ ਸਾਰਾ ਗੰਨਾ ਉਥੇ ਜਾਂਦਾ ਹੈ। ਇਸ ਕਾਰਨ ਸ਼ਹਿਰ ਵਿੱਚ ਟਰੈਫਿਕ ਜਾਮ ਹੋ ਜਾਂਦੀ ਹੈ। ਇਹ ਨੈਸ਼ਨਲ ਹਾਈਵੇ ਹੈ। ਪਿਛੋਂ ਸੜਕ ਬਹੁਤ ਚੋੜੀ ਅਤੇ ਆਲ੍ਹਾ ਹੈ। ਸ਼ਹਿਰ ਦਾ ਹਿੱਸਾ ਇਨ੍ਹਾਂ ਨੇ ਛੱਡ ਦਿਤਾ ਹੈ । ਕੀ ਇਨ੍ਹਾਂ ਦੀ ਸ਼ਹਿਰ ਦੇ ਬਾਹਰ ਬਾਈਪਾਸ ਬਣਾਉਣ ਦੀ ਤਜਵੀਜ਼ ਹੈ, ਜੇ ਹੈ, ਤਾਂ ਕਦੋਂ ਤਕ ਬਣਾ ਦੇਣਗੇ ?

**ਮੰਤਰੀ** : ਮਾਨਯੋਗ ਮੈਂਬਰ ਨੇ ਆਪ ਜ਼ਿਕਰ ਕੀਤਾ ਹੈ ਕਿ ਇਹ ਸੜਕ ਬਹੁਤ ਅੱਛੀ ਹੈ। ਇਨ੍ਹਾਂ ਨੇ ਆਪ ਤਾਰੀਫ ਕੀਤੀ ਹੈ ਕਿ ਸੜਕ ਚੋੜੀ ਹੈ। ਉਸ ਸੜਕ ਤੇ ਟਰਾਲੀਆਂ ਅਤੇ ਟਰੈਕਟਰ ਲੰਘ ਸਕਦੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਉਥੇ ਬਾਈਪਾਸ ਬਣਾਇਆ ਜਾਵੇ, ਇਸਦੀ ਸਾਡੀ ਕੋਈ ਸਕੀਮ ਨਹੀਂ ਹੈ। ਲੇਕਿਨ ਸ਼ਹਿਰ ਦੇ ਅੰਦਰ ਜਿਹੜੀ ਸੜਕ ਹੈ ਉਸਨੂੰ ਜ਼ਰੂਰ ਚੋੜਾ ਕਰ ਦਿਆਂਗੇ।

## Upgradation of Schools

***1909. Comrade Sarwan Singh Cheema :** Will the Minister for Education be pleased to state the Tehsilwise number of schools upgraded in district Jalandhar during the year 1982-83 ?

**ਸਰਦਾਰ ਹਰਚਰਨ ਸਿੰਘ ਅਜਨਾਲਾ :** 1982-83 ਦੌਰਾਨ ਅਪਗਰੇਡ ਹੋਣ ਵਾਲੇ ਸਕੂਲਾਂ ਦੀ ਲਿਸਟ ਨੂੰ ਅਜੇ ਅੰਤਮ ਰੂਪ ਨਹੀਂ ਦਿਤਾ ਗਿਆ ਹੈ।

**ਕਾਮਰੇਡ ਸਰਵਣ ਸਿੰਘ ਚੀਮਾ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਲਿਸਟ ਨੂੰ ਅੰਤਿਮ ਰੂਪ ਨਹੀਂ ਦਿਤਾ ਗਿਆ, ਇਹ ਅਜੇ ਦੇਣਾ ਹੈ। ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਸ ਲਿਸਟ ਵਿਚ ਆਪੋਜੀਸ਼ਨ ਐਮ. ਐਲ. ਏਜ਼. ਦੇ ਹਲਕਿਆਂ ਦੇ ਸਕੂਲ ਵੀ ਅਪਗ੍ਰੇਡ ਕਰਨਗੇ ? ਕੀ ਮੇਰੇ ਹਲਕੇ ਦਾ ਵੀ ਕੋਈ ਸਕੂਲ ਅਪਗ੍ਰੇਡ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਹਾਲੇ ਲਿਸਟ ਨੂੰ ਅੰਤਮ ਰੂਪ ਨਹੀਂ ਦਿੱਤਾ ਗਿਆ। ਇਸ ਲਈ ਇਨ੍ਹਾਂ ਦਾ ਸਵਾਲ ਪ੍ਰਿਜ਼ੰਪਟਿਵ ਬਣ ਜਾਂਦਾ ਹੈ। ਇਹ ਵੇਗ ਕੁਐਸਚਨ ਹੈ, ਇਸਦਾ ਜਵਾਬ ਨਹੀਂ ਦਿਤਾ ਜਾ ਸਕਦਾ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਲਿਸਟ ਨੂੰ ਅੰਤਿਮ ਰੂਪ ਅਜੇ ਦੇਣਾ ਹੈ। ਕਾਮਰੇਡ ਚੀਮਾ ਨੇ ਪੁੱਛਿਆ ਹੈ ਕਿ ਕੀ ਆਪੋਜੀਸ਼ਨ ਦੇ ਹਲਕਿਆਂ ਦਾ ਵੀ ਖਿਆਲ ਰਖਣਗੇ । ਸਪੀਕਰ ਸਾਹਿਬ, ਜਿਹੜੇ ਸਕੂਲ 1947 ਦੇ ਬਣੇ ਹੋਏ ਹਨ, ਪ੍ਰਾਇਮਰੀ ਜਾਂ ਮਿਡਲ ਸਕੂਲ ਹਨ, ਜਿਵੇਂ ਮਿਡਲ ਸਕੂਲ ਚਿਬਾਂ ਹੈ, ਇਸ ਦੇ ਬਾਰੇ ਮੈਂ ਇਨ੍ਹਾਂ ਨੂੰ ਦੋ ਤਿੰਨ ਵਾਰੀ ਗੁਜ਼ਾਰਿਸ਼ ਵੀ ਕੀਤੀ ਹੈ, ਕੀ ਉਸ ਸਕੂਲ ਨੂੰ ਅਤੇ ਹੋਰ ਅਜਿਹੇ ਸਕੂਲਾਂ ਨੂੰ ਪਰਮਅਗੇਤ ਦੇ ਕੇ ਅਪਗ੍ਰੇਡ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਇਹ ਸਰਕਾਰ ਆਪੋਜੀਸ਼ਨ ਦਾ ਹਮੇਸ਼ਾ ਖਿਆਲ ਰਖਦੀ ਹੈ। ਆਪੋਜੀਸ਼ਨ ਵਾਸਤੇ ਸਾਫਟ ਕਾਰਨਰ ਰਖਦੀ ਹੈ। ਆਪ ਵੀ ਤੁਸੀਂ ਸੀ. ਪੀ.ਆਈ. ਦੇ ਲੀਡਰ ਨੂੰ ਰਾਜ ਜੀ ਕਹਿੰਦੇ ਹੋ। ਸੀ. ਪੀ. ਐਮ. ਦੇ ਲੀਡਰ ਨੂੰ ਵੀ ਚਾਂਦ ਜੀ ਕਹਿ ਦਿਆ ਕਰੋ ।

**ਸ੍ਰੀ ਸਪੀਕਰ :** ਤੁਸੀਂ ਖਿਆਲ ਨਹੀਂ ਕੀਤਾ, ਮੈਂ ਅਗੇ ਵੀ ਇਨ੍ਹਾਂ ਨੂੰ ਚਾਂਦ ਜੀ ਹੀ ਕਹਿੰਦਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਪ੍ਰਾਇਮਰੀ ਤੋਂ ਮਿਡਲ ਅਤੇ ਮਿਡਲ ਤੋਂ ਹਾਈ ਸਕੂਲ ਬਣਾਉਣ ਦਾ ਪਿਛਲੇ ਸਾਲ ਦਾ ਫੈਸਲਾ ਹੋਇਆ ਹੋਇਆ ਹੈ ਪਰ ਇਨ੍ਹਾਂ ਨੇ ਕਿਹਾ ਹੈ ਕਿ ਅਜੇ ਲਿਸਟ ਨੂੰ ਅੰਤਿਮ ਰੂਪ ਨਹੀਂ ਦਿਤਾ। ਇਸ ਵਿਚ ਕੀ ਮੁਸ਼ਕਿਲ ਹੈ ?

**ਮੰਤਰੀ :** ਜਿਨ੍ਹਾਂ ਸਕੂਲਾਂ ਨੂੰ ਅਪਗਰੇਡ ਕਰਨ ਦਾ ਵਾਅਦਾ ਕੀਤਾ ਹੈ, ਉਹ ਜ਼ਰੂਰ ਕਰਾਂਗੇ। Government is committed to that. I assure before the House that it will be done (*interruption*).

**ਕਾਮਰੇਡ ਸੋਹਣ ਸਿੰਘ :** ਸਪੀਕਰ ਸਾਹਿਬ, ਤਿੰਨ ਸਾਲ ਹੋ ਚੱਲੇ ਹਨ, ਇਸੇ ਤਰ੍ਹਾਂ ਇਹ ** ** ਆਪੋਜੀਸ਼ਨ ਵਾਲਿਆਂ ਨਾਲ ਲਗਾਉਂਦੇ ਆ ਰਹੇ ਹਨ ਅਤੇ ਦੂਸਰਿਆਂ ਨਾਲ ਵੀ ਲਗਾਉਂਦੇ ਹਨ। ਮੈਂ ਅੱਗੇ ਵੀ ਦੋ ਤਿੰਨ ਵਾਰੀ ਇਨ੍ਹਾਂ ਨੂੰ ਕਿਹਾ ਸੀ ਕਿ ਅਗਰ ਤੁਸੀਂ ਚਾਹੁੰਦੇ ਹੋ

---

**Expunged as ordered by the Chair.

ਕਿ ਆਪੋਜੀਸ਼ਨ ਨਾਲ ਇਨਸਾਫ ਹੋਵੇ, ਜਿਸ ਤਰ੍ਹਾਂ ਸਾਡੇ ਵਿੱਤ ਮੰਤਰੀ ਜੀ ਨੇ ਵੀ ਕਿਹਾ ਸੀ ਕਿ ਆਪੋਜੀਸ਼ਨ ਤੇ ਸਾਰੇ ਹਲਕਿਆਂ ਨੂੰ ਨਜ਼ਰਅੰਦਾਜ ਨਹੀਂ ਕਰਾਂਗੇ, ਕੀ ਮਨਿਸਟਰ ਸਾਹਿਬ ਇਸ ਗਲ ਦਾ ਯਕੀਨ ਦਿਵਾਉਣਗੇ ਕਿ ਆਉਣ ਵਾਲੇ ਇਸ ਸਾਲ ਵਿੱਚ ਜਿਹੜੇ ਸਕੂਲ ਅਪਗ੍ਰੇਡ ਕਰਨ ਲਈ ਮੈਂ ਕਹੇ ਹਨ ਕੀ ਉਨ੍ਹਾਂ ਨੂੰ ਅਪਗ੍ਰੇਡ ਕਰ ਦੇਣਗੇ ?

**ਸ੍ਰੀ ਸਪੀਕਰ :** ਇਸਦਾ ਜਵਾਬ ਦੇ ਦਿਤਾ ਗਿਆ ਹੈ।

**ਮੰਤਰੀ :** ਸਪੀਕਰ ਸਾਹਿਬ, ** ** ਸ਼ਬਦ ਠੀਕ ਨਹੀਂ ਹੈ।

**ਸ੍ਰੀ ਸਪੀਕਰ :** ** ** ਸ਼ਬਦ ਐਕਸਪੰਜ ਕੀਤਾ ਜਾਂਦਾ ਹੈ।

**Construction of 25 Bed Hospital at Village Behlur Kalan Tehsil Nawanshahar**

***1929. Sardar Dilbagh Singh :** Will the Minister for Health be pleased to state—

(a) whether a 25 bed hospital was sanctioned for village Behlur Kalan, Tehsil Nawan Shahar, District Jalandhar;

(b) if the reply to part (a) above be in the affirmative, whether the said hospital has since been constructed; if not, the reasons therefor together with the time by which it is likely to be constructed ?

**ਸ੍ਰੀ ਜੋਗਿੰਦਰ ਪਾਲ ਪਾਂਡੇ :** (ੳ) ਹਾਂ, ਇਸ ਪਿੰਡ ਵਿਚ 25 ਬਿਸਤਰਿਆਂ ਦਾ ਹਸਪਤਾਲ ਬਣਾਉਣ ਦਾ ਫੈਸਲਾ ਕੀਤਾ ਗਿਆ ਹੈ।

(ਅ) ਇਸ ਹਸਪਤਾਲ ਨੂੰ ਭਾਰਤ ਸਰਕਾਰ ਦੀ 1/3 ਸਕੀਮ ਅਧੀਨ ਪ੍ਰਵਾਨ ਕਰਾਉਣ ਦਾ ਯਤਨ ਕੀਤਾ ਜਾ ਰਿਹਾ ਹੈ। ਹਸਪਤਾਲ ਦੀ ਬਿਲਡਿੰਗ ਦੇ ਬਨਾਉਣ ਦਾ ਕੰਮ ਭਾਰਤ ਸਰਕਾਰ ਦੀ ਪ੍ਰਵਾਨਗੀ ਦੇ ਬਾਅਦ ਹੀ ਸ਼ੁਰੂ ਕੀਤਾ ਜਾ ਸਕੇਗਾ। ਬਿਲਡਿੰਗ ਨੂੰ ਪੂਰਾ ਕਰਨ ਦਾ ਸਮਾ ਵੀ ਇਸ ਤੇ ਨਿਰਭਰ ਹੈ।

**ਸਰਦਾਰ ਦਿਲਬਾਗ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਬ ਨਾਲ ਤਾਂ ਮੇਰੀ ਤਸੱਲੀ ਹੋ ਗਈ ਹੈ, ਕਿ ਇਹ ਠੀਕ ਹੈ। ਬਾਕੀ ਸਾਡਾ ਜਿਹੜਾ ਬੇਟ ਦਾ ਏਰੀਆ ਹੈ ਜਿਥੇ 95% ਆਬਾਦੀ ਹਰੀਜਨਾਂ ਦੀ ਹੈ, ਤਿੰਨ ਚਾਰ ਮੀਲ ਦੇ ਫਾਸਲੇ ਤੇ ਕੋਈ ਹਸਪਤਾਲ ਨਹੀਂ ਹੈ, ਕੀ ਉਥੇ ਪ੍ਰਾਇਰਟੀ ਦੇ ਕੇ ਇਸ ਹਸਪਤਾਲ ਨੂੰ ਬਣਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਪ੍ਰਾਇਰਟੀ ਤਾਂ ਉਦੋਂ ਦਿੱਤੀ ਜਾ ਸਕਦੀ ਹੈ ਜਿਸ ਵੇਲੇ ਭਾਰਤ ਸਰਕਾਰ ਤੋਂ ਇਸ ਸਕੀਮ ਲਈ ਮਨਜ਼ੂਰੀ ਆ ਜਾਵੇ। ਮਨਜ਼ੂਰੀ ਆਉਣ ਤੋਂ ਬਾਅਦ ਪ੍ਰਾਇਰਟੀ ਦੇਵਾਂਗੇ, ਇਹ ਮੈਂ ਯਕੀਨ ਦਿਵਾਉਂਦਾ ਹਾਂ।

**ਸ੍ਰੀ ਗੁਰਦਿਆਲ ਸੈਣੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਤੋਂ ਛੇ ਮਹੀਨੇ ਪਹਿਲਾਂ ਪਿਛਲੇ ਸੈਸ਼ਨ ਵਿੱਚ ਇਸਾਈ ਬਿਰਾਦਰੀ ਨੇ ਇਕ ਆਫਰ

**Expunged as ordered by the Chair.

[ਸ੍ਰੀ ਗੁਰਦਿਆਲ ਸੈਣੀ]

ਦਿਤੀ ਸੀ ਕਿ 50 ਬੈਡਾਂ ਦਾ ਹਸਪਤਾਲ ਮਕਸੂਦਾਂ ਵਿੱਚ ਖੋਲ੍ਹ ਦਿਆਂਗੇ । ਜ਼ਮੀਨ ਉਹ ਮੁੱਲ ਲੈ ਚੁੱਕੇ ਹਨ, ਦਰਖਾਸਤ ਸਰਕਾਰ ਕੋਲ ਭੇਜੀ ਹੋਈ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਮਨਜ਼ੂਰੀ ਦੇਣ ਵਿੱਚ ਇਨ੍ਹਾਂ ਨੂੰ ਕੀ ਇਤਰਾਜ ਹੈ ?

**ਮੰਤਰੀ**: ਸਪੀਕਰ ਸਾਹਿਬ, ਮਕਸੂਦਾਂ ਦੇ ਹਸਪਤਾਲ ਦਾ ਇਸ ਨਾਲ ਸਬੰਧ ਨਹੀਂ ਹੈ। ਬਲਾਕ ਵਿੱਚ ਇੱਕ ਹੋਰ 25 ਬੈਡ ਦਾ ਹਸਪਤਾਲ ਨਹੀਂ ਹੈ ਤਾਂ ਮਕਸੂਦਾਂ ਵਿਖੇ ਹਸਪਤਾਲ ਖੋਲ੍ਹਣ ਦੀ ਜੋ ਆਫਰ ਹੈ, ਉਸ ਤੇ ਵਿਚਾਰ ਕਰ ਲਵਾਂਗੇ।

**ਸਰਦਾਰ ਜਗਰੂਪ ਸਿੰਘ** : ਸਪੀਕਰ ਸਾਹਿਬ, ਜਗਰਾਉਂ ਸਬ-ਡਿਵੀਜ਼ਨ ਵਿੱਚ 25 ਬਿਸਤਰਿਆਂ ਦਾ ਬੜਾ ਪੁਰਾਣਾ ਹਸਪਤਾਲ ਹੈ। ਮੈਂ ਬੇਨਤੀ ਕੀਤੀ ਸੀ ਕਿ ਇਸ ਨੂੰ ਅਪਗ੍ਰੇਡ ਕਰਕੇ 50 ਬਿਸਤਰਿਆਂ ਦਾ ਹਸਪਤਾਲ ਬਣਾ ਦਿਤਾ ਜਾਵੇ। ਦੋ ਤਿੰਨ ਵਾਰੀ ਕਪੂਰ ਸਾਹਿਬ ਅਨਾਉਂਸਮੈਂਟ ਕਰ ਆਏ, ਉਸ ਤੋਂ ਬਾਅਦ ਡਾਕਟਰ ਸਾਹਿਬ ਵੀ ਅਨਾਉਂਸਮੈਂਟ ਕਰ ਆਏ, ਫਿਰ ਸੀ. ਐਮ. ਸਾਹਿਬ ਵੀ ਕਰ ਆਏ। ਪਰ ਪਾਂਡੇ ਸਾਹਿਬ ਸਾਨੂੰ ਅਜੇ ਤਕ ਲੜ ਨਹੀਂ ਫੜਾਉਂਦੇ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਚਾਲੂ ਮਾਲੀ ਸਾਲ ਵਿੱਚ ਉਹ ਹਸਪਤਾਲ ਅਪਗ੍ਰੇਡ ਹੋ ਜਾਵੇਗਾ ?

**ਮੰਤਰੀ**: ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਫਰਮਾਇਆ ਹੈ ਕਿ ਬਹੁਤ ਸਾਰੇ ਐਲਾਨ ਹੋ ਗਏ ਹਨ ਪਰ ਮੈਂ ਕੋਈ ਲੜ ਨਹੀਂ ਫੜਾਉਂਦਾ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਉਦੋਂ ਲੜ ਫੜਾਵਾਂਗਾ ਜਦੋਂ ਕੋਈ ਚੀਜ਼ ਬਣ ਜਾਵੇਗੀ।

## Financial Relief in Kandi Area

***1830. Pandit Sarwan Ram** : Will the Minister for Revenue be pleased to state—

(a) whether keeping in view the long dry spell in Kandi area in Hoshiarpur District during the years 1981-82 and 1982-83, the Government has made any provision for the grant of financial relief to the affected people ;

(b) if the reply to part (a) above be in the affirmative, the quantum of relief proposed to be given and the time by which it is likely to be paid ?

**ਸਰਦਾਰ ਗੁਰਦਰਸ਼ਨ ਸਿੰਘ**: (ੳ) ਨਹੀਂ ।

(ਅ) ਸਵਾਲ ਹੀ ਨਹੀਂ ਪੈਦਾ ਹੁੰਦਾ ।

**ਪੰਡਿਤ ਸਰਵਣ ਰਾਮ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਹਿ ਦਿਤਾ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ ਪਰ ਜਿੰਨਾ ਵੀ ਮੇਰੇ ਇਲਾਕੇ ਵਿਚ ਕੰਡੀ ਏਰੀਆ ਹੈ ਉਥੇ ਪਾਣੀ ਨਾ ਹੋਣ ਕਰਕੇ ਫਸਲਾਂ ਤਬਾਹ ਹੋ ਗਈਆਂ ਹਨ, ਲੋਕ ਭੁੱਖੇ ਮਰਦੇ ਹਨ, ਮਵੇਸ਼ੀਆਂ ਨੂੰ ਪੱਠੇ ਪਾਉਣ ਨੂੰ ਨਹੀਂ ਮਿਲਦੇ, ਕੀ ਉਨ੍ਹਾਂ ਦੀ ਰਖਿਆ ਕਰਨਾ ਸਰਕਾਰ ਦੀ ਜ਼ਿੰਮੇ-ਵਾਰੀ ਨਹੀਂ ਹੈ ?

**ਮੰਤਰੀ**: ਸਪੀਕਰ ਸਾਹਿਬ, ਸਰਕਾਰ ਦੀ ਨੀਤੀ ਅਨੁਸਾਰ ਡਰਾਟ ਹਿੱਟ ਏਰੀਆ ਨੂੰ ਕੋਈ ਰਲੀਫ ਨਹੀਂ ਮਿਲਦਾ, ਹਾਂ ਜਿਥੇ ਫਲੱਡ ਆ ਜਾਣ, ਗੜ੍ਹੇ ਪੈ ਜਾਣ, ਉਥੇ ਕੁਝ ਰਲੀਫ ਵਗੈਰਾ

ਦਿਤਾ ਜਾਂਦਾ ਹੈ। ਬਾਕੀ ਜਿਥੇ ਡਰਾਟ ਦੀ ਸਥਿਤੀ ਹੋਵੇ ਉਥੇ ਰਿਕਵਰੀ, ਤਕਾਵੀ ਔਰ ਲੋਨ ਵਗੈਰਾ ਨੂੰ ਥੋੜ੍ਹਾ ਪਿਛੇ ਪਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

**ਪੰਡਿਤ ਸਰਵਣ ਰਾਮ** : ਫਿਰ ਕੀ ਜਦੋਂ ਉਹ ਲੋਕ ਉਜੜ ਜਾਣਗੇ ਤਾਂ ਤੁਸੀਂ ਦਿਉਗੇ ?

**ਸ਼੍ਰੀ ਸਪੀਕਰ** : ਤੁਸੀਂ ਇਨ੍ਹਾਂ ਦੇ ਰਾਹੀਂ ਮੈਨੂੰ ਪੁੱਛਣਾ ਚਾਹੁੰਦੇ ਹੋ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਦੀਆਂ ਫਸਲਾਂ ਕਿਸੇ ਕਾਰਨ ਵੀ ਬਰਬਾਦ ਹੋ ਜਾਂਦੀਆਂ ਹਨ, ਉਨ੍ਹਾਂ ਨੂੰ ਰਲੀਫ ਤਾਂ ਜ਼ਰੂਰ ਮਿਲਣਾ ਚਾਹੀਦਾ ਹੈ। ਕੀ ਇਹ ਇਸ ਵਾਸਤੇ ਕੋਈ ਰਿਵਾਲਵਿੰਗ ਫੰਡ ਜਾਂ ਕੋਈ ਹੋਰ ਤਰੀਕਾ ਅਖਤਿਆਰ ਕਰਕੇ ਉਨ੍ਹਾਂ ਲੋਕਾਂ ਦੀ ਮਦਦ ਕਰਨ ਨੂੰ ਤਿਆਰ ਹਨ ?

**ਮੰਤਰੀ** : ਜੋ ਮੈਂਬਰ ਸਾਹਿਬ ਨੇ ਸੁਜੈਸ਼ਨ ਦਿਤੀ ਹੈ, ਇਸ ਤੇ ਸਰਕਾਰ ਗੌਰ ਕਰ ਰਹੀ ਹੈ ਕਿ ਕੋਈ ਰਿਵਾਲਵਿੰਗ ਫੰਡ ਜਾਂ ਕੋਈ ਟੈਕਸ ਲਾ ਕੇ ਕਿਸਾਨਾਂ ਨੂੰ ਸਹੂਲਤ ਦਿਤੀ ਜਾ ਸਕੇ।

**ਸਰਦਾਰ ਬਸੰਤ ਸਿੰਘ** : ਸਪੀਕਰ ਸਾਹਿਬ, ਜਿਥੇ ਹੜ੍ਹਾਂ ਨਾਲ ਜਾਂ ਗੜ੍ਹੇ ਪੈ ਜਾਣ ਨਾਲ ਸਰਕਾਰ ਰਲੀਫ਼ ਦਿੰਦੀ ਹੈ ਕੀ ਉਸ ਵਿਚ ਸੋਕੇ ਨਾਲ ਮਾਰੀਆਂ ਹੋਈਆਂ ਫਸਲਾਂ ਨੂੰ ਵੀ ਰਲੀਫ਼ ਦੇਣ ਲਈ ਉਸ ਲਿਸਟ ਵਿਚ ਇਨਕਲੂਡ ਕਰਨ ਲਈ ਤਿਆਰ ਹੈ ਤਾ ਕਿ ਉਨ੍ਹਾਂ ਦਾ ਕੁਝ ਫਾਇਦਾ ਹੋ ਸਕੇ ?

**ਮੰਤਰੀ** : ਸਰਕਾਰ ਦੀ ਜੋ ਹੁਣ ਤਕ ਨੀਤੀ ਰਹੀ ਹੈ ਕਿ ਗੜ੍ਹੇ, ਬਾਰਸ਼ਾਂ ਔਰ ਫਲੱਡ ਆਉਣ ਨਾਲ ਜਦੋਂ ਫਸਲਾਂ ਦਾ ਨੁਕਸਾਨ ਹੁੰਦਾ ਹੈ ਤਾਂ ਰਲੀਫ਼ ਦਿਤਾ ਜਾਂਦਾ ਹੈ। ਸਾਡੀ ਸਟੇਟ ਵਿਚ ਕੁਲ 19% ਏਰੀਆ ਬਰਾਨੀ ਹੈ। ਬਰਾਨੀ ਏਰੀਆ ਉਹ ਹੁੰਦਾ ਹੈ ਜਿਥੇ ਬਾਰਸ਼ ਆ ਜਾਵੇ ਤਾਂ ਫਸਲ ਹੋ ਜਾਂਦੀ ਹੈ ਔਰ ਜੇ ਬਾਰਸ਼ ਨਾ ਆਵੇ ਤਾਂ ਫਸਲ ਨਹੀਂ ਹੁੰਦੀ। ਇਸ ਲਈ ਇਸ ਏਰੀਆ ਨੂੰ ਹਾਲੇ ਹੇਲ ਸਟਾਰਮ ਨਾਲ ਜਿਨ੍ਹਾਂ ਨੂੰ ਨੁਕਸਾਨ ਹੁੰਦਾ ਹੈ ਉਸ ਵਿਚ ਸ਼ਾਮਲ ਨਹੀਂ ਕੀਤਾ।

**ਸਰਦਾਰ ਗੁਰਨੈਬ ਸਿੰਘ ਬਰਾੜ** : : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਜਿਥੇ ਹੇਲ ਸਟਾਰਮ ਹੋ ਜਾਵੇ ਉਥੇ ਕੰਪਨਸੇਸ਼ਨ ਦਿਤਾ ਜਾਂਦਾ ਹੈ, ਕੀ ਜਿਥੇ ਫਸਲਾਂ ਬਿਮਾਰੀ ਨਾਲ ਮਾਰੀਆਂ ਜਾਣ, ਜਿਸ ਤਰ੍ਹਾਂ ਕਿ ਗੁਰਦਾਸ ਪੁਰ, ਫਿਰੋਜ਼ਪੁਰ ਔਰ ਅੰਮ੍ਰਿਤਸਰ ਵਿਚ ਝੋਨੇ ਦੀਆਂ ਫਸਲਾਂ ਮਾਰੀਆਂ ਗਈਆਂ ਹਨ, ਕੀ ਉਨ੍ਹਾਂ ਨੂੰ ਵੀ ਇਸ ਸਕੀਮ ਥਲੇ ਕੋਈ ਕੰਪਨਸੇਟ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਕੰਪਨਸੇਟ ਕੀਤਾ ਜਾਵੇ ਇਸ ਸਬੰਧ ਵਿਚ ਮੈਂ ਦਸਦਾ ਹਾਂ ਕਿ ਅੱਜ ਤਕ ਕਿਸੇ ਵੀ ਸਰਕਾਰ ਨੇ ਕਦੇ ਕੰਪਨਸੇਟ ਕਿਸੇ ਨੂੰ ਨਹੀਂ ਕੀਤਾ ਬਲਕਿ ਕੁਝ ਰਲੀਫ ਦਿਤਾ ਜਾਂਦਾ ਹੈ ਜਿਨ੍ਹਾਂ ਦਾ ਨੁਕਸਾਨ ਹੁੰਦਾ ਹੈ। ਮੇਰਾ ਖਿਆਲ ਹੈ ਕਿ ਕੋਈ ਦੁਨੀਆਂ ਦੀ ਤਾਕਤ ਨਹੀਂ ਜੋ ਪੂਰਾ ਕੰਪਨਸੇਟ ਕਰ ਸਕੇ।

**ਸ਼੍ਰੀ ਪਿਆਰਾ ਰਾਮ ਧੰਨੋਵਾਲੀਆ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੰਡੀ ਏਰੀਆ ਜ਼ਿਲ੍ਹਾ ਹੁਸ਼ਿਆਰ ਪੁਰ ਵਿਚ ਬਹੁਤ ਪੈਂਦਾ ਹੈ ਔਰ ਜ਼ਿਲ੍ਹਾ ਹੁਸ਼ਿਆਰ ਪੁਰ ਵਿਚ ਜੋ

[ਸ੍ਰੀ ਪਿਆਰਾ ਰਾਮ ਧੰਨੋਵਾਲੀਆ]

ਫਸਲਾਂ ਨੂੰ ਨੁਕਸਾਨ ਹੋਇਆ ਹੈ ਇਸ ਦੇ ਬਾਰੇ ਉਥੋਂ ਦੇ ਡਿਪਟੀ ਕਮਿਸ਼ਨਰ ਨੇ ਜਿਥੇ ਜਿਥੇ ਸੋਕ ਪੈ ਗਿਆ ਹੈ ਔਰ ਫਸਲਾਂ ਦਾ ਨੁਕਸਾਨ ਹੋਇਆ ਹੈ, ਪਟਵਾਰੀਆਂ ਦੇ ਜ਼ਰੀਏ ਰਿਪੋਰਟਾਂ ਬਣਾ ਕੇ ਇਨ੍ਹਾਂ ਨੂੰ ਭੇਜੀਆਂ ਹਨ, ਕੀ ਇਹ ਸਰਕਾਰ ਹੁਣ ਉਨ੍ਹਾਂ ਰਿਪੋਰਟਾਂ ਦੇ ਮੁਤਾਬਿਕ ਹੀ ਕੁਝ ਉਨ੍ਹਾਂ ਨੂੰ ਮੁਆਵਜ਼ਾ ਦੇਣ ਲਈ ਪ੍ਰਬੰਧ ਕਰੇਗੀ ?

**ਮੰਤਰੀ** : ਮੈਂਬਰ ਸਾਹਿਬਾਨ ਨੇ ਜੋ ਸਵਾਲ ਕੀਤਾ ਹੈ, ਇਹ ਠੀਕ ਹੈ ਕਿ ਰਿਪੋਰਟਾਂ ਮੇਰੇ ਕੋਲ ਆ ਗਈਆਂ ਹਨ। ਸੋਕੇ ਵਾਲੇ ਏਰੀਆ ਤੇ ਕੈਸ਼ ਰਲੀਫ ਤਾਂ ਨਹੀਂ ਮਿਲ ਸਕਦਾ ਬਾਕੀ ਰਿਕਵਰੀ ਆਫ਼ ਲੋਨਜ਼, ਤਕਾਵੀਆਂ ਆਦਿ ਨੂੰ ਪਿਛੇ ਪਾਇਆ ਜਾ ਸਕਦਾ ਹੈ।

**ਸਰਦਾਰ ਗੁਰਚਰਨ ਸਿੰਘ ਚੀਮਾ** : ਸਪੀਕਰ ਸਾਹਿਬ, ਜਿਥੇ ਸੋਕੇ ਨਾਲ ਫਸਲਾਂ ਮਾਰੀਆਂ ਜਾਣ ਉਥੇ ਪ੍ਰਧਾਨ ਮੰਤਰੀ ਤਾਂ ਰਲੀਫ਼ ਦੇ ਸਕਦੇ ਹਨ ਪਰ ਇਹ ਨਹੀਂ ਦੇ ਸਕਦੇ। ਹੁਸ਼ਿਆਰਪੁਰ ਵਿਚ ਕੰਡੀ ਦੇ ਏਰੀਆ ਵਿਚ ਕੋਈ ਪਾਣੀ ਦਾ ਸਾਧਨ ਨਹੀਂ, ਉਥੇ ਪਿਛਲੇ 2-3 ਸਾਲ ਤੋਂ ਫਸਲਾਂ ਮਾਰੀਆਂ ਜਾਂਦੀਆਂ ਹਨ। ਹੁਣ ਕਿਉਂਕਿ ਬਾਰਸ਼ਾਂ ਨਹੀਂ ਹੋਈਆਂ, ਕੀ ਉਨ੍ਹਾਂ ਨੂੰ ਇਹ ਕੁਝ ਰਲੀਫ਼ ਦੇਣ ਲਈ ਵਿਚਾਰ ਕਰ ਸਕਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਪਹਿਲੇ ਨਾਲੋਂ ਇਸ ਵਾਰ ਬਾਰਸ਼ਾਂ ਜ਼ਿਆਦਾ ਹੋਈਆਂ ਹਨ। ਜਦੋਂ ਸਰਦਾਰ ਬੇਅੰਤ ਸਿੰਘ ਮਾਲ ਮੰਤਰੀ ਸਨ ਤਾਂ ਇਨ੍ਹਾਂ ਦੇ ਵੇਲੇ 591 ਐਮ. ਐਮ. ਬਾਰਸ਼ ਹੋਈ ਸੀ ਔਰ ਹੁਣ ਮੇਰੇ ਵੇਲੇ 700 ਐਮ. ਐਮ. ਬਾਰਸ਼ ਹੋ ਗਈ ਹੈ।

**ਸ੍ਰੀ ਸਪੀਕਰ** : ਨੈਕਸ਼ਟ ਕੁਐਸ਼ਚਨ ਮਾਸਟਰ ਬਾਬੂ ਸਿੰਘ ਜੀ ਨਹੀਂ ਹਨ।

**ਕਾਮਰੇਡ ਕੁਲਵੰਤ ਸਿੰਘ** : ਮੇਰੇ ਕੋਲ ਉਨ੍ਹਾਂ ਦੀ ਅਥਾਰਟੀ ਹੈ ਜੀ।

ਸ੍ਰੀ ਸਪੀਕਰ : ਇਹ ਮੈਨੂੰ ਪਹਿਲੇ ਹੀ ਦੇ ਦੇਣੀ ਚਾਹੀਦੀ ਸੀ।

**ਕਾਮਰੇਡ ਕੁਲਵੰਤ ਸਿੰਘ** : ਮੈਂ ਹੁਣ ਭੇਜ ਦਿੰਦਾ ਹਾਂ ਜੀ।

(ਇਸ ਵੇਲੇ ਆਥਾਰਿਟੀ ਲੈਟਰ ਸ੍ਰੀ ਸਪੀਕਰ ਕੋਲ ਭੇਜ ਦਿਤਾ ਗਿਆ।)

---

## Arms Licences

***1880. Master Babu Singh (Put by Comrade Kulwant Singh)** : Will the Chief Minister be pleased to state the number and names of persons to whom arms licences were sanctioned by the district administration in Bhatinda during the period from 1st January, 1982 to 31st January 1983 ?

**Dr. Kewal Krishan (Finance Minister)** :401 persons were given arms licences during this period. The list indicating the names of these persons is placed on the Table of the House.

List indicating the names of persons to whom Arms Licences were given from 1st January, 1982 to 31st January, 1983 in Bhatinda District

| Serial No. | Name of the licensee | Description of weapons |
|---|---|---|
| | S./Sh./ Smt/Miss. | |
| 1 | Kulwant Singh, A.S.I., Asstt. Security Office, G.N.T.P., Bhatinda | NP Bore/Rev./Pistol |
| 2 | Sukhdev Singh, son of Ganda Singh, H. No. 163, Hazi Rattan, Bhatinda | NP Bore Rev./Pistol |
| 3 | Gurtej Singh, son of Chanan Singh, H. No. 164, Hazi Rattan , Bhatinda | Ditto |
| 4 | Maj. Jagwant Singh Dhillon, son of Sh. Iqbal Singh, Bhatinda | .12 Bore DBBL Gun |
| 5 | Harpal Singh, Inspector C.I.A. Staff, Bhatinda .. | .12 Bore Gun |
| 6 | Rajinder Singh Brar, son of Zora Singh Brar, Shant Nagar, Bhatinda | .12 Bore Gun |
| 7 | Brig. Pritam Singh Panun, son of Mohinder Singh, 390/2 , Bhatinda Cantt. | .32 Pistol |
| 8 | Kamleshwar Pande, son of Ramashre Pande, 34, Wing Air Force, c/o 56 APO | .12 Bore Gun |
| 9 | Jalaour Singh Gill, son of Didar Singh, Quarter No. A-10, N.F.L. Colony, Bhatinda | .12 Bore Gun |
| 10 | Malkiat Singh Randhawa son of Gurdev Singh Randhawa, Manager Oriental Bank, Bhatinda | NP Bore Rev/Pistol |
| 11 | K.L. Single, son of Ladhu Ram, D.A. College, Bhatinda | Do |
| 12 | Avtar Singh son of Santa Singh, Bhupindera Floor Mill, Bhatinda | .12 DBBL Gun and SBBL Gun .410 Bore |
| 13 | Barinder Kaur, w/o AV.M. Jaspal Singh, Bhupindera Floor Mill, Bhatinda | .12 Bore DBBL Gun and SBBL Rifle |
| 14 | Trepon Sandhu D/o AVM Jaspal Singh Bhupindera, Floor Mill, Bhatinda | One DBBL Rifle |
| 15 | Hari Singh, son of Mihan Singh, Bhupindera Floor Mill, Bhatinda | .12 Bore DBBL Gun and P.B. Bore Rifle |
| 16 | Surinder Kaur, w/o Shivinderpal Singh Mann, c/o Bhupindera Floor Mill, Bhatinda | One SBBL N.P. Bore Rifle . 12 Bore SBBL Gun |
| 17 | Inderdev Singh Mann, son of S.P.S. Mann, c/o Bhupinder Floor Mills, Bhatinda | NP . Rifle |
| 18 | J.S. 69193, Sub-Jyoti Parkash, son of Raja Ram, Edn Branch H.Q. 10 Corps, C/o 56 APO | NP Bore Rev/Pistol |
| 19 | Raghbir Singh, son of Gurdial Singh, H. No. C-17, Civil Line, Bhatinda | Ditto |

[Finance Minister]

| Serial No. | Name of the licensee | Description of weapons |
|---|---|---|
| | S./Sh./Smt./Miss | |
| 20 | Wg CDA N.J.S. Kahlon, son of Sampuran Singh, 34, Wing Air Force C/o 56 APO | .12 Bore Gun |
| 21 | Ramnarain Singh s/o Shambu Datt Singh SWO Office 34 Wing A.F. C/o 56 APO | Ditto |
| 22 | Dr. Harpinder Singh, son of Bhagat Singh, Anaz Mandi, Bhatinda | NP Bore Rev/Pistol |
| 23 | Jasmer Singh Brar, son of Late Kor Singh Brar, District Revenue Officer, Bhatinda | .12 Bore Gun |
| 24 | Capt. Dr. Jagwinder Singh, son of Dr. Tarlok Singh, 2089, The Mann, Bhatinda | N.P. Bore Rev/Pistol |
| 25 | Capt. Virender Mohan, son of CC. Janja 23 Punjab, C/o 56 APO | .32 Bore Rev. |
| 26 | Rattan Cnand, son of Mehar Chand, Ajit Road, Street No. 10, Bhatinda | Ditto |
| 27 | Mrs. Satwant Kaur, c/o Capt. Karam Deep Singh, c/o Capt. K.S. Aulakh, 25 Air Op. A.F., c/o 56 A.P.O. | .32 Bore Rev/Pistol |
| 28 | Barjinder Singh, son of Dr. Tarlok Singh 2089, The Mall, Bhatinda | Ditto |
| 29 | Joginder Kaur, w/o Mann Singh Gill, c/o D.C., Bhatinda | .12 DBBL Gun |
| 30 | Mrs. Baljit Kaur, w/o S. Jai Singh Gill, D.C., Bhatinda | .22 Bore Rifle |
| 31 | Ajaib Singh, son of Surjit Singh, H. No. 6272, Jail Road, Bhatinda | .12 Bore Gun |
| 32 | Tarlok Singh, son of Basant Singh, c/o Manohar Lal Reader, Bhatinda | N.P. Bore Rev/Pistol |
| 33 | Gursewak Singh, son of Kashmira Singh, c/o S.S. Dhillon, Bhatinda | .12 Bore Gun |
| 34 | Surjit Singh, son of Ujagar Singh, S.E., Punjab W.S. Board, Bhatinda | .32 Bore Rev. |
| 35 | P. No. 6956590 L.H.C.F. S. Manku Lal, son of Ramkishor Amn Depot, Bhatinda | .12 Bore Gun |
| 36 | Capt. Sudhir Pant, son of Late Sh. D.C. Pant, H.Q. 10 Corps c/o 56 A.P.O. | .12 Bore Gun |
| 37 | Tripat Kaur, w/o Indue Singh Mann, Bhupindera Floor Mills, Bhatinda | .12 Bore Gun |
| 38 | Smt. Deepak Mann, w/o S.C.S. Mann, Bhupindera Floor Mills, Bhatinda | N.P. Bore Rifle |
| 39 | Jagdip Singh. son of Bachan Singh Police Wireless Station Police Line, Bhatinda | .12 Bore Gun |
| 40 | Malkiat Singh, son of Gurdev Singh, Manager Oriental Bank of C. Bhatinda | .12 Bore Gun |

| Serial No. | Name of the licensee | Description of weapons |
|---|---|---|
| | S./Sh./Smt./Miss | |
| 41 | Rajinder Singh, son of Gurdev Singh, Romana House, Bhatinda | .22 Bore Rifle |
| 42 | Sukhjinder Singh, son of Santa Singh, DSP Sub-Division, Bhatinda, H. No. 5-A Bhatinda | N.P. Bore Rifle |
| 43 | No. 239398 Sgt. P.K. Chuhan, son of Danda Dhar Chuhan, 34 A.F. | .12 Bore DBBL |
| 44 | Dr. V.R. Dular, son of Bashesher Nath, Civil Surgeon, Bhatinda | .32 Bore Rev. |
| 45 | Ashok Goel, son of Goverdhan Goel, Power House Road, Bhatinda | N.P. Bore Rev-and 12 Bore Gun |
| 46 | Arun Gupta, son of Ramchner Singh, Power House Road, Bhatinda | Ditto |
| 47 | Parween Kumar, son of P.V. Gupta Power House Road, Bhatinda | Ditto |
| 48 | No. 14101888 CEM/ELD Vishan Bhar Dial Giri, son of Harswaroop Giri. 11 Field Ord Depot, c/o 56 A.P.O. | .12 Bore Gun |
| 49 | Col. S.B.L. Kapoor son of K.V.L. Kapoor, H.Q. 10, Corps c-o 56 A.P.O. | .32 Bore Rev. |
| 50 | Col. S.B.L. Kapoor, son of K.B.L. Kapoor, H.Q. 10 Corps, c/o 56 A.P.O. | .12 Bore Gun |
| 51 | Major Narsha Singh, H.Q. Chief Engineer, Bhatinda | Ditto |
| 52 | No. 1429488 Sigmn Dilbagh Singh, c/o Gurdial Singh 303, Sig. Regt. c/o 56 APO | Ditto |
| 53 | Amrik Singh, Gen. Manager, Milk Plant, Bhatinda | Ditto |
| 54 | H.S. Sandhu, son of Dya Singh Sandhu, Bhupindera Floor Mill, Bhatinda | Ditto |
| 55 | H.S. Sandhu, son of Dya Singh Sandhu, Bhupindera Floor Mill, Bhatinda | Ditto |
| 56 | Ramsagar Rai, son of Bulkan Rai, Account Section 34 Wing A.F. c/o 56 A.P.O. | Ditto |
| 57 | Sudesh Mohinder Kaur, wife of Inderjit Singh Gill, Bhatinda | .9 M.M. Rifle |
| 58 | M/s. Deol, son of Bachan Sngh Amrik Singh Road, Bhatinda | N.P. Bore Rev/Pistol |
| 59 | Maj G.S. Brar, son of Wazir Singh 371 Urban Estate, Bhtinda | .12 Bore D.BBL. Gun |
| 60 | Ajmer Singh, son of Inder Singh, Summer Hill Convent School, Bhatinda | .12 Bore Gun |
| 61 | Gurmeet Singh Gill, son of Gurcharan Singh Gill, c/o Rajbhupinder Singh Advocate, Bhatinda | .32 Bore Rev/Pistol |
| 62 | Bhupinder Singh, son of Balbir Singh, House No. 4348 Kikar Bazar, Bhatinda | .12 Bore Gun S.B.B.L. |

[Finance Minister]

| Serial No. | Name of the licensee | Description of weapons |
|---|---|---|
| | S./Sh./Smt./Miss | |
| 63 | Brig. Y.A. Mande, son of A.V. Mande, H.Q. 10 Corps c/o 56 A.P.O. | .25 Bore Pistol |
| 64 | Labh Singh son of Jawala Singh Multaiana Road, Bhatinda | .12 Bore Gun |
| 65 | Bhagat Singh, son of Bahadur Singh, Bhatinda .. | .12 Bore Gun |
| 66 | Surjit Singh, son of Dhana Singh, c/o Harchand Singh, Bhatinda | .12 D.B.B.L. Gun |
| 67 | Smt. Shanti Devi, w/o Pal Singh Mittal Bank Bazar, Bhtinda | N.P. Bore rev/Pistol |
| 68 | Pal Singh Mittal, son of Roshan Lal Mittal, Bank Bazar, Bhatinda | Ditto |
| 69 | Harinder Singh Dhillon, son of Gurraj Singh Dhillon, Dabwali Transport Coy, Bhatinda | .12 Bore Gun |
| 70 | Harinder Singh Dhillon, son of Gurraj Singh Dhillon, Dabwali Transport Coy, Bhatinda | .12 Bore Rifle |
| 71 | Rayan Gupta, son of K.L. Gupta Thermal Colony, Bhatinda | N.P. Bore Rev/Pistol |
| 72 | Dr. Ved Bhushan, S.M.O., Bhatinda Civil Hospital, Bhatinda | .32 Bore Pistol |
| 73 | Kulbhushan Singh Singla, Inspector Food Sup., S/o Om Parkash Power House Road, Bhatinda | .12 Bore Gun |
| 74 | Zora Singh, son of Sher Singh, Trade Book Sales Depot, Bhatinda | N.P. Bore Rev/Pistol |
| 75 | Shri Ram, son of Hans Raj, Arya Samaj Chowk, Bhatinda | .12 Bore Gun |
| 76 | Ditto .. | N.P. Bore Rev/Pistol |
| 77 | H.S. Sandhu, son of Daya Singh Sandhu Bhupindera Floor Mill, Bhatinda | Ditto |
| 78 | Ram Singh Bhatia, son of Kewal Singh, Bhatinda .. | .12 Bore D.B.B.L. Gun |
| 79 | Gurcharan Singh, son of Ram Singh, Kothi No. 508, Urban Estate, Bhatinda | N.P. Bore Rev/Pistol |
| 80 | Gursewak Singh, son of Phaurh Singh, Partap Nagar Bhatinda | .12 Bore Gun |
| 81 | K.C. Jain, son of P.L. Jain, 125/1 Officer Colony, Bhatinda | .32 Bore Rev/Pistol |
| 82 | Raj Kumar, son of Amar Nath, Sirki Bazar, Bhatinda | N.P.Bore Rev/Pistol |
| 83 | Rajnder Singh Brar S/o Gurbax Singh, H. No 7860, Old Jail Road, Bhatinda | .32 Bore Rev/Pistol |
| 84 | Surjit Singh, son of Dhira Singh, c/o Harcharan Singh, Bhatinda | Ditto |
| 85 | Rashpal Singh, son of Harbans Singh, H. No. 2959, Bibi Wala Road, Bhatinda | N.P. Bore Rifle |

| Serial No. | Name of the licensee | Description of weapons |
|---|---|---|
| | S./Sh./Smt./Miss | |
| 86 | Ram Singh, son of Dhram Singh, Hazi Rattan, Bhatinda | N.P. Bore Rev/Pistol |
| 87 | Hans Raj, son of Harphul Singh, Hans Nagar, Bhatinda | .12 Bore Gun |
| 88 | Santa Singh, S.P., Bhatinda .. | N.P· Bore Rev/Pistol |
| 89 | Zora Singh, son of Naranjan Singh, c/o Sohawa Singh, Mohalla Giri Wala Bhatinda | .12 Bore Gun |
| 90 | Ajmer Singh, son of Kesar Singh, resident of Dabli Khanna c/o Civil St., Bhatinda | .12 Bore Gun |
| 91 | Ashok Kumar Bansal, son of Sohan Lal, M/s. Bhania Lal Ganga Ram, Bhatinda | Ditto |
| 92 | Pritam Singh, son of Ishar Singh, House No. 3007, Ajit Road, Bhatinda | .12 Bore/B.P. Rifle |
| 93 | Kundan Singh, son of Mehtab Singh, c/o H. No. 25 Civil Station, Bhatinda | .12 Bore Gun |
| 94 | Brig. Ram Nath, S.M. Comdr Arty Bde, Amar Walla, Civil Lines, Bhatinda | .32 Bore Revolver |
| 95 | S. Sukhvinder Singh, son of Santa Singh, S.P. 10 D, Civil Line, Bhatinda | .12 Bore Gun |
| 96 | Sh. Sukhdev Chand, son of Sardari Lal, Court Road, Bhatinda | Ditto |
| 97 | Sh. Baldev Singh, son of Nachattar Singh, c/o Shri Santa Singh SP(D) D-10, Civil Lne, Bhatinda | .315 Bore Rifle |
| 98 | Sh. Sukhdev Singh, son of Sh. Lachaman Singh, c/o S. Santa Singh, SP (D) | Ditto |
| 99 | S. Daljit Singh, son of Teja Singh 3 B Civil Line, Bhatinda | .12 Bore/N.P. Bore Rifle |
| 100 | Mrs. Shanti Devi Arora, w/o Late Mr. G.D. Arora, Officer Mess AF. Station, Bhatinda | NP Bore Rifle/ NP Bore Rev/Pistol |
| 101 | Sh. Sukhdev Singh Dhillon, son of Ganda Singh, H·No. 2566, Mohalla Mehna, Bhatinda | N.P.BoreRev/ Pistol |
| 102 | SK. Mukher Ji, son of Shri Bishma Nath Mukher Ji Punjab Auto Inter Prises House No. 94, Hazi Rattan, Bhatinda | .12 Bore Gun |
| 103 | Shr Karnail Singh, son of Shri Bant Singh, Q. No. H-38, Civil Station, Bhatinda | Ditto |
| 104 | Shri Bhupinder Singh, son of ShriBalwant Singh, 527 Urban Estate, Bhatinda | N.P. Bore Rev/Pistol |
| 105 | Seth Shanker Lal Saharda, son of Bal Chand Sethee, C-22 C-Station, Bhatinda | N.P. Bore Rev. |
| 106 | Shri Hardev Singh Sangha, son of S. Arjan Singh Sangha, 7 N/G Urban Estate, Bhatinda | .32 Rev/Pistol |
| 107 | Shri Sohan Lal Gindal, son of Shri Roshan Lal, Partner, M/s Standard Sales Co, The Mall Bhatinda | N.P. Bore Rev/Pistol |

[Chairman, Public Accounts Committee]
Public Accounts on the Appropriation Accounts of the Government of Punjab for the year 1977-78 and the Report of the Comptroller and Auditor General of India for the year 1977-78 (Revenue Receipts) relating to the Revenue Department.

## RESUMPTION OF GENERAL DISCUSSION ON THE BUDGET ESTIMATES FOR THE YEAR 1983-84

**Mr. Speaker** : Now the House will resume general discussion on the Budget Estimates for the year 1983-84.

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** (ਫਗਵਾੜਾ ਐਸ. ਸੀ.) : ਮੈਂ ਕੱਲ੍ਹ, ਸਪੀਕਰ ਸਾਹਿਬ, ਜ਼ਿਕਰ ਕਰ ਰਿਹਾ ਸੀ ਕਿ ਇਹ ਪੰਜਾਬ ਸਰਕਾਰ ਦਾ ਪਹਿਲੀਆਂ ਸਰਕਾਰਾਂ ਨਾਲੋਂ ਪਹਿਲਾ ਬਜਟ ਹੈ ਜੋ ਕਿ ਸਾਡੇ ਵਿੱਤ ਮੰਤਰੀ, ਡਾਕਟਰ ਕੇਵਲ ਕ੍ਰਿਸ਼ਨ, ਜੀ ਨੇ ਪੇਸ਼ ਕੀਤਾ ਹੈ ਜੋ ਪ੍ਰੋ-ਹਰੀਜਨ ਹੈ, ਪ੍ਰੋ-ਲੇਬਰ ਹੈ, ਪ੍ਰੋ-ਇੰਮਪਲਾਈਜ਼ ਹੈ ਔਰ ਕਾਮਨ ਮੈਨ ਦਾ ਬਜਟ ਹੈ । ਇਹ ਵੀ ਮੈਂ ਕੱਲ ਥੋੜ੍ਹਾ ਜਿਹਾ ਦੱਸਿਆ ਸੀ ਕਿ ਜਿਹੜਾ ਸਾਡਾ ਐਨੂਅਲ ਪਲੈਨ 440 ਕਰੋੜ ਦਾ ਹੈ ਇਹ ਪਿਛਲੇ ਸਾਲ ਦੇ ਐਨੂਅਲ ਪਲੈਨ, ਜੋ ਕਿ 385 ਕਰੋੜ ਦਾ ਸੀ, ਉਸ ਤੋਂ 55 ਕਰੋੜ ਰੁਪਏ ਜ਼ਿਆਦਾ ਦਾ ਪਲੈਨ ਹੈ । ਮਤਲਬ 14.3% ਪਿਛਲੇ ਸਾਲ ਨਾਲੋਂ ਇਹ ਇਸ ਸਾਲ ਵਧ ਦਾ ਪਲਾਨ ਹੈ । ਪਹਿਲੀ ਵਾਰ ਇਸ ਬਜਟ ਵਿਚ 20 ਲੱਖ ਰੁਪਿਆ ਸਾਇੰਸ ਔਰ ਟੈਕਨਾਲੋਜੀ ਵਾਸਤੇ ਰਖਿਆ ਗਿਆ ਹੈ । ਇਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ । (ਥੰਪਿੰਗ) ।

| 10.50 ਪੂਰਵ ਦੁਪਹਿਰ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ) |
|---|---|

ਇਹ ਵੀ ਜ਼ਿਕਰ ਕੀਤਾ ਗਿਆ ਹੈ ਕਿ ਸ਼ਡਿਊਲਡ ਕਾਸਟਸ, ਬੈਕਵਰਡ ਕਲਾਸਿਜ਼, ਕਾਮਨ ਮੈਨ ਅਤੇ ਲੇਬਰ ਲਈ ਜਿਹੜੀਆਂ ਸਪੈਸ਼ਲ ਸਕੀਮਾਂ ਬਣਾਈਆਂ ਗਈਆਂ ਹਨ ਉਨ੍ਹਾਂ ਨੂੰ ਇੰਪਲੀਮੈਂਟ ਕਰਨ ਲਈ 30 ਕਰੋੜ ਰੁਪਿਆ ਬਜਟ ਵਿਚ ਰਖਿਆ ਗਿਆ ਹੈ ਤਾਕਿ ਜਿਹੜਾ ਸਮਾਜ ਦਾ ਪਛੜਿਆ ਹੋਇਆ ਵਰਗ ਹੈ ਉਸ ਨੂੰ ਉਚਾ ਚੁਕਿਆ ਜਾਏ । ਇਸ ਦੇ ਨਾਲ ਹੀ ਮੈਂ ਕੱਲ ਸ਼ਡਿਊਲਡ ਕਾਸਟਸ ਦੀ ਬੇਹਤਰੀ ਲਈ ਜੋ ਸਪੈਸ਼ਲ ਕੰਪੋਨੈਂਟ ਪਲਾਨ ਦੀਆਂ ਸਕੀਮਾਂ ਬਣਾਈਆਂ ਹਨ ਉਸ ਬਾਰੇ ਬੋਲਿਆ ਸੀ । ਇਹ ਵੀ ਦੱਸਿਆ ਸੀ ਕਿ ਜੋ ਸਪੈਸ਼ਲ ਕੰਪੋਨੈਂਟ ਪਲਾਨ ਹੈ ਇਸ ਵਾਸਤੇ ਸਰਕਾਰ ਨੇ ਲਗ ਭਗ 30.65 ਕਰੋੜ ਰੁਪਿਆ ਰਖਿਆ ਹੈ । ਇਸ ਮੱਦ ਲਈ ਇਹ ਬੜੀ ਦੇਰ ਦੀ ਡੀਮਾਂਡ ਹੈ ਜਿਸ ਤੇ ਸਰਕਾਰ ਨੇ ਹੁਣ ਅਮਲ ਕੀਤਾ ਹੈ । ਇਸ ਨਾਲ ਮੈਂ ਸਮਝਦਾ ਹਾਂ ਕਿ ਸ਼ਡਿ-ਊਲਡ ਕਾਸਟ ਲੋਕਾਂ ਦਾ ਬਹੁਤ ਸਾਰਾ ਭਲਾ ਹੋਵੇਗਾ । ਇਸ ਦੇ ਨਾਲ ਹੀ ਮੈਂ ਕੱਲ ਜ਼ਿਕਰ ਕੀਤਾ ਸੀ ਕਿ ਸਾਡੀ ਇਹ ਡੀਮਾਂਡ ਸੀ ਕਿ ਸ਼ਡਿਊਲਡ ਕਾਸਟਸ ਦੇ ਬੱਚਿਆਂ ਨੂੰ ਵਜ਼ੀਫੇ ਦੇਣ ਲਈ ਅਤੇ ਉਨ੍ਹਾਂ ਦੀ ਫੀਸ ਮੁਆਫੀ ਦੀ ਆਮਦਨ ਦੀ ਹੱਦ 6 ਹਜ਼ਾਰ ਰੁਪਏ ਸਾਲਾਨਾ ਤੋਂ ਵਧਾ ਕੇ 15 ਹਜ਼ਾਰ ਰੁਪਏ ਕਰ ਦਿੱਤੀ ਜਾਵੇ । ਇਸ ਬਾਰੇ ਸਰਕਾਰ ਨੇ ਬਹੁਤ ਅੱਛਾ ਕਦਮ ਉਠਾਇਆ ਹੈ ਅਤੇ ਹੁਣ ਇਹ ਹੱਦ 6 ਹਜ਼ਾਰ ਸਾਲਾਨਾ ਦੀ ਬਜਾਏ 9 ਹਜ਼ਾਰ ਰੁਪਏ ਕਰ ਦਿੱਤੀ ਹੈ । ਇਸ ਤਰ੍ਹਾਂ ਜਿਸ ਸ਼ਡਿਊਲਡ ਕਾਸਟ ਵਿਅਕਤੀ ਦੀ 9 ਹਜ਼ਾਰ ਰੁਪਏ ਤਕ ਦੀ ਸਾਲਾਨਾ ਆਮਦਨ ਹੈ ਉਸ ਦੇ ਬੱਚਿਆਂ ਦੀ ਫੀਸ ਮੁਆਫ ਹੋਵੇਗੀ ਅਤੇ ਉਨ੍ਹਾਂ ਨੂੰ ਵਜ਼ੀਫੇ ਵੀ ਮਿਲਣਗੇ । ਇਥੇ ਹੀ ਬੱਸ ਨਹੀਂ

ਬੈਕਵਰਡ ਕਲਾਸਿਜ਼ ਦੇ ਬੱਚਿਆਂ ਲਈ ਇਸ ਰਿਆਇਤ ਲਈ 3,600 ਰੁਪਏ ਸਾਲਾਨਾ ਤੋਂ ਆਮਦਨ ਵਧਾ ਕੇ 6,000 ਰੁਪਏ ਕਰ ਦਿੱਤੀ ਹੈ । ਇਹ ਸਰਕਾਰ ਦਾ ਬਹੁਤ ਅੱਛਾ ਕਦਮ ਹੈ ।

ਇਸ ਦੇ ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਵਿਡੋਜ਼ ਨੂੰ ਓਲਡ ਏਜ ਵਾ-ਲਿਆਂ ਨੂੰ, ਨਿਤਾਣਿਆਂ, ਨਿਮਾਣਿਆਂ ਨੂੰ, ਬੇਘਰੇ ਲੋਕਾਂ ਨੂੰ ਅਤੇ ਅੰਗ ਹੀਣਾਂ ਨੂੰ, ਵਿੱਤੀ ਸਹਾ-ਇਤਾ ਦੇਣ ਲਈ 6 ਕਰੋੜ 28 ਲੱਖ 48 ਹਜ਼ਾਰ ਰੁਪਏ ਰਖੇ ਹਨ । ਡਿਪਟੀ ਸਪੀਕਰ ਸਾਹਿਬ, ਇਕ ਸਰਕਾਰ ਨੇ ਰੂਲਜ਼ ਵਿਚ ਸ਼ਰਤ ਰਖੀ ਹੋਈ ਸੀ ਕਿ ਵਿਡੋ ਜਿਸ ਦੀ ਉਮਰ 35 ਸਾਲ ਤੋਂ ਵੱਧ ਹੈ ਅਤੇ ਬਜ਼ੁਰਗ ਜਿਸ ਦੀ ਉਮਰ 65 ਸਾਲ ਤੋਂ ਵੱਧ ਹੈ ਅਤੇ ਬੁਢੀ ਔਰਤ, ਉਨ੍ਹਾਂ ਨੂੰ ਪੈਨਸ਼ਨ ਦਿਆਂਗੇ ਪਰ ਜੇ ਉਨ੍ਹਾਂ ਦੀ ਆਮਦਨ 15 ਰੁਪਏ ਮਾਹਵਾਰ ਤੋਂ ਘੱਟ ਹੋਵੇ । ਇਸ ਬਾਰੇ ਸਾਡੀ ਡੀਮਾਂਡ ਸੀ ਕਿ ਇਹ 15 ਰੁਪਏ ਮਾਹਵਾਰ ਦੀ ਆਮਦਨ ਦੀ ਸ਼ਰਤ ਠੀਕ ਨਹੀਂ ਹੈ। ਸਰਕਾਰ ਨੇ ਇਸ ਵਿਚ ਸੰਸ਼ੋਧਨ ਕਰ ਕੇ ਇਹ ਆਮਦਨ ਦੀ ਹੱਦ 50 ਰੁਪਏ ਮਹੀਨਾ ਕਰ ਦਿੱਤੀ ਹੈ । ਇਸ ਪਾਸੇ ਵੀ ਸਰਕਾਰ ਨੇ ਕਾਫੀ ਅੱਛਾ ਕਦਮ ਉਠਾਇਆ ਹੈ ।

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਕਾਂਗਰਸ ਪਾਰਟੀ ਦੀ ਸਰਕਾਰ ਹਮੇਸ਼ਾਂ ਹੀ ਸੈਕੂਲਰ ਰਹੀ ਹੈ ਅਤੇ ਇਸ ਚੀਜ਼ ਨੂੰ ਮੁੱਖ ਰੱਖਦੇ ਹੋਏ ਕਾਂਗਰਸ ਪਾਰਟੀ ਦੀ ਸਰਕਾਰ ਹਮੇਸ਼ਾਂ ਹੀ ਧਾਰਮਿਕ ਅਸਥਾਨਾਂ ਦੀ ਉਨਤੀ ਲਈ ਅਤੇ ਉਨ੍ਹਾਂ ਦੀ ਡੀਵੈਲਪਮੈਂਟ ਲਈ ਕਾਫੀ ਪੈਸਾ ਰਖਦੀ ਰਹੀ ਹੈ । ਇਸ ਬਜਟ ਸਪੀਚ ਵਿਚ ਵੀ ਡਾਕਟਰ ਸਾਹਿਬ ਨੇ ਇਸ ਬਾਰੇ ਜ਼ਿਕਰ ਕੀਤਾ ਹੈ ਕਿ ਦਰਬਾਰ ਸਾਹਿਬ, ਅੰਮ੍ਰਿਤਸਰ ਅਤੇ ਦੁਰਗਿਆਣਾ ਮੰਦਰ ਦੇ ਸਰੋਵਰ ਲਈ ਪਾਣੀ ਅਤੇ ਅੰਮ੍ਰਿਤਸਰ ਦੀ ਡੀਵੈਲਪਮੈਂਟ ਲਈ 47 ਲੱਖ ਰੁਪਏ ਰਖੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਸਰਕਾਰ ਇਨ੍ਹਾਂ ਧਾਰਮਿਕ ਅਸਥਾਨਾਂ ਲਈ ਬੜਾ ਉਪਰਾਲਾ ਕਰਦੀ ਹੈ । ਇਸ ਤੋਂ ਇਲਾਵਾ ਰਾਮ ਤੀਰਥ ਦਰਬਾਰ ਅਤੇ ਫਤਹਿਗੜ੍ਹ ਸਾਹਿਬ ਦੀ ਡੀਵੈਲਪਮੈਂਟ ਲਈ ਵੀ ਜਦੋਂ ਗਿਆਨੀ ਜੀ ਚੀਫ਼ ਮਨਿਸਟਰ ਸਨ ਤਾਂ ਉਨ੍ਹਾਂ ਨੇ 25 ਲੱਖ ਰੁਪਏ ਖਰਚ ਕੀਤੇ ਸਨ । ਇਸ ਦਾ ਜ਼ਿਕਰ ਵੀ ਫਾਈਨੈਂਸ ਮਨਿਸਟਰ ਸਾਹਿਬ ਦੀ ਸਪੀਚ ਵਿਚ ਆਇਆ ਹੈ ਕਿ ਉਸ ਦੀ ਡੀਵੈਲਪ-ਮੈਂਟ ਲਈ ਵੀ ਅਸੀਂ ਕਾਫੀ ਪੈਸਾ ਇਸ ਪਾਸੇ ਖਰਚ ਕਰਾਂਗੇ ।

ਡਿਪਟੀ ਸਪੀਕਰ ਸਾਹਿਬ, ਹੁਣੇ ਹੀ ਤੁਹਾਡੇ ਸਾਹਮਣੇ ਇਕ ਗਲ ਦਾ ਜ਼ਿਕਰ ਹੋ ਰਿਹਾ ਸੀ ਅਤੇ ਇਹ ਜਿਹੜਾ ਕਲ ਦਰਦਨਾਕ ਅਤੇ ਭਿਆਨਕ ਵਾਕਿਆ ਹੋਇਆ ਹੈ ਇਸ ਬਾਰੇ ਅਖ਼-ਬਾਰਾਂ ਵਿਚ ਅੱਜ ਆਇਆ ਹੈ ਕਿ ਕਿਸ ਤਰ੍ਹਾਂ ਗੋਲੀਆਂ ਚਲਾਈਆਂ ਜਾ ਰਹੀਆਂ ਹਨ । ਇਹ ਜਿਹੜੇ ਸਾਡੇ ਪਵਿੱਤਰ ਅਸਥਾਨ ਹਨ, ਇਹ ਜਿਹੜੇ ਸਾਡੇ ਪੂਜਣ ਯੋਗ ਅਸਥਾਨ ਹਨ ਇਥੇ ਕਿਸ ਤਰ੍ਹਾਂ ਜ਼ੁਲਮ ਅਤੇ ਅੱਤਿਆਚਾਰ ਕਰਨ ਵਾਲੇ ਲੋਕ ਅਮਨ ਪਸੰਦ ਲੋਕਾਂ ਤੇ ਗੋਲੀਆਂ ਅਤੇ ਬੰਬ ਚਲਾ ਕੇ ਉਥੇ ਪਨਾਹ ਲੈਂਦੇ ਹਨ। ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੇ ਕਿਹਾ ਹੈ ਕਿ ਉਹ ਮੇਰੇ ਬੰਦੇ ਹਨ । ਸੀ. ਐਮ. ਸਾਹਿਬ ਨੇ ਵੀ ਕਈ ਬਾਰ ਕਿਹਾ ਕਿ ਜਿਹੜੇ ਗੋਲੀਆਂ ਚਲਾਉਣ ਅਤੇ ਬੰਬ ਚਲਾਉਣ ਦੇ ਮੁਲ-ਜ਼ਮ ਹਨ ਉਹ ਗੁਰਦਵਾਰਿਆਂ ਵਿਚ ਪਨਾਹ ਲੈ ਕੇ ਬੈਠੇ ਹਨ । ਅਕਾਲੀ ਲੀਡਰ ਔਰ ਸ਼੍ਰੋਮਣੀ ਗੁਰਦੁ-ਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਟੌਹੜਾ ਜੀ ਅਤੇ ਵਿਧਾਨ ਸਭਾ ਵਿਚ ਆਪੋਜ਼ੀਸ਼ਨ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹੋਰੀਂ ਬੜੇ ਜ਼ੋਰ ਨਾਲ ਕਹਿੰਦੇ ਸੀ ਕਿ ਮੁਲਜ਼ਮ ਉਥੇ ਗੁਰਦਵਾਰਿਆਂ ਵਿਚ ਨਹੀਂ ਹਨ । ਇਹ ਗੱਲ ਅੱਜ ਸਪੱਸ਼ਟ ਹੋ ਗਈ ਹੈ । ਇਸ ਤੋਂ ਪਹਿਲਾਂ ਵੀ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਨੇ ਇਹ ਗਲ ਕਹਿ ਕੇ ਸਾਬਤ ਕਰ ਦਿਤੀ ਸੀ ਕਿ ਜਿੰਨੀ ਦੇਰ ਤੱਕ ਇਨ੍ਹਾਂ ਗੁਰਦਵਾਰਿਆਂ ਵਿਚ, ਪਵਿੱਤਰ ਅਸਥਾਨਾਂ ਵਿਚ ਇੰਤਹਾ-ਪਸੰਦ ਮੌਜੂਦ ਹਨ ਉਹਨਾਂ ਨੂੰ ਜਿੰਨੀ

[ਸ੍ਰੀ ਪਿਆਰਾ ਰਾਮ ਧੰਨੋਵਾਲੀਆ]

ਦੇਰ ਉਥੋਂ ਕੱਢਿਆ ਨਹੀਂ ਜਾਂਦਾ ਉਤਨੀ ਦੇਰ ਤੱਕ ਪੰਜਾਬ ਵਿਚ ਅਮਨ ਅਮਾਨ ਕਾਇਮ ਨਹੀਂ ਹੋ ਸਕਦਾ। ਅੱਜ ਇਹ ਗੱਲ ਸਪੱਸ਼ਟ ਹੋ ਗਈ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਉਥੋਂ ਬਾਹਰ ਕਢਵਾਇਆ ਜਾਵੇ ।

ਡਿਪਟੀ ਸਪੀਕਰ ਸਾਹਿਬ, ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਜਿਸ ਦਿਨ ਤੋਂ ਇਹ ਸੈਸ਼ਨ ਸ਼ੁਰੂ ਹੋਇਆ ਹੈ ਇਹ ਜਿਹੜੇ ਮੇਰੇ ਸੱਜੇ ਪਾਸੇ ਪਾਰਟੀ ਵਾਲੇ ਬੈਠੇ ਹਨ ਇਹ ਹਰ ਰੋਜ਼ ਕੋਈ ਨਾ ਕੋਈ ਬਹਾਨਾ ਬਣਾ ਕੇ, ਸਿਧੇ ਤੌਰ ਤੇ ਜਾਂ ਅਸਿੱਧੇ ਤੌਰ ਤੇ ਅਕਾਲੀਆਂ ਅਤੇ ਇੰਤਹਾ-ਪਸੰਦਾਂ ਦੀ ਦੱਬੀ ਜੀਭ ਨਾਲ ਵਕਾਲਤ ਕਰਨ ਲਈ ਰੋਜ਼ ਕੋਈ ਨਾ ਕੋਈ ਬਹਾਨਾ ਲੱਭਦੇ ਹਨ। ਕਦੇ ਇਹ ਕਹਿੰਦੇ ਹਨ ਕਿ ਪੰਜਾਬ ਦੀ ਸਰਕਾਰ ਨੇ ਪੰਜਾਬ ਦੇ ਮਸਲੇ ਨੂੰ ਸੁਲਝਾਉਣ ਵਿਚ ਕੋਤਾਹੀ ਕੀਤੀ ਹੈ ਅਤੇ ਸਰਕਾਰ ਨੇ ਯੋਗਦਾਨ ਨਹੀਂ ਪਾਇਆ । ਮੈਂ ਦਸਦਾ ਹਾਂ ਮੈਨੂੰ ਪਰਸੋਂ ਦਾ ਪਤਾ ਹੈ ਕਿ ਜਿਸ ਦਿਨ ਫਾਈਨੈਂਸ ਮਨਿਸਟਰ ਸਾਹਿਬ ਸਪਲੀਮੈਂਟਰੀ ਡੀਮਾਂਡਜ਼ ਦਾ ਜਵਾਬ ਦੇ ਰਹੇ ਸਨ ਤਾਂ ਇਹ ਮੇਰੇ ਵੀਰ ਸਵੇਰ ਤੋਂ ਸ਼ਾਮ ਤਕ ਇਨ੍ਹਾਂ ਨੂੰ ਕੋਈ ਬਹਾਨਾ ਨਾ ਮਿਲਿਆ, ਜਦੋਂ ਡਾਕਟਰ ਸਾਹਿਬ ਬੋਲ ਰਹੇ ਸਨ ਤਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਇਸ ਗੱਲ ਤੇ ਪਰੋਟੈਸਟ ਕਰਦੇ ਹਾਂ ਕਿ ਪੰਜਾਬ ਦੀ ਸਰਕਾਰ ਪੰਜਾਬ ਦੇ ਮਸਲੇ ਨੂੰ ਹੱਲ ਨਹੀਂ ਕਰਵਾ ਸਕੀ। ਇਹ ਇਹੋ ਜਿਹੀਆਂ ਗੱਲਾਂ ਕਰ ਕੇ ਐਵੇਂ ਸਸਤੀ ਸ਼ੁਹਰਤ ਹਾਸਲ ਕਰਨਾ ਚਾਹੁੰਦੇ ਹਨ । ਅਕਾਲੀਆਂ ਨੂੰ ਇਹ ਦੱਸਣ ਲਈ ਕਿ ਅਸੀਂ ਇਥੋਂ ਤੁਹਾਡੀ ਵਕਾਲਤ ਕਰਦੇ ਹਾਂ । ਉਨ੍ਹਾਂ ਨੂੰ ਦੱਸਣ ਲਈ ਇਹ ਇਸ ਤਰ੍ਹਾਂ ਕਰਦੇ ਹਨ ।

ਪ੍ਰੋਫੈਸਰ ਬਲ ਵੰਤ ਸਿੰਘ : ** ** ** **

**Mr. Deputy Speaker**: This is no point of order.

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** : ਕਾਂਗਰਸ ਪਾਰਟੀ ਨੇ, ਪੰਜਾਬ ਗੌਰਮਿੰਟ ਨੇ ਪੰਜਾਬ ਦੇ ਮਸਲੇ ਨੂੰ ਚਾਹੇ ਉਹ ਮਸਲਾ ਪਾਣੀ ਦਾ ਹੈ ਜਾਂ ਹੋਰ ਇਲਾਕਿਆਂ ਦਾ ਮਸਲਾ ਹੈ, ਉਸ ਨੂੰ ਬੜੇ ਜ਼ੋਰ ਨਾਲ ਅਸਰਦਾਰ ਢੰਗ ਨਾਲ ਪੇਸ਼ ਕੀਤਾ ਹੈ ਅਤੇ ਅੱਜ ਵੀ ਸਾਡਾ ਇਹ ਸਟੈਂਡ ਹੈ ।

ਇਸ ਬਜਟ ਸਪੀਚ ਵਿਚ ਸਿਖਿਆ ਦਾ ਜੋ ਜ਼ਿਕਰ ਕੀਤਾ ਗਿਆ ਹੈ, ਉਸ ਦੇ ਬਾਰੇ ਵੀ ਮੈਂ ਕੁਝ ਗੱਲਾਂ ਕਹਿਣੀਆਂ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਮਕਸਦ ਵਾਸਤੇ ਇਸ ਵਾਰ 1 ਅਰਬ 72 ਕਰੋੜ 59 ਲੱਖ ਰੁਪਿਆ ਰਖਿਆ ਗਿਆ ਹੈ । 75 ਪ੍ਰਾਇਮਰੀ ਸਕੂਲਾਂ ਦਾ ਦਰਜਾ ਵਧਾ ਕੇ ਮਿਡਲ ਅਤੇ 75 ਮਿਡਲ ਸਕੂਲਾਂ ਦਾ ਦਰਜਾ ਵਧਾ ਕੇ ਹਾਈ ਸਕੂਲ ਬਣਾਉਣ ਦਾ ਜੋ ਸਰਕਾਰ ਦਾ ਫੈਸਲਾ ਹੈ, ਉਹ ਬਹੁਤ ਸਰਾਹਣਾ ਯੋਗ ਫੈਸਲਾ ਹੈ। ਇਸ ਤੋਂ ਇਲਾਵਾ ਕਾਲਜਾਂ ਅਤੇ ਯੂਨੀ-ਵਰਸਿਟੀਆਂ ਲਈ ਜੋ ਵੱਡੀਆਂ ਵੱਡੀਆਂ ਬਿਲਡਿੰਗਾਂ ਸਰਕਾਰ ਨੇ ਬਣਾਈਆਂ ਹਨ, ਇਹ ਵੀ ਬੜਾ ਚੰਗਾ ਕੰਮ ਕੀਤਾ ਹੈ। ਪਰ, ਡਿਪਟੀ ਸਪੀਕਰ ਸਾਹਿਬ, ਮੈਂ ਸਿੱਖਿਆ ਮੰਤਰੀ ਜੀ ਦਾ ਧਿਆਨ ਇਸ ਗਲ ਵੱਲ ਦਿਵਾਉਣਾ ਚਾਹਵਾਂਗਾ ਕਿ ਸਿੱਖਿਆ ਦਾ ਮਿਆਰ ਵਧਣ ਦੀ ਬਜਾਏ ਦਿਨੋ ਦਿਨ ਘਟਦਾ ਹੀ ਜਾ ਰਿਹਾ ਹੈ । ਇਸ ਪਾਸੇ ਸਾਨੂੰ ਜ਼ਰੂਰ ਖਿਆਲ ਕਰਨਾ ਚਾਹੀਦਾ ਹੈ। ਮੈਨੂੰ ਪਤਾ ਹੈ ਕਿ ਸਰਕਾਰ ਨੇ ਇਸ ਵਾਸਤੇ ਇਕ ਕਮਿਸ਼ਨ ਵੀ ਮੁਕਰਰ ਕੀਤਾ ਹੈ ।ਉਸ ਦੀ ਰਿਪੋਰਟ ਲੈ ਕੇ ਤਾਲੀਮ ਦੇ ਮਿਆਰ ਨੂੰ ਉਚਾ ਚੁਕਣ ਲਈ ਛੇਤੀ ਉਪਰਾਲੇ ਕਰਨੇ ਚਾਹੀਦੇ ਹਨ । ਦੂਜੇ ਕਰਮਚਾਰੀਆਂ ਸਮੇਤ ਅਧਿਆਪਕਾਂ ਨੂੰ ਵੀ ਬਹੁਤ ਸਹੂਲਤਾਂ ਦਿਤੀਆਂ ਗਈਆਂ ਹਨ ਜਿਨ੍ਹਾਂ ਨੂੰ ਕਿ ਕੌਮ ਦੇ ਉਸ-ਰੱਈਏ ਕਿਹਾ ਜਾਂਦਾ ਹੈ ਪਰ ਇਸ ਦੇ ਬਾਵਜੂਦ ਤਾਲੀਮ ਦਾ ਮਿਆਰ ਦਿਨੋ ਦਿਨ ਥੱਲੇ ਨੂੰ ਹੀ ਜਾ

**Expunged as ordered by the Chair.

ਰਿਹਾ ਹੈ । ਸਕੂਲਾਂ, ਕਾਲਜਾਂ ਵਿਚ ਨਕਲਾਂ ਮਰਵਾਈਆਂ ਜਾ ਰਹੀਆਂ ਹਨ । ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਪਾਸੇ ਸਖਤੀ ਨਾਲ ਕਦਮ ਉਠਾਉਣ । ਇਸ ਤੋਂ ਇਲਾਵਾ ਪਹਿਲਾਂ ਰਿਜ਼ਰਵੇਸ਼ਨ ਸਬੰਧੀ ਨੀਤੀਆਂ ਬਣਾਉਣ ਦਾ ਕੰਮ ਵੈਲਫੇਅਰ ਡਿਪਾਰਟਮੈਂਟ ਤੋਂ ਲੈ ਕੇ ਚੀਫ ਸੈਕਟਰੀ ਦੇ ਪਰਸੋਨਲ ਡਿਪਾਰਟਮੈਂਟ ਨੂੰ ਦੇ ਦਿਤਾ ਗਿਆ ਸੀ । ਪਤਾ ਨਹੀਂ ਇਸ ਤਰ੍ਹਾਂ ਕਰਨ ਵਿਚ ਕੀ ਮਜਬੂਰੀ ਸੀ ਪਰ ਮੈਂ ਇਸ ਗੱਲ ਵਾਸਤੇ ਸਰਕਾਰ ਦਾ ਬੜਾ ਧੰਨਵਾਦੀ ਹਾਂ ਕਿ ਇਹ ਕੰਮ ਦੁਬਾਰਾ ਵੈਲਫੇਅਰ ਡਿਪਾਰਟਮੈਂਟ ਨੂੰ ਦੇ ਦਿਤਾ ਗਿਆ ਹੈ । ਸਰਕਾਰ ਨੇ ਇਹ ਬੜਾ ਚੰਗਾ ਕੰਮ ਕੀਤਾ ਹੈ।

ਲੁਧਿਆਣਾ, ਅੰਮ੍ਰਿਤਸਰ ਅਤੇ ਜਲੰਧਰ ਦੀਆਂ ਮਿਉਂਸਪਲ ਕਾਰਪੋਰੇਸ਼ਨਾਂ ਅਧੀਨ ਚਲ ਰਹੀਆਂ ਬੱਸਾਂ ਬਾਰੇ ਇਸ ਹਾਊਸ ਵਿਚ ਕਈ ਵਾਰ ਜ਼ਿਕਰ ਆਇਆ ਹੈ । ਪੰਜਾਬ ਰੋਡਵੇਜ਼ ਨੇ ਜਿਹੜੀਆਂ ਬੱਸਾਂ ਉਨ੍ਹਾਂ ਨੂੰ ਦਿਤੀਆਂ, ਉਹ ਵਾਕਈ ਬਹੁਤ ਮਾੜੀਆਂ ਬੱਸਾਂ ਸਨ, ਇਸੇ ਕਰ ਕੇ ਉਹ ਠੀਕ ਸਰਵਿਸ ਨਹੀਂ ਸਨ ਦਿੰਦੀਆਂ । ਇਸ ਬਜਟ ਵਿਚ ਸਰਕਾਰ ਨੇ ਨਵੀਆਂ ਬੱਸਾਂ ਖਰੀਦਣ ਲਈ ਤਿੰਨਾਂ ਕਾਰਪੋ-ਰੇਸ਼ਨਾਂ ਨੂੰ 75% ਛੋਟ ਪੈਸੈਂਜਰ ਟੈਕਸ ਅਤੇ ਰੋਡ ਟੈਕਸ ਵਿਚ ਦੇ ਦਿਤੀ ਹੈ । ਮੈਂ ਸਮਝਦਾ ਹਾਂ ਕਿ ਅਜਿਹਾ ਕਰਨ ਨਾਲ ਬੱਸ ਸਰਵਿਸ ਕਾਫੀ ਚੰਗੀ ਹੋ ਜਾਵੇਗੀ । ਇਹ ਵੀ ਫੈਸਲਾ ਕੀਤਾ ਗਿਆ ਹੈ ਕਿ 400 ਮਿੰਨੀ ਬੱਸਾਂ ਲਈ ਹੋਰ ਰੂਟ ਦਿੱਤੇ ਜਾਣਗੇ । ਮੈਂ ਉਮੀਦ ਕਰਦਾ ਹਾਂ ਕਿ ਇਸ ਵਿਚ ਵੀ 25% ਦੇ ਹਿਸਾਬ ਨਾਲ ਪੂਰੀ ਪੂਰੀ ਰਿਜ਼ਰਵੇਸ਼ਨ ਕਾਇਮ ਰੱਖੀ ਜਾਵੇਗੀ ।

ਇਕ ਗੱਲ ਮੈਂ ਹੋਰ ਕਹਿ ਕੇ ਆਪਣੀ ਸਪੀਚ ਖਤਮ ਕਰ ਦਿਆਂਗਾ ਸਾਡੇ ਪੰਜਾਬ ਦੇ ਕਿਸਾਨਾਂ ਨੇ ਸਰਕਾਰ ਵਲੋਂ ਕੀਤੇ ਗਏ ਉਪਰਾਲਿਆਂ ਨਾਲ ਅਤੇ ਸਬਸਿਡੀਜ਼ ਦੇਣ ਸਦਕਾ, ਖਾਸੀ ਮਿਹਨਤ ਕਰਕੇ ਬਹੁਤ ਜ਼ਿਆਦਾ ਅਨਾਜ ਦੀ ਪੈਦਾਵਾਰ ਕੀਤੀ । ਉਨ੍ਹਾਂ ਕਿਸਾਨਾਂ ਦੀਆਂ ਕੁਝ ਸਮੱਸਿਆਵਾਂ ਹਨ, ਕੁਝ ਮਸਲੇ ਹਨ, ਉਨ੍ਹਾਂ ਵੱਲ ਸਰਕਾਰ ਨੂੰ ਫੌਰੀ ਧਿਆਨ ਦੇਣਾ ਚਾਹੀਦਾ ਹੈ। ਅਕਾਲੀ ਪਾਰਟੀ ਇਸ ਵੇਲੇ ਹਾਜ਼ਰ ਨਹੀਂ ਹੈ । ਇਹ ਕਿਸਾਨਾਂ ਦਾ ਬੜਾ ਦਮ ਭਰਦੀ ਹੈ ਅਤੇ ਅਕਾਲੀ ਦਾਅਵਾ ਕਰਦੇ ਹਨ ਕਿ ਕਿਸਾਨਾਂ ਦੇ ਨੁਮਾਇੰਦੇ ਅਸੀਂ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ 1977 ਤੋਂ 1980 ਦੇ ਵਿਚਕਾਰਲੇ ਸਮੇਂ ਵੱਲ ਦਿਵਾਉਣਾ ਚਾਹੁੰਦਾ ਹਾਂ ਜਦ ਹਿੰਦੁਸਤਾਨ ਵਿਚ ਜ਼ਿਮੀਂਦਾਰ ਦਾ ਜਾਂ ਪੰਜਾਬੀ ਲਫਜ਼ਾਂ ਵਿਚ ਜੱਟਾਂ ਦਾ ਰਾਜ ਸੀ । ਹਿੰਦੁਸਤਾਨ ਵਿਚ ਪ੍ਰਧਾਨ ਮੰਤਰੀ ਚੌਧਰੀ ਚਰਨ ਸਿੰਘ ਜ਼ੱਟ ਅਤੇ ਖੇਤੀ ਬਾੜੀ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸੀ । ਉਹ ਭਗੌੜੇ ਹੋ ਕੇ ਪੰਜਾਬ ਵਿਚ ਆ ਗਏ ਅਤੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਖੇਤੀ ਬਾੜੀ ਮੰਤਰੀ ਬਣੇ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਇਸ ਸੂਬੇ ਦੇ ਮੁੱਖ ਮੰਤਰੀ ਬਣੇ । ਇਨ੍ਹਾਂ ਤਿੰਨਾਂ ਜੱਟਾਂ ਦੇ ਹੁੰਦੇ ਹੋਏ ਜ਼ਰਾ ਖਿਆਲ ਕਰੋ ਕਿ 1977 ਅਤੇ 1980 ਦੇ ਪੀਰੀਅਡ ਦੌਰਾਨ ਕਿਸ ਤਰ੍ਹਾਂ ਕਿਸਾਨਾਂ ਦਾ ਗੰਨਾ ਰੁਲਿਆ । ਕਿਸਾਨਾਂ ਨੂੰ ਉਸ ਵੇਲੇ ਗੰਨਾ ਸਾੜਨਾ ਪਿਆ ਸੀ । ਖੇਤਾਂ ਵਿਚ ਕਿਸਾਨਾਂ ਦੇ ਆਲੂ ਸੜ ਰਹੇ ਸਨ । ਮੈਂ ਉਸ ਵੇਲੇ ਦੀ ਇਕ ਮਿਸਾਲ ਦਿੰਦਾ ਹਾਂ । ਇਕ ਜ਼ਿਮੀਂਦਾਰ ਖੇਤ ਵਿਚ ਮੰਜੀ ਡਾਹ ਕੇ ਆਲੂਆਂ ਦੀ ਰਾਖੀ ਕਰਦਾ ਪਿਆ ਸੀ । ਆਲੂਆਂ ਉਤੇ ਪਹਿਰਾ ਦੇ ਰਿਹਾ ਸੀ । ਕਿਸੇ ਨੇ ਉਸ ਨੂੰ ਪੁੱਛਿਆ ਕਿ ਆਲੂ ਐਨਾ ਜ਼ਿਆਦਾ ਰੁਲਦਾ ਪਿਆ ਹੈ, ਇਸ ਨੂੰ ਕਿਸੇ ਨੇ ਕੀ ਚੁਕਣਾ ਹੈ ਅਤੇ ਤੂੰ ਕਿਉਂ ਰਾਖੀ ਪਿਆ ਕਰਨਾ ਏਂ । ਡਿਪਟੀ ਸਪੀਕਰ ਸਾਹਿਬ, ਉਸ ਨੇ ਜਵਾਬ ਦਿਤਾ ਕਿ ਮੈਨੂੰ ਇਸ ਗੱਲ ਦਾ ਡਰ ਨਹੀਂ ਹੈ ਕਿ ਮੇਰੇ ਆਲੂ ਕੋਈ ਚੁਕ ਕੇ ਲੈ ਜਾਵੇਗਾ ਸਗੋਂ ਮੈਂ ਤਾਂ ਇਸ ਕਰ ਕੇ ਰਾਖੀ ਕਰ ਰਿਹਾ ਹਾਂ ਕਿ ਕਿਤੇ ਕੋਈ ਹੋਰ ਜ਼ਿਮੀਂਦਾਰ ਆਪਣੇ ਆਲੂ ਮੇਰੇ ਢੇਰ ਉਤੇ ਨਾ ਸੁਟ ਜਾਵੇ। ਇਨ੍ਹਾਂ ਅਕਾਲੀ ਪਾਰਟੀ ਦੇ ਰਾਜ ਦਰਬਾਰ ਵੇਲੇ ਕਪਾਹ ਅਤੇ

[ਸ੍ਰੀ ਪਿਆਰਾ ਰਾਮ ਧੰਨੋਵਲੀਆ]

ਨਰਮੇ ਦਾ ਕੀ ਭਾਅ ਸੀ ? ਆਪਣੀ ਸਰਕਾਰ ਵੇਲੇ ਇਹ ਅਕਾਲੀ ਪਾਰਟੀ ਵਾਲੇ ਭੁਲ ਜਾਂਦੇ ਹਨ। ਉਨ੍ਹਾਂ ਦੀ ਐਜੀਟੇਸ਼ਨ ਦੇ ਜ਼ਰੀਏ ਸਰਕਾਰ ਦਾ 30 ਕਰੋੜ ਰੁਪਿਆ ਖਰਚ ਹੋ ਚੁਕਾ ਹੈ । ਉਨ੍ਹਾਂ ਨੂੰ ਆਪਣੇ ਰਾਜ ਵੇਲੇ ਕੋਈ ਖਿਆਲ ਨਹੀਂ ਆਉਂਦਾ ਕਿ ਉਨ੍ਹਾਂ ਨੂੰ ਵੱਡੀ ਗੜ੍ਹ ਚਾਹੀਦਾ ਹੈ ਜਾਂ ਪਾਣੀ ਜ਼ਿਆਦਾ ਚਾਹੀਦਾ ਹੈ । ਜਿਸ ਵੇਲੇ ਉਹ ਵਿਹਲੇ ਹੁੰਦੇ ਹਨ, ਫਿਰ ਉਹ ਐਜੀਟੇਸ਼ਨ ਕਰਨ ਲਗ ਪੈਂਦੇ ਹਨ । ਐਜੀਟੇਸ਼ਨ ਜ਼ਰੂਰ ਕਰਨੀ ਚਾਹੀਦੀ ਹੈ, ਪਰ ਨਿਯਮ ਮੁਤਾਬਿਕ ਹੋਣੀ ਚਾਹੀਦੀ ਹੈ। ਉਨ੍ਹਾਂ ਨੇ ਕੀ ਕੀਤਾ ? ਰੇਲ੍ਹਾਂ ਵਿਚ ਤੰਬੂ ਸਾੜ ਦਿਤੇ, ਦਰੀਆਂ ਪਾੜ ਦਿਤੀਆਂ । ਹੋਰ ਕੁਝ ਨਹੀਂ ਤਾਂ ਕੌਲੀਆਂ ਹੀ ਚੁਕ ਕੇ ਲੈ ਗਏ। ਅਕਾਲੀਆਂ ਨੂੰ ਇਹ ਐਜੀਟੇਸ਼ਨ ਦਾ ਰਾਹ ਛੱਡ ਦੇਣਾ ਚਾਹੀਦਾ ਹੈ । ਸਾਡੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਸਿੱਖਾਂ ਦੀਆਂ ਧਾਰਮਿਕ ਮੰਗਾਂ ਮੰਨ ਕੇ ਬਹੁਤ ਚੰਗਾ ਕੰਮ ਕੀਤਾ ਹੈ ਅਤੇ ਇਸ ਵਾਸਤੇ ਉਨ੍ਹਾਂ ਦਾ ਧੰਨਵਾਦ ਕਰਨਾ ਚਾਹੀਦਾ ਹੈ । ਜਿਸ ਤਰ੍ਹਾਂ ਯਸ਼ ਜੀ ਨੇ ਕਿਹਾ ਸੀ, ਇਨ੍ਹਾਂ ਅਕਾਲੀਆਂ ਵਿਚ ਇੰਨੀ ਵੀ ਸਮਰਥਾ ਨਹੀਂ ਰਹਿ ਗਈ ਕਿ ਉਹ ਚੰਗੇ ਕੰਮ ਨੂੰ ਚੰਗਾ ਕਹਿ ਸਕਣ ।

ਸੋ, ਡਿਪਟੀ ਸਪੀਕਰ ਸਾਹਿਬ, ਇਹ ਜੋ ਬਜਟ ਵਿੱਤ ਮੰਤਰੀ ਜੀ ਨੇ ਪੇਸ਼ ਕੀਤਾ ਹੈ, ਇਹ ਬਹੁਤ ਅੱਛਾ ਬਜਟ ਹੈ ਅਤੇ ਇਹ ਗਰੀਬਾਂ, ਹਰੀਜਨਾਂ ਅਤੇ ਕਿਸਾਨਾਂ ਦੇ ਹੱਕ ਵਿਚ ਹੈ। ਇਸ ਨੂੰ ਸਰਵ ਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ । ਇੰਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਪ੍ਰੋਫੈਸਰ ਬਲਵੰਤ ਸਿੰਘ** (ਰਾਜਪੁਰਾ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ ਵੈਸੇ ਦਸਤੂਰ ਤਾਂ ਇਹ ਹੈ ਕਿ ਬਜਟ ਪੇਸ਼ ਹੋਣ ਤੋਂ ਬਾਅਦ ਬਜਟ ਉਤੇ ਬੋਲਣ ਲਈ ਸਭ ਤੋਂ ਪਹਿਲਾਂ ਵਿਰੋਧੀ ਧਿਰ ਨੂੰ ਮੌਕਾ ਦਿਤਾ ਜਾਂਦਾ ਹੈ ਪਰ ਤੁਸਾਂ ਇਹ ਪਿਰਤ ਤੋੜ ਦਿਤੀ ਹੈ ਮੈਨੂੰ ਨਹੀ ਪਤਾ ਕਿ ਇਸ ਵਿਚ ਤੁਹਾਡੀ ਕੀ ਮਜਬੂਰੀ ਹੈ। ਅਸਲ ਵਿਚ ਇਹ ਵੀ ਇਕ ਅਥੋਰੀਟੇਰੀਅਨ ਟਰੇਂਡ ਹੈ ਕਿ ਆਪ ਹੀ ਬਜਟ ਪੇਸ਼ ਕਰੋ ਅਤੇ ਫਿਰ ਆਪ ਹੀ ਉਸ ਉਤੇ ਬੋਲਣ ਲਗ ਜਾਵੋ। ਫਿਰ ਤੀਸਰੇ ਕੁ ਦਿਨ ਕਹਿ ਦਿੰਦੇ ਹਨ ਕਿ ਚਲੋ ਜੀ, ਤੁਸੀਂ ਵੀ ਬੋਲ ਲਵੋ। ਖੈਰ, ਇਸ ਬਜਟ ਉਤੇ ਮੈਂ ਆਪਣੇ ਵਿਚਾਰ ਵਿਅਕਤ ਕਰਨਾ ਚਾਹੁੰਦਾ ਹਾਂ । ਪੰਜਾਬ ਦੇ ਵਾਸਤੇ ਇਸ ਸਾਲ ਦਾ ਬਜਟ ਜਿਸ ਦਿਨ ਪੇਸ਼ ਹੋਇਆ ਸੀ, ਮੈਂ ਸਮਝਦਾ ਹਾਂ ਕਿ ਉਹ ਬੜਾ ਹੋਣੀਆਂ ਭਰਪੂਰ ਦਿਨ ਸੀ । ਇਸ ਤੋਂ ਜ਼ਿਆਦਾ ਡੱਲ, ਏਮਲੈਸ ਅਤੇ ਲਿਸਟਲੈਸ ਬਜਟ ਮੇਰੇ ਵਿਚਾਰ ਮੁਤਾਬਿਕ ਹੋਰ ਕੋਈ ਹੋ ਹੀ ਨਹੀਂ ਸਕਦਾ । ਇਸ ਵਿਚ ਕਿਤੇ ਤਾਂ ਕੋਈ ਸੇਧ ਹੋਵੇ, ਇਹ ਤਾਂ ਸ਼ੇਖ ਚਿਲੀ ਨੂੰ ਵੀ ਮਾਤ ਕਰ ਗਏ ਹਨ । ਇਸ ਕਿਸਮ ਦੀ ਲਫਾਫੇਬਾਜ਼ੀ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਜਿਸ ਦਾ ਕੋਈ ਹਿਸਾਬ ਨਹੀਂ । 50 ਕਰੋੜ ਰੁਪਏ ਦਾ ਘਾਟਾ ਦੱਸਿਆ ਹੈ ਔਰ ਕਿਹਾ ਹੈ ਕਿ 50 ਕਰੋੜ ਰੁਪਿਆ ਜੋ ਘਾਟਾ ਹੈ ਉਸ ਨੂੰ ਅਸੀਂ ਇਸ ਤਰ੍ਹਾਂ ਪੂਰਾ ਕਰ ਲੈਣਾ ਹੈ ਜਿਸ ਤੇ ਸਾਡਾ ਕੋਈ ਮੁੱਲ ਨਹੀਂ ਲਗਣਾ। ਇਸ ਦੇ ਵਾਸਤੇ ਸਾਨੂੰ ਟੈਕਸ ਲਾਉਣ ਦੀ ਲੋੜ ਨਹੀਂ ਪੈਣੀ । ਗੱਲ ਤਾਂ ਬੜੀ ਮਿਠੀ ਲਗਦੀ ਹੈ ਪਰ ਹਕੀਕਤ ਜੋ ਹੁੰਦੀ ਹੈ ਉਹ ਬੜੀ ਕੌੜੀ ਹੁੰਦੀ ਹੈ । ਮੈਂ ਇਨ੍ਹਾਂ ਦੀ ਬਜਟ ਸਪੀਚ ਪੜ੍ਹੀ ਹੈ, ਇਨ੍ਹਾਂ ਦੀ ਬਜਟ ਸਪੀਚ ਵਿਚ ਹਰ ਇਕ ਸਤਰ ਉਚੀ ਉਚੀ ਪੁਕਾਰ ਕਰ ਰਹੀ ਹੈ, ਦ੍ਰਿਸ਼ਟੀਮਾਨ ਕਰ ਰਹੀ ਹੈ ਕਿ ਪੰਜਾਬ ਦਾ ਵਿੱਤ ਮੰਤਰੀ ਐਸੇ ਕਰਾਈਸਿਜ਼ ਵਿਚ ਘਿਰਿਆ ਹੋਇਆ ਹੈ, ਐਸੇ ਚੁਗਿਰਦੇ ਵਿਚ ਘਿ-ਰਿਆ ਹੋਇਆ ਹੈ ਜਿਸ ਨੂੰ ਕਿਸੇ ਪਾਸੋਂ ਕੋਈ ਰਾਹਤ ਨਜ਼ਰ ਨਹੀਂ ਆਉਂਦੀ, ਕੋਈ ਰਸਤਾ ਨਜ਼ਰ ਨਹੀਂ ਆਉਂਦਾ। ਇਨ੍ਹਾਂ ਨੇ ਕਿਹਾ ਹੈ ਕਿ ਜ਼ਮੀਨਾਂ ਨੀਲਾਮ ਕਰ ਦੇਵਾਂਗੇ । ਇਕ ਪਾਸੇ ਤਾਂ ਇਹ ਕਹਿੰਦੇ ਹਨ ਕਿ ਅਸੀਂ ਹਰੀਜਨਾਂ ਨੂੰ ਪੀਲੇ ਕਾਰਡ ਬਣਾ ਕੇ ਦਿਤੇ ਹਨ, ਉਨ੍ਹਾਂ ਨੂੰ ਸਹੂਲਤਾਂ ਦੇਵਾਂਗੇ,

ਜ਼ਮੀਨਾਂ ਦੇਵਾਂਗੇ ਪਰ ਦੂਸਰੇ ਪਾਸੇ ਉਨ੍ਹਾਂ ਦੀਆਂ ਜਿਹੜੀਆਂ ਜ਼ਮੀਨਾਂ ਆਬਾਦ ਕੀਤੀਆਂ ਹਨ ਉਨ੍ਹਾਂ ਬਾਰੇ ਕਹਿੰਦੇ ਹਨ ਕਿ ਇਹ ਨਿਲਾਮ ਕਰ ਕੇ 5 ਕਰੋੜ ਰੁਪਿਆ ਤਾਂ ਉਸ ਵਿਚੋਂ ਹੀ ਅਸੀਂ ਕਮਾ ਲੈਣਾ ਹੈ।

**ਰਾਜ ਮੰਤਰੀ,, ਪੁਨਰਵਾਸ ਅਤੇ ਉਦਯੋਗ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਹਰੀਜਨਾਂ ਨੂੰ ਜ਼ਮੀਨਾਂ ਦੇ ਰਹੀ ਹੈ । 5 ਹਜ਼ਾਰ ਮੁਜ਼ਾਰਿਆਂ ਨੂੰ, ਹਰੀਜਨਾਂ ਨੂੰ ਸਰਕਾਰ ਨੇ ਜ਼ਮੀਨ ਦਿਤੀ ਹੈ ।

**ਪ੍ਰੋਫੈਸਰ ਬਲਵੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਉਨ੍ਹਾਂ ਦੇ ਹਿਤਾਂ ਦੀ ਰਾਖੀ ਕਰੋ । ਉਨ੍ਹਾਂ ਦੀਆਂ ਆਬਾਦ ਕੀਤੀਆਂ ਜ਼ਮੀਨਾਂ ਇਹ ਨਿਲਾਮ ਕਰ ਰਹ ਹਨ ਔਰ ਇਸ ਦੇ ਲਈ ਸੰਗਰਾਮ ਕਰ ਰਹੇ ਹਨ ਕਿ ਅਸੀਂ ਇਹ ਨਹੀਂ ਹੋਣ ਦੇਵਾਂਗੇ। ਡਿਪਟੀ ਸਪੀਕਰ ਸਾਹਿਬ, ਮੈਂ ਕਿਸਾਨ ਦਾ ਪੁੱਤ ਹਾਂ ਅਤੇ ਕਿਸਾਨਾਂ ਦੀਆਂ ਗਲਾਂ ਕਰਨੀਆਂ ਹਨ । ਜੇ ਕਿਸੇ ਬੰਦੇ ਨੂੰ ਘਰ ਦਾ ਥਾਣੇਦਾਰ ਬਣਾ ਦਿਓ, ਘਰ ਦਾ ਇਨਚਾਰਜ ਬਣਾ ਦਿਓ ਅਤੇ ਉਹ ਘਰ ਦਾ ਸਾਮਾਨ ਹੀ ਵੇਚਣ ਲਗ ਜਾਵੇ ਤਾਂ ਅਸੀਂ ਕਿਸਾਨ ਲੋਕ ਉਸ ਪੁੱਤ ਨੂੰ ਇਹੀ ਕਹਾਂਗੇ ਕਿ ਬੜਾ ਲਾਇਕ ਹੈ, ਹੋਰ ਕੀ ਕਹਿ ਸਕਦੇ ਹਾਂ। ਸਾਡੇ ਲਾਇਕ ਮੁੱਖ ਮੰਤਰੀ ਸਾਹਿਬ ਆਪਣੇ ਘਰ ਦਾ ਸਾਮਾਨ ਨਿਲਾਮ ਕਰ ਰਹੇ ਹਨ, ਆਪਣੇ ਸੂਬੇ ਦੇ ਸਾਮਾਨ ਨੂੰ ਵੇਚਣ ਤੇ ਲਗੇ ਹੋਏ ਹਨ। ਉਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਟੁਟਿਆ ਫੁਟਿਆ ਲੋਹਾ ਹੈ ਉਸ ਨੂੰ ਵੇਚ ਦਿਤਾ ਜਾਵੇਗਾ। ਜੇ ਬਾਣੀਏ ਦੇ ਮੁੰਡੇ ਨੂੰ ਕੁਝ ਹੋ ਜਾਵੇ ਤਾਂ ਅਸੀਂ ਅਗਰ ਉਸ ਨੂੰ ਪੁੱਛੀਏ ਕਿ ਭਾਈ ਮੁੰਡੇ ਦਾ ਕੀ ਹਾਲ ਤਾਂ ਹੈ ਉਹ ਕਹੇਗਾ ਕਿ 4 ਆਨੇ ਆਰਾਮ ਹੈ। ਯਾਨੀ ਉਸ ਨੇ ਪੈਸਿਆਂ ਵਿੱਚ ਹੀ ਗੱਲ ਕਰਨੀ ਹੈ। ਮੁੰਡੇ ਦੇ ਆਰਾਮ ਨੂੰ ਵੀ ਉਸ ਨੇ 4 ਆਨੇ ਆਰਾਮ ਹੀ ਦੱਸਣਾ ਹੈ। ਜੇ ਕਿਸੇ ਕਿਸਾਨ ਦਾ ਮੁੰਡਾ ਬਿਮਾਰ ਹੋ ਜਾਵੇ ਅਤੇ ਉਸ ਨੂੰ ਪੁਛੋ ਕਿ ਤੇਰੇ ਮੁੰਡੇ ਦਾ ਕੀ ਹਾਲ ਹੈ ਤਾਂ ਉਹ ਕਹੇਗਾ ਕਿ 10 ਵਿਸਵੇ ਆਰਾਮ ਹੈ ਆਪਣੀ ਆਪਣੀ ਬੁਧੀ ਅਨੁਸਾਰ ਹੀ ਹਰ ਇਕ ਨੇ ਗਲ ਕਰਨੀ ਹੈ। ਇਹ ਕਬਾੜੀਆ ਕੰਮ ਤਕ ਆ ਗਏ ਹਨ ਅਤੇ ਇਹ ਕਹਿੰਦੇ ਹਨ ਕਿ ਇਸ ਤਰ੍ਹਾਂ ਅਸੀਂ ਪੰਜਾਬ ਨੂੰ ਖੁਸ਼ਹਾਲ ਕਰ ਦੇਵਾਂਗੇ । ਕਹਿੰਦੇ ਹਨ ਕਿ ਪੰਜਾਬ ਨੂੰ ਹੋਰ ਖੁਸ਼ਹਾਲ ਕਰਕੇ ਸੋਨੇ ਦੀ ਚਿੜੀ ਬਣਾ ਦੇਵਾਂਗੇ। ਕੰਮ ਤਾਂ ਇਹ ਇਸ ਤਰ੍ਹਾਂ ਦੇ ਕਰਦੇ ਹਨ ਪੰਜਾਬ ਨੂੰ ਖੁਸ਼ਹਾਲ ਕਿਥੋਂ ਕਰ ਦੇਣਗੇ। ਇਹ ਕਾਹਦਾ ਸਿੱਟਾ ਹੈ। ਇਹ ਇਸ ਗਲ ਦਾ ਸਿੱਟਾ ਹੈ ਕਿ ਜਿਹੜੀ ਦਿਵਾਲੀਆ ਨੀਤੀ ਪਿਛਲੇ ਸਮਿਆਂ ਵਿਚ ਸਰਕਾਰ ਨੇ ਬਣਾਈ ਇਹ ਉਸ ਦਾ ਸਿੱਟਾ ਹੈ। ਇਹ ਸਰਕਾਰ ਸਰਮਾਇਆਦਾਰੀ ਦੇ ਰਾਹ ਤੇ ਚਲ ਰਹੀ ਹੈ। ਇਹ ਉਨ੍ਹਾਂ ਨੀਤੀਆਂ ਦਾ ਸਿੱਟਾ ਹੈ, ਇਹ ਉਨ੍ਹਾਂ ਨੀਤੀਆਂ ਦਾ ਸਦਕਾ ਹੀ ਸਭ ਕੁਝ ਹੈ। ਇਨਸਟੇਬਿਲਿਟੀ ਦਾ ਨਤੀਜਾ ਹੈ, ਗੌਰਮਿੰਟ ਦੈਟ ਵਰਕਸ। ਉਸ ਗੌਰਮਿੰਟ ਦੀਆਂ ਨੀਤੀਆਂ ਅਤੇ ਇਨਸਟੇਬਿਲਿਟੀ ਕਰਕੇ ਇਹ ਨਤੀਜਾ ਨਿਕਲਿਆ ਹੈ ਕਿ ਪੰਜਾਬ ਦਾ ਬਜਟ ਇਨ੍ਹਾਂ ਨੇ ਦਿਵਾਲੀਆ ਬਜਟ ਬਣਾ ਦਿਤਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਨਾ ਹੋਣਾ ਪਿਛਲੀ ਵਾਰੀ ਬਹੁਤ ਜ਼ਿਆਦਾ ਓਵਰ ਡਰਾਫਟ ਸੀ। ਉਸ ਓਵਰ ਡਰਾਫਟ ਵਾਸਤੇ ਇਨ੍ਹਾਂ ਨੂੰ ਕਿਹਾ ਕਿ ਇਹ ਕਰਜ਼ੇ ਦੇ ਰੂਪ ਵਿਚ ਬਦਲ ਦਿੰਦੇ ਹਾਂ। ਇਕ ਹਜ਼ਾਰ ਕਰੋੜ ਰੁਪਿਆ ਇਨ੍ਹਾਂ ਨੂੰ ਕਰਜ਼ਾ ਦਿਤਾ ਹੈ। ਇਕ ਹਜ਼ਾਰ ਕਰੋੜ ਰੁਪਿਆ ਕਰਜ਼ਾ ਲੈ ਕੇ ਇਹ ਕਹਿੰਦੇ ਹਨ ਕਿ ਅਸੀਂ ਪੈਸੇ ਜੁਟਾ ਕੇ ਪੰਜਾਬ ਨੂੰ ਟੈਕਸ ਰਹਿਤ ਬਜਟ ਦਿੱਤਾ ਹੈ। ਇਨ੍ਹਾਂ ਨੇ 125 ਕਰੋੜ ਰੁਪਿਆ ਤਾਂ ਐਫ. ਸੀ. ਆਈ ਤੋਂ ਉਧਾਰ ਲੈਣਾ ਹੈ। ਮਰਿਆ ਹੋਇਆ ਪੈਸਾ ਲੈਣਾ ਹੈ। ਜੇ ਬਾਣੀਏ ਨੇ ਆਪਣੇ ਪੁੱਤਰਾਂ ਵਿੱਚ ਕੋਈ ਵੰਡ ਕਰਨੀ ਹੋਵੇ ਤਾਂ ਉਹ ਇਸ ਤਰ੍ਹਾਂ ਕਰਦਾ ਹੈ। ਸਾਡੇ ਜੱਟਾਂ ਵਿੱਚ ਤਾਂ ਕੰਮ ਹੀ ਸਿੱਧਾ ਹੈ ਕਿ ਇਕ ਲੱਖ ਰੁਪਏ

[ਪ੍ਰੋਫੈਸਰ ਬਲਵੰਤ ਸਿੰਘ]

ਦੀ ਅਗਰ ਜਾਇਦਾਦ ਹੈ ਤਾਂ ਚਾਰ ਪੁੱਤਰ ਹਨ ਤਾਂ ਚਾਰਾਂ ਪੁੱਤਰਾਂ ਵਿਚ 25–25 ਹਜ਼ਾਰ ਰੁਪਏ ਦੀ ਉਹ ਵੰਡ ਕਰ ਦਿੰਦਾ ਹੈ। ਪਰ ਜੇ ਬਾਣੀਏ ਨੇ ਆਪਣੀ ਸੰਪਤੀ ਦੀ ਕੋਈ ਵੰਡ ਕਰਨੀ ਹੋਵੇ ਅਤੇ ਉਸ ਦੇ ਅਗਰ ਚਾਰ ਪੁੱਤਰ ਹੋਣ ਤਾਂ ਉਹ ਆਪਣੇ ਪੁੱਤਰਾਂ ਨੂੰ ਕਹਿੰਦਾ ਹੈ ਕਿ 1 ਲੱਖ ਤਾਂ ਕਰਜ਼ਾ ਲੈਣਾ ਹੈ ਅਤੇ ਬਾਕੀ ਦਾ ਜਿਹੜਾ 25 ਹਜ਼ਾਰ ਹੈ ਉਹ ਚਾਰਾਂ ਵਿਚ ਸਵਾ ਛੇ ਛੇ ਹਜ਼ਾਰ ਹੋ ਗਿਆ। ਇਕ ਲੱਖ ਰੁਪਿਆ ਤਾਂ ਉਧਾਰ ਦਾ ਲੈਣਾ ਹੈ ਬਾਕੀ ਦਾ ਉਹ ਵੰਡ ਦਿੰਦਾ ਹੈ। ਇਨ੍ਹਾਂ ਨੇ ਇਕ ਪ੍ਰੈਸ ਵਿੱਚ ਕਿਹਾ ਹੈ ਕਿ 15 ਮਾਰਚ ਤਕ ਸਾਡੇ ਇਹ ਪੈਸਾ ਆ ਜਾਵੇਗਾ ਪਰ 15 ਮਾਰਚ ਵੀ ਆ ਗਈ ਹੈ ਔਰ 1983 ਦਾ ਬਜਟ ਵੀ ਇਸ ਸਹਾਰੇ ਪੇਸ਼ ਕੀਤਾ ਹੈ ਕਿ ਇਹ ਉਧਾਰ ਦਾ ਰੁਪਿਆ ਉਨ੍ਹਾਂ ਤੋਂ ਲੈਣਾ ਹੈ ਪਰ ਉਸ ਦੇ ਮਿਲਣ ਦਾ ਕੋਈ ਪਤਾ ਨਹੀਂ। ਇਹ ਕਹਿੰਦੇ ਹਨ 44 ਕਰੋੜ ਰੁਪਿਆ ਹਰਿਆਣਾ ਸਰਕਾਰ ਤੋਂ ਕੋਈ ਲੈਣਾ ਹੈ। ਉਸ ਵਲ ਕੋਈ ਪਿਛਲਾ ਪੈਸਾ ਨਿਕਲਦਾ ਹੈ। ਅਨੰਦਪੁਰ ਸਾਹਿਬ ਹਾਈਡਲ ਨਹਿਰ ਦੀ ਉਸਾਰੀ ਦੇ ਸਬੰਧ ਵਿਚ ਪਹਿਲੇ ਕੀਤੇ ਖਰਚੇ ਵਜੋਂ ਉਨ੍ਹਾਂ ਵਲ ਇਹ ਪੈਸਾ ਨਿਕਲਦਾ ਹੈ। ਕਢ ਲਈ ਹੋਣੀ ਹੈ ਕੋਈ ਲਾਲ ਵਹੀ ਜਿਸ ਵਿਚੋਂ ਕੋਈ ਪਿਛਲਾ ਹਿਸਾਬ ਕਢ ਲਿਆ ਹੋਣਾ ਹੈ। ਤੁਹਾਨੂੰ ਪਤਾ ਹੈ ਕਿ ਬਾਣੀਏ ਕੋਲ ਲਾਲ ਵਹੀਆਂ ਹੁੰਦੀਆਂ ਹਨ ਅਤੇ ਉਨ੍ਹਾਂ ਵਿਚ ਉਹ ਆਪਣਾ ਹਿਸਾਬ ਕਿਤਾਬ ਕੋਈ ਨਾ ਕੋਈ ਕਢ ਲਿਆਂਦਾ ਹੈ। ਇਨ੍ਹਾਂ ਨੇ ਵੀ ਕੋਈ ਪਿਛਲਾ ਹਿਸਾਬ ਲਾਲ ਵਹੀ ਵਿਚੋਂ ਕਢ ਲਿਆ ਹੋਵੇਗਾ। ਰਖਿਆ ਹੋਣਾ ਹੈ ਕੋਈ ਖਾਤਾ ਜਿਹੜਾ ਇਹ ਕਹਿੰਦੇ ਹਨ ਕਿ 44 ਕਰੋੜ ਰੁਪਿਆ ਉਨ੍ਹਾਂ ਵਲ ਨਿਕਲਦਾ ਹੈ। ਇਸ ਤਰ੍ਹਾਂ ਇਨ੍ਹਾਂ ਦੀ ਕਿਸ਼ਤੀ ਤੂਫਾਨਾਂ ਵਿੱਚ ਘਿਰੀ ਹੋਈ ਹੈ ਪਰ ਇਹ ਕਿਸ਼ਤੀ ਕਿਸ ਤਰ੍ਹਾਂ ਪਾਰ ਲਗੇਗੀ, ਇਸ ਦਾ ਕੋਈ ਹੀਲਾ ਨਜ਼ਰ ਤਾਂ ਨਹੀਂ ਆਉਂਦਾ। ਗੱਲਾਂ ਤਾਂ ਇਹ ਬਹੁਤ ਕਰ ਰਹੇ ਹਨ।

ਡਿਪਟੀ ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਸ਼ਾਹ ਨਹਿਰ ਦੇ ਉਤੇ 200 ਲੱਖ ਰੁਪਏ ਦੇ ਕਰੀਬ ਖਰਚ ਕੀਤਾ ਗਿਆ ਹੈ ਔਰ ਅੱਧਾ ਕਿਲੋਮੀਟਰ ਦਾ ਟੋਟਾ ਸਿਰਫ ਰਹਿੰਦਾ ਹੈ, ਬਾਕੀ ਬਣ ਗਈ ਹੈ। ਉਸਨੂੰ ਇਹ ਛੂਹੰਦੇ ਤੱਕ ਨਹੀਂ। ਕਾਰਨ ਤਾਂ ਇਨ੍ਹਾਂ ਨੂੰ ਹੀ ਪਤਾ ਹੋਵੇਗਾ ਕਿ ਕੀ ਹੋ ਸਕਦਾ ਹੈ। ਕਹਿੰਦੇ ਹਨ ਕਿ ਮੈਂ ਉਸਨੂੰ ਕੀ ਬਣਾਵਾਂ। ਇਨ੍ਹਾਂ ਨਾਲ ਮੇਰੀ ਹਮਦਰਦੀ ਹੀ ਹੈ। ਮੈਂ ਤਾਂ ਹਮਦਰਦੀ ਹੀ ਇਨ੍ਹਾਂ ਨਾਲ ਕਰ ਸਕਦਾ ਹਾਂ। ਜੇ ਹਮਦਰਦੀ ਨਾ ਕਰਾਂ ਤਾਂ ਹੋਰ ਦੱਸੋ ਕੀ ਕਰਾਂ, ਕੀ ਕਹਿ ਸਕਦਾ ਹਾਂ। ਸ਼ਾਇਦ ਤੁਹਾਨੂੰ ਵੀ ਇਨ੍ਹਾਂ ਨਾਲ ਹਮਦਰਦੀ ਹੋਵੇਗੀ। ਡਿਪਟੀ ਸਪੀਕਰ ਸਾਹਿਬ, ਆਉਣ ਵਾਲੇ ਸਮੇਂ ਵਿਚ ਬਜਟ ਲਿਆਉਣ ਤੋਂ ਪਹਿਲਾਂ ਇਨ੍ਹਾਂ ਨੇ ਇਕ ਨਵੀਂ ਚੁਸਤੀ ਸਿੱਖੀ ਹੈ ਜੋ ਹਰ ਇਕ ਜਾਣਦਾ ਹੈ। ਲੋਕਾਂ ਦੀਆਂ ਭਾਵਨਾਵਾਂ ਇਹ ਵਿਅਕਤ ਕਰ ਰਹੀਆਂ ਹਨ ਕਿ ਪੰਜਾਬ ਦੇ ਲੋਕਾਂ ਨੂੰ ਇਸ ਤਰ੍ਹਾਂ ਦਾ ਬਜਟ ਮਨਜ਼ੂਰ ਨਹੀਂ ਹੈ। ਲੋਕ ਜਾਣਦੇ ਹਨ ਕਿ ਇਨ੍ਹਾਂ ਨੇ ਪਹਿਲਾਂ ਹੀ ਟੈਕਸਾਂ ਦੀਆਂ ਝੰਡੀਆਂ ਲਾ ਦਿਤੀਆਂ ਹਨ। ਪੰਜਾਬ ਵਿਚ ਪਹਿਲਾਂ ਹੀ ਇਤਨੇ ਟੈਕਸ ਲਾ ਦਿਤੇ ਕਿ ਜਿਸ ਨਾਲ ਲੋਕਾਂ ਵਿਚ ਪਹਿਲਾਂ ਹੀ ਹਾਹਾਕਾਰ ਮਚੀ ਹੋਈ ਹੈ। ਇਨ੍ਹਾਂ ਬਿਜਲੀ ਦੀਆਂ ਦਰਾਂ ਵਿੱਚ ਵਾਧਾ ਕੀਤਾ ਹੈ ਅਤੇ ਹੋਰ ਕਈ ਕਿਸਮ ਦੇ ਟੈਕਸ ਪਹਿਲਾਂ ਹੀ ਲੋਕਾਂ ਤੇ ਲਾ ਦਿੱਤੇ ਹਨ। ਅਸੀਂ ਜੇ ਇਸ ਹਾਊਸ ਨੂੰ ਜਮਹੂਰੀਅਤ ਦਾ ਮੰਦਰ ਕਹਿੰਦੇ ਹਾਂ ਤਾਂ ਟੈਕਸ ਪਹਿਲਾਂ ਲਾਉਣ ਦੀ ਕੀ ਲੋੜ ਹੈ। ਇਸ ਜਮਹੂਰੀਅਤ ਦੇ ਅੰਦਰ ਜੋ ਟੈਕਸ ਲਾਉਣਾ ਹੈ ਉਹ ਇਥੇ ਪੇਸ਼ ਕਰਨਾ ਚਾਹੀਦਾ ਹੈ। ਇਸ ਗਲ ਨੂੰ ਕੋਈ ਭੁਲਾ ਨਹੀਂ ਸਕਦਾ ਕਿ ਇਨ੍ਹਾਂ ਨੇ ਪਹਿਲਾਂ ਹੀ ਟੈਕਸ ਲਗਾ ਦਿਤੇ ਅਤੇ ਹੁਣ ਕਹਿੰਦੇ ਹਨ ਕਿ ਅਸੀਂ ਟੈਕਸ ਰਹਿਤ ਬਜਟ ਪੇਸ਼ ਕੀਤਾ ਹੈ। ਇਸ ਗੱਲ ਤੋਂ ਵੀ ਕੋਈ ਨਹੀਂ ਭੁਲਿਆ ਹੋਇਆ ਕਿ ਆਉਣ ਵਾਲਾ ਸਮਾਂ ਟੈਕਸਾਂ ਦਾ ਸਮਾਂ ਹੈ ਔਰ ਸਰਕਾਰ ਨੇ ਲਾਜ਼ਮੀ ਤੌਰ ਤੇ ਟੈਕਸ ਲਾਉਣੇ ਹਨ। ਸਾਰੀਆਂ ਅਖਬਾਰਾਂ ਵਿਚ ਇਸ ਗਲ ਦਾ ਸੰਕੇਤ ਮਿਲਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਟੈਕਸ ਲਗਣਗੇ ਅਤੇ ਆਉਣ ਵਾਲਾ ਸਮਾਂ ਪੰਜਾਬ ਲਈ

ਟੈਕਸਾਂ ਦਾ ਸਮਾਂ ਹੋਵੇਗਾ। ਅਗਲੇ ਸਾਲ ਤਾਂ ਇਹ ਸ਼ਾਇਦ ਟੈਕਸ ਨਹੀਂ ਲਾ ਸਕਣਗੇ। ਤੁਹਾਨੂੰ ਵੀ ਪਤਾ ਹੈ, ਡਿਪਟੀ ਸਪੀਕਰ ਸਾਹਿਬ, ਔਰ ਸਾਰਿਆਂ ਨੂੰ ਪਤਾ ਹੈ ਕਿ ਇਹ ਉਸ ਵੇਲੇ ਟੈਕਸ ਕਿਉਂ ਨਹੀਂ ਲਾਉਣਗੇ। ਚੋਣਾਂ ਦੇ ਦਿਨਾਂ ਵਿਚ ਲੋਕਾਂ ਕੋਲ ਜਾਣਾ ਹੁੰਦਾ ਹੈ, ਇਸ ਲਈ ਪੰਜਾਬ ਦੇ ਲੋਕਾਂ ਨੂੰ ਇਹ ਜਾ ਕੇ ਕਹਿਣਗੇ ਅਸੀਂ ਕੋਈ ਟੈਕਸ ਨਹੀਂ ਲਾਇਆ। ਅਸੀਂ ਟੈਕਸ ਰਹਿਤ ਬਜਟ ਲੋਕਾਂ ਨੂੰ ਦੇ ਰਹੇ ਹਾਂ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਗੱਲ ਕੀਤੀ ਹੈ ਕਿ ਇਹ ਸਮਾਲ ਸੇਵਿੰਗ ਨਾਲ ਆਮਦਨ ਕਰ ਲੈਣਗੇ। ਤੁਹਾਨੂੰ ਪਤਾ ਹੀ ਹੈ ਕਿ ਕਿਵੇਂ ਉਹ ਆਮਦਨ ਬਣਦੀ ਹੈ। ਇਹ ਤਹਿਸੀਲਦਾਰਾਂ ਦੀਆਂ ਡਿਊਟੀਆਂ ਲਗਾ ਦੇਣਗੇ, ਉਨ੍ਹਾਂ ਕੋਲ ਕਾਪੀਆਂ ਚਲੀਆਂ ਜਾਣਗੀਆਂ ਔਰ ਕਹਿ ਦੇਣਾ ਹੈ ਕਿ ਅਸੀਂ ਨਹੀਂ ਜਾਣਦੇ ਸ਼ਾਮ ਤਕ ਹਜ਼ਾਰ ਰੁਪਿਆ ਹੋਣਾ ਚਾਹੀਦਾ ਹੈ। ਉਨ੍ਹਾਂ ਨੇ ਅਗੇ ਕੀ ਕਰਨਾ ਹੈ ਕਿ ਸੌ ਦੀਆਂ ਪਰਚੀਆਂ ਦੇ ਦੇਣੀਆਂ ਹਨ ਔਰ ਬਾਕੀ ਨੌ ਸੌ ਰੁਪਏ ਦੀਆਂ ਪਰਚੀਆਂ ਦਾ ਉਹ ਹੋਵੇਗਾ ਜਿਸ ਤਰ੍ਹਾਂ ਵਿੱਤ ਮੰਤਰੀ ਜੀ ਨੇ ਆਪਣੇ ਬਜਟ ਵਿਚ ਦਰਸਾਇਆ ਹੈ। ਮੈਂ ਕਹਿੰਦਾ ਹਾਂ ਕਿ ਇਹ ਨਾ ਕਰੋ ਇਸ ਦਾ ਬੋਝ ਗਰੀਬਾਂ ਤੇ ਪੈਣਾ ਹੈ, ਉਹ ਬਰਦਾਸ਼ਤ ਨਹੀਂ ਕਰ ਸਕਣਗੇ।

ਇਨ੍ਹਾਂ ਨੇ ਅਗੇ ਮੱਦ ਨੰਬਰ 6 ਵਿਚ ਕਿਹਾ ਹੈ ਕਿ ਕੇਂਦਰੀ ਸਰਕਾਰ ਨੇ ਇਕ ਨੀਤੀ ਬਣਾਈ ਸੀ ਔਰ ਉਸ ਦੇ ਮੁਤਾਬਿਕ ਬਿਗ ਹਾਊਸਿਜ਼ ਆਉਣਗੇ ਔਰ ਉਹ ਜਾਇਦਾਦਾਂ ਲੈਣਗੇ ਜਿਸ ਨਾਲ ਸਾਡੇ ਕੋਲ ਆਮਦਨ ਆਵੇਗੀ। ਉਹ ਸਕੂਲ ਬਣਾਉਣਗੇ, ਹਸਪਤਾਲ ਬਣਾਉਣਗੇ। ਪਰ ਮੈਂ ਕਹਿੰਦਾ ਹਾਂ ਕਿ ਇਹ ਪੜ੍ਹਨਾ ਭੁੱਲ ਗਏ ਉਥੇ ਮੰਤਰੀ ਸਾਹਿਬ ਨੇ ਰਾਜ ਸਭਾ ਵਿਚ ਬਿਆਨ ਦਿਤਾ ਹੈ ਕਿ ਉਹ ਸਕੀਮ ਮੁਕ ਗਈ ਹੈ। ਇਹ ਉਸ ਸਕੀਮ ਦਾ ਇਥੇ ਸਹਾਰਾ ਲਈ ਬੈਠੇ ਹਨ। ਇਨ੍ਹਾਂ ਨੇ ਇਸ ਵਲ ਧਿਆਨ ਦੇਣ ਦੀ ਕੋਸ਼ਿਸ਼ ਨਹੀਂ ਕੀਤੀ।

ਇਨ੍ਹਾਂ ਨੇ ਫਰਮਾਇਆ ਹੈ ਕਿ 59.2% ਵ੍ਹੀਟ ਅਤੇ 68% ਰਾਈਸ ਸੈਂਟਰਲ ਪੂਲ ਵਿਚ ਇਹ ਦਿੰਦੇ ਹਨ। ਜਿਸ ਕਿਸਾਨ ਨੇ ਇਨ੍ਹਾਂ ਦੇ ਹੱਥ ਵਿਚੋਂ ਠੂਠਾ ਡਿਗਵਾ ਦਿਤਾ ਹੋਵੇ, ਮੰਗਤੇ ਤੋਂ ਸ਼ਾਹ ਬਣਾ ਦਿੱਤਾ ਹੋਵੇ, ਇੰਨੀ ਭਾਰੀ ਕੰਟ੍ਰੀਬਿਊਸ਼ਨ ਕਰਨੀ ਸੈਂਟਰਲ ਪੂਲ ਵਿਚ ਇਨ੍ਹਾਂ ਨੇ ਉਨ੍ਹਾਂ ਨੂੰ ਕੀ ਦਿਤਾ? ਮੈਂ ਦੱਸਦਾ ਹਾਂ ਕਿ ਜਦੋਂ ਅਮਰੀਕਾ ਵਿਚੋਂ ਕਣਕ ਲੈਣੀ ਹੈ ਤਾਂ ਭਾਅ 216 ਰੁਪਏ, ਜੇਕਰ ਪੰਜਾਬ ਦੇ ਕਿਸਾਨ ਤੋਂ ਲੈਣੀ ਹੈ ਤਾਂ ਉਸ ਨੂੰ 140 ਰੁਪਏ ਔਰ ਉਸ ਦੇ ਉਪਰ ਵੀ ਇਕ ਰੁਪਿਆ ਸੈਂਕੜਾ ਸੈਸ ਲਗਾ ਦਿਤਾ ਹੈ। ਮੁਕਾਬਲੇ ਵਿਚ ਸਰਕਾਰਾਂ ਹਨ ਸਾਡੇ ਦੇਸ਼ ਵਿਚ ਜਿਸ ਤਰ੍ਹਾਂ ਪੱਛਮੀ ਬੰਗਾਲ, ਦੀ ਸਰਕਾਰ ਹੈ। ਉਹ ਸਰਕਾਰ ਕਹਿੰਦੀ ਹੈ ਕਿ ਜਦੋਂ ਕਿਸਾਨ ਨੇ ਜਿਨਸ ਪੈਦਾ ਕਰ ਲਈ ਉਸ ਦੀ ਜ਼ਿੰਮੇਵਾਰੀ ਮੁਕ ਗਈ। ਜੇਕਰ ਉਥੇ ਦਾ ਕਿਸਾਨ ਮੰਡੀ ਵਿਚ ਜਿਨਸ ਲੈ ਕੇ ਜਾਂਦਾ ਹੈ ਤਾਂ 5 ਰੁਪਏ ਕੁਇੰਟਲ ਕੈਰੇਜ ਦਿੰਦੇ ਹਨ। ਅਗਰ ਕੋਈ ਚੰਗੀ ਗੱਲ ਹੈ ਔਰ ਕੋਈ ਵੀ ਕਹੇ ਉਹ ਮਾੜੀ ਗੱਲ ਨਹੀਂ ਤਾਂ ਵਿਚਾਰ ਕਰ ਲੈਣਾ ਚਾਹੀਦਾ ਹੈ। ਪਰ ਇਥੇ ਇਕ ਰੁਪਿਆ ਪ੍ਰਤੀ ਸੈਂਕੜਾ ਸੈਸ ਲਗਾ ਦਿਤਾ, ਪਤਾ ਨਹੀਂ ਇਹ ਕਿਸ ਕਿਸਮ ਦਾ ਜਜ਼ੀਆ ਹੈ ਕਿਸਾਨ ਤੇ। ਇਹ ਕੋਈ 50 ਰੁਪਏ ਪ੍ਰਤੀ ਏਕੜ ਪੈਂਦਾ ਹੈ ਕਿਸਾਨ ਤੇ ਔਰ ਅਗਰ ਪੈਦਾਵਾਰ ਜ਼ਿਆਦਾ ਹੋਵੇ ਤਾਂ ਇਹ ਜ਼ਿਆਦਾ ਹੋ ਜਾਂਦਾ ਹੈ।

ਇਸ ਤਰ੍ਹਾਂ ਪਿਛਲੇ ਸਮੇਂ ਵਿਚ ਆਈ. ਐਮ. ਐਫ. ਦੀਆਂ ਹਦਾਇਤਾਂ ਤੇ ਸਬਸਿਡੀ ਬੰਦ ਕਰ ਦਿਤੀ ਚਾਹੇ ਫਰਟੀਲਾਈਜ਼ਰ ਤੇ ਸੀ ਜਾਂ ਪੈਸਟੀਸਾਈਡਜ਼ ਤੇ। ਪੈਦਾਵਾਰ ਦੀ ਪ੍ਰਾਈਸ ਵੱਧ ਗਈ ਪਰ ਐਗਰੀਕਲਚਰਲ ਪ੍ਰਾਈਸ ਕਮਿਸ਼ਨ ਨੇ ਇਸ ਵੱਲ ਕੋਈ ਧਿਆਨ ਨਹੀਂ ਦਿਤਾ। ਦੂਜੇ ਪਾਸੇ ਪਾਣੀ ਦਾ ਕੀ ਬਣ ਰਿਹਾ ਹੈ?

[ਪ੍ਰੋਫੈਸਰ ਬਲਵੰਤ ਸਿੰਘ]

ਬਿਜਲੀ ਦੇ ਬਾਰੇ ਵੇਖ ਲਵੋ। ਸਰਕਾਰ ਨੂੰ ਬਿਆਨਾਂ ਦੀ ਪੁਲੱਥ ਬਾਜ਼ੀ ਤੋਂ ਵਿਹਲ ਨਹੀਂ। ਅੱਜ ਬਿਆਨ ਦੇ ਕੇ ਸੋਚਣ ਲਗ ਪੈਂਦੇ ਹਨ ਕਿ ਕੱਲ ਨੂੰ ਕਿਸ ਤਰ੍ਹਾਂ ਇਸ ਨੂੰ ਅਨਡੂ ਕਰਨਾ ਹੈ। ਅੱਜ ਕਿਸਾਨ ਬਿਜਲੀ ਕਨਿਉਂ ਦਬਿਆ ਹੋਇਆ ਹੈ, ਫਿਰ ਇਕ ਰੁਪਿਆ ਸੈਸ ਲਗਾ ਦਿਤਾ। ਇਹ 117 ਕਰੋੜ ਰੁਪਏ ਦੇ ਟੈਕਸ ਲਗਾ ਦਿਤੇ ਹਨ ਖਾਲੇ ਪੱਕਿਆਂ ਕਰਨ ਦੇ। ਡਿਪਟੀ ਸਪੀਕਰ ਸਾਹਿਬ, ਸਰਕਾਰ ਦੇ ਆਪਣੇ ਹਿਸਾਬ ਦੇ ਮੁਤਾਬਿਕ ਇਸ ਨਾਲ ਪਤਾ ਨਹੀਂ ਕਿਤਨੇ ਹੈਕਟੇਅਰ ਹੋਰ ਭੂਮੀ ਸਿੰਜੀ ਜਾਏਗੀ। ਜਦੋਂ ਪਾਣੀ ਬਚੇਗਾ ਉਸ ਦਾ ਪੈਸਾ ਤੁਹਾਡੇ ਕੋਲ ਆਉਣਾ ਹੈ ਫਿਰ ਉਸ ਦਾ ਖਰਚਾ ਕਿਸਾਨ ਤੋਂ ਕਿਉਂ ਉਗਰਾਇਆ ਜਾ ਰਿਹਾ ਹੈ। ਇਹ ਇਕ ਕਮਾਲ ਦਾ ਸੁਆਲ ਹੈ। ਸਰਮਾਇਆਦਾਰੀ ਜਮਾਤ ਦੀ ਰਾਖੀ ਵਾਸਤੇ ਪੈਸਾ ਉਧਰ ਇੰਡਸਟਰੀ ਵਲ ਜਾ ਰਿਹਾ ਹੈ। ਬਿਜਲੀ ਦੀ ਸਿਕਿਉਰਿਟੀ 3 ਹਜਾਰ ਰੁਪਏ ਕਰ ਦਿਤੀ ਹੈ ਜਿਹੜੀ ਕਿ ਪਹਿਲਾਂ ਪੰਜ ਸੋ ਰੁਪਏ ਹੁੰਦੀ ਸੀ। ਅੱਜ ਪੰਜਾਬ ਦੇ ਕਿਸਾਨਾਂ ਦਾ ਇਕ ਬਹੁਤ ਵੱਡਾ ਇਕੱਠ ਆਪਣੇ ਗੁੱਸੇ ਨੂੰ ਰੂਪਮਾਨ ਕਰਨ ਵਾਸਤੇ ਇਥੇ ਚੰਡੀਗੜ੍ਹ ਦੀ ਧਰਤੀ ਤੇ ਆ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਇਸ ਬਾਰੇ ਵਿਚਾਰ ਕਰੇ ਔਰ ਟੈਕਸ ਨਹੀਂ ਵਧਣੇ ਚਾਹੀਦੇ। ਮੈਂ ਟੈਕਸ ਰਹਿਤ ਬਜਟ ਪੇਸ਼ ਕਰਨ ਵਾਲੀ ਸਰਕਾਰ ਨੂੰ ਦੱਸਣਾ ਹੈ ਕਿ ਉਹ ਟੈਕਸ ਵਾਪਸ ਲਵੇ।

ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਬੱਸਾਂ ਦੇ ਕਿਰਾਏ ਇਕ ਵਾਰੀ ਮੁੜ ਵਧਾਉਣ ਲਈ ਸਰਕਾਰ ਦੇ ਮਨ ਵਿਚ ਹੈ। ਜਿਹੜੀਆਂ ਇਹ ਗੱਲਾਂ ਕਰ ਰਹੇ ਹਨ ਇਸ ਪਾਸੇ ਨਹੀਂ ਜਾਣਾ ਚਾਹੀਦਾ। ਇਸ ਦੇ ਬੜੇ ਖੌਫਨਾਕ ਸਿੱਟੇ ਨਿਕਲਣਗੇ। ਹੜ੍ਹਾਂ ਕਾਰਨ ਜਾਂ ਹੋਰ ਕੁਦਰਤੀ ਆਫਤਾਂ ਕਾਰਨ ਜਿਹੜੀਆਂ ਫਸਲਾਂ ਬਰਬਾਦ ਹੁੰਦੀਆਂ ਹਨ ਇਨ੍ਹਾਂ ਵਾਸਤੇ ਬਜਟ ਵਿਚ ਮੁਆਵਜ਼ਾ ਰਕਮ ਬਹੁਤ ਥੋੜ੍ਹੀ ਰਖੀ ਗਈ ਹੈ ਇਹ ਆਈ. ਐਮ. ਐਫ. ਦੀ ਹਦਾਇਤ ਤੇ ਕੀਤਾ ਹੈ। ਅਗਰ ਕਿਸਾਨ ਨੂੰ ਸਬਸਿਡੀ ਦਿਓਗੇ ਤਾਂ ਮਜ਼ਦੂਰਾਂ ਨੂੰ ਫਾਇਦਾ ਹੋਵੇਗਾ। ਇਹ ਜਿਹੜਾ ਕੁਦਰਤੀ ਮੁਆਵਜ਼ਾ ਦੇਣ ਦਾ ਅਮਾਊਂਟ ਮਿਥਿਆ ਗਿਆ ਸੀ ਉਹ 1960 ਵਾਲਾ ਹੈ। ਉਸ ਵੇਲੇ 9 ਮਣ ਜਿਣਸ ਨਿਕਲਦੀ ਸੀ ਇਕ ਕਿਲੇ ਵਿਚੋਂ ਜਦ ਕਿ ਹੁਣ 16 ਕੁਇੰਟਲ ਤੋਂ ਅਗਰ ਘੱਟ ਨਿਕਲੇ ਤਾਂ ਕਿਸਾਨ ਆਪਣੀ ਬੇਇਜ਼ਤੀ ਸਮਝਦਾ ਹੈ। ਪਰ ਮੁਆਵਜ਼ਾ ਉਹੀ ਹੀ ਹੈ। ਇਕ ਪਾਸੇ ਇਹ ਕਹਿੰਦੇ ਹਨ ਕਿ ਕੁਆਪਰੇਟਿਵ ਮੂਵਮੈਂਟ ਨੂੰ ਬੜ੍ਹਾਵਾ ਦੇਣਾ ਹੈ ਦੂਜੇ ਪਾਸੇ ਇਹ ਉਸ ਨੂੰ ਐਸੇ ਕੇਸਾਂ ਵਿਚ ਇਕ ਯੂਨਿਟ ਹੀ ਸਮਝਦੇ ਹਨ। ਕੀ ਇਸ ਤਰੀਕੇ ਨਾਲ ਉਤਸ਼ਾਹਤ ਹੋਣਗੇ। ਕਿਸਾਨਾਂ ਦੀ ਆਰਥਿਕ ਦਸ਼ਾ ਬਾਰੇ ਮੈਂ ਆਪਣੇ ਇਕ ਮਾਨਯੋਗ ਮੈਂਬਰ ਨਾਲ ਗਲ ਬਾਤ ਕਰ ਰਿਹਾ ਸੀ, ਉਨ੍ਹਾਂ ਨੇ ਇਕ ਪੰਜਾਬੀ ਲੋਕ ਗੀਤ ਸੁਣਾ ਦਿਤਾ, ਉਹ ਮੈਂ ਸੁਣਾ ਦਿੰਦਾ ਹਾਂ:

'ਤੇਰੇ ਯਾਰ ਦੀ ਨੀਲਾਮੀ ਬੋਲੂ, ਵਿਚੇ ਤੇਰੇ ਬੰਦ ਜਾਣਗੇ।'

ਡਿਪਟੀ ਸਪੀਕਰ ਸਾਹਿਬ, ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਨੂੰ ਸੰਤੋਖਿਆ ਜਾ ਰਿਹਾ ਹੈ। ਇਕ ਪਾਸੇ ਬੰਤੋ ਦੇ ਬੰਦਾਂ ਦੇ ਗੀਤ ਗਾਏ ਜਾ ਰਹੇ ਹਨ ਦੂਜੇ ਪਾਸੇ ਸਰਕਾਰ ਚੁਪ ਬੈਠੀ ਹੈ। ਇਹ ਕਹਿੰਦੇ ਹਨ ਕਿ ਮਿਲਕਫੈਡ ਲਈ ਲੋਨ ਮਿਲੇਗਾ। ਇਹ ਮਿਲਕਫੈਡ ਪਹਿਲਾਂ ਹੀ ਘਾਟੇ ਵਿਚ ਜਾ ਰਿਹਾ ਹੈ। ਹਰਿਆਣਾ ਨੇ ਤਜਰਬਾ ਕੀਤਾ ਹੈ। ਇਸ ਲਈ ਉਨ੍ਹਾਂ ਨੇ ਕਾਰਖਾਨੇ ਲਾਏ, ਇਸ ਦਾ ਨਤੀਜਾ ਇਹ ਨਿਕਲਿਆ ਕਿ ਅਸਟੈਬਲਿਸ਼ਮੈਂਟ ਦਾ ਖਰਚਾ ਵੱਧ ਗਿਆ, ਜਿਹੜੀ ਰਿਟਰਨ ਦੀ ਕਪੈਸਿਟੀ ਹੈ ਉਹ ਘਟ ਗਈ ਹੈ। ਇਹ ਕਹਿੰਦੇ ਹਨ ਕਿ ਸਾਨੂੰ ਬੜਾ ਭਾਰੀ 47 ਕਰੋੜ ਰੁਪਏ ਦਾ ਨਵਾਂ ਲੋਨ ਮਿਲ ਜਾਏਗਾ ਨਵਾਂ ਪਲਾਂਟ ਲਾਉਣ ਲਈ। ਇਸ ਵਿਚੋਂ 11 ਕਰੋੜ ਰੁਪਏ ਸਿਰਫ਼ ਦੁਧ ਦੀ ਸਪਲਾਈ ਵਧਾਉਣ ਵਾਸਤੇ ਹਨ ਇਸ ਦੇ ਵਿਚੋਂ ਦੋ ਕਰੋੜ ਰੁਪਿਆ ਜਿਹੜੇ ਅਫ਼ਸਰ ਹਨ ਉਨ੍ਹਾਂ ਦੇ ਫਰਨੀਚਰ ਆਦਿ ਤੇ

ਲਗ ਜਾਣਗੇ। 1978-79 ਵਿਚ ਦੁਧ ਦੀ ਕੀਮਤ ਬਹੁਤ ਘੱਟ ਗਈ ਸੀ ; ਇਹ ਕੋਈ 1.20 ਰੁਪਏ ਪ੍ਰਤੀ ਕਿਲੋ ਰਹਿ ਗਈ। ਮੈਂ ਉਨ੍ਹਾਂ ਦੀ ਗੱਲ ਕਰ ਰਿਹਾ ਹਾਂ ਜਿਹੜੇ ਪਿੰਡਾਂ ਵਿਚ ਮਜ਼ਦੂਰਾਂ ਨੇ ਮੱਝਾਂ ਲੈ ਕੇ ਕੰਮ ਸ਼ੁਰੂ ਕੀਤਾ ਹੋਇਆ ਹੈ ਜਾਂ ਛੋਟੇ ਕਿਸਾਨ ਨੇ ਡੇਅਰੀ ਖੋਹਲੀ ਹੋਈ ਹੈ ਜਾਂ ਕਿਸੇ ਪੜ੍ਹੇ ਲਿਖੇ ਬੇਰੋਜ਼ਗਾਰ ਨੇ ਆਪਣਾ ਕਾਰੋਬਾਰ ਸ਼ੁਰੂ ਕੀਤਾ ਹੋਇਆ ਹੈ। ਦੁਧ ਦੀ ਕੀਮਤ 40 ਪੈਸੇ ਘੱਟ ਕਰ ਦਿੱਤੀ। ਮਿਲਕਫੈਡ ਜਿਹੜੀ ਕਹਿ ਰਹੀ ਹੈ ਉਸ ਨੇ ਦੁਧ ਦੀ ਕੀਮਤ ਘਟਾ ਦੇਣੀ ਹੈ। ਇਸ ਨਾਲ ਆਮ ਲੋਕਾਂ ਦਾ ਦੁਧ ਨਹੀਂ ਬਲਕਿ ਡਾਇਰੈਕਟਰਾਂ ਦਾ ਦੁਧ ਵਿਕਣਾ ਹੈ, ਜਿਸ ਦਾ ਨਤੀਜਾ ਇਹ ਨਿਕਲੇਗਾ ਕਿ ਪੰਜਾਬ ਦੇ ਲੋਕ ਮਝਾਂ ਗਊਆਂ ਨੂੰ ਰੱਖਣਾ ਛਡ ਦੇਣਗੇ। ਮਿਲਕਫੈਡ ਤਾਂ ਪਹਿਲਾਂ ਹੀ ਘਾਟੇ ਵਿਚ ਹੈ ਹੁਣ ਹੋਰ ਘਾਟੇ ਵਿਚ ਜਾਣਾ ਹੈ। ਇਸ ਦੀ ਹਕੀਕਤ ਇਹ ਹੈ ਕਿ ਦੋ ਕੰਪਨੀਆਂ ਇਕ ਲਾਰਸਨ ਟਿਊਬਰੋ ਅਤੇ ਇਕ ਹੋਰ ਹੈ। ਇਹ ਗੁਜਰਾਤ ਦੀਆਂ ਫ਼ਰਮਾਂ ਹਨ ਉਨ੍ਹਾਂ ਨੇ ਮਸ਼ੀਨਰੀ ਵੇਚਣ ਵਾਸਤੇ ਇਕ ਆਈ.ਏ.ਐਸ. ਅਫ਼ਸਰ ਗੁਜਰਾਤ ਦਾ ਹੈ ਉਸ ਨਾਲ ਸੀਟੀ ਮਿਲਾ ਲਈ। ਸਾਡੇ 13 ਕਾਰਖਾਨੇ ਹਨ ਜਿਸ ਦੇ ਵਿੱਚ ਉਹ ਹਿੱਸਾ ਲੈ ਸਕਦੇ ਹਨ। ਪਰ ਇਨ੍ਹਾਂ ਦੀ ਸੇਵਾ ਦੂਸਰੇ ਪਾਸੇ ਵੀ ਹੋਈ ਹੁੰਦੀ ਹੈ। ਸਾਡੇ ਵਿੱਤ ਮੰਤਰੀ ਸਾਹਿਬ ਦਾ ਬਜਟ ਮਿਲਕਫੈਡ ਬਣਾਉਣ ਵਾਸਤੇ ਬੜਾ ਯਤਨ ਕਰ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਜਨਤਕ ਵੰਡ ਪ੍ਰਣਾਲੀ ਵਾਸਤੇ ਕਿਤੇ ਕੋਈ ਕਿਸੇ ਕਿਸਮ ਦਾ ਬਜਟ ਵਿੱਚ ਜ਼ਿਕਰ ਨਹੀਂ ਹੈ ਜਿਥੇ ਭਰੋਸਾ ਦਿਵਾਇਆ ਗਿਆ ਹੋਵੇ। ਇਹ ਕਹਿੰਦੇ ਹਨ ਕਿ ਅਸੀਂ ਪੀਲੇ ਕਾਰਡਾਂ ਵਾਲਿਆਂ ਦੀ ਆਮਦਨ ਦੀ ਲਿਮਿਟ 3,600 ਰੁਪਏ ਤੋਂ ਵਧਾ ਕੇ 6,000 ਰੁਪਏ ਕਰ ਦਿੱਤੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ 6,000 ਰੁਪਏ ਆਮਦਨ ਵਾਲਿਆਂ ਨੂੰ ਪੀਲੇ ਕਾਰਡ ਦੇਣਗੇ ?

ਡਿਪਟੀ ਸਪੀਕਰ ਸਾਹਿਬ, ਇਹ ਬਜਟ ਤੁਸੀਂ ਵੀ ਪੜ੍ਹਿਆ ਹੋਣਾ ਹੈ। ਮੈਂ ਇੱਕ ਗੱਲ ਪੜ੍ਹ ਕੇ ਬੜਾ ਹੈਰਾਨ ਹੋਇਆ ਹਾਂ ਜਿਥੇ ਇਹ ਲਿਖਿਆ ਹੈ ਕਿ ਲੁਧਿਆਣਾ ਅਤੇ ਇਸ ਦੇ ਇਰਦ ਗਿਰਦ ਇਲਾਕੇ ਵਿੱਚ ਵਸਦੇ ਗਰੀਬ ਲੋਕਾਂ ਦੇ ਬੱਚਿਆਂ ਨੂੰ ਦੁੱਧ ਪਿਲਾਉਣ ਲਈ ਪੈਸਾ ਰਖਿਆ ਗਿਆ ਹੈ। ਜਿਹੋ ਜਿਹਾ ਬੰਦੇ ਦਾ ਕਿੱਤਾ ਹੁੰਦਾ ਹੈ ਉਸੇ ਤਰ੍ਹਾਂ ਦੀ ਉਸਦੀ ਸੋਚ ਹੋ ਜਾਂਦੀ ਹੈ। ਉਨ੍ਹਾਂ ਦਾ ਕਿੱਤਾ ਹੈ ਦਵਾਈਆਂ, ਪੁੜੀਆਂ ਵੇਚਣਾ। ਜਿਤਨਾ ਪੈਸਾ ਰਖਿਆ ਹੈ ਅਤੇ ਉਸਦੇ ਮੁਕਾਬਲੇ ਤੇ ਜਿਤਨੀ ਬੱਚਿਆਂ ਦੀ ਤਾਦਾਦ ਹੈ ਇਸਦੇ ਨਾਲ ਤਾਂ ਉਹ ਡਰਾਪਰ ਰਾਹੀਂ ਦੁੱਧ ਦੀਆਂ ਬੂੰਦਾਂ ਹੀ ਦੇ ਸਕਦੇ ਹਨ ਜਿਤ-ਨੀਆਂ ਕਿ ਡਾਕਟਰ ਜਾਂ ਹਕੀਮ ਪ੍ਰੈਸਕਰਾਈਬ ਕਰੇ, ਪਰ ਬੱਚਿਆਂ ਨੂੰ ਦੁੱਧ ਨਹੀਂ ਪਿਲਾਇਆ ਜਾ ਸਕਦਾ। ਇਹ ਬੜਾ ਕੋਝਾ ਮਜ਼ਾਕ ਗਰੀਬਾਂ ਦੇ ਬੱਚਿਆਂ ਨਾਲ ਕੀਤਾ ਗਿਆ ਹੈ। ਦਿਹਾਤੀ ਮਜ਼ਦੂਰਾਂ ਅਤੇ ਕਿਸਾਨਾਂ ਦੀ ਮਦਦ ਕਰਨ ਦਾ ਇਸ ਵਿੱਚ ਕੋਈ ਜ਼ਿਕਰ ਨਹੀਂ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਸਨੱਅਤ ਦੀ ਪੈਦਾਵਾਰ ਵੱਧ ਗਈ ਹੈ। ਪਿਛਲੇ ਸਾਲ ਨਾਲ ਮਿਲਾਈਏ ਤਾਂ ਫਿਰ ਜ਼ਰੂਰ ਵਧੀ ਹੋਈ ਲਗਦੀ ਹੈ। ਜੇ ਉਸ ਨਾਲੋਂ ਅਲੱਗ ਵੇਖੀਏ ਤਾਂ ਕੋਈ ਵਧੀ ਹੋਈ ਨਜ਼ਰ ਨਹੀਂ ਆਉਂਦੀ। ਇੰਟਰਨੈਸ਼ਨਲ ਮੁਦਰਾਕੋਸ਼ ਕੋਲੋਂ ਲੋਨ ਲੈ ਕੇ ਜਿਹੜੀਆਂ ਐਕਸਪੋਰਟ ਅਤੇ ਇੰਪੋਰਟ ਦੀਆਂ ਸ਼ਰਤਾਂ ਮੰਨ ਕੇ ਇਹ ਆਏ ਹਨ, ਉਸ ਦੇ ਸਿੱਟੇ ਬੜੇ ਮਾੜੇ ਨਿਕਲਣੇ ਹਨ। ਇਸ ਸਬੰਧੀ ਕਈ ਪਿਰਆਡੀਕਲਜ਼ ਵਿਚ ਆਰਟੀਕਲਜ਼ ਨਿਕਲੇ ਹਨ। ਮੈਂ ਉਹ ਪੜ੍ਹੇ ਹਨ। ਉਹ ਪੁਕਾਰ ਰਹੇ ਹਨ ਕਿ ਆਈ.ਐਮ.ਐਫ. ਦੀਆਂ ਸ਼ਰਤਾਂ ਪ੍ਰਵਾਨ ਕਰਨ ਉਪਰੰਤ ਸਮਾਲ ਸਕੇਲ ਇੰਡਸਟਰੀ, ਪੈਟਰੋ ਕੈਮੀਕਲ ਇੰਡਸਟਰੀ ਅਤੇ ਕੈਮੀਕਲ ਇੰਡਸਟਰੀ ਦੇ ਵਿੱਚ ਸਟੈਗਨੇਸ਼ਨ ਆ ਗਈ ਹੈ। ਕਿਸ ਤਰ੍ਹਾਂ ਰਿਟਰੈਂਚਮੈਂਟ ਹੋ ਰਹੀ ਹੈ। ਇਹ ਕਹਿੰਦੇ ਹਨ ਕਿ ਸਾਡੀ ਪ੍ਰੋਡਕਸ਼ਨ ਵੱਧ ਗਈ ਹੈ। ਇਹ ਤਾਂ ਇਸ ਤਰ੍ਹਾਂ ਦੀ ਗੱਲ ਹੈ ਕਿ ਕਿਸੇ ਨੇ ਇਕ ਲਕੀਰ ਖਿਚ ਦਿਤੀ ਅਤੇ ਕਿਹਾ ਕਿ ਇਸ ਨੂੰ ਬਿਨਾਂ ਮਿਟਾਇਆਂ ਛੋਟਾ ਕਰ ਦਿਓ। ਕੀਤਾ ਕੀ ਗਿਆ ? ਉਸ ਦੇ ਥੱਲੇ ਇੱਕ ਹੋਰ ਵੱਡੀ

[ਪ੍ਰੋਫਸਰ ਬਲਵੰਤ ਸਿੰਘ]

ਲਕੀਰ ਖਿਚ ਦਿੱਤੀ ਅਤੇ ਇਸ ਤਰ੍ਹਾਂ ਉਹ ਲਕੀਰ ਬਿਨਾਂ ਮਿਟਾਇਆਂ ਛੋਟੀ ਲਗਣ ਲੱਗ ਪਈ। ਡਿਪਟੀ ਸਪੀਕਰ ਸਾਹਿਬ, ਅੱਜ ਕੱਚੇ ਮਾਲ ਦੀ ਬਲੈਕ ਹੋ ਰਹੀ ਹੈ। ਧਰਤੀ ਤੇ ਤਾਂ ਉਹ ਕਾਰਖਾਨੇ ਨਹੀਂ ਹਨ ਪਰ ਕੋਟੇ ਉਹ ਲਈ ਜਾ ਰਹੇ ਹਨ। ਚਾਹੇ ਹੁਸ਼ਿਆਰਪੁਰ ਦਾ ਸੰਜੇ ਕੰਪਲੈਕਸ ਹੈ, ਚਾਹੇ ਰਾਜਪੁਰੇ, ਗੋਬਿੰਦਗੜ੍ਹ ਦੀਆਂ ਫੈਕਟਰੀਆਂ ਹਨ, ਇਹ ਕੋਟੇ ਲੈ ਕੇ ਵੇਚ ਰਹੀਆਂ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਕਿਹੜੀ ਚੀਜ਼ ਮੁਫਤ ਮਿਲਦੀ ਹੈ ? ਸਮਾਲ ਸਕੇਲ ਇੰਡਸਟਰੀ ਨੂੰ ਬਿਜਲੀ ਦੀ ਥੁੜ੍ਹ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਡਿਪਟੀ ਸਪੀਕਰ ਸਾਹਿਬ, ਜਿਥੇ ਮੈਂ ਸਨੱਅਤ ਦੀ ਗਲ ਕੀਤੀ ਹੈ, ਉਥੇ ਮੈਂ ਸਨੱਅਤੀ ਕਾਮਿਆਂ ਬਾਰੇ ਵੀ ਬੇਨਤੀ ਕਰਨੀ ਚਾਹੁੰਦਾ ਹਾਂ। ਇਹ ਪ੍ਰਸ਼ਨ ਬੜੀ ਵਾਰ ਇਥੇ ਉਠਾਇਆ ਗਿਆ ਹੈ। ਕੱਲ ਪਰਸੋਂ ਮੈਂ ਕਾਲ ਅਟੈਨਸ਼ਨ ਮੋਸ਼ਨ ਵੀ ਦਿੱਤੀ ਸੀ। ਪਰ ਕੌਣ ਸੁਣਦਾ ਹੈ? ਸਾਡੀ ਗਲ ਤਾਂ ਸੁਣੀ ਜਾਵੇ ਜੇ ਸਵਾਲ ਠੀਕ ਤਰ੍ਹਾਂ ਐਂਟਰ ਹੋਣ। ਜਿਹੜੇ ਸਵਾਲ ਸੂਟ ਕਰਦੇ ਹਨ ਉਹ ਪਹਿਲਾਂ ਐਂਟਰ ਕਰ ਲਏ ਜਾਂਦੇ ਹਨ। ਬਾਕੀ ਦੇ ਰਿਜੈਕਟ ਕਰ ਦਿੱਤੇ ਜਾਂਦੇ ਹਨ। ਮੈਂ ਸਨਅਤੀ ਕਾਮਿਆਂ ਦੇ ਮਿਨੀਮਮ ਵੇਜਿਜ਼ ਬਾਰੇ ਪੁਛਿਆ ਸੀ। ਸਤਿਕਾਰਯੋਗ ਮੰਤਰੀ ਜੀ ਬੈਠੇ ਹਨ। ਸੁਪਰੀਮ ਕੋਰਟ ਦਾ ਫੈਸਲਾ ਹੈ ਕਿ ਜਿਹੜਾ ਕਾਰਖਾਨਾ ਮਿਨੀਮਮ ਵੇਜਿਜ਼ ਨਾ ਦੇਵੇ, ਉਥੇ ਦੀ ਲੇਬਰ ਨੂੰ ਬਾਂਡਿਡ ਲੇਬਰ ਗਿਣਿਆ ਜਾਵੇ-ਗਾ ਅਤੇ ਇਸਦੇ ਬੋਸਿਜ਼ ਤੇ ਉਨ੍ਹਾਂ ਦੀ ਪ੍ਰਾਸੀਕਿਊਸ਼ਨ ਵੀ ਹੋ ਸਕਦੀ ਹੈ। ਅੱਜ ਕੀ ਹਾਲਤ ਹੈ ? ਸਰਕਾਰੀ ਅਦਾਰਿਆਂ ਵਿੱਚ ਮਿਨੀਮਮ ਵੇਜਿਜ਼ ਲਾਗੂ ਨਹੀਂ ਹਨ। ਜਿਹੜੇ ਪ੍ਰਾਈਵੇਟ ਅਦਾਰੇ ਹਨ ਉਥੇ ਕਿਸ ਤਰ੍ਹਾਂ ਇਹ ਲਾਗੂ ਹੋਣੀਆਂ ਹਨ। ਇਹ ਖੁਦ ਤਾਂ ਉਨ੍ਹਾਂ ਦੇ ਰਖਵਾਲੇ ਹਨ। ਇਹ ਹਮੇਸ਼ਾਂ ਰਾਜਪੁਰੇ ਅਤੇ ਗੋਬਿੰਦਗੜ੍ਹ ਭਜੇ ਰਹਿੰਦੇ ਹਨ। ਇਨ੍ਹਾਂ ਨੂੰ ਕਾਰਖਾਨੇਦਾਰਾਂ ਕੋਲ ਜਾਣਾ ਪੈਂਦਾ ਹੈ। ਮੈਨੂੰ ਇਨ੍ਹਾਂ ਦੀ ਮਜਬੂਰੀ ਸਮਝ ਨਹੀਂ ਆਉਂਦੀ।

**ਭਲਾਈ ਅਤੇ ਕਿਰਤ ਮੰਤਰੀ** : ਮੈਂ ਕਦੇ ਨਹੀਂ ਗਿਆ।

**ਪ੍ਰੋਫੈਸਰ ਬਲਵੰਤ ਸਿੰਘ** : ਚੌਧਰੀ ਸਾਹਿਬ, ਤੁਹਾਨੂੰ ਕੌਣ ਪੁੱਛਦਾ ਹੈ। ਮਾਈਂਡ ਨਾ ਕਰਨਾ ਤੁਸੀਂ ਆਪ ਮੇਰੇ ਨਾਲ ਪ੍ਰਾਈਵੇਟਲੀ ਗਲ ਕਰਦੇ ਹੋਏ ਕਿਹਾ ਸੀ ਕਿ ਮੇਰੇ ਤੋਂ ਬਿਨਾਂ ਸਮਝੌਤੇ ਹੋ ਜਾਂਦੇ ਹਨ। ਮੈਂ ਤੁਹਾਡਾ ਸਤਿਕਾਰ ਕਰਦਾ ਹਾਂ। ਤੁਸੀਂ ਆਨਰੇਬਲ ਮੰਤਰੀ ਹੋ। ਐਗਰੋ ਇੰਡਸਟਰੀ ਪਬਲਿਕ ਅੰਡਰਟੇਕਿੰਗ ਹੈ। ਅੱਜ ਕੀ ਹਾਲਤ ਹੈ ? ਕਿਸੇ ਸ਼ੈਲਰ, ਕਿਸੇ ਭੱਠੇ ਤੇ ਬੋਨਸ ਨਹੀਂ ਦਿੱਤਾ ਜਾਂਦਾ। ਕਿਸੇ ਭੱਠੇ ਤੇ ਫੈਕਟਰੀ ਐਕਟ ਲਾਗੂ ਨਹੀਂ ਹੈ। ਪਿਛਲੀ ਵਾਰੀ ਵੀ ਮੈਂ ਸਵਾਲ ਕੀਤਾ ਸੀ। ਚੌਧਰੀ ਸਾਹਿਬ ਗੁੱਸੇ ਹੋ ਗਏ ਸਨ ਅਤੇ ਕਿਹਾ ਸੀ ਕਿ ਕਿਸੇ ਇੱਕ ਦਾ ਨਾਂ ਲੈ ਦਿਓ। ਮੈਂ ਕਹਿੰਦਾ ਹਾਂ ਕਿ ਜੇ ਕਿਤੇ ਲਾਗੂ ਹੋ ਗਿਆ ਹੋਵੇ ਤਾਂ ਮੈਂ ਉਸ ਦਾ ਨਾਂ ਲਵਾਂ। ਇਹ ਬਾਂਡਿਡ ਲੇਬਰ ਦੀ ਡੈਫੀਨੀਸ਼ਨ ਵਿੱਚ ਆਉਂਦਾ ਹੈ ਅਤੇ ਇਸ ਦੇ ਮੁਤਾਬਿਕ ਉਹ ਅਦਾਰੇ ਜਿਥੇ ਮਿਨੀਮਮ ਵੇਜਿਜ਼ ਲਾਗੂ ਨਹੀਂ ਹਨ ਉਹ ਪ੍ਰਾਸੀਕਿਊਟ ਹੋ ਸਕਦੇ ਹਨ। ਸਰਕਾਰ ਨੇ ਆਈ.ਏ.ਐਸ. ਅਫ਼ਸਰ ਲੇਬਰ ਮਹਿਕਮੇ ਵਿੱਚ ਲਗਾਏ ਹੋਏ ਹਨ। ਇਹ ਸਾਰੇ ਸਨਅਤਕਾਰਾਂ, ਕਾਰਖਾਨੇਦਾਰਾਂ ਦੀ ਪਾਕਟ ਵਿੱਚ ਹਨ। ਉਨ੍ਹਾਂ ਨੂੰ ਜੀ, ਜੀ ਕਰਕੇ ਮੁਖਾਤਿਬ ਕਰਨਗੇ। ਡਿਪਟੀ ਸਪੀਕਰ ਸਾਹਿਬ, ਫਿਰ ਸਰਕਾਰ ਦਾ ਸੰਗਲਾਤ ਮਹਿਕਮਾ ਅਤੇ ਪੀ. ਡਬਲਿਊ.ਡੀ. ਲੈ ਲਓ। ਬਾਕੀਆਂ ਨੂੰ ਤਾਂ ਇਹ ਕਹਿੰਦੇ ਹਨ ਕਿ ਮਿਨੀਮਮ ਵੇਜਿਜ਼ ਲਾਗੂ ਕਰੋ ਪਰ ਆਪ ਇਹ ਆਪਣੇ ਮਹਿਕਮਿਆਂ ਵਿੱਚ ਦਿੰਦੇ ਨਹੀਂ ਹਨ। ਇਹ ਤਾਂ ਬਾਂਡਿਡ ਲੇਬਰ ਦੇ ਤੌਰ ਤੇ ਗਿਣੇ ਜਾ ਸਕਦੇ ਹਨ ਅਤੇ ਇਸ ਦੇ ਬਦਲੇ ਚੌਧਰੀ ਸਾਹਿਬ ਪ੍ਰਾਸੀਕਿਊਟ ਵੀ ਹੋ ਸਕਦੇ ਹਨ। ਮੈਂ ਕਹਿੰਦਾ ਹਾਂ ਕਿ ਇਹ ਗਰੀਬ ਆਦਮੀ ਕਿਉਂ ਪ੍ਰਾਸੀਕਿਊਟ ਹੋਵੇ। ਮੈਂ ਕਹਿੰਦਾ ਹਾਂ ਕਿ ਜੇ ਆਪ ਹੀ ਕਾਨੂੰਨ ਤੋੜਨਾ

ਹੈ ਫਿਰ ਕਾਨੂੰਨ ਬਣਾਉਣ ਦੀ ਲੋੜ ਕੀ ਹੈ। ਪਿਛਲੇ ਸਮੇਂ ਵਿੱਚ ਕਿਤਨੇ ਕੰਮ ਦੇ ਘੰਟੇ ਬਰਬਾਦ ਹੋਏ ਹਨ। ਹੜਤਾਲਾਂ ਕਾਹਦੇ ਲਈ ਹੋਈਆਂ ? ਭਾਵੇਂ ਅਬੋਹਰ ਦੀ ਮਿੱਲ ਸੀ ਜਿਥੇ 4, 5 ਹਜ਼ਾਰ ਕਾਮੇ ਸਨ, ਚਾਹੇ ਰਾਜਪੁਰੇ ਦੀ ਮਿੱਲ ਸੀ ਅਤੇ ਚਾਹੇ ਲੁਧਿਆਣੇ ਦੀ ਮਿੱਲ ਸੀ। ਲੁਧਿਆਣੇ ਦੀ ਮਿੱਲ ਵਿੱਚ ਹੜਤਾਲ ਹੋਈ, ਉਥੇ ਗੋਲੀ ਚਲਾਈ ਗਈ ਅਤੇ ਬੰਦੇ ਮਰ ਗਏ। ਉਹ ਘੱਟ ਤੋਂ ਘੱਟ ਉਜਰਤ ਲਈ ਲੜ ਰਹੇ ਸਨ ਤਾਂਕਿ ਉਹ ਜੀਉਂਦੇ ਰਹਿ ਸਕਣ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਮਿਨੀਮਮ ਵੇਜਿਜ਼ ਨਾਲ ਵੀ ਜੀਉਂਦੇ ਰਹਿਣਾ ਅੱਜ ਦੇ ਸਮੇਂ ਵਿੱਚ ਮੁਸ਼ਕਿਲ ਹੈ। ਪਰ ਇਹ ਉਨ੍ਹਾਂ ਨੂੰ ਲਾਗੂ ਕਰਨ ਲਈ ਤਿਆਰ ਨਹੀਂ। ਰਾਜਪੁਰੇ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਮਜ਼ਦੂਰ ਹਨ। ਉਥੇ ਈ.ਐਸ.ਆਈ. ਹਸਪਤਾਲ ਲਈ ਮਜ਼ਦੂਰ ਤਰਸ ਰਹੇ ਹਨ। ਕੋਈ ਉਥੇ ਉਦਘਾਟਨ ਕਰਨ ਲਈ ਜਾਣ ਨੂੰ ਤਿਆਰ ਨਹੀਂ। ਉਥੇ ਉਦਘਾਟਨ ਕਰਨ ਲਈ ਤਾਂ ਜਾਣ ਜੇ ਇਹ ਹਸਪਤਾਲ ਬਣਾਉਣ ਲਈ ਸੀਮਿੰਟ ਦੇ ਸਕਣ। ਕਦੇ ਵਿੱਤ ਮੰਤਰੀ ਸਾਹਿਬ ਅਸ਼ੋਅਰ ਕਰਾ ਆਉਂਦੇ ਹਨ ਅਤੇ ਕਦੇ ਕੋਈ ਹੋਰ ਵਜ਼ੀਰ ਅਸ਼ੋਅਰ ਕਰਾ ਆਉਂਦਾ ਹੈ ਕਿ ਅਪ੍ਰੈਲ ਜਾਂ ਅਗਸਤ ਤਕ ਬਣਾ ਦਿਆਂਗੇ। ਪੰਜਾਬ ਵਿੱਚ ਬਹੁਤ ਸਾਰੀਆਂ ਐਸੀਆਂ ਥਾਵਾਂ ਹਨ ਜਿਥੇ ਈ.ਐਸ.ਆਈ. ਹੇਠ ਮਜ਼ਦੂਰ ਕਵਰ ਹੋਣੇ ਚਾਹੀਦੇ ਹਨ, ਪਰ ਨਹੀਂ ਕੀਤੇ ਜਾ ਰਹੇ। ਗੋਬਿੰਦਗੜ੍ਹ ਅਤੇ ਰਾਜਪੁਰੇ ਵਿੱਚ ਹੱਡਾਂ ਦੀ ਫੈਕਟਰੀ ਵਿੱਚ ਕਿਤਨਾ ਨਿਕੰਮਾ ਕੰਮ ਉਹ ਮਜ਼ਦੂਰ ਕਰਦੇ ਹਨ। ਉਥੇ ਤਾਂ ਬੰਦਾ ਸਾਹ ਨਹੀਂ ਲੈ ਸਕਦਾ। ਜਦੋਂ ਕੋਈ ਉਨ੍ਹਾਂ ਫੈਕਟਰੀਆਂ ਵਿੱਚ ਜਾਂਦਾ ਹੈ ਤਾਂ ਬੁਰਾ ਹਾਲ ਹੋ ਜਾਂਦਾ ਹੈ। ਤੁਸੀਂ ਤਾਂ ਕਦੇ ਗਏ ਨਹੀਂ ਹੋਣੇ। ਜਦੋਂ ਆਦਮੀ ਅੰਦਰ ਜਾਂਦਾ ਹੈ ਤਾਂ ਸਰੀਰ ਉਤੇ ਕੀੜੇ ਚੜ੍ਹ ਜਾਂਦੇ ਹਨ। ਉਥੇ ਕੰਮ ਕਰਨ ਦੀਆਂ ਹਾਲਤਾਂ ਇਤਨੀਆਂ ਮਾੜੀਆਂ ਹਨ। ਵੱਡੀਆਂ ਵੱਡੀਆਂ ਸੁੰਡੀਆਂ ਪਿੰਡੇ ਤੇ ਚੜ੍ਹ ਕੇ ਕੱਟਦੀਆਂ ਹਨ। ਜਿਵੇਂ ਪਸ਼ੂ ਗਿਝ ਜਾਂਦੇ ਹਨ ਇਸੇ ਤਰ੍ਹਾਂ ਉਥੇ ਕੰਮ ਕਰਨ ਵਾਲੇ ਮਜ਼ਦੂਰ ਵੀ ਗਿਝ ਗਏ ਹਨ। ਇਸ ਤੋਂ ਘਿਨੌਣਾ ਕੰਮ ਕੀ ਹੋਵੇਗਾ ? ਹੱਡਾਂ ਦੀ ਫੈਕਟਰੀ ਵਿੱਚ ਕੰਮ ਕਰਨ ਵਾਲੇ ਮਜ਼ਦੂਰਾਂ ਨੂੰ ਮਿਨੀਮਮ ਵੇਜਿਜ਼ ਨਾ ਮਿਲਣ, ਇਹ ਬੜੀ ਮਾੜੀ ਗਲ ਹੈ। ਚੌਧਰੀ ਸਾਹਿਬ ਨੂੰ ਜਦੋਂ, ਡਿਪਟੀ ਸਪੀਕਰ ਸਾਹਿਬ, ਅਸੀਂ ਮਿਲਦੇ ਹਾਂ ਤਾਂ ਇਹ ਕਹਿੰਦੇ ਹਨ ਕਿ ਹਮ ਮਜ਼ਦੂਰ ਹੈਂ।ਮੈਂ ਕਹਿੰਦਾ ਹਾਂ ਕਿ ਨਵੀਂ ਗਲ ਕਰੋ। ਪੁਰਾਣੀ ਗਲ ਛੱਡੋ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਲੇਬਰ ਕੋਰਟਸ ਬਣੀਆਂ ਹੋਈਆਂ ਹਨ, ਇਹ ਬਹੁਤ ਦੂਰ ਦੂਰ ਬਣੀਆਂ ਹੋਈਆਂ ਹਨ। ਇਸ ਨਾਲ ਲੇਬਰਰਜ਼ ਨੂੰ ਬਹੁਤ ਮੁਸ਼ਕਲ ਆਉਂਦੀ ਹੈ। ਮੇਹਰਬਾਨੀ ਕਰਕੇ ਇਹ ਲੇਬਰ ਕੋਰਟਸ ਜ਼ਰੂਰ ਬੱਸ ਸਟੈਂਡਾਂ ਦੇ ਨੇੜੇ ਨੇੜੇ ਬਣਾ ਦਿਓ ਔਰ ਇਹ ਵੇਖੋ ਕਿ ਉਨ੍ਹਾਂ ਮਜ਼ਦੂਰਾਂ ਨੂੰ ਬਹੁਤ ਦੂਰ ਪੇਸ਼ੀਆਂ ਤੇ ਨਾ ਜਾਣਾ ਪਵੇ । ਪਰ ਤੁਸੀਂ ਤਾਂ ਇਸ ਵਲ ਖਿਆਲ ਨਹੀਂ ਕਰਦੇ। ਇਹ ਤਾਂ ਕੈਪੀਟਲਿਜ਼ਮ ਵਲ ਤੁਰੇ ਹੋਏ ਹਨ, ਇਨ੍ਹਾਂ ਨੂੰ ਲੇਬਰ ਦਾ ਕੀ ਪਤਾ ਹੈ। ਪਰ ਮੈਂ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਲੁਟ ਖਸੁਟ ਵਾਲੇ ਪਾਸੇ ਜਾ ਰਹੇ ਹਨ ਔਰ ਮਜ਼ਦੂਰਾਂ ਨੂੰ ਦਬਾਇਆ ਜਾ ਰਿਹਾ ਹੈ । ਇਤਿਹਾਸ ਇਨ੍ਹਾਂ ਨੂੰ ਇਸ ਗੱਲ ਲਈ ਮੁਆਫ ਨਹੀਂ ਕਰੇਗਾ। ਆਉਣ ਵਾਲੀਆਂ ਪੀੜੀਆਂ ਇਨ੍ਹਾਂ ਕੋਲੋਂ ਇਸ ਦਾ ਜਵਾਬ ਮੰਗਣਗੀਆਂ ਕਿ ਤੁਸੀਂ ਮਜ਼ਦੂਰਾਂ ਨਾਲ ਕਿਉਂ ਜ਼ਿਆਦਤੀ ਕੀਤੀ। ਪਰ ਇਹ ਫਿਰ ਵੀ ਇਸ ਪਾਸੇ ਧਿਆਨ ਨਹੀਂ ਕਰਦੇ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਥੇ ਇਕ ਗੱਲ ਯਾਦ ਆ ਗਈ ਹੈ, ਬੜੀ ਪਿਆਰੀ ਗੱਲ ਹੈ, ਮੈਂ ਸੁਣਾਉਂਦਾ ਹਾਂ । ਇਕ ਵਾਰ ਹੋਉਚੀਮਨ ਚੀਨ ਦੇ ਪ੍ਰਧਾਨ ਮੰਤਰੀ ਕੋਲ ਚਲਾ ਗਿਆ ਔਰ ਕਹਿਣ ਲੱਗਾ ਕਿ ਇਕ ਦੇਸ਼ ਦੇ ਤੁਸੀਂ ਪ੍ਰਧਾਨ ਮੰਤਰੀ ਹੋ ਔਰ ਇਕ ਦੇਸ਼ ਦਾ ਮੈਂ ਪ੍ਰਧਾਨ ਮੰਤਰੀ ਹਾਂ, ਇਹ ਤਾਂ ਸਾਡੀ ਸਾਂਝੀ ਗੱਲ ਹੈ। ਇਸ ਤੇ ਚਾਉਨਲਾਈ ਕਹਿਣ

[ਪ੍ਰੋਫੈਸਰ ਬਲਵੰਤ ਸਿੰਘ]

ਲੱਗਾ ਕਿ ਇਕ ਸਾਡੀ ਵਖਰੀ ਗਲ ਵੀ ਹੈ, ਉਹ ਇਹ ਹੈ ਕਿ ਤੂੰ ਅਮੀਰ ਦੇ ਘਰ ਜਨਮ ਲਿਆ ਹੈ ਔਰ ਮੈਂ ਗਰੀਬ ਦੇ ਘਰ ਜਨਮ ਲਿਆ ਹੈ। ਤੂੰ ਅਮੀਰ ਘਰ ਤੋਂ ਪ੍ਰਧਾਨ ਮੰਤਰੀ ਬਣਿਆ ਹੈਂ ਅਤੇ ਮੈਂ ਗਰੀਬ ਦੇ ਘਰ ਵਿਚ ਜਨਮ ਲੈ ਕੇ ਪ੍ਰਧਾਨ ਮੰਤਰੀ ਬਣਿਆ ਹਾਂ । ਇਸ ਤੇ ਦੂਜਾ ਕਹਿਣ ਲੱਗਾ ਕਿ ਫਿਰ ਇਕ ਗੱਲ ਸਾਡੀ ਹੋਰ ਸਾਂਝੀ ਹੈ ਉਹ ਇਹ ਹੈ ਕਿ ਜਿਨ੍ਹਾਂ ਨੇ ਤੈਨੂੰ ਜਨਮ ਦਿੱਤਾ ਹੈ ਤੂੰ ਵੀ ਉਨ੍ਹਾਂ ਨੂੰ ਧੋਖਾ ਦੇ ਰਿਹਾ ਹੈਂ ਅਤੇ ਜਿਨ੍ਹਾਂ ਨੇ ਮੈਨੂੰ ਜਨਮ ਦਿੱਤਾ ਹੈ ਉਨ੍ਹਾਂ ਨੂੰ ਮੈਂ ਵੀ ਧੋਖਾ ਦੇ ਰਿਹਾ ਹਾਂ। ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਤੁਸੀਂ ਤਾਂ ਉਨ੍ਹਾਂ ਨੂੰ ਧੋਖਾ ਨਾ ਦਿਓ ਜਿਨ੍ਹਾਂ ਨੇ ਤੁਹਾਨੂੰ ਜਨਮ ਦਿੱਤਾ ਹੈ, ਪਰ ਇਹ ਵੀ ਉਨ੍ਹਾਂ ਨੂੰ ਧੋਖਾ ਦੇਣ ਨੂੰ ਲਗੇ ਹਨ ਜਿਨ੍ਹਾਂ ਨੇ ਇਨ੍ਹਾਂ ਨੂੰ ਜਨਮ ਦਿੱਤਾ ਹੈ।

**ਪੰਡਿਤ ਸਰਵਣ ਰਾਮ** : ਡਿਪਟੀ ਸਪੀਕਰ ਸਾਹਿਬ, ਇਹ ਤਾਂ ਆਪਣੇ ਆਪ ਨੂੰ ਕਹਿ ਰਹੇ ਹਨ, ਜਿਨ੍ਹਾਂ ਨੇ ਇਨ੍ਹਾਂ ਨੂੰ ਜਨਮ ਦਿੱਤਾ ਹੈ ਉਨ੍ਹਾਂ ਨੂੰ ਹੀ ਇਹ ਧੋਖਾ ਦੇ ਰਹੇ ਹਨ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ ਜੀ। ਪ੍ਰੋਫੈਸਰ ਸਾਹਿਬ, ਤੁਸੀਂ ਜਲਦੀ ਵਾਈਂਡ-ਅਪ ਕਰ ਦਿਓ ।

**ਪ੍ਰੋਫੈਸਰ ਬਲਵੰਤ ਸਿੰਘ** : ਤੁਸੀਂ ਜਲਦੀ ਨਾ ਕਰੋ। ਮੈਨੂੰ ਤਾਂ ਕੱਲ ਚੌਧਰੀ ਮਾਤੂ ਰਾਮ ਜੀ ਨੇ ਵਚਨ ਦਿੱਤਾ ਸੀ ਕਿ ਕੱਲ੍ਹ ਨੂੰ ਤੁਸੀਂ ਜਿੰਨਾ ਬੋਲਣਾ ਹੋਵੇ ਬੋਲ ਲੈਣਾ। ਇਸ ਲਈ ਹੁਣ ਮੈਨੂੰ ਬੋਲ ਲੈਣ ਦਿਓ।

ਡਿਪਟੀ ਸਪੀਕਰ ਸਾਹਿਬ, ਮੈਂ ਮਜ਼ਦੂਰਾਂ ਦੀ ਗੱਲ ਕਰ ਰਿਹਾ ਸੀ ਕਿ ਇਨ੍ਹਾਂ ਨੂੰ ਉਨ੍ਹਾਂ ਦਾ ਜ਼ਰੂਰ ਧਿਆਨ ਕਰਨਾ ਚਾਹੀਦਾ ਹੈ। ਪੱਛਮੀ ਬੰਗਾਲ ਦੀ ਮੈਂ ਤੁਹਾਨੂੰ ਮਿਸਾਲ ਦਿੰਦਾ ਹਾਂ ਕਿ ਉਥੇ 5 ਏਕੜ ਔਰ ਸਾਢੇ 7 ਏਕੜ ਵਾਲੇ ਸਮਾਲ ਔਰ ਮਾਰਜਨਲ ਫਾਰਮਰਜ਼ ਨੂੰ ਬਿਨਾਂ ਸੂਦ ਕਰਜ਼ਾ ਔਰ ਖਾਦ ਦਿੱਤੀ ਜਾਂਦੀ ਹੈ ਔਰ ਜਦੋਂ ਉਨ੍ਹਾਂ ਦੀਆਂ ਫਸਲਾਂ ਤਿਆਰ ਹੋ ਜਾਂਦੀਆਂ ਹਨ ਤਾਂ ਬਿਨਾਂ ਸੂਦ ਤੋਂ ਉਹ ਪੈਸੇ ਲਏ ਜਾਂਦੇ ਹਨ। ਪਰ ਸਾਡੇ ਪੰਜਾਬ ਵਿਚ ਸਾਡੇ ਵਿੱਤ ਮੰਤਰੀ ਸਾਹਿਬ ਨੇ ਰੂਲਜ਼ ਵਿਚ ਕੋਈ ਅਜਿਹੀ ਵਿਵਸਥਾ ਨਹੀਂ ਰਖੀ। ਜਿਹੜਾ ਇਨ੍ਹਾਂ ਨੇ ਰੂਲ 67 (ਏ) ਬਣਾਇਆ ਹੈ ਉਸ ਅਨੁਸਾਰ ਇਹ ਰਿਕਵਰੀ ਨਹੀਂ ਕਰਦੇ ਬਲਕਿ ਉਨ੍ਹਾਂ ਕਿਸਾਨਾਂ ਦੀ ਬੇਇਜ਼ਤੀ ਕੀਤੀ ਜਾਂਦੀ ਹੈ । ਜਿਨ੍ਹਾਂ ਨੇ ਲੱਖਾਂ ਰੁਪਿਆ ਦੇਣਾ ਹੈ ਉਨ੍ਹਾਂ ਨੂੰ ਤਾਂ ਹੱਥ ਨਹੀਂ ਪਾਇਆ ਜਾਂਦਾ ਪਰ ਜਿਹੜੇ ਛੋਟੇ ਕਿਸਾਨ ਹਨ ਜਿਨ੍ਹਾਂ ਨੇ 5–5 ਹਜ਼ਾਰ ਰੁਪਿਆ ਦੇਣਾ ਹੁੰਦਾ ਹੈ ਉਨ੍ਹਾਂ ਨੂੰ ਫੜਿਆ ਜਾਂਦਾ ਹੈ ਔਰ ਫੜਿਆ ਵੀ ਉਸ ਵੇਲੇ ਜਾਂਦਾ ਹੈ ਜਦੋਂ ਉਸ ਦੀ ਲੜਕੀ ਦੀ ਸ਼ਾਦੀ ਹੁੰਦੀ ਹੈ ਤਾਂ ਉਸ ਨੂੰ ਫੜ ਕੇ ਅੰਦਰ ਕੀਤਾ ਜਾਂਦਾ ਹੈ। ਇਹ ਰਾਹ ਉਨ੍ਹਾਂ ਨੂੰ ਤੰਗ ਕਰਨ ਦਾ ਕਿਸ ਨੇ ਬਣਾਇਆ ਹੈ ? ਇਹ ਇਨ੍ਹਾਂ ਵਿੱਤ ਮੰਤਰੀ ਸਾਹਿਬ ਨੇ ਹੀ ਰਾਹ ਉਨ੍ਹਾਂ ਨੂੰ ਦਿੱਤਾ ਹੈ। ਇਸ ਕਰਕੇ ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਜਿਹੜੇ ਸਮਾਲ ਔਰ ਮਾਰਜਨਲ ਫਾਰਮਰਜ਼ ਹਨ ਉਨ੍ਹਾਂ ਨੂੰ ਕੁਝ ਰਾਹਤ ਦੇਣ ਵਲ ਤੁਸੀਂ ਧਿਆਨ ਦੇਵੋ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਟ੍ਰਾਂਸਪੋਰਟ ਦੇ ਬਾਰੇ ਗਲ ਕਰਨਾ ਚਾਹੁੰਦਾ ਹਾਂ । ਇਹ ਗਲਾਂ ਤਾਂ ਬੜੀਆਂ ਬੜੀਆਂ ਕਰਦੇ ਹਨ ਔਰ ਕਹਿੰਦੇ ਹਨ ਕਿ ਅਸੀਂ ਵਾਇਦੇ ਦੇ ਪੱਕੇ ਹਾਂ। ਮੈਂ ਤੁਹਾਨੂੰ ਦੱਸਦਾ ਹਾਂ ਕਿ ਪਿਛਲੇ ਸਾਲ ਇਨ੍ਹਾਂ ਨੇ ਇਕ ਇਥੇ ਰੈਜ਼ੋਲਿਊਸ਼ਨ ਪਾਸ ਕੀਤਾ ਸੀ ਕਿ ਬੱਸਾਂ ਦਾ

ਕੌਮੀਕਰਨ ਕੀਤਾ ਜਾਵੇਗਾ ਪਰ ਉਹ ਅੱਜ ਤਕ ਨਹੀਂ ਹੋਇਆ। ਇਸ ਵਿਚ ਕੀ ਅੜਿੱਕਾ ਲਗ ਗਿਆ ਹੈ ? ਹੁਣ ਇਹ ਕਹਿੰਦੇ ਹਨ ਕਿ ਪਹਿਲੇ 40% ਜਾਂ 60% ਕਰਾਂਗੇ ਪਰ ਉਹ ਵੀ ਨਹੀਂ ਹੋ ਰਿਹਾ, ਬਲਕਿ ਜਿਹੜੇ ਪ੍ਰਾਈਵੇਟ ਟ੍ਰਾਂਸਪੋਰਟਰਜ਼ ਹਨ ਉਨ੍ਹਾਂ ਦੀ ਹਮਾਇਤ ਕਰ ਰਹੇ ਹਨ। ਟਾਈਮਿੰਗ ਆਪਣੀਆਂ ਬੱਸਾਂ ਦੇ ਇਸੇ ਤਰ੍ਹਾਂ ਨਾਲ ਐਡਜਸਟ ਕੀਤੇ ਹਨ ਕਿ ਕਿਸੇ ਤਰ੍ਹਾਂ ਉਨ੍ਹਾਂ ਨੂੰ ਘਾਟਾ ਨਾ ਪੈ ਜਾਵੇ, ਜੇ ਉਨ੍ਹਾਂ ਨੂੰ ਘਾਟਾ ਪੈ ਗਿਆ ਤਾਂ ਇਹ ਸਰਮਾਏਦਾਰਾਂ ਨੂੰ ਕਿਸ ਤਰ੍ਹਾਂ ਪਾਲਣਗੇ। ਇਨ੍ਹਾਂ ਦੀ ਬਸਾਂ ਦੀ ਇਹ ਹਾਲਤ ਹੈ ਕਿ ਜਿਹੜੇ ਬੱਸਾਂ ਤੇ ਚੜ੍ਹਦੇ ਹਨ ਉਨ੍ਹਾਂ ਦੀਆਂ ਪੱਗਾਂ ਉਤਰ ਜਾਂਦੀਆਂ ਹਨ। ਐਨਾ ਬੱਸਾਂ ਵਿਚ ਰਸ਼ ਹੈ ਕਿ ਚੜ੍ਹਿਆ ਹੋਇਆ ਉਤਰ ਨਹੀਂ ਸਕਦਾ ਔਰ ਜਿਹੜਾ ਥਲੇ ਹੈ ਉਹ ਚੜ੍ਹ ਨਹੀਂ ਸਕਦਾ। ਇਕ ਵਾਰ ਮੰਤਰੀ ਸਾਹਿਬ ਨੇ ਗਰੀਵੈਂਸਿਜ਼ ਕਮੇਟੀ ਵਿਚ ਇਹ ਕਿਹਾ ਸੀ ਕਿ ਲੋਕ ਬੱਸਾਂ ਦੇ ਉਤੇ ਕਿਉਂ ਬੈਠਦੇ ਹਨ, ਇਹ ਥਲੇ ਕਿਉਂ ਨਹੀਂ ਬੈਠਦੇ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਦੇ ਬੱਸਾਂ ਵਿਚ ਸਫ਼ਰ ਨਹੀਂ ਕੀਤਾ, ਇਨ੍ਹਾਂ ਨੂੰ ਕੀ ਪਤਾ ਕਿ ਉਹ ਕਿਉਂ ਆਪਣੀ ਜਾਨ ਖਤਰੇ ਵਿਚ ਪਾ ਕੇ ਬੱਸਾਂ ਦੀਆਂ ਛੱਤਾਂ ਤੇ ਬੈਠਦੇ ਹਨ। ਇਨ੍ਹਾਂ ਨੂੰ ਕੁਝ ਪਤਾ ਨਹੀਂ, ਇਥੇ ਤਾਂ ਬੁਰਜਵਾ ਡੈਮੋਕਰੇਸੀ ਕੰਮ ਕਰ ਰਹੀ ਹੈ। ਵਰਕਰਾਂ ਦਾ ਕੋਈ ਖਿਆਲ ਨਹੀਂ। ਹੁਣ ਹੀ ਤੁਸੀਂ ਵੇਖ ਲਓ ਕਿ ਕੱਲ੍ਹ 18 ਤਾਰੀਖ ਨੂੰ ਰੋਡਵੇਜ਼ ਦੇ ਕਰਮਚਾਰੀ 2 ਘੰਟੇ ਦੀ ਹੜਤਾਲ ਕਰ ਰਹੇ ਹਨ, ਉਹ ਕਿਉਂ ਬੱਸਾਂ ਬੰਦ ਕਰ ਰਹੇ ਹਨ ਕਿਉਂਕਿ ਉਨ੍ਹਾਂ ਦੀਆਂ ਮੰਗਾਂ ਨਹੀਂ ਮੰਨੀਆਂ ਜਾ ਰਹੀਆਂ। ਮੈਂ ਤੁਹਾਨੂੰ ਦੱਸਦਾ ਹਾਂ ਕਿ ਜਾਪਾਨ ਵਿਚ ਕੀ ਹੁੰਦਾ ਹੈ, ਜਾਪਾਨ ਵਿਚ ਜੇ ਰੋਡਵੇਜ਼ ਦੇ ਮੁਲਾਜ਼ਮਾਂ ਨੇ ਹੜਤਾਲ ਕਰਨੀ ਹੁੰਦੀ ਹੈ ਤਾਂ ਉਹ ਪਹਿਲੇ ਇਕ ਬੁੱਤ ਮੰਤਰੀ ਦਾ ਬਣਾ ਲੈਂਦੇ ਹਨ ਔਰ ਫਿਰ ਸਾਰੇ ਵਰਕਰ ਉਥੇ ਆ ਕੇ ਉਸ ਨੂੰ ਪੰਚ ਕਰਦੇ ਹਨ, ਇਸ ਦਾ ਮਤਲਬ ਇਹ ਹੈ ਕਿ ਉਹ ਆਪਣਾ ਗੁਸਾ ਪ੍ਰਗਟ ਕਰਦੇ ਹਨ। ਫਿਰ ਉਨ੍ਹਾਂ ਨੂੰ ਗੜਵਾਲੀ ਸਾਹਿਬ ਦੀ ਤਰ੍ਹਾਂ ਜਿਹੜਾ ਮੰਤਰੀ ਹੁੰਦਾ ਹੈ ਉਹ ਬੁਲਾ ਲੈਂਦਾ ਹੈ ਔਰ ਉਨ੍ਹਾਂ ਦੀ ਤਕਲੀਫ਼ ਸੁਣੀ ਜਾਂਦੀ ਹੈ। ਪਰ ਇਹ ਤਾਂ ਉਨ੍ਹਾਂ ਦੀਆਂ ਗਲਾਂ ਸੁਣਨ ਨੂੰ ਤਿਆਰ ਨਹੀਂ ਹਨ। ਬੁਰਜਵਾ ਡੈਮੋਕਰੇਸੀ ਚਲ ਰਹੀ ਹੈ। ਉਨ੍ਹਾਂ ਨੇ ਕਈ ਵਾਰ ਮੈਮੋਰੰਡਮ ਦਿੱਤੇ ਹਨ ਪਰ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ। ਹੁਣ ਉਹ ਹੜਤਾਲ ਕਰਨ ਨੂੰ ਜਾ ਰਹੇ ਹਨ ਤਾਂ ਇਨ੍ਹਾਂ ਨੇ ਉਨ੍ਹਾਂ ਦੀ ਸਰਵਿਸਿਜ਼ ਨੂੰ ਅਸੈਂਸ਼ਿਅਲ ਡਿਕਲੇਅਰ ਕਰ ਦਿੱਤਾ ਹੈ ਔਰ ਕਹਿੰਦੇ ਹਨ ਕਿ ਉਨ੍ਹਾਂ ਨੂੰ ਅੰਦਰ ਕਰਾਂਗੇ। ਕੇਰਲਾ ਵਿਚ ਇਕ ਵਾਰ ਰਿਕਸ਼ਾ ਵਾਲਿਆਂ ਨੇ ਸਟਰਾਈਕ ਕਰ ਦਿੱਤੀ ਤਾਂ ਉਨ੍ਹਾਂ ਨੇ ਉਸ ਨੂੰ ਅਸੈਂਸ਼ਿਅਲ ਸਰਵਿਸ ਡਿਕਲੇਅਰ ਕਰ ਦਿੱਤਾ ਔਰ ਜਿਸ ਨੇ ਰਿਕਸ਼ਾ ਨਹੀਂ ਚਲਾਈ ਉਸ ਨੂੰ ਅੰਦਰ ਕਰ ਦਿੱਤਾ ਸੀ। ਇਸ ਤਰ੍ਹਾਂ ਦੀਆਂ ਗਲਾਂ ਇਹ ਵੀ ਇਥੇ ਕਰ ਰਹੇ ਹਨ। ਇਹ ਰੋਡਵੇਜ਼ ਦੇ ਵਰਕਰਜ਼ ਇਨ੍ਹਾਂ ਦੀਆਂ ਟੁੱਟੀਆਂ ਹੋਈ ਬੱਸਾਂ, ਬਗੈਰ ਬਰੇਕ ਤੋਂ ਬੱਸਾਂ ਪਹਾੜੀਆਂ ਤੇ ਲੈ ਕੇ ਚੜ੍ਹ ਜਾਂਦੇ ਹਨ, ਆਪਣੀ ਜਾਨ ਨਾਲ ਹਰ ਵੇਲੇ ਖੇਡਦੇ ਹਨ, ਪਰ ਇਨ੍ਹਾਂ ਨੂੰ ਇਸ ਦਾ ਕੋਈ ਧਿਆਨ ਨਹੀਂ। ਉਨ੍ਹਾਂ ਦੀ ਕੀ ਮੰਗ ਹੈ ? ਉਨ੍ਹਾਂ ਦੀ ਇਹ ਮੰਗ ਹੈ ਕਿ ਉਨ੍ਹਾਂ ਨੂੰ ਪੈਨਸ਼ਨ ਮਿਲਣੀ ਚਾਹੀਦੀ ਹੈ। ਜਿਹੜਾ ਆਦਮੀ ਸਾਰਾ ਦਿਨ ਆਪਣੀ ਜਾਨ ਤਲੀ ਤੇ ਰਖ ਕੇ ਪਹਾੜੀਆਂ ਤੇ ਚੜ੍ਹ ਜਾਂਦਾ ਹੈ ਉਸ ਨੂੰ ਇਹ ਪੈਨਸ਼ਨ ਦੇਣ ਨੂੰ ਤਿਆਰ ਨਹੀਂ ਹਨ। ਇਹ ਉਨ੍ਹਾਂ ਨਾਲ ਅਨਿਆਏ ਨਹੀਂ ਤਾਂ ਹੋਰ ਕੀ ਹੋ ਰਿਹਾ ਹੈ।

**ਰਾਜ ਮੰਤਰੀ, ਪੁਨਰਵਾਸ ਅਤੇ ਉਦਯੋਗ** : ** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ। ਤੁਸੀਂ ਬੈਠੋ ਜੀ।

**ਪ੍ਰੋਫੈਸਰ ਬਲਵੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਮੈਨੂੰ ਸਮਝ ਨਹੀਂ ਸਕੇ, ਇਨ੍ਹਾਂ ਨੇ ਮੇਰੀ ਗਲ ਸੁਣੀ ਨਹੀਂ, ਮੈਂ ਤਾਂ ਸਾਰੀ ਜ਼ਿਮੇਵਾਰੀ ਇਨ੍ਹਾਂ ਤੇ (ਸਰਦਾਰ ਦਿਲਬਾਗ ਸਿੰਘ ਵਲ ਇਸ਼ਾਰਾ)

---

**Expunged as ordered by the Chair.

[ਪ੍ਰੋਫੈਸਰ ਬਲਵੰਤ ਸਿੰਘ]

ਸੁੱਟ ਰਿਹਾ ਸੀ। ਸ਼ਾਇਦ ਇਹ ਰਾਤ ਨੂੰ ਸੁਤੇ ਨਹੀਂ, ਮੈਨੂੰ ਪਤਾ ਹੈ ਰਾਤ ਤਾਂ ਇਨ੍ਹਾਂ ਦੀ ਘੁੰਗਰੂਆਂ ਵਾਲੀ ਸੀ। (ਹਾਸਾ)

ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਨੂੰ ਇਤਨੀ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਰੋਡਵੇਜ਼ ਵਾਲਿਆਂ ਦੀਆਂ ਜਿਹੜੀਆਂ ਮੰਗਾਂ ਹਨ ਉਹ ਇਹ ਪਰਵਾਨ ਕਰ ਲੈਣ। ਆਖ਼ਰ ਇਕ ਆਦਮੀ ਨੂੰ ਇਕ ਵਾਰੀ ਡਿਊਟੀ ਕਰਨ ਤੋਂ ਬਾਅਦ ਉਸ ਨੂੰ 8 ਘੰਟੇ ਦਾ ਤਾਂ ਆਰਾਮ ਮਿਲਣਾ ਚਾਹੀਦਾ ਹੈ, ਪਰ ਇਹ ਇਸ ਵਲ ਧਿਆਨ ਨਹੀਂ ਦਿੰਦੇ। ਇਹ ਤਾਂ ਉਨ੍ਹਾਂ ਦੀ ਜ਼ਿੰਦਗੀ ਨਾਲ ਖੇਡ ਰਹੇ ਹਨ। ਮੈਂ ਇਨ੍ਹਾਂ ਨੂੰ ਫਿਰ ਕਹਿੰਦਾ ਹਾਂ ਕਿ ਇਹ ਤੁਹਾਡੀ ਜ਼ਿਮੇਂਵਾਰੀ ਹੈ, ਤੁਸੀਂ ਉਨ੍ਹਾਂ ਦੀਆਂ ਤਕਲੀਫਾਂ ਦੂਰ ਕਰੋ, ਉਨ੍ਹਾਂ ਦਾ ਧਿਆਨ ਕਰੋ। ਕੋਈ ਤਾਂ ਚੰਗਾ ਕੰਮ ਕਰੋ।

ਤੁਸੀਂ ਚੰਗਾ ਕੰਮ ਕਰੋ, ਤੁਹਾਨੂੰ ਗੁਰੂ ਰਾਜ਼ੀ ਰੱਖੇ ।

ਹੁਣ ਮੈਂ ਐਜੂਕੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ । ਮੇਰੇ ਕੁਝ ਸਾਥੀਆਂ ਨੇ ਪਿਛਲੀ ਵਾਰੀ ਇਕ ਕਾਲ ਅਟੈਨਸ਼ਨ ਨੋਟਿਸ ਦਿਤਾ ਸੀ 10 ਪਲੱਸ 2 ਪਲੱਸ 3 ਫਾਰਮੂਲੇ ਦੇ ਬਾਰੇ ਵਿਚ । ਇਥੇ ਬਹੁਤ ਸਾਰੇ ਵਜ਼ੀਰਾਂ ਨੂੰ ਇਸ ਫਾਰਮੂਲੇ ਬਾਰੇ ਪਤਾ ਵੀ ਨਹੀਂ ਹੋਣਾ । ਇਸ ਵਿਚ ਇਕ ਸਾਲ ਵਾਧੂ ਲਗ ਜਾਂਦਾ ਹੈ। ਤੁਸੀਂ ਐਜੂਕੇਸ਼ਨ ਨੂੰ ਵੋਕੇਸ਼ਨਲ ਜਾਂ ਜੋਬ ਓਰੀਐਂਟਿਡ ਬਣਾਓ ਤਾ ਕਿ ਉਹ ਪੜ੍ਹਾਈ ਖਤਮ ਕਰ ਕੇ ਆਪਣਾ ਕੋਈ ਕਾਰੋਬਾਰ ਕਰ ਸਕਣ ਅਤੇ ਜਾਂ ਕੋਈ ਨੌਕਰੀ ਵਗੈਰਾ ਪ੍ਰਾਪਤ ਕਰ ਸਕਣ। ਅੱਜ ਅਖਬਾਰ ਵਿਚ ਸੀ ਕਿ ਮੁਹਾਲੀ ਪੀ. ਐਸ. ਈ. ਬੀ. ਦਾ ਮੈਥੇਮੈਟਿਕਸ ਦਾ ਪੇਪਰ ਲੀਕ ਹੋ ਗਿਆ ਅਤੇ ਇਕ ਸਵਾਲ ਦੇ 50 ਰੁਪਏ ਚਾਰਜ ਕੀਤੇ ਗਏ। 3 ਯੂਨੀਵਰਸਿਟੀਆਂ ਦਾ ਸਲੇਬਸ ਇਕੋ ਹੋਣਾ ਚਾਹੀਦਾ ਹੈ ਔਰ ਜਿਹੜੀਆਂ ਉਨ੍ਹਾਂ ਦੇ ਲੈਕਚਰਾਰਜ਼ ਸਟੂਡੈਂਟਸ ਦੀਆਂ ਮੰਗਾਂ ਹਨ ਉਨ੍ਹਾਂ ਨੂੰ ਪ੍ਰਵਾਨ ਕਰ ਲੈਣਾ ਚਾਹੀਦਾ ਹੈ। (ਘੰਟੀ) ਇਕ ਮੰਗ ਉਨ੍ਹਾਂ ਦੀ ਹੈ ਕਿ ਸਿੰਡੀਕੇਟ ਦੀ ਮੀਟਿੰਗ ਬੁਲਾਈ ਜਾਵੇ ਕਿਉਂਕਿ ਕੁਝ ਫੈਸਲੇ ਪਿਛਲੀ ਸਿੰਡੀਕੇਟ ਦੀ ਮੀਟਿੰਗ ਵਿਚ ਕੀਤੇ ਗਏ ਸਨ ਪਰ ਜਦ ਤੱਕ ਅਗਲੀ ਮੀਟਿੰਗ ਨਹੀਂ ਹੁੰਦੀ ਔਰ ਜਿਹੜੇ ਫੈਸਲੇ ਪਿਛਲੀ ਮੀਟਿੰਗ ਵਿਚ ਹੋਏ ਸਨ ਉਨ੍ਹਾਂ ਦੀ ਪੁਸ਼ਟੀ ਨਹੀਂ ਹੋ ਜਾਂਦੀ ਉਤਨੀ ਦੇਰ ਤੱਕ ਉਹ ਫੈਸਲੇ ਇੰਪਲੀਮੈਂਟ ਨਹੀਂ ਹੋ ਸਕਦੇ । ਇਸ ਲਈ ਉਨ੍ਹਾਂ ਦੀ ਇਹ ਮੰਗ ਮੰਨ ਲੈਣੀ ਚਾਹੀਦੀ ਹੈ। ਦੂਜਾ ਪੰਜਾਬੀ ਯੂਨੀਵਰਸਿਟੀ ਵਿਚ ਪਰਮਾਨੈਂਟ ਵੀ. ਸੀ. ਲਗਾ ਦਿਤਾ ਜਾਵੇ । ਵਿਦਿਆ ਮੰਤਰੀ ਜੀ ਬੜੇ ਸੂਝਵਾਨ ਮਨਿਸਟਰ ਹਨ ਇਨ੍ਹਾਂ ਨੂੰ ਯੂਨੀਵਰਸਿਟੀਆਂ ਦੀਆਂ ਡੀਮਾਂਡਜ਼ ਨੂੰ ਮੰਨ ਲੈਣਾ ਚਾਹੀਦਾ ਹੈ।

ਅਗਲੀ ਗੱਲ ਪ੍ਰਾਈਵੇਟ ਸਕੂਲਾਂ ਅਤੇ ਕਾਲਜਾਂ ਦੀ ਹੈ। ਜਿਥੇ ਸਰਕਾਰ 95% ਗ੍ਰਾਂਟ ਦਿੰਦੀ ਹੈ ਉਥੇ ਫੀਸਾਂ ਇਕ ਸਾਰ ਹੋਣੀਆਂ ਚਾਹੀਦੀਆਂ ਹਨ ਅਤੇ ਉਥੇ ਟੀਚਰਜ਼ ਦੀ ਸਰਵਿਸ ਨੂੰ ਗਾਰੰਟੀਡ ਬਣਾਉਣਾ ਚਾਹੀਦਾ ਹੈ ਤਾ ਕਿ ਬਕਾਇਦਾ ਤੌਰ ਤੇ ਸਰਵਿਸਿਜ਼ ਬਰਕਰਾਰ ਰਹਿ ਸਕਣ ।

ਅਨਇਮਪਲਾਇਮੈਂਟ ਬਾਰੇ ਬਜਟ ਵਿਚ ਕੁਝ ਵੀ ਨਹੀਂ ਕਿਹਾ ਗਿਆ। ਇਸ ਤੋਂ ਇਲਾਵਾ ਪੰਜਾਬ ਦੇ ਕਿਸਾਨਾਂ ਨਾਲ ਇਹ ਸਰਕਾਰ ਬੜਾ ਧੱਕਾ ਕਰ ਰਹੀ ਹੈ । ਪਾਣੀ ਅਤੇ ਟੈਰੀਟਰੀ ਦੇ ਮਾਮਲੇ ਵਿਚ ਪੰਜਾਬ ਨਾਲ ਧੱਕਾ ਨਹੀਂ ਹੋਣਾ ਚਾਹੀਦਾ ਅਤੇ ਸੈਂਟਰ ਨੂੰ ਇਨਸਾਫ ਦੇਣਾ ਚਾਹੀਦਾ ਹੈ । ਇਸ ਦੇ 3 ਤਰੀਕੇ ਹਨ। ਇਕ 60 : 40 ਦੀ ਰੇਸ਼ੋ ਹੈ। ਪਾਣੀ, ਜਿਸ ਨੂੰ ਰੀਆਰਗੇਨਾਈਜ਼ੇਸ਼ਨ ਐਕਟ ਵਿਚ ਕੁਝ ਨਹੀਂ ਕਿਹਾ ਗਿਆ, ਦੀ ਵੰਡ ਰਿਵਰਜ਼ ਐਕਟ ਰਾਹੀਂ ਕੀਤੀ ਜਾ ਸਕਦੀ ਹੈ ਅਤੇ ਇਸ ਵਿਚ ਯਮਨਾ ਨਹਿਰ ਨੂੰ ਸ਼ਾਮਲ ਕੀਤਾ ਜਾਵੇ । (ਵਿਘਨ) (ਘੰਟੀ) ਜਿਸ ਤਰ੍ਹਾਂ ਹਰਿਆਣਾ ਦਾ ਚੀਫ

ਮਨਿਸਟਰ ਕਹਿੰਦਾ ਹੈ ਕਿ ਅਸੀਂ ਹਰਿਆਣੇ ਦੇ ਹਿੱਤਾਂ ਨੂੰ ਕੁਰਬਾਨ ਨਹੀਂ ਹੋਣ ਦਿਆਂਗੇ ਇਸੇ ਤਰ੍ਹਾਂ ਸਾਨੂੰ ਪੰਜਾਬ ਦੇ ਕੇਸ ਨੂੰ ਸੈਂਟਰ ਕੋਲ ਚੰਗੀ ਤਰ੍ਹਾਂ ਨਾਲ ਡੀਫੈਂਡ ਕਰਨਾ ਚਾਹੀਦਾ ਹੈ। ਚੰਡੀਗੜ੍ਹ ਨੂੰ ਪੰਜਾਬ ਵਿਚ ਲਿਆਉਣਾ ਚਾਹੀਦਾ ਹੈ ਅਤੇ ਜਿਹੜੇ ਇਲਾਕੇ ਪੰਜਾਬੀ ਬੋਲਦੇ ਹਰਿਆਣੇ ਵਿਚ ਹਨ ਉਹ ਵਾਪਿਸ ਲੈਣੇ ਚਾਹੀਦੇ ਹਨ ਅਤੇ ਅਬੋਹਰ ਫਾਜ਼ਿਲਕਾ ਨੂੰ ਪੰਜਾਬ ਵਿਚ ਰੱਖਣਾ ਚਾਹੀਦਾ ਹੈ । ਇਸ ਤਰ੍ਹਾਂ ਕਰਕੇ ਅਸੀਂ ਸਾਰੇ ਪੰਜਾਬ ਦੇ ਹਿੱਤਾਂ ਦੀ ਰਾਖੀ ਕਰ ਸਕਦੇ ਹਾਂ ਅਤੇ ਸਾਡਾ ਫਰਜ਼ ਹੈ ਕਿ ਪੰਜਾਬ ਦੇ ਹਿਤਾਂ ਨੂੰ ਕੁਰਬਾਨ ਨਾ ਹੋਣ ਦਿਤਾ ਜਾਵੇ । ਪੰਜਾਬ ਦੀ ਧਰਤੀ ਨੂੰ ਪਾਣੀ ਮਿਲੇ ਅਤੇ ਜਿਹੜੀ ਬੰਜਰ ਧਰਤੀ ਹੈ ਉਸ ਨੂੰ ਪਾਣੀ ਮਿਲੇ । ਫਾਲਤੂ ਪਾਣੀ ਨੂੰ ਦੂਜੇ ਪ੍ਰਾਂਤਾਂ ਵਿਚ ਦੇਣ ਬਾਰੇ ਵਿਚਾਰ ਕਰਨਾ ਚਾਹੀਦਾ ਹੈ ਪਰ ਪਹਿਲੇ ਆਪਣੀ ਸਟੇਟ ਦਾ ਖਿਆਲ ਰੱਖਣਾ ਬਹੁਤ ਹੀ ਜ਼ਰੂਰੀ ਹੈ।

ਸੈਂਟਰ ਅਤੇ ਸਟੇਟ ਦੇ ਰਿਲੇਸ਼ਨਜ਼ ਬਾਰੇ ਵੀ ਵਿਚਾਰ ਕਰਨ ਦੀ ਲੋੜ ਹੈ । ਸਾਨੂੰ ਐਕ-ਸਾਈਜ਼ ਡਿਊਟੀ ਲਗਾਉਣ ਲਈ ਮੁਸ਼ਕਿਲ ਹੁੰਦੀ ਹੈ । ਟੈਕਸ ਇਕਠੇ ਕਰਨ ਦਾ ਸਾਡਾ ਘੇਰਾ ਸੁੰਗੜਦਾ ਜਾ ਰਿਹਾ ਹੈ । ਇਹ ਡੀਮਾਂਡ ਕੇਵਲ ਅਕਾਲੀ ਪਾਰਟੀ ਦੀ ਹੀ ਨਹੀਂ ਹੈ ਬਲਕਿ ਸਾਡੀ ਪਾਰਟੀ ਦੀ ਵੀ ਹੈ । ਇਹ ਸਮੁੱਚੇ ਪੰਜਾਬ ਦੇ ਲੋਕਾਂ ਦੀ ਡੀਮਾਂਡ ਹੈ । ਅਸੀਂ ਸਾਰੇ ਚਾਹੁੰਦੇ ਹਾਂ ਕਿ ਰਾਜਾਂ ਦੇ ਅਧਿਕਾਰ ਵਧਣੇ ਚਾਹੀਦੇ ਹਨ ਔਰ ਇਸ ਵਾਸਤੇ ਬਕਾਇਦਾ ਹਾਊਸ ਵਿਚ ਡਿਸਕਸ਼ਨ ਹੋਵੇ ਅਤੇ ਕਮਿਸ਼ਨ ਕੋਲ ਇਹ ਮਾਮਲਾ ਦੇ ਦੇਣਾ ਚਾਹੀਦਾ ਹੈ ਜਿਹੜਾ ਇਨ੍ਹਾਂ ਰਿਲੇਸ਼ਨਜ਼ ਦੀ ਘੋਖ ਕਰੇ ਅਤੇ ਆਪਣੀ ਰਾਏ ਪ੍ਰਗਟ ਕਰੇ । ਹੁਣ ਤਾਂ ਸਾਡਾ ਹਾਲ ਜਿਸ ਤਰ੍ਹਾਂ ਮੈਂ ਪਹਿਲੇ ਦੱਸਿਆ ਸੀ ਕਿ ਮਿਲਕਫੈਡ ਵਰਗਾ ਹੁੰਦਾ ਜਾ ਰਿਹਾ ਹੈ । ਹਰਿਆਣੇ ਦੇ ਸੀ. ਐਮ. ਨੇ ਚੰਡੀਗੜ੍ਹ ਬਾਰੇ ਕਿਹਾ ਹੈ ਅਤੇ ਕੁਝ ਗੱਲਾਂ ਸਾਡੇ ਸੀ. ਐਮ. ਸਾਹਿਬ ਦੇ ਬਾਰੇ ਕਹੀਆਂ ਹਨ। ਇਸ ਲਈ ਆਪਣੇ ਹਿਤਾਂ ਦੀ ਰਾਖੀ ਪੰਜਾਬ ਨੇ ਖੁਦ ਕਰਨੀ ਹੈ । ਸੀ. ਐਮ. ਸਾਹਿਬ ਨੂੰ ਤਕੜੇ ਹੋ ਕੇ ਪੰਜਾਬ ਦਾ ਕੇਸ ਪਲੀਡ ਕਰਨਾ ਚਾਹੀਦਾ ਹੈ ਔਰ ਪੰਜਾਬੀ ਬੋਲਦੇ ਇਲਾਕੇ ਜਿਹੜੇ ਹਰਿਆਣੇ ਵਿਚ ਹਨ ਉਨ੍ਹਾਂ ਨੂੰ ਪਿੰਡ ਨੂੰ ਇਕਾਈ ਮੰਨ ਕੇ, ਚੰਡੀਗੜ੍ਹ ਪੰਜਾਬ ਦਾ ਮੰਨ ਕੇ, ਅਬੋਹਰ ਫਾਜ਼ਿਲਕਾ ਪੰਜਾਬ ਦਾ ਮੰਨ ਕੇ, ਫੈਸਲਾ ਕਰਨਾ ਚਾਹੀਦਾ ਹੈ । 1981 ਦੇ ਅਵਾਰਡ ਨੂੰ ਆਨਰ ਕਰਨਾ ਚਾਹੀਦਾ ਹੈ । ਇਸ ਤੋਂ ਬਾਦ ਲਾਅ ਐਂਡ ਆਰਡਰ ਬਾਰੇ ਗੱਲ ਕਰਨੀ ਚਾਹੁੰਦਾ ਹਾਂ ।

** ** **

**ਸ੍ਰੀ ਡਿਪਟੀ ਸਪੀਕਰ** : ਪ੍ਰੋਫੈਸਰ ਸਾਹਿਬ ਬੈਠੋ। ਹੁਣ ਜੋ ਕੁਝ ਇਹ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ) : ਡਿਪਟੀ ਸਪੀਕਰ ਸਾਹਿਬ; ਮੈਂ ਕੁਝ ਗੱਲਾਂ ਹੀ ਕਰਾਂਗਾ । ਸਾਡੇ ਇਕ ਦੋਸਤ ਨੇ ਕਿਹਾ ਕਿ ਅਸੀਂ 1947 ਵਾਲੇ ਹਾਲਾਤ ਪੈਦਾ ਕਰ ਦੇਵਾਂਗੇ । 1947 ਵਿਚ ਹਿੰਦੁਸਤਾਨ ਤੇ ਵਿਦੇਸ਼ੀ ਸਰਕਾਰ ਦਾ ਰਾਜ ਸੀ ਜਿਸ ਨੂੰ ਕਾਂਗਰਸ ਪਾਰਟੀ ਨੇ ਕਢਿਆ ਸੀ। ਇਸ ਵੇਲੇ ਪੰਜਾਬ ਅਤੇ ਹਿੰਦੁਸਤਾਨ ਵਿਚ ਇੰਦਰਾ ਗਾਂਧੀ ਦੀ ਕਾਂਗਰਸ ਪਾਰਟੀ ਦੀ ਸਰਕਾਰ ਹੈ ਜਿਸ ਨੇ ਦੇਸ਼ ਨੂੰ ਆਜ਼ਾਦ ਕਰਵਾਇਆ ਸੀ। ਉਸ ਵੇਲੇ ਅੰਗਰੇਜ਼ਾਂ ਨੇ ਕੁਝ ਸ਼ਰਾਰਤੀ ਲੋਕਾਂ ਦੇ ਰਾਹੀਂ ਸ਼ਰਾਰਤ ਕਰ ਕੇ ਇਸ ਮੁਲਕ ਵਿਚ ਗੜਬੜੀ ਫੈਲਾਈ ਸੀ ਪਰ ਅਸੀਂ ਹੁਣ ਉਸ ਤਰ੍ਹਾਂ ਦੇ ਹਾਲਾਤ ਪੈਦਾ ਕਰਨ ਦੀ ਇਜਾਜ਼ਤ ਕਿਸੇ ਨੂੰ ਨਹੀਂ ਦੇਵਾਂਗੇ । ਅਕਾਲੀ ਪਾਰਟੀ ਵਾਲੇ ਇਸ ਤਰ੍ਹਾਂ ਦੀਆਂ ਗੱਲਾਂ ਕਰ ਕੇ ਸ਼ਰਾਰਤੀ ਲੋਕਾਂ ਨੂੰ ਸ਼ਹਿ ਦੇ ਰਹੇ ਹਨ । ਇਹ ਠੀਕ ਹੈ ਕਿ ਤਮਾਸ਼ਾ ਦੇਖਣ ਵਾਲੇ ਤਮਾਸ਼ਾ ਦੇਖਦੇ ਹਨ ਅਤੇ ਖੁਸ਼ ਹੁੰਦੇ ਹਨ ਪਰ ਸਾਨੂੰ ਇਨ੍ਹਾਂ ਗੱਲਾਂ ਤੇ ਖੁਸ਼ ਨਹੀਂ ਹੋਣਾ ਚਾਹੀਦਾ । ਪੰਜਾਬ ਵਿਚ ਐਸਾ ਗਲਤ ਵਾਤਾਵਰਨ ਪੈਦਾ ਕਰ ਕੇ ਉਹ ਲੋਕ ਖੁਸ਼ ਹੁੰਦੇ ਹਨ, ਕਿੰਨੀ ਮਾੜੀ ਗਲ ਹੈ। ਦੂਜੀਆਂ ਪੁਲੀਟੀਕਲ ਪਾਰਟੀਆਂ ਇਸ ਕਰਕੇ ਖੁਸ਼ ਹਨ ਕਿ

**Not recorded as ordered by the Chair.

[ਸਰਦਾਰ ਦਿਲਬਾਗ ਸਿੰਘ]

ਕਾਂਗਰਸ ਪਾਰਟੀ ਦੀ ਸਰਕਾਰ ਫਸੀ ਹੋਈ ਹੈ। ਇਸ ਗੱਲ ਤੇ ਇਹ ਲੋਕ ਖੁਸ਼ ਹਨ। ਇਥੇ ਲੋਕ ਰਾਜ ਹੈ ਅਤੇ ਲੋਕਰਾਜੀ ਤਰੀਕੇ ਨਾਲ ਸਾਨੂੰ ਚਲਣਾ ਚਾਹੀਦਾ ਹੈ। ਅਕਾਲੀ ਪਾਰਟੀ ਦੇ ਕੋਲ 1967 ਵਿਚ ਤਾਕਤ ਆਈ ਸੀ ਜਿਸ ਦੀ ਅਗਵਾਈ ਸਰਦਾਰ ਗੁਰਨਾਮ ਸਿੰਘ ਨੇ ਕੀਤੀ। ਸੀ. ਐਮ. ਆਫਿਸ ਵਿਚ ਕੈਬਿਨ ਬਣਾਈ ਗਈ ਸੀ ਜਿਸ ਵਿਚ ਗਲਤ ਕੰਮ ਹੁੰਦੇ ਸਨ। ਉਸ ਕੈਬਿਨ ਨੂੰ ਸਰਦਾਰ ਦਰਬਾਰਾ ਸਿੰਘ ਨੇ ਆਉਂਦੇ ਹੀ ਹਟਾ ਦਿਤਾ। ਅਗਰ ਅਕਾਲੀ ਦੁਬਾਰਾ ਪਾਵਰ ਵਿਚ ਆ ਵੀ ਗਏ, ਅਸੀਂ ਫਿਰ ਵੀ ਉਹ ਕੈਬਿਨ ਦੁਬਾਰਾ ਚਲਣ ਨਹੀਂ ਦੇਵਾਂਗੇ ਔਰ ਜੋ ਕੁਝ ਉਸ ਕੈਬਿਨ ਵਿਚ ਹੁੰਦਾ ਰਿਹਾ ਹੈ ਉਸ ਨੂੰ ਚਲਣ ਨਹੀਂ ਦੇਵਾਂਗੇ। ਇਹ ਸੀ. ਪੀ. ਆਈ. ਵਾਲੇ ਉਨ੍ਹਾਂ ਦੇ ਭਾਈਵਾਲ ਸਨ। ਸਾਰੀਆਂ ਪੁਲੀਟੀਕਲ ਪਾਰਟੀਆਂ ਨੂੰ ਇਕਠੇ ਹੋ ਕੇ ਪੰਜਾਬ ਦੇ ਹਿਤਾਂ ਦੀ ਰਾਖੀ ਕਰਨੀ ਚਾਹੀਦੀ ਹੈ ਅਤੇ ਡੀਮਾਂਡ ਇਕਠੀ ਰਖਣੀ ਚਾਹੀਦੀ ਹੈ। (ਥੰਪਿੰਗ) ਚੰਡੀਗੜ੍ਹ ਅਤੇ ਪਾਣੀ ਦੇ ਮਸਲੇ ਤੇ ਕਾਂਗਰਸ ਪਾਰਟੀ ਨੇ ਸਟੈਂਡ ਲਿਆ ਹੈ। ਜੋ ਅਕਾਲੀ ਪਾਰਟੀ ਨੇ ਇਸ ਬਾਰੇ ਕੀਤਾ ਸੀ ਉਸ ਨਾਲੋਂ ਅਸੀਂ ਜ਼ਿਆਦਾ ਕੀਤਾ ਹੈ ਅਤੇ ਅਛੇ ਤਰੀਕੇ ਨਾਲ ਪੰਜਾਬ ਦਾ ਕੇਸ ਸੈਂਟਰ ਕੋਲ ਪੁਟ ਕੀਤਾ ਹੈ। ਅਸੀਂ ਪੰਜਾਬ ਵਿਚ ਭਿਆਨਕ ਹਾਲਾਤ ਪੈਦਾ ਨਹੀਂ ਹੋਣ ਦੇਵਾਂਗੇ ਔਰ ਨਾ ਹੀ ਭਿਆਨਕ ਰਾਜ ਕਾਇਮ ਹੋਣ ਦੇਵਾਂਗੇ। 1966 ਤੋਂ ਬਾਦ ਜਦੋਂ ਅਕਾਲੀ ਪਾਰਟੀ ਦੀ ਸਰਕਾਰ ਬਣੀ ਭਾਵੇਂ ਕੁਝ ਕਾਂਗਰਸੀ ਸਰਦਾਰ ਗੁਰਨਾਮ ਸਿੰਘ ਨੇ ਆਪਣੇ ਨਾਲ ਮਿਲਾ ਲਏ ਸਨ ਅਤੇ ਆਪਣੀ ਸਰਕਾਰ ਬਣਾਉਣ ਲਈ ਗਿਣਤੀ ਪੂਰੀ ਕਰ ਲਈ ਸੀ। ਜਸਟਿਸ ਗੁਰਨਾਮ ਸਿੰਘ ਬੜਾ ਲਾਇਕ ਆਦਮੀ ਸੀ ਪਰ ਉਨ੍ਹਾਂ ਦੇ ਦਫਤਰ ਵਿਚ ਉਸ ਵਕਤ ਇਕ ਕੈਬਿਨ ਬਣਾਈ ਗਈ ਸੀ ਜਿਸ ਵਿਚ ਆਰਡਰ ਸੰਤ ਚੰਨਣ ਸਿੰਘ ਬੈਠ ਕੇ ਕਰਦੇ ਸਨ ਅਤੇ ਦਸਖਤ ਸਰਦਾਰ ਗੁਰ-ਨਾਮ ਸਿੰਘ ਕਰਦੇ ਸਨ। ਇਹ ਕੈਬਿਨ ਅਕਾਲੀ ਪਾਰਟੀ ਦੀ ਸਰਕਾਰ ਨੇ ਕਾਇਮ ਕੀਤੀ ਸੀ। ਇਸ ਕੈਬਿਨ ਨੂੰ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਆ ਕੇ ਹਟਾਇਆ ਹੈ ਅਤੇ ਲੋਕਾਂ ਲਈ ਖੁਲਾ ਦਫਤਰ ਰਖਿਆ ਹੋਇਆ ਹੈ। ਅਕਾਲੀ ਪਾਰਟੀ ਵਾਂਗ ਨਹੀਂ ਕਿ ਆਰਡਰ ਜੋ ਸੰਤ ਜੀ ਕਹਿਣਗੇ ਉਹ ਹੀ ਹੋਵੇਗਾ। ਹੁਣ ਅਗਰ ਅਕਾਲੀ ਪਾਰਟੀ ਦੀ ਸਰਕਾਰ ਵੋਟਾਂ ਰਾਹੀਂ ਆ ਵੀ ਗਈ ਤਦ ਵੀ ਅਸੀਂ ਇਹ ਕੈਬਿਨ ਦੁਬਾਰਾ ਕਾਇਮ ਨਹੀਂ ਹੋਣ ਦੇਵਾਂਗੇ, ਜਿਹੜੀ ਇਨ੍ਹਾਂ ਨੇ ਪਹਿਲੇ ਕਾਇਮ ਕੀਤੀ ਹੋਈ ਸੀ। ਅਸੀਂ ਸਾਧਾਂ ਦੇ ਆਰਡਰ ਨਹੀਂ ਚਲਣ ਦੇਵਾਂਗੇ। ਪਰ ਅਕਾਲੀ ਪਾਰਟੀ ਦੀ ਕੋਸ਼ਿਸ਼ ਹੋਵੇਗੀ ਕਿ ਕੈਬਿਨ ਦੁਬਾਰਾ ਬਣਾਈ ਜਾਵੇ ਔਰ ਸੰਤਾਂ ਤੋਂ ਹਰ ਗੱਲ ਵਿਚ ਆਰਡਰ ਲਏ ਜਾਣ। ਜਿਹੜੇ ਹਾਲਾਤ ਪੰਜਾਬ ਵਿਚ ਸੰਤਾਂ ਨੇ ਕਾਇਮ ਕੀਤੇ ਹੋਏ ਹਨ ਉਨ੍ਹਾਂ ਦਾ ਮੁਕਾਬਲਾ ਸਾਡੀ ਸਰਕਾਰ ਪੂਰੀ ਤਰ੍ਹਾਂ ਕਰੇਗੀ। ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਸਾਥੀਆਂ ਨੂੰ ਬੇਨਤੀ ਕਰਾਂਗਾ ਕਿ ਉਹ ਠੀਕ ਨੁਮਾ-ਇੰਦਗੀ ਕਰਨ। ਕਦੇ ਉਹ ਪੰਜਾਬ ਦੀ ਗਲ ਕਰਦੇ ਹਨ, ਕਦੇ ਹਿੰਦੁਸਤਾਨ ਦੀ ਗੱਲ ਕਰਦੇ ਹਨ ਅਤੇ ਕਦੇ ਚੀਨ ਦੀ ਗੱਲ ਕਰਦੇ ਹਨ ਪਰ ਜਿਤਨਾ ਉਨ੍ਹਾਂ ਦਾ ਦਾਇਰਾ ਹੈ, ਉਸ ਦਾਇਰੇ ਵਿਚ ਹੀ ਰਹਿਣ।

ਡਿਪਟੀ ਸਪੀਕਰ ਸਾਹਿਬ, ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ 1983-84 ਦਾ ਬਜਟ ਪੇਸ਼ ਕੀਤਾ ਹੈ। ਮੈਂ, 20-22 ਸਾਲ ਤੋਂ ਇਸ ਹਾਊਸ ਦਾ ਮੈਂਬਰ ਚਲਿਆ ਆਉਂਦਾ ਹਾਂ। ਇਹੋ ਜਿਹਾ ਅੱਛਾ ਬਜਟ ਕਦੇ ਵੀ ਪੰਜਾਬ ਦਾ ਨਹੀਂ ਆਇਆ। (ਥੰਪਿੰਗ) ਇਥੇ ਕਈ ਸਰਕਾਰਾਂ ਆਈਆਂ, ਕਾਂਗਰਸ ਸਰਕਾਰ ਵੀ ਆਈ, ਅਕਾਲੀਆਂ ਦੀ ਸਰਕਾਰ ਵੀ ਆਈ, ਜਨਸੰਘੀ ਵੀ ਆਏ ਅਤੇ ਹੋਰ ਸਾਂਝੀਆਂ ਸਰਕਾਰਾਂ ਵੀ ਆਈਆਂ ਪਰ ਅਜਿਹਾ ਬਜਟ ਕੋਈ ਨਹੀਂ ਲਿਆ ਸਕਿਆ। ਡਿਪਟੀ ਸਪੀਕਰ ਸਾਹਿਬ, ਅਖਬਾਰਾਂ ਨੇ ਵੀ ਇਸ ਦੀ ਕਾਫੀ ਸ਼ਲਾਘਾ ਕੀਤੀ ਹੈ। ਕਿਤਨੀ ਹੈਰਾਨੀ ਦੀ ਗੱਲ

ਹੈ ਕਿ ਟੈਕਸ ਲੋਕਾਂ ਤੇ ਕੋਈ ਨਹੀਂ ਲਗਾਉਣਾ ਅਤੇ ਟੈਕਸ ਦੀ ਚੋਰੀ ਨੂੰ ਰੋਕਣਾ ਹੈ ਅਤੇ ਪੰਜਾਬ ਦੀ ਤਰਕੀ ਕਰਨੀ ਹੈ। ਡਿਪਟੀ ਸਪੀਕਰ ਸਾਹਿਬ, ਕੁਝ ਆਦਮੀਆਂ ਨੂੰ ਇਸ ਬਜਟ ਦਾ ਅਫਸੋਸ ਹੋਇਆ ਹੋਵੇਗਾ ਜਿਹੜੇ ਕਿ ਦੋ ਚਾਰ ਦਿਨ ਪਹਿਲਾਂ ਸਟਾਕ ਜਮ੍ਹਾ ਰਖਦੇ ਹੁੰਦੇ ਸੀ ਅਤੇ ਬਜਟ ਪੇਸ਼ ਹੋਣ ਤੋਂ ਬਾਅਦ ਟੈਕਸ ਲਗ ਕੇ ਚੀਜ਼ਾਂ ਮਹਿੰਗੀਆਂ ਹੋ ਜਾਂਦੀਆਂ ਸਨ। ਪਰ ਡਿਪਟੀ ਸਪੀਕਰ ਸਾਹਿਬ, ਜੋ 14 ਮਾਰਚ, 1983 ਨੂੰ ਚੀਜ਼ਾਂ ਦੇ ਭਾਅ ਸਨ ਉਹੀ ਭਾਅ 15 ਮਾਰਚ, 1983 ਨੂੰ ਬਜਟ ਪੇਸ਼ ਕਰਨ ਤੋਂ ਬਾਅਦ ਰਹੇ ਹਨ। ਕਿਸੇ ਚੀਜ਼ ਦਾ ਕੋਈ ਭਾਅ ਨਹੀਂ ਵਧਿਆ। ਵਿੱਤ ਮੰਤਰੀ, ਡਾਕਟਰ ਕੇਵਲ ਕ੍ਰਿਸ਼ਨ ਨੇ ਬਜਟ ਪੇਸ਼ ਕਰ ਕੇ ਅਤੇ ਕੋਈ ਟੈਕਸ ਲੋਕਾਂ ਤੇ ਨਾ ਲਗਾ ਕੇ, ਉਨ੍ਹਾਂ ਚੋਰੀ ਕਰਨ ਵਾਲਿਆਂ ਦੀਆਂ ਆਸਾਂ ਉਤੇ ਮਿਟੀ ਪਾ ਦਿਤੀ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਲੋਕਾਂ ਤੇ ਟੈਕਸਾਂ ਦਾ ਭਾਰ ਪਾ ਦਿਤਾ ਜਾਂਦਾ ਤਾਂ ਚੀਜ਼ਾਂ ਮਹਿਗੀਆਂ ਹੋ ਜਾਂਦੀਆਂ ਅਤੇ 100 ਰੁਪਏ ਦੀ ਚੀਜ਼ 125 ਰੁਪਏ ਵਿਚ ਹੋ ਜਾਣੀ ਸੀ ਅਤੇ ਉਨ੍ਹਾਂ ਲੋਕਾਂ ਦੀ ਚਾਂਦੀ ਰਾਤੋ ਰਾਤ ਵਿਚ ਹੋ ਜਾਣੀ ਸੀ। ਪਰ ਬੜੀ ਸੋਚ ਸਮਝ ਕੇ ਵਿੱਤ ਮੰਤਰੀ, ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਬਜਟ ਪੇਸ਼ ਕੀਤਾ ਹੈ। ਮੈਂ ਮੁਖ ਮੰਤਰੀ ਸਾਹਿਬ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇੰਡਸਟਰੀ, ਰੂਰਲ ਡਿਵੈਲਪਮੈਂਟ, ਐਗਰੀਕਲਚਰ, ਐਜੂਕੇਸ਼ਨ ਅਤੇ ਹਰ ਪਾਸੇ ਪਿਛਲੇ ਸਾਲਾਂ ਨਾਲੋਂ ਜ਼ਿਆਦਾ ਪਸਾ ਰਖਿਆ ਗਿਆ ਹੈ। 20-ਨੁਕਾਤੀ ਪਰੋਗਰਾਮ ਤੇ ਵੀ ਜ਼ਿਆਦਾ ਪੈਸਾ ਰਖਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਹ ਨਹੀਂ ਕੀਤਾ ਕਿ ਜੇਕਰ ਕੋਈ ਟੈਕਸ ਪਜਾਬ ਦੇ ਲੋਕਾਂ ਤੇ ਨਹੀਂ ਲਗਾਇਆ ਤਾਂ ਕਿਸ ਮਹਿਕਮੇਂ ਵਿਚ ਕੱਟ ਲਗਾ ਦਿਤੀ ਹੋਵੇ। ਇਸ ਬਜਟ ਤੇ ਨੁਕਤਾਚੀਨੀ ਕਰਨੀ ਠੀਕ ਨਹੀਂ ਹੈ। ਜਿਹੜੀ ਗੱਲ ਸਹੀ ਹੈ, ਉਸ ਨੂੰ ਸਹੀ ਮੰਨਣਾ ਚਾਹੀਦਾ ਹੈ। ਇਸ ਬਜਟ ਦੀ ਸ਼ਲਾਘਾ ਹਰ ਇਕ ਨੂੰ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਦੁਧ ਦੀ ਪਹਿਲਾਂ ਕੀ ਹਾਲਤ ਸੀ? ਹੁਣ ਕੀ ਹਾਲਤ ਹੈ? ਰੂਰਲ ਡਿਵੈਲਪਮੈਂਟ, ਐਜੂਕੇਸ਼ਨ, ਹੈਲਥ, ਇਰੀਗੇਸ਼ਨ ਅਤੇ ਸਪੋਰਟਸ ਆਦਿ ਤੇ ਬੜਾ ਪੈਸਾ ਰਖਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਸ ਤੋਂ ਵੱਧ ਹੋਰ ਸਰਕਾਰ ਕੀ ਕਰ ਸਕਦੀ ਹੈ? ਮੇਰੇ ਆਪੋਜ਼ੀਸ਼ਨ ਭਰਾਵਾਂ ਨੂੰ ਇਸ ਬਜਟ ਦੀ ਸ਼ਲਾਘਾ ਕਰਨੀ ਚਾਹੀਦੀ ਹੈ। ਇਹ ਇਕ ਬਹੁਤ ਹੀ ਚੰਗਾ ਬਜਟ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਿਲਬਾਗ ਸਿੰਘ** : ਡਿਪਟੀ ਸਪੀਕਰ ਸਾਹਿਬ, ਕਾਮਰੇਡ ਦਰਸ਼ਨ ਸਿੰਘ ਝਬਾਲ ਜੀ ਨੇ ਪੁਆਇੰਟ ਆਫ ਆਰਡਰ ਰੇਜ਼ ਕਰ ਕੇ ਪੁਛਿਆ ਹੈ ਕਿ ਤੁਸੀਂ ਕਿਸ ਪਾਰਟੀ ਨੂੰ ਹਰਾ ਕੇ ਇਥੇ ਆਏ ਹੋ। ਮੈਂ, ਡਿਪਟੀ ਸਪੀਕਰ ਸਾਹਿਬ, ਅਕਾਲੀਆਂ ਨੂੰ ਹਰਾ ਕੇ ਇਥੇ ਹਾਊਸ ਵਿਚ ਆਇਆ ਹਾਂ ਅਤੇ ਤੁਸੀਂ ਅਕਾਲੀਆਂ ਦੀਆਂ ਵੋਟਾਂ ਲੈ ਕੇ ਇਥੇ ਹਾਊਸ ਵਿਚ ਆਏ ਹੋ। ਮੈਂ, ਡਿਪਟੀ ਸਪੀਕਰ ਸਾਹਿਬ, ਅਕਾਲੀਆਂ ਨੂੰ 19,000 ਵੋਟਾਂ ਤੇ ਹਰਾ ਕੇ ਇਥੇ ਹਾਊਸ ਵਿਚ ਆਇਆ ਹਾਂ। (ਥੰਪਿੰਗ) ਇਸ ਤੋਂ ਵੱਧ ਹੋਰ ਕੀ ਹੋ ਸਕਦਾ ਹੈ? ਇਹ ਗੁਸੇ ਹੋ ਜਾਂਦੇ ਹਨ ਜਦੋਂ ਮੈਂ ਬਹੁਤੀ ਗੱਲ ਕਾਂਗਰਸ ਦੀ ਕਰਦਾ ਹਾਂ।

ਡਿਪਟੀ ਸਪੀਕਰ ਸਾਹਿਬ, ਬਜਟ ਵਿਚ ਹੋਰ ਵੀ ਬਹੁਤ ਚੰਗੀਆਂ ਗਲਾਂ ਕਹੀਆਂ ਗਈਆਂ ਹਨ। ਡਾਕਟਰ ਸਾਹਿਬ ਨੇ ਗਰੀਬ ਲੋਕਾਂ ਦੇ ਫਾਇਦੇ ਦੀਆਂ ਗਲਾਂ ਕੀਤੀਆਂ ਹਨ। ਪੰਜਾਬ ਦੇ ਲੋਕਾਂ ਦੇ ਭਲੇ ਦੀਆਂ ਗਲਾਂ ਕੀਤੀਆਂ ਹਨ। ਟਰਾਂਸਪੋਰਟਰਜ਼ ਜਿਹੜੇ ਪਹਿਲੇ ਟੈਕਸ ਦਿੰਦੇ

---

**Expunged as ordered by the Chair.

[ਸਰਦਾਰ ਦਿਲਬਾਗ ਸਿੰਘ]

ਸਨ, ਉਹ ਟੈਕਸ ਤਾਂ ਟਰਾਂਸਪੋਰਟਰਜ਼ ਉਤਨਾ ਹੀ ਦੇਣਗੇ ਪਰ ਉਹ ਤਿੰਨ ਚਾਰ ਥਾਵਾਂ ਦੀ ਬਜਾਏ ਇਕੋ ਥਾਂ ਤੇ ਦੇਣਗੇ । ਡਿਪਟੀ ਸਪੀਕਰ ਸਾਹਿਬ,ਇਹ ਮੰਗ ਸਾਡੀ ਬਹੁਤ ਦੇਰ ਤੋਂ ਚਲੀ ਆ ਰਹੀ ਸੀ ਜਿਹੜੀ ਕਿ ਵਿੱਤ ਮੰਤਰੀ ਜੀ ਅਤੇ ਮੁੱਖ ਮੰਤਰੀ ਜੀ ਦੀ ਸਰਕਾਰ ਨੇ ਪੂਰੀ ਕੀਤੀ ਹੈ । ਇਸ ਨਾਲ ਟੈਕਸ ਦੀ ਚੋਰੀ ਰੁਕੇਗੀ । (ਥੰਪਿੰਗ) ਇਸ ਗੱਲ ਲਈ ਮੈਂ ਪੰਜਾਬ ਸਰਕਾਰ ਦਾ ਅਤਿ ਧੰਨ-ਵਾਦੀ ਹਾਂ । ਡਿਪਟੀ ਸਪੀਕਰ ਸਾਹਿਬ, ਇਸ ਵਿਚ ਅਫ਼ਸਰਾਂ ਨੇ ਬੜੀ ਕੋਸ਼ਿਸ਼ ਕੀਤੀ ਹੈ ਕਿ ਇਸ ਤਰ੍ਹਾਂ ਨਾ ਹੋਵੇ, ਉਹ ਸਮਝਦੇ ਸਨ ਕਿ ਇਸ ਤਰ੍ਹਾਂ ਕਰਨ ਨਾਲ ਸਾਡੀਆਂ ਤਰੱਕੀਆਂ ਰੁਕ ਜਾਣਗੀਆਂ । ਜਦੋਂ ਇਹ ਪਰਪੋਜ਼ਲ ਬਣੀ ਸੀ ਤਾਂ ਉਸ ਵੇਲੇ ਸੁਪਰਡੰਟ ਦੀ ਮੇਰੇ ਕੋਲ ਇਕ ਚਿੱਠੀ ਆਈ ਸੀ ਅਤੇ ਲਿਖਿਆ ਸੀ ਕਿ ਤੁਸੀਂ ਇਹ ਪਰਪੋਜ਼ਲ ਜੋ ਭੇਜੀ ਹੈ, ਉਸ ਸਬੰਧੀ ਮੇਟੀਰੀਅਲ ਇਕਠਾ ਕਰ ਕੇ ਦੂਜੀਆਂ ਸਟੇਟਾਂ ਤੋਂ ਭੇਜੋ । ਕੀ, ਡਿਪਟੀ ਸਪੀਕਰ ਸਾਹਿਬ, ਇਹ ਮੇਟੀਰੀਅਲ ਅਸੀਂ ਇਕਠਾ ਕਰ ਕੇ ਉਨ੍ਹਾਂ ਨੂੰ ਭੇਜਣਾ ਹੈ ? ਅਫ਼ਸਰ ਫਿਰ ਕਾਹਦੀਆਂ ਤਨਖਾਹਾਂ ਲੈਂਦੇ ਹਨ । ਕਈ ਚੀਜ਼ਾਂ ਲੋਕਾਂ ਦੇ ਫਾਇਦੇ ਦੀਆਂ ਹੁੰਦੀਆਂ ਹਨ ਪਰ ਇਹ ਅਫ਼ਸਰ ਘੁੰਮਣ ਘੇਰੀ ਵਿਚ ਪਾ ਦਿੰਦੇ ਹਨ। ਵਿੱਤ ਮਤਰੀ, ਡਾਟਕਰ ਕੇਵਲ ਕ੍ਰਿਸ਼ਨ ਜੀ ਨੇ ਬੜੀ ਸੋਚ ਸਮਝ ਕੇ ਅਤੇ ਕੁਝ ਦਿਕਤਾਂ ਨੂੰ ਸਮਝਦਾਰੀ ਨਾਲ ਦੂਰ ਕਰ ਕੇ ਬਜਟ ਪੇਸ਼ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਜਾਣਦਾ ਹਾਂ ਕਿ ਪੰਜ ਛੇ ਐਕਸੀਡੈਂਟ ਰੋਜ਼ ਜ਼ਰੂਰ ਹੁੰਦੇ ਹਨ। ਇਨ੍ਹਾਂ ਐਕਸੀਡੈਂਟਸ ਨਾਲ ਟਰੱਕਾਂ, ਬੱਸਾਂ ਦਾ ਅਤੇ ਜਾਨੀ ਨੁਕਸਾਨ ਹੁੰਦਾ ਹੈ। ਇਕ ਸਾਲ ਵਿਚ ਕੋਈ 500 ਐਕਸੀਡੈਂਟ ਹੁੰਦੇ ਹੋਣਗੇ। ਪਰ ਏਡੇ ਵੱਡੇ ਬਜਟ ਵਿਚ ਇਸ ਦੇ ਸੁਧਾਰ ਵਾਸਤੇ ਇਕ ਪੈਸਾ ਵੀ ਨਾ ਪਾਉਣਾ ਇਕ ਬੜੀ ਬੇਇਨਸਾਫੀ ਵਾਲੀ ਗੱਲ ਹੈ । ਇਸ ਪਾਸੇ ਧਿਆਨ ਵੀ ਨਾ ਦੇਣਾ, ਕੋਈ ਪਰੋਪੋਜ਼ਲ ਵੀ ਨਾ ਦੇਣਾ ਠੀਕ ਗੱਲ ਨਹੀਂ ਹੈ। ਮੈਂ ਗਵਰਨਰ ਐਡਰੈਸ ਵਿੱਚ ਵੀ ਦੇਖਦਾ ਰਿਹਾ ਹਾਂ ਕਿ ਜਿਥੇ ਹੋਰ ਛੋਟੀਆਂ ਛੋਟੀਆਂ ਗੱਲਾਂ ਦੇ ਸੁਧਾਰ ਕੀਤੇ ਗਏ ਹਨ, ਇਸ ਇੰਡਸਟਰੀ ਤੇ ਜਿਹੜੀ 10 ਕਰੋੜ ਦਾ ਟੈਕਸ ਵੀ ਦੇਂਦੀ ਹੈ, ਪੈਸੰਜਰ ਟੈਕਸ ਵੀ ਬਹੁਤ ਜ਼ਿਆਦਾ ਦਿਦੀ ਹੈ. ਉਸਦੇ ਬਾਰੇ ਵੀ ਕੁਝ ਨਾ ਕੁਝ ਕੀਤਾ ਜਾਵੇ। ਦਸਵੇਂ ਮਹੀਨੇ ਵਿੱਚ ਮੇਰੀ ਸੈਕਟਰੀ ਟਰਾਂਸ-ਪੋਰਟ ਨਾਲ ਮੀਟਿੰਗ ਹੋਈ। ਉਸ ਵਿੱਚ ਕਾਮਰੇਡ ਬੂਟਾ ਸਿੰਘ ਵੀ ਮੇਰੇ ਨਾਲ ਸਨ । ਸੈਕਟਰੀ ਨੇ ਕਿਹਾ ਕਿ ਅਸੀਂ ਇਨ੍ਹਾਂ ਐਕਸੀਡੈਂਟਸ ਨੂੰ ਰੋਕਣ ਵਾਸਤੇ ਬਹੁਤ ਕੁਝ ਕੀਤਾ ਹੈ । ਅਸੀਂ ਕਿਹਾ ਕਿ ਅਸੀਂ ਰੋਜ਼ ਹੀ ਵੇਖਦੇ ਹਾਂ , ਐਕਸੀਡੈਂਟਸ ਹੁੰਦੇ ਹੀ ਰਹਿੰਦੇ ਹਨ, ਲੋਕਾਂ ਵਿਚ ਹਾਹਾਕਾਰ ਮਚੀ ਹੋਈ ਹੈ ਅਤੇ ਉਨ੍ਹਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਹੈ । ਉਸਨੇ ਕਿਹਾ ਕਿ ਅਸੀਂ ਰੋਡਵੇਜ਼ ਦੇ ਡਰਾਈਵਰਜ਼ ਨੂੰ ਮੋਹਾਲੀ ਟਰੇਨਿਗ ਦੇਂਦੇ ਹਾਂ । ਇਹ ਠੀਕ ਹੈ ਕਿ ਤੁਸੀਂ ਰੋਡਵੇਜ ਦੇ ਡਰਾਈਵਰਜ਼ ਨੂੰ ਮੋਹਾਲੀ ਟਰੇਨਿੰਗ ਦੇਂਦੇ ਹੋ ਪਰ ਐਕਸੀਡੈਂਟਸ ਇਕੱਲੇ ਰੋਡਵੇਜ਼ ਤੋਂ ਹੀ ਤਾਂ ਨਹੀਂ ਹੁੰਦੇ । ਦੂਜੀਆਂ ਬਸਾਂ, ਟਰਕਾਂ ਅਤੇ ਕਾਰਾਂ ਨਾਲ ਵੀ ਹੁੰਦੇ ਹਨ । ਉਨ੍ਹਾਂ ਕੋਲੋਂ ਅਸੀਂ ਪੈਸੇ ਵੀ ਲੈਂਦੇ ਹਾਂ । ਉਨ੍ਹਾਂ ਨੂੰ ਕੀ ਅਸੀ ਟਰਾਂਸਪੋਰਟ ਹੀ ਨਹੀਂ ਸਮਝਦੇ ? ਪਰ ਇਹ ਰਿਕਾਰਡ ਦੱਸਦਾ ਹੈ ਕਿ ਜਦੋਂ ਦਾ ਉਨ੍ਹਾਂ ਨੇ ਕਿਹਾ ਹੈ ਕਿ ਅਸੀ ਰੋਡਵੇਜ਼ ਦੇ ਡਰਾਈਵਰਾਂ ਨੂੰ ਟਰੇਨਿੰਗ ਦੇਂਦੇ ਹਾਂ, ਉਦੋਂ ਦੇ ਐਕਸੀਡੈਂਟਸ ਜ਼ਿਆਦਾ ਹੀ ਹੋਏ ਹਨ । ਇਸ ਬਾਰੇ ਰਿਕਾਰਡ ਦੇਖ ਲਓ। , ਅਸੀਂ ਟਰਾਂਸਪੋਰਟ ਮਨਿਸਟਰ ਨੂੰ ਵੀ ਕਿਹਾ ਕਿ ਅਸੀਂ ਐਕਸੀਡੈਂਟਸ ਰੋਕ ਸਕਦੇ ਹਾਂ, ਇਸ ਪਾਸੇ ਧਿਆਨ ਵੀ ਦੇ ਸਕਦੇ ਹਾਂ ਤਾਂ ਉਨ੍ਹਾਂ ਕਿਹਾ ਕਿ ਏ.ਆਈ.ਜੀ. (ਟਰੈਫਿਕ) ਮੇਰੇ ਮਾਤਹਿਤ ਨਹੀਂ ਹੈ । ਇਹ ਚੀਜ਼ ਪਰੋਸੀਡਿਗਜ਼ ਵਿਚ ਵੀ ਹੈ । ਇਕੋ ਹੀ ਸਰਕਾਰ ਦਾ ਮਨਿਸਟਰ ਇਹ ਕਹੇ ਕਿ ਏ. ਆਈ. ਜੀ. (ਟਰੈਫਿਕ) ਮੇਰੇ ਮਾਤਹਿਤ ਨਹੀਂ, ਤਾਂ ਇਸ ਬਾਰੇ ਮੈਂ ਕੁਝ ਨਹੀਂ ਕਹਿ ਸਕਦਾ। ਇਸ ਤੋਂ

ਜ਼ਿਆਦਾ ਮਾੜੀ ਗੱਲ ਹੋਰ ਕੀ ਹੋ ਸਕਦੀ ਹੈ। ਏਨਾ ਵੱਡਾ ਸਟੇਟ ਦਾ ਨੁਕਸਾਨ ਹੈ ਅਤੇ ਇਸ ਨੂੰ ਇਸ ਤਰ੍ਹਾਂ ਨਹੀਂ ਟਾਲਣਾ ਚਾਹੀਦਾ।

ਮਿਨੀ ਬੱਸਾਂ ਬਾਰੇ ਰੌਲਾ ਰੋਜ਼ ਹੀ ਪੈਂਦਾ ਰਹਿੰਦਾ ਹੈ। ਜਦੋਂ ਵੀ ਗੱਲ ਹੁੰਦੀ ਹੈ ਤਾਂ ਜਵਾਬ ਆ ਜਾਂਦਾ ਹੈ ਕਿ 3-4 ਮਹੀਨੇ ਵਿੱਚ ਦੇ ਦਿਆਂਗੇ। ਦਸਵੇਂ ਮਹੀਨੇ ਦੀ ਮੀਟਿੰਗ ਵਿੱਚ ਵੀ ਇਨ੍ਹਾਂ ਦੇ ਸੈਕਟਰੀ ਨੇ ਕਿਹਾ ਸੀ ਕਿ 3-4 ਮਹੀਨੇ ਵਿੱਚ ਹੀ ਦੇ ਦਿਆਂਗੇ। 3 ਮਹੀਨੇ ਪਿਛਲੇ ਅਤੇ 3 ਮਹੀਨੇ ਹੁਣ ਦੇ ਮਿਲਾ ਕੇ ਕੁਲ 6 ਮਹੀਨੇ ਹੋ ਗਏ ਹਨ। ਅੱਜ ਫਿਰ ਕੁਐਸਚਨ ਕੀਤਾ ਗਿਆ ਜਿਸ ਬਾਰੇ ਫੇਰ ਇਨ੍ਹਾਂ ਨੇ ਕਿਹਾ ਹੈ ਕਿ ਜਲਦੀ ਹੀ ਦੇ ਦਿਆਂਗੇ। ਜਿਹੜੀ ਚੀਜ਼ ਦੇਣ ਵਾਲੀ ਹੈ, ਉਹ ਜਲਦੀ ਦਿਓ। ਜ਼ੋਨਲ ਪਰਮਿਟ ਇਹ ਨਹੀਂ ਦੇਂਦੇ, ਨੈਸ਼ਨਲ ਪਰਮਿਟ ਨਹੀਂ ਦੇਂਦੇ, ਵੈਸਟਨ ਜ਼ੋਨ ਦਾ ਪਰਮਿਟ ਨਹੀਂ ਦੇਂਦੇ, ਦੂਸਰੇ ਹੋਰ ਪਰਮਿਟ ਨਹੀਂ ਦੇਂਦੇ। ਇਸ ਨਾਲ ਲੋਕਾਂ ਨੂੰ ਆਵਾਜਾਈ ਵਿਚ ਸਹੂਲਤ ਹੋਵੇਗੀ। ਅਨ-ਇਮਪਲਾਇਮੈਂਟ ਵੀ ਦੂਰ ਹੋਵੇਗੀ। ਅੱਜ ਇਹ ਗੱਲਾਂ ਕਹਿਣ ਲਈ ਮੈਂ ਮਜਬੂਰ ਹੋਇਆ ਹਾਂ ਕਿਉਂਕਿ ਜਿਹੜੀ ਸਹੀ ਗੱਲ ਹੈ, ਉਸ ਨੂੰ ਮੰਨਣਾ ਚਾਹੀਦਾ ਹੈ। ਗਲਤ ਨੂੰ ਨਾ ਮੰਨੋ। ਇਸ ਚੀਜ਼ ਨੂੰ ਟਾਈਮ ਕੱਢ ਕੇ ਸਮਾਂ ਲਾਉਣਾ ਚਾਹੀਦਾ ਹੈ। ਇਕ ਗਲ ਹੋਰ ਕਿ ਇਨ੍ਹਾਂ ਨੇ ਬਜਟ ਵਿਚ ਇਕ ਨਵਾਂ ਤਰੀਕਾ ਦੱਸਿਆ ਹੈ ਕਿ ਜਿਹੜਾ ਪੈਸੰਜਰ ਟੈਕਸ ਹੈ, ਉਹ ਚੋਰੀ ਹੁੰਦਾ ਹੈ, ਇਹ ਬਿਲਕੁਲ ਸਹੀ ਗਲ ਹੈ। ਇਹ ਚੋਰੀ ਪ੍ਰਾਈਵੇਟ ਵਾਲੇ ਵੀ ਕਰਦੇ ਹਨ ਅਤੇ ਗੌਰਮਿੰਟ ਵਾਲੇ ਵੀ ਕਰਦੇ ਹਨ। ਇਸ ਨੂੰ ਰੋਕਣਾ ਚਾਹੀਦਾ ਹੈ। ਇਹ ਕੋਈ 40-50 ਕਰੋੜ ਦੀ ਰਕਮ ਹੈ ਜਿਸ ਦਾ ਨੁਕਸਾਨ ਹੁੰਦਾ ਹੈ। ਡਾਕਟਰ ਸਾਹਿਬ ਨੇ ਬੜਾ ਚੰਗਾ ਕੀਤਾ ਹੈ ਕਿ ਇਸ ਨੂੰ ਪਲੱਗ ਕੀਤਾ ਹੈ। ਉਨ੍ਹਾਂ ਨੇ ਕਿਹਾ ਹੈ ਕਿ ਟੈਕਸ ਅਸੀਂ ਲੰਪ-ਸਮ ਲਾਵਾਂਗੇ। ਅਸੀਂ ਵੀ ਬੜੀ ਦੇਰ ਤੋਂ ਕਹਿ ਰਹੇ ਸੀ ਕਿ ਇਸ ਨੂੰ ਲੰਪ-ਸਮ ਲਾਇਆ ਜਾਵੇ। ਇਸ ਸਬੰਧੀ ਬਸਾਂ ਦੀਆਂ ਕਈ ਕੈਟੇਗਰੀਜ਼ ਆਉਂਦੀਆਂ ਹਨ। ਕੁਝ ਬਸਾਂ ਥੋਹੜਾ ਸਫਰ ਕਰਦੀਆਂ ਹਨ ਅਤੇ ਕੁਝ ਬਸਾਂ ਲੰਬਾ ਸਫਰ ਕਰਦੀਆਂ ਹਨ। ਇਸ ਤੋਂ ਚੰਗੀ ਹੋਰ ਕੋਈ ਤਜਵੀਜ਼ ਜਾਂ ਫੈਸਲਾ ਨਹੀਂ ਹੋ ਸਕਦਾ। ਮੈਂ ਇਸ ਦੀ ਬੜੀ ਸਰਾਹਨਾ ਕਰਦਾ ਹਾਂ। ਇਕ ਗੱਲ ਦਾ ਫੇਰ ਵੀ ਖਿਆਲ ਰਖਣਾ ਕਿ ਜਿਹੜੇ ਟੈਕਸ ਅਗੇ ਵੀ ਦੇਂਦੇ ਹਨ ਅਤੇ ਹੁਣ ਵੀ ਦੇ ਰਹੇ ਹਨ, ਉਨ੍ਹਾਂ ਤੇ ਇਹ ਭਾਰ ਨਾ ਪਾਉਣਾ। ਇਹ ਭਾਰ ਉਸ ਤੇ ਪਾਉਣਾ ਜਿਹੜਾ ਅੱਗੇ ਵੀ ਨਹੀਂ ਦੇਂਦਾ ਸੀ ਅਤੇ ਹੁਣ ਵੀ ਦੇਣ ਨੂੰ ਤਿਆਰ ਨਹੀਂ। ਵੈਸੇ ਆਮ ਤੌਰ ਤੇ ਮੁਲਕ ਦਾ ਰਿਵਾਜ ਹੈ ਕਿ ਜਿਹੜਾ ਅੱਗੇ ਵੀ ਦੇਂਦਾ ਹੈ, ਉਸ ਤੇ ਹੋਰ ਠੋਕ ਦਿਓ। ਜਿਹੜਾ ਨਹੀਂ ਦੇਂਦਾ, ਨਹੀਂ ਦੇਂਦਾ। ਟਰਾਂਸਪੋਰਟ ਵਾਲੇ, ਮਹਿਕਮੇਂ ਦੇ ਬੰਦੇ ਅਤੇ ਫਾਈਨਾਂਸ ਵਾਲੇ ਇਕਠੇ ਬੈਠਕੇ ਚੰਗੇ ਤਰੀਕੇ ਨਾਲ ਇਸ ਦਾ ਫੈਸਲਾ ਕਰ ਲੈਣ। ਇਸ ਨਾਲ ਸਰਕਾਰ ਨੂੰ ਬਹੁਤ ਜ਼ਿਆਦਾ ਟੈਕਸ ਆਵੇਗਾ। ਜਿਹੜੇ ਸਾਡੇ ਦੋਸਤ ਕਹਿੰਦੇ ਹਨ ਕਿ 150 ਕਰੋੜ ਰੁਪਏ ਦਾ ਘਾਟਾ ਹੈ, ਉਹ ਪੈਸੰਜਰ ਟੈਕਸ ਨੇ, ਗੁਡਜ਼ ਟੈਕਸ ਨੇ ਹੀ ਪੂਰਾ ਕਰ ਦੇਣਾ ਹੈ। ਜਿਹੜੇ ਦੇਣ ਵਾਲੇ ਹਨ, ਉਨ੍ਹਾਂ ਦੀ ਕਮਰ ਨਾ ਤੋੜਨਾ। ਜਿਹੜੇ ਨਹੀਂ ਦੇਂਦੇ, ਉਨ੍ਹਾਂ ਤੇ ਲਾਓ। ਇਹ ਇਕ ਸਰਾਹਣਾ ਯੋਗ ਕੰਮ ਹੋਵੇਗਾ ਜਿਸ ਨੂੰ ਅੱਗੇ ਲਿਜਾ ਕੇ ਹੋਰ ਵੀ ਵਧੀਆ ਬਣਾਇਆ ਜਾ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕ ਬੇਨਤੀ ਅਤੇ ਤਜਵੀਜ਼ ਕਰਨ ਲਗਾ ਹਾਂ ਜਿਸ ਨਾਲ ਮੈਨੂੰ ਪੂਰੀ ਉਮੀਦ ਹੈ ਕਿ ਤੁਸੀਂ ਵੀ ਸਹਿਮਤ ਹੋਵੋਗੇ। ਇਹ ਆਮ ਅਖਬਾਰਾਂ ਵਿਚ ਵੀ ਆਉਂਦਾ ਰਹਿੰਦਾ ਹੈ ਕਿ ਜੋ ਪੜ੍ਹੀਆਂ ਲਿਖੀਆਂ ਲੜਕੀਆਂ ਹਨ, ਜਿਹੜੀਆਂ ਐਮ.ਏ. ਬੀ.ਏ. ਹੁੰਦੀਆਂ ਹਨ, ਜੇ ਉਨ੍ਹਾਂ ਨੂੰ ਦਹੇਜ ਨਾ ਮਿਲੇ ਤਾਂ ਉਨ੍ਹਾਂ ਦੇ ਸਸੁਰਾਲ ਵਾਲੇ ਉਨ੍ਹਾਂ ਤੇ ਸਖਤੀ ਕਰਦੇ ਹਨ ਅਤੇ ਅੱਗ ਲਾਉਣ

[ਸਰਦਾਰ ਦਿਲਬਾਗ ਸਿੰਘ]

ਦੀਆਂ ਵਾਰਦਾਤਾਂ ਹੁੰਦੀਆਂ ਹਨ । ਵੈਸੇ ਹਿੰਦੁਸਤਾਨ ਤੋਂ ਬਾਹਰ ਦੁਨੀਆਂ ਦੇ ਕਿਸੇ ਹਿਸੇ ਵਿਚ ਵੀ ਇਹ ਗੱਲ ਨਹੀਂ ਹੈ। ਕਿਸੇ ਲੜਕੀ ਨੂੰ ਵੀ ਇਸ ਗੱਲ ਕਰ ਕੇ ਅੱਗ ਨਹੀਂ ਲਾਈ ਜਾਂਦੀ । ਇਹ ਇਕ ਬੜੀ ਭਾਰੀ ਲਾਹਨਤ ਹੈ । ਸਰਕਾਰ ਨੇ ਇਸ ਦੇ ਮੁਤਲਕ ਕਾਨੂੰਨ ਵੀ ਬਣਾਏ ਅਤੇ ਕਾਨੂੰਨ ਸਖ਼ਤ ਵੀ ਕੀਤੇ ਪਰ ਗੱਲ ਕੁਝ ਬਣਦੀ ਨਹੀਂ ਹੈ । ਮੈਂ ਸਮਝਦਾ ਹਾਂ ਕਿ ਜੇ ਇਹ ਗੱਲ ਨਹੀਂ ਬਣਦੀ ਤਾਂ ਅਸੀਂ ਸਾਰੇ ਵੀ ਇਸ ਵਿਚ ਆ ਜਾਂਦੇ ਹਾਂ। ਸਾਨੂੰ ਵੀ ਇਸ ਗੱਲ ਵਿਚ ਕੋਈ ਨਾ ਕੋਈ ਹਿਸਾ ਪਾਉਣਾ ਚਾਹੀਦਾ ਹੈ । ਇਸ ਗੱਲ ਦੀ ਦੇਖ ਭਾਲ ਕਰਨੀ ਬਹੁਤ ਹੀ ਜ਼ਰੂਰੀ ਹੈ। ਮੈਂ ਇਹ ਕਹਿੰਦਾ ਹਾਂ ਕਿ ਇਹ ਕਦੇ ਵੀ ਨਹੀਂ ਹੁੰਦਾ ਕਿ ਕੋਈ ਲੜਕੀ ਐਮ. ਏ., ਬੀ. ਏ., ਹੋਵੇ ਅਤੇ ਨਾਲ ਨੌਕਰੀ ਵੀ ਕਰਦੀ ਹੋਵੇ, ਤਾਂ ਉਸ ਨੂੰ ਸਾੜ ਦਿਤਾ ਜਾਵੇ। ਸੜਦੀਆਂ ਸਿਰਫ ਉਹੀ ਲੜਕੀਆਂ ਹਨ ਜਿਹੜੀਆਂ ਬਾਵਜੂਦ ਪੜ੍ਹੇ ਲਿਖੇ ਹੋਣ ਦੇ, ਦਹੇਜ ਨਹੀਂ ਲਿਜਾਂਦੀਆਂ ਅਤੇ ਨੌਕਰੀ ਨਹੀਂ ਕਰਦੀਆਂ ਹੁੰਦੀਆਂ। ਜਿਥੇ ਵੀਕਰ ਸੈਕਸ਼ਨਜ਼ ਨੂੰ ਵੱਧ ਸਹੂਲਤਾਂ ਦਿਤੀਆਂ ਗਈਆਂ ਹਨ, ਜਿਥੇ ਹਰੀਜਨਾਂ ਦੀ ਨੌਕਰੀਆਂ ਵਿਚ ਰਿਜ਼ਰਵੇਸ਼ਨ ਹੈ, ਉਥੇ ਮੇਰਾ ਸੁਝਾਓ ਹੈ ਲੜਕੀਆਂ ਵੀ ਵੀਕਰ ਸੈਕਸ਼ਨ ਹੀ ਹਨ, ਇਨ੍ਹਾਂ ਦੀ ਵੀ ਨੌਕਰੀਆਂ ਵਿਚ ਕੋਈ 30% ਦੇ ਹਿਸਾਬ ਨਾਲ ਰਿਜ਼ਰਵੇਸ਼ਨ ਕਰ ਦਿਤੀ ਜਾਵੇ। ਜਿਹੜੀ ਲੜਕੀ ਦਫਤਰ ਵਿਚੋਂ ਪੈਸਾ ਕਮਾ ਕੇ ਲਿਆਵੇਗੀ, ਉਸ ਦੇ ਸੁਸਰਾਲ ਵਾਲਿਆਂ ਦੀ ਮਜਾਲ ਨਹੀਂ ਹੁੰਦੀ ਕਿ ਉਹ ਉਸ ਨੂੰ ਸਾੜ ਦੇਣ । ਮੈਂ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੂੰ ਅਤੇ ਰੰਧਾਵਾ ਜੀ ਨੂੰ ਬੇਨਤੀ ਕਰਾਂਗਾ ਕਿ ਮੁੰਡਿਆਂ ਦੀ ਭਰਤੀ ਹੀ ਨਾ ਕਰੀ ਜਾਓ। ਉਨ੍ਹਾਂ ਵਿਚੋਂ ਤਾਂ ਕੋਈ ਨੇਪਾਲ ਚਲਾ ਜਾਂਦਾ ਹੈ, ਕੋਈ ਡੁਬਈ, ਕੈਨੇਡਾ ਅਤੇ ਅਮਰੀਕਾ ਚਲੇ ਜਾਂਦੇ ਹਨ। ਉਨ੍ਹਾਂ ਨੂੰ ਤਾਂ ਚਾਰਾ ਲਭ ਹੀ ਜਾਂਦਾ ਹੈ। ਲੜਕੀਆਂ ਦੀ ਭਰਤੀ ਕਰੋ । ਇਸ ਨਾਲ ਰਿਸ਼ਵਤ ਵਿਚ ਵੀ ਘਾਟਾ ਆਵੇਗਾ। ਮੈਂ ਆਸ ਕਰਦਾ ਹਾਂ ਕਿ ਅਗਰ ਇਹ ਪੁਆਇੰਟ ਅੱਛਾ ਲਗੇ ਤਾਂ ਮੇਰੀ ਸਰਕਾਰ ਇਸ ਤੇ ਜ਼ਰੂਰ ਗੌਰ ਕਰੇਗੀ ਇਹ ਚੰਗੀਆਂ ਗੱਲਾਂ ਵੱਲ ਤਾਂ ਖਾਸ ਕਰ ਕੇ ਧਿਆਨ ਦੇਂਦੇ ਹਨ।

ਮੈਂ ਪਿੰਡਾਂ ਵਿਚ ਆਏ ਇਨਕਲਾਬ ਦੀ ਵੀ ਸਰਾਹਨਾ ਕਰਦਾ ਹਾਂ। ਪਿੰਡਾਂ ਵਿਚ ਜਿਥੇ ਏਨਾ ਗੰਦ ਹੁੰਦਾ ਸੀ, ਉਥੇ ਮੱਛਰਾਂ ਨੂੰ ਅਫ਼ਸੋਸ ਹੋਇਆ ਹੈ ਜਿਨ੍ਹਾਂ ਨੂੰ ਇਨ੍ਹਾਂ ਕੱਢ ਕੇ ਬਾਹਰ ਸੁਟ ਦਿਤਾ ਹੈ। ਚੌਧਰੀ ਜਗਤ ਰਾਮ ਨੇ ਵੀ ਇਸ ਵਿਚ ਹਿਸਾ ਪਾਇਆ ਹੈ। ਸੋ ਰੰਧਾਵਾ ਸਾਹਿਬ ਨੂੰ ਹੋਰ ਵੀ ਪੈਸੇ ਦੇਣੇ ਚਾਹੀਦੇ ਹਨ ਤਾ ਕਿ ਪਿੰਡਾਂ ਦਾ ਵਿਕਾਸ ਕੀਤਾ ਜਾ ਸਕੇ। ਅਜਿਹਾ ਨਹੀਂ ਹੋਣਾ ਚਾਹੀਦਾਂ ਕਿ ਪਿੰਡਾਂ ਦੀ ਰਹਿਣੀ ਸਹਿਣੀ ਸ਼ਹਿਰਾਂ ਵਿਚ ਰਹਿੰਦੇ ਲੋਕਾਂ ਦੀ ਰਹਿਣੀ ਸਹਿਣੀ ਦੇ ਬਰਾਬਰ ਨਾ ਹੋਵੇ। ਇਹ ਵੀ ਉਨ੍ਹਾਂ ਵਾਂਗ ਹੀ ਹੋਣੀ ਚਾਹੀਦੀ ਹੈ । ਉਹ ਵਿਚਾਰੇ ਫਸਲ ਪੈਦਾ ਕਰਦੇ ਹਨ, ਸਾਡੀ ਸੇਵਾ ਕਰਦੇ ਹਨ ਮਿਲਟਰੀ ਵਿਚ ਵੀ ਪਿੰਡਾਂ ਵਾਲੇ ਹਿਸਾ ਲੈਂਦੇ ਹਨ, ਸਰਵਿਸ ਕਰਦੇ ਹਨ । ਜੋ ਸਹੂਲਤਾਂ ਸ਼ਹਿਰਾਂ ਵਾਲਿਆਂ ਨੂੰ ਮਿਲਦੀਆਂ ਹਨ ਤਾਂ ਪਿੰਡਾਂ ਵਾਲਿਆਂ ਨੂੰ ਪਿੰਡਾਂ ਵਿਚ ਉਹ ਸਹੂਲਤਾਂ ਸ਼ਹਿਰਾਂ ਵਾਲੀਆਂ ਮਿਲਣੀਆਂ ਚਾਹੀਦੀਆਂ ਹਨ। ਇਹਨਾਂ ਦੇ ਜੋ ਨਿਸ਼ਾਨੇ ਹਨ ਉਹ ਉਥੇ ਬੈਠੇ ਹੀ ਪੂਰੇ ਹੋਣੇ ਚਾਹੀਦੇ ਹਨ। ਸੋ ਮੇਰੀ ਸਰਕਾਰ ਅੱਗੇ ਬੇਨਤੀ ਹੈ, ਡਾਕਟਰ ਸਾਹਿਬ ਅੱਗੇ ਬੇਨਤੀ ਹੈ ਕਿ ਜਿਥੇ ਉਹਨਾਂ ਨੇ ਪਹਿਲਾਂ ਪਿੰਡਾਂ ਲਈ ਕਾਫੀ ਕੁਝ ਕੀਤਾ ਹੈ ਉਥੇ ਹਾਲੇ ਹੋਰ ਬਹੁਤ ਕੁਝ ਕਰਨ ਦੀ ਲੋੜ ਹੈ । ਇਸ ਲਈ ਬੇ ਸ਼ਕ ਹੋਰ ਪੈਸੇ ਰੱਖ ਲਓ।

ਡਿਪਟੀ ਸਪੀਕਰ ਸਾਹਿਬ, ਮੁਲਾਜ਼ਮਾਂ ਨੂੰ ਵੀ ਬੇਟ ਏਰੀਆ ਦੇ ਅੰਦਰ ਕਾਫੀ ਸਹੂਲਤਾਂ ਦਿਤੀਆਂ ਗਈਆਂ ਹਨ। ਕੁਝ ਅਲਾਊਂਸ ਵੀ ਵਧਾਏ ਗਏ ਹਨ । ਪਰ ਮੈਂ ਇਕ ਬੇਨਤੀ ਕਰਾਂਗਾ ਕਿ ਜਿਹੜਾ ਗਰੀਬ ਚੌਕੀਦਾਰ ਹੈ ਉਸ ਵਾਸਤੇ ਸਾਰੇ ਬਜਟ ਦੇ ਵਿਚ ਇਕ ਪੈਸਾ ਵੀ ਨਹੀਂ ਰੱਖਿਆ ਗਿਆ ਜਦੋਂ ਕਿ ਉਹਨਾਂ ਨੂੰ ਪਿਛਲੇ ਬਜਟ ਵਿਚ 100 ਰੁਪਏ ਅਲਾਊਂਸ ਮਿਲਦਾ ਰਿਹਾ ਹੈ।

**ਵਿਕਾਸ ਮੰਤਰੀ** (ਬੈਠੇ ਬੈਠੇ) : ਇਹ ਉਹਨਾਂ ਦੇ ਪ੍ਰਧਾਨ ਹਨ ਇਸ ਲਈ ਇਹ ਉਹਨਾਂ ਦੇ ਬਾਰੇ ਜ਼ਰੂਰ ਬੋਲਣਗੇ।

**ਸਰਦਾਰ ਦਿਲਬਾਗ ਸਿੰਘ :** ਤੁਹਾਨੂੰ ਮਨਿਸਟਰ ਦੀ ਹੈਸੀਅਤ ਵਿਚ ਤਾਂ ਸੁਣਨਾ ਚਾਹੀਦਾ ਹੈ, ਜਦੋਂ ਮੌਕਾ ਮਿਲੇ ਜਵਾਬ ਦੇਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ :** ਜੇ ਕੋਈ ਪੁਆਇੰਟ ਆਫ ਆਰਡਰ ਹੋਵੇ ਤਾਂ ਉਹ ਉਠ ਕੇ ਕੀਤਾ ਜਾਵੇ। ਇਸ ਤਰ੍ਹਾਂ ਬਗੈਰ ਇਜਾਜ਼ਤ ਤੋਂ ਬੈਠੇ ਬੈਠੇ ਬੋਲਣਾ ਉਚਿਤ ਨਹੀਂ ਲਗਦਾ । ਵਿਘਨ ਨਹੀਂ ਪਾਉਣਾ ਚਾਹੀਦਾ ।

**ਸਰਦਾਰ ਦਿਲਬਾਗ ਸਿੰਘ :** ਡਿਪਟੀ ਸਪੀਕਰ ਸਾਹਿਬ, ਇਹ ਬੈਠੇ ਬੈਠੇ ਬੋਲੇ ਸਨ, ਕੋਈ ਪੁਆਇਟ ਆਫ ਆਰਡਰ ਨਹੀਂ ਕੀਤਾ। ਸੋ ਮੈਂ ਦੱਸ ਰਿਹਾ ਸੀ ਕਿ ਚੌਕੀਦਾਰ ਨੂੰ 100 ਰੁਪਏ ਮਿਲਦੇ ਹਨ ਜਦੋਂ ਕਿ ਖਜ਼ਾਨੇ ਵਿਚੋਂ ਪੈਸੇ ਲੈਣ ਵਾਲੇ ਸਰਕਾਰੀ ਆਦਮੀ ਨੂੰ ਮੈਡੀਕਲ ਅਲਾਊਂਸ ਦਿਤਾ ਜਾਂਦਾ ਹੈ ਪਰ ਇਹਨਾਂ ਨੂੰ ਕਿਉਂ ਨਹੀਂ ਦਿਤਾ ਜਾਂਦਾ। ਮੈਂ ਡਾਕਟਰ ਸਾਹਿਬ ਅਗੇ, ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਅੱਗੇ ਬੇਨਤੀ ਕਰਾਂਗਾ ਕਿ ਉਹਨਾਂ ਨੂੰ ਵੀ ਮੈਡੀਕਲ ਅਲਾਊਂਸ ਦਿਤਾ ਜਾਣਾ ਚਾਹੀਦਾ ਹੈ। ਡਾਕਟਰ ਸਾਹਿਬ ਕਈ ਵਾਰ ਮੇਰੀ ਰਾਏ ਨਾਲ ਰਲ ਜਾਂਦੇ ਹਨ। ਹਰ ਪਿੰਡ ਵਿਚ ਉਹ ਕੋਈ 2/3 ਆਦਮੀ ਹੀ ਹੁੰਦੇ ਹਨ। ਹਰ ਪਿੰਡ ਵਿਚ ਤੁਹਾਡੀ ਅਵਾਜ਼ ਹੈ। ਹਰ ਪਿੰਡ ਵਿੱਚ ਤੁਹਾਡੇ ਸਰਕਾਰੀ ਬੰਦੇ ਬੈਠੇ ਹਨ। ਹਰ ਮਹਿਕਮੇਂ ਵਿੱਚ ਚੌਕੀਦਾਰ ਹਨ। ਸੋ ਉਨ੍ਹਾਂ ਨੂੰ ਵੀ ਇਹ ਮੈਡੀਕਲ ਅਲਾਊਂਸ ਦਿਤਾ ਜਾਣਾ ਚਾਹੀਦਾ ਹੈ। ਉਹਨਾਂ ਨੂੰ ਇਹ ਸਹੂਲਤ ਨਾ ਦੇਣਾ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਵਾਸਤੇ ਚੰਗਾ ਨਹੀਂ ਲਗਦਾ। ਇਸ ਤੋਂ ਇਲਾਵਾ ਉਹਨਾਂ ਨੂੰ ਵੀ ਇਕ ਇਕ ਗਰਮ ਔਰ ਇੱਕ ਇੱਕ ਠੰਢੀ ਵਰਦੀ ਦਿਤੀ ਜਾਣੀ ਚਾਹੀਦੀ ਹੈ। ਮੈਂ ਸਮਝਦਾ ਹਾਂ ਕਿ ਸਰਕਾਰ ਇਸ ਚੀਜ਼ ਵੱਲ ਜ਼ਰੂਰ ਗੌਰ ਕਰੇਗੀ ਔਰ ਜਲਦੀ ਤੋਂ ਜਲਦੀ ਇਸ ਬਜਟ ਵਿਚ ਹੀ ਇਸ ਦੀ ਅਨਾਊਂਸਮੈਂਟ ਵੀ ਕਰ ਦਿਤੀ ਜਾਵੇਗੀ।

ਇੱਕ ਗਲ ਮੈ, ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਸ ਗੱਲ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿ ਅਸੀਂ ਕਣਕ ਦੇ ਖੇਤਰ ਵਿੱਚ ਸੈਂਟਰਲ ਪੂਲ ਵਿਚ ਬਹੁਤ ਵੱਡਾ ਹਿਸਾ ਪਾਇਆ ਹੈ। ਸਾਡੀ ਐਗਰੀਕਲਚਰਲ ਪ੍ਰੋਡਿਊਸ ਜਿਹੜੀ ਹੈ ਉਹ ਅੱਗੇ ਨਾਲੋਂ ਵਧੀ ਹੈ। ਚਾਵਲ ਦੇਣ ਵਿਚ ਵੀ ਅਸੀਂ ਵੱਡਾ ਹਿਸਾ ਪਾਇਆ ਹੈ। ਇਸ ਵਾਰ ਖੰਡ ਵਾਲੇ ਪਾਸੇ ਵੀ ਬੜਾ ਯੋਗ ਕਦਮ ਉਠਾਇਆ ਹੈ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਇੱਕ ਗੱਲ ਪਰਸੋਂ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਪੁੱਛ ਰਿਹਾ ਸੀ ਕਿ ਮਿਡਲ ਸਕੂਲਾਂ ਵਾਸਤੇ 2 ਏਕੜ ਜ਼ਮੀਨ ਅਤੇ ਹਾਈ ਸਕੂਲਾਂ ਵਾਸਤੇ 4 ਏਕੜ ਜ਼ਮੀਨ ਚਾਹੀਦੀ ਹੈ। ਅਰਬਨ ਐਸਟੇਟ ਬਾਰੇ ਮੈਂ ਕਲ ਨਕਸ਼ਾ ਖਿੱਚ ਹੀ ਦਿਤਾ ਸੀ।

ਚੌਧਰੀ ਸਾਹਿਬ ਮੰਡੀਆਂ ਵਾਸਤੇ ਜਗ੍ਹਾ ਮੰਗਦੇ ਹਨ। ਨਵੇਂ ਸ਼ਹਿਰ ਵਿੱਚ ਮੰਡੀ ਬਨਾਉਣ ਤੋਂ ਬਾਅਦ ਸਾਡੀ ਪਰਚੇਜ਼ ਵਧੀ ਹੈ। ਅਸੀਂ 10/12 ਪਰਚੇਜ਼ ਸੈਂਟਰ ਖੋਲ੍ਹੇ ਹਨ । ਸਭ ਤੋਂ ਵੱਡੀ ਮੰਡੀ ਵਾਸਤੇ 16 ਏਕੜ ਜ਼ਮੀਨ ਚਾਹੀਦੀ ਹੈ। ਚੌਧਰੀ ਸਾਹਿਬ, ਜ਼ਮੀਨ ਸਾਡੀ ਹੈ ਸਾਡਾ ਜ਼ਿਮੀਦਾਰ ਮਿਹਨਤ ਕਰਦਾ ਹੈ। ਅਸੀਂ ਕਰੋੜਾਂ ਰੁਪਏ ਦਾ ਬੀਜ ਖਰਚ ਕਰਦੇ ਹਾਂ ਪਰ ਹੋਰ ਪਰੋਡਿਊਸ ਵਧਾਉਣ ਵਾਸਤੇ ਤੁਸੀ ਉਹਨਾਂ ਦੀ ਜ਼ਮੀਨ ਇਹਨਾਂ ਕੰਮਾਂ ਵਿੱਚ ਹੀ ਖਤਮ ਕਰੀ ਜਾਂਦੇ ਹੋ। ਦਿੱਲੀ

[ਸਰਦਾਰ ਦਿਲਬਾਗ ਸਿੰਘ]

ਚਲੇ ਜਾਓ, ਕੈਨਾਟ ਸਰਕਟ ਚਲੇ ਜਾਓ ਉਥੇ ਤਿੰਨ ਚਾਰ ਮਾਰਕਿਟਾਂ ਹਨ। ਇੱਕ ਜ਼ਮੀਨ ਦੇ ਅੰਦਰ ਹੈ, ਇੱਕ ਜ਼ਮੀਨ ਦੇ ਉਪਰ ਹੈ। ਇਸੇ ਤਰ੍ਹਾਂ ਇੰਗਲੈਂਡ ਚਲੇ ਜਾਓ ਉਥੇ ਕਿੰਨੀਆਂ ਕਿੰਨੀਆਂ ਮਾਰਕਿਟਾਂ ਹਨ, ਮੰਡੀਆਂ ਹਨ। ਜੇ ਤੁਸੀਂ ਸਾਰੀ ਜ਼ਮੀਨ ਇਸ ਤਰ੍ਹਾਂ ਹੀ ਵਰਤ ਲਈ ਤਾਂ ਸਾਡਾ ਕਿਸਾਨ, ਸਾਡਾ ਮਿਹਨਤੀ ਕਿਸਾਨ ਖੇਤੀ ਕਿੱਥੇ ਕਰੇਗਾ, ਉਹ ਫਸਲ ਕਿਥੇ ਬੀਜੇਗਾ। ਸੋ

12.26 ਬਾਅਦ ਦੁਪਹਿਰ

ਚੋਧਰੀ ਸਾਹਿਬ, ਤੁਸੀਂ ਤਾਂ ਖ਼ੁਦ ਜ਼ਿਮੀਂਦਾਰ ਹੋ, ਇਸ ਜ਼ਮੀਨ ਨੂੰ ਬਚਾਓ। ਇਸ ਚੀਜ਼ ਨੂੰ ਬੰਦ ਕਰੋ।

(ਇਸ ਸਮੇਂ ਸ੍ਰੀ ਸੁਰਿੰਦਰ ਕਪੂਰ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਜੇ ਅਸੀਂ ਸਾਰੀ ਜ਼ਮੀਨ ਬਾਈਪਾਸਾਂ ਨੂੰ ਦੇ ਦਿਤੀ, ਸੜਕਾਂ ਨੂੰ ਦੇ ਦਿਤੀ, ਮੰਡੀਆਂ ਨੂੰ ਦੇ ਦਿਤੀ ਤਾਂ ਫਿਰ ਅਸੀਂ ਕੀ ਕਰਾਂਗੇ। ਫਿਰ ਤਾਂ ਮੇਰਾ ਖਿਆਲ ਹੈ ਕਿ ਸਾਨੂੰ ਆਪਣੀਆਂ ਫਸਲਾਂ ਇਨ੍ਹਾਂ ਦੀਆਂ ਛੱਤਾਂ ਤੇ ਹੀ ਬੀਜਣੀਆਂ ਪੈਣਗੀਆਂ। ਸੋ ਚੇਅਰਮੈਨ ਸਾਹਿਬ, ਇਹ ਮਸਲਾ ਕੈਬਨਿਟ ਵਿੱਚ ਵਿਚਾਰਿਆ ਜਾਣਾ ਚਾਹੀਦਾ ਹੈ। ਇਸ ਬਾਰੇ ਸੀਰੀਅਸਲੀ ਗੌਰ ਕਰੋ। ਸ਼ਹਿਰਾਂ ਵਿੱਚ ਵੀ ਬੱਚੇ ਪੜ੍ਹਦੇ ਹਨ ਉਥੇ ਚਾਰ ਏਕੜ ਕਿਉਂ ਨਹੀਂ ਲਈ? ਉਥੇ ਵੀ ਤਾਂ ਮੁੰਡੇ ਹਨ, ਉਥੇ ਵੀ ਤਾਂ ਪੜ੍ਹਾਈ ਕਰਾਈ ਜਾਂਦੀ ਹੈ। ਵੈਸੇ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਬੜਾ ਚੰਗਾ ਕੰਮ ਕੀਤਾ ਔਰ ਇਸ ਬਜਟ ਵਿਚ ਇਹਨਾਂ ਨੇ ਬੜੇ ਸਕੂਲ ਲਿਆਂਦੇ ਹਨ। 75/75 ਸਕੂਲ ਲਿਆਂਦੇ ਹਨ। ਇਸ ਤੋਂ ਇਲਾਵਾ ਵੋਕੇਸ਼ਨਲ ਔਰ 10+2+3 ਦੀ ਸਕੀਮ ਲਿਆਂਦੀ ਹੈ। ਅੱਗੇ ਜਿੱਥੇ ਪਿੰਡਾਂ ਵਿੱਚ ਸਕੂਲ ਖੁਲਦੇ ਰਹਿੰਦੇ ਸਨ ਉਸ ਪਾਸੇ ਧਿਆਨ ਦਿਤਾ ਹੈ। ਲੇਕਿਨ ਇਹ ਜਿਹੜੀ ਜ਼ਮੀਨ ਵਾਲੀ ਗੱਲ ਹੈ ਇਹ ਠੀਕ ਨਹੀਂ। ਤੁਸੀਂ ਵੀ ਤਾਂ ਖ਼ੁਦ ਜ਼ਿਮੀਂਦਾਰ ਹੋ। ਜੇ ਇਸ ਹਿਸਾਬ ਨਾਲ ਚਾਰ ਚਾਰ ਏਕੜ ਜ਼ਮੀਨ ਚਲੀ ਗਈ ਤਾਂ ਸਾਨੂੰ ਕੁਝ ਸਾਲਾਂ ਬਾਅਦ ਬੜੀ ਮੁਸ਼ਕਿਲ ਪੇਸ਼ ਆਵੇਗੀ।

ਇਕ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ, ਉਹ ਹੈ ਪੰਜਾਬ ਵਿਚ ਬਿਜਲੀ ਦੇ ਬਾਰੇ। ਪਿਛਲੇ ਸਾਲਾਂ ਵਿੱਚ ਵੀ ਸਾਡੀ ਸਰਕਾਰ ਨੇ ਇਸ ਵਲ ਬੜਾ ਧਿਆਨ ਦਿਤਾ ਹੈ। ਇਸ ਸਾਲ ਵੀ ਬੜਾ ਪੈਸਾ ਰਖਿਆ ਗਿਆ ਹੈ। 213 ਕਰੋੜ ਰੁਪਏ ਦੇ ਲਗ ਭਗ ਪੈਸੇ ਰੱਖੇ ਹਨ ਇਸ ਘਾਟ ਨੂੰ ਪੂਰਾ ਕਰਨ ਲਈ ਇਹ ਸਾਡੀ ਬੜੀ ਜ਼ਰੂਰੀ ਮੰਗ ਹੈ। ਇਸ ਦੇ ਨਾਲ ਨਾਲ ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਿਥੇ ਅਸੀਂ ਇਸ ਪਾਸੇ ਵਲ ਬਜਟ ਵਿਚ ਵਾਧਾ ਕੀਤਾ ਹੈ ਉਥੇ ਸਾਡੀ ਸੋਚ ਹੋਰ ਉਚੀ ਹੋਣੀ ਚਾਹੀਦੀ ਹੈ। ਹੁਣ ਸਾਇੰਸ ਦਾ ਯੁੱਗ ਹੈ। ਹਰ ਖੇਤਰ ਵਿਚ ਤਰੱਕੀ ਹੋ ਰਹੀ ਹੈ। 1980 ਵਿੱਚ ਮੈਂ ਇਸ ਸੀਟ ਤੇ ਬੈਠ ਕੇ ਕਿਹਾ ਸੀ ਕਿ ਸੋਲਰ ਐਨਰਜੀ ਸਾਊਥ ਵਿੱਚ ਬੜੀ ਕਾਮਨ ਹੈ। ਅਮਰੀਕਾ ਵਿੱਚ ਇਹ ਬੜੀ ਕਾਮਨ ਹੈ ਇਸ ਤੇ ਕੋਈ ਜ਼ਿਆਦਾ ਪੈਸਾ ਖਰਚ ਨਹੀਂ ਆਉਂਦਾ। ਇਕ ਵਾਰ ਇਸ ਤੇ ਪੈਸੇ ਖਰਚ ਲਓ ਫਿਰ ਕੋਈ ਪੈਸਾ ਖਰਚ ਨਹੀਂ ਆਉਂਦਾ। ਪਰ ਹਾਲੇ ਤਕ ਸਰਕਾਰ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ। ਛੋਟੀਆਂ ਛੋਟੀਆਂ ਸਨਅਤਾਂ ਫਰਿਜਾਂ ਔਰ ਏਅਰ ਕੰਡੀਸ਼ਨਰਜ਼ ਇਹ ਸਾਰੇ ਹੀ ਸੋਲਰ ਐਨਰਜੀ ਨਾਲ ਚੱਲ ਸਕਦੇ ਹਨ। ਜੇ ਬਿਜਲੀ ਲਈ 213 ਕਰੋੜ ਰੁਪਿਆ ਰੱਖਿਆ ਹੈ ਤਾਂ ਸੋਲਰ ਐਨਰਜੀ ਵਾਲੇ ਪਾਸੇ ਕੋਈ 50 ਲੱਖ ਰੁਪਿਆ ਹੀ ਰੱਖਿਆ ਜਾ ਸਕਦਾ ਸੀ। ਇਸ ਨਾਲ ਸਾਡਾ ਬਿਜਲੀ ਦਾ ਘਾਟਾ ਵੀ ਪੂਰਾ ਹੋ ਜਾਂਦਾ ਹੈ। ਇਸ ਲਈ ਨਾ ਪਾਣੀ ਦੀ ਲੋੜ ਹੈ ਨਾ ਕੋਇਲੇ ਦੀ ਲੋੜ ਰਹਿੰਦੀ ਹੈ। ਇਸ ਤਰ੍ਹਾਂ ਸਾਡੀ ਬਿਜਲੀ

ਦੀ ਘਾਟ ਨੂੰ ਪੂਰਾ ਕਰਨ ਵਿਚ ਇਹ ਬੜਾ ਭਾਰੀ ਹਿਸਾ ਪਾ ਸਕਦੀ ਹੈ। ਇਸ ਨਾਲ ਸਾਡੀ ਸਰਕਾਰ ਦੀ ਨਾਲੇ ਵਾਹ ਵਾਹ ਵੀ ਹੋਣੀ ਸੀ ਔਰ ਸਾਡਾ ਕੰਮ ਵੀ ਪੂਰਾ ਹੋ ਜਾਣਾ ਸੀ। ਇਸ ਪਾਸੇ ਸਰਕਾਰ ਨੂੰ ਥੋੜਾ ਬਹੁਤ ਧਿਆਨ ਦੇਣ ਦੀ ਲੋੜ ਹੈ।

ਇੱਕ ਗਲ ਕਹੇ ਬਗੈਰ ਮੈਂ ਨਹੀਂ ਰਹਿ ਸਕਦਾ ਕਿ ਰਿਸ਼ਵਤ ਹਟਾਉਣ ਬਾਰੇ ਸਰਕਾਰ ਨੇ ਪੂਰੀ ਕੋਸ਼ਿਸ਼ ਕੀਤੀ ਹੈ ਕਿ ਇਸ ਨੂੰ ਹਟਾਇਆ ਜਾਏ ਔਰ ਸਰਦਾਰ ਦਰਬਾਰਾ ਸਿੰਘ ਨੇ ਖਾਸ ਤੌਰ ਤੇ ਇਸ ਪਾਸੇ ਦਿਲਚਸਪੀ ਦਿਖਾਈ ਹੈ ਕਿ ਕੁਰੱਪਸ਼ਨ ਨੂੰ ਹਟਾਇਆ ਜਾ ਸਕੇ। ਇਸ ਸਰਕਾਰ ਨੇ ਬੜੇ ਸਟੈਪਸ ਲਏ ਹਨ। ਪਰ ਕਿਸੇ ਵੇਲੇ ਮੇਰੇ ਦੋਸਤ ਕਹਿੰਦੇ ਹਨ ਕਿ ਬਿਜਲੀ ਬੋਰਡ ਵਿਚ ਰਿਸ਼ਵਤ ਹੈ ਔਰ ਕਦੇ ਕਹਿੰਦੇ ਹਨ ਕਿ ਮੰਡੀ ਬੋਰਡ ਵਿਚ ਰਿਸ਼ਵਤ ਹੈ ਕੋਈ ਕਿਸੇ ਬਾਰੇ ਕਹਿੰਦਾ ਹੈ ਅਤੇ ਕੋਈ ਕਿਸੇ ਹੋਰ ਬਾਰੇ ਕਹਿੰਦਾ ਹੈ ਕਿ ਉਥੇ ਰਿਸ਼ਵਤ ਹੈ। ਮੈਂ ਇਨ੍ਹਾਂ ਸਾਰਿਆਂ ਦੋਸਤਾਂ ਨੂੰ ਪੁੱਛਦਾ ਹਾਂ ਕਿ ਰਿਸ਼ਵਤ ਹੈ ਕਿਥੇ ਨਹੀਂ ? ਇਕ ਗਲ ਦੱਸ ਦਿਓ ਕਿ ਰਿਸ਼ਵਤ ਕਿਥੇ ਨਹੀਂ ਹੈ ? ਜੇਕਰ ਕੋਈ ਦਸ ਦੇਵੇ ਕਿ ਰਿਸ਼ਵਤ ਇਥੇ ਨਹੀਂ ਹੈ ਤਾਂ ਮੈਂ ਸਮਝਾਂਗਾ ਕਿ ਇਥੇ ਰਿਸ਼ਵਤ ਨਹੀਂ ਹੈ। ਪਰ ਕੋਈ ਥਾਂ ਇਸ ਵੇਲੇ ਅਜਿਹੀ ਨਹੀਂ ਹੈ ਜਿਥੇ ਕਿ ਰਿਸ਼ਵਤ ਨਹੀਂ ਹੈ। (ਵਿਘਨ) ਇਹ ਠੀਕ ਹੈ ਕਿ ਜਿਥੇ ਅਸੀਂ ਖੜ੍ਹੇ ਹਾਂ ਉਥੇ ਰਿਸ਼ਵਤ ਨਹੀਂ ਹੈ (ਥੰਪਿੰਗ) ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਥਾਣਿਆਂ ਅਤੇ ਤਹਿਸੀਲਾਂ ਵਿਚ ਐਨੀ ਰਿਸ਼ਵਤ ਹੈ ਕਿ ਗਰੀਬ ਆਦਮੀ ਇਸ ਤੋਂ ਬਹੁਤ ਦੁਖੀ ਹੈ। ਜੇਕਰ ਦਿਲਬਾਗ ਸਿੰਘ ਤੋਂ ਜਾਂ ਜਗਰੂਪ ਸਿੰਘ ਤੋਂ ਰਿਸ਼ਵਤ ਲੈ ਲਈ ਜਾਏ ਤਾਂ ਇਨ੍ਹਾਂ ਦਾ ਕੁਝ ਨਹੀਂ ਵਿਗੜਦਾ। ਪਰ ਇਥੇ ਤਾਂ ਹਾਲਾਤ ਇਹੋ ਜਿਹੇ ਹਨ ਕਿ ਗਰੀਬਾਂ ਤੋਂ ਅਮੀਰ ਆਦਮੀ ਰਿਸ਼ਵਤ ਲੈ ਰਿਹਾ ਹੈ। ਕਿਸੇ ਥਾਣੇ ਔਰ ਤਹਿਸੀਲ ਵਿਚ ਜਾਕੇ ਦੇਖ ਲਓ ਕਿ ਕਿੰਨੀ ਕੁਰੱਪਸ਼ਨ ਹੈ। ਇਹ ਹਟਾਉਣੀ ਚਾਹੀਦੀ ਹੈ। ਜੇਕਰ ਤਹਿਸੀਲਾਂ ਔਰ ਥਾਣਿਆਂ ਵਿਚੋਂ ਰਿਸ਼ਵਤ ਨੂੰ ਹਟਾ ਲਓ ਤਾਂ ਇਹ ਸਾਰੀਆਂ ਥਾਵਾਂ ਤੋਂ ਹਟ ਜਾਏਗੀ।

ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਬੜਾ ਖੁੱਲਾ ਸਮਾਂ ਦਿਤਾ ਹੈ ਔਰ ਮੇਰੇ ਦੋਸਤਾਂ ਨੇ ਵੀ ਬੜੀ ਕੋਆਪਰੇਸ਼ਨ ਦਿਤੀ ਹੈ। ਪਰ ਇਕ ਗਲ ਦਾ ਮੈਂ ਜਵਾਬ ਦੇਣਾ ਸੀ। ਕੇ. ਪੀ. ਸਾਹਿਬ ਦਾ ਮਹਿਕਮਾ ਹੈ। ਮੇਰੇ ਦੋਸਤਾਂ ਨੇ ਕਿਹਾ ਹੈ ਕਿ ਜ਼ਮੀਨਾਂ ਵੇਚੀਆਂ ਜਾਂਦੀਆਂ ਹਨ। ਇਹ ਬੜੀ ਕੰਮ ਦੀ ਗਲ ਹੈ। ਦਰਅਸਲ ਗਲ ਇਹ ਹੈ ਕਿ ਰੀਹੈਬਲੀਟੇਸ਼ਨ ਦਾ ਮਹਿਕਮਾ ਉਸ ਵੇਲੇ ਸਰਕਾਰ ਨੇ ਬਣਾਇਆ ਸੀ ਅਤੇ ਕਿਹਾ ਗਿਆ ਸੀ ਕਿ ਕੁਝ ਸਾਲਾਂ ਵਿਚ ਇਹ ਖਤਮ ਹੋ ਜਾਏਗਾ। ਪਰ ਉਸ ਨੂੰ ਨਹੀਂ ਖਤਮ ਹੋਣ ਦਿਤਾ ਗਿਆ। ਜਿਹੜੀਆਂ ਜ਼ਮੀਨਾਂ ਹਨ ਇਨ੍ਹਾਂ ਕਾਮਨਿਸਟ ਭਰਾਵਾਂ ਨੇ ਆਪਣੇ ਬੰਦੇ ਇਕੱਠੇ ਕਰਕੇ ਉਨ੍ਹਾਂ ਦਾ ਧੱਕੇ ਨਾਲ ਉਥੇ ਕਬਜ਼ਾ ਕਰਾ ਦਿਤਾ ਅਤੇ ਉਨ੍ਹਾਂ ਨੂੰ ਕਿਹਾ ਗਿਆ ਕਿ ਜੇਕਰ ਤੁਹਾਨੂੰ ਉਥੋਂ ਕੋਈ ਉਠਾਏਗਾ ਤਾਂ ਅਸੀਂ ਤੁਹਾਡੇ ਨਾਲ ਮੁਜਾਹਰਾ ਕਰਾਂਗੇ। ਪਰ ਕੇ. ਪੀ. ਸਾਹਿਬ ਨੇ ਤਕੜੇ ਹੋਕੇ ਜਿੰਨੀ ਜਾਇਦਾਦ ਵੇਚੀ ਗਈ ਉਹ ਗਰੀਬਾਂ ਦੀ ਤਰੱਕੀ ਵਾਸਤੇ ਪੈਸੇ ਲਗਾਕੇ ਉਸ ਮਹਿਕਮੇਂ ਨੂੰ ਬੰਦ ਕਰ ਦਿਤਾ। ਇਸ ਤੋਂ ਚੰਗਾ ਕੰਮ ਹੋਰ ਕੀ ਹੋ ਸਕਦਾ ਹੈ ਜਿਹੜਾ ਕਿ ਕੇ. ਪੀ. ਸਾਹਿਬ ਨੇ ਕੀਤਾ ਹੈ (ਥੰਪਿੰਗ)

**ਸ੍ਰੀ ਯਸ਼** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਸਵੇਰੇ ਜਿਸ ਵੇਲੇ ਅੰਮ੍ਰਿਤਸਰ ਦੇ ਵਾਕੇ ਬਾਰੇ ਜ਼ਿਕਰ ਹੋ ਰਿਹਾ ਸੀ ਤਾਂ ਐਫ. ਐਮ. ਸਾਹਿਬ ਨੇ ਕਿਹਾ ਸੀ ਕਿ ਸੀ. ਐਮ. ਸਾਹਿਬ ਇਸ ਬਾਰੇ ਅੱਜ ਇਥੇ ਆਪਣਾ ਬਿਆਨ ਦੇਣਗੇ। ਸੈਸ਼ਨ ਖਤਮ ਹੋਣ ਵਿਚ ਇੱਕ ਘੰਟਾ

[ਸ਼੍ਰੀ ਯਸ਼]

ਰਹਿ ਗਿਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਕਿਸ ਵੇਲੇ ਆਪਣਾ ਬਿਆਨ ਦੇਣਗੇ ?

**ਸ਼੍ਰੀ ਸਭਾਪਤੀ :** ਇੰਤਜ਼ਾਰ ਕਰੋ।

**ਸ਼੍ਰੀ ਯਸ਼ :** ਅਗਰ ਵਕਤ ਮੁਕੱਰਰ ਹੋ ਜਾਏ ਤਾਂ ਠੀਕ ਹੈ।

**ਸਰਦਾਰ ਪ੍ਰਿਥੀਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਬਜਟ ਤੇ ਬੋਲਣ ਲਈ ਟਾਈਮ ਦਿਤਾ ਹੈ। ਚੇਅਰਮੈਨ ਸਾਹਿਬ, ਮੈਂ ਡਾਕਟਰ ਸਾਹਿਬ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਬਹੁਤ ਚੰਗਾ ਬਜਟ ਪੇਸ਼ ਕੀਤਾ ਹੈ। ਸਾਡੇ ਵਿਧਾਨ ਸਭਾ ਦਾ ਇਤਿਹਾਸ ਦੇਖ ਲਓ ਕਿ ਇਹ ਜੋ ਹੁਣ ਬਜਟ ਪੇਸ਼ ਹੋਇਆ ਹੈ ਇਸ ਤੋਂ ਪਹਿਲਾਂ ਕਦੇ ਐਨਾ ਅੱਛਾ ਬਜਟ ਪੇਸ਼ ਨਹੀਂ ਹੋਇਆ। (ਥੈਪਿੰਗ)

ਪੰਜਾਬ ਵਿਚ 1977 ਤੋਂ ਲੈ ਕੇ 1980 ਤਕ ਦੇ ਮੁਕਾਬਲੇ 1980 ਤੋਂ ਲੈ ਕੇ 1983 ਤਕ ਜ਼ਿਆਦਾ ਬਿਜਲੀਕਰਨ ਕਰਨ ਵਾਸਤੇ ਪੰਜਾਬ ਸਰਕਾਰ ਨੇ 204.58 ਕਰੋੜ ਰੁਪਿਆ ਜ਼ਿਆਦਾ ਖਰਚ ਕਰਨਾ ਹੈ ਜੋ ਕਿ ਬਹੁਤ ਵਿਸ਼ੇਸ਼ ਅਤੇ ਚੰਗਾ ਕਦਮ ਹੈ। ਇਹ ਕੰਮ ਚੀਫ ਮਨਿਸਟਰ ਸਾਹਿਬ ਨੇ ਨਿਜੀ ਆਪਣੀ ਨਿਗਰਾਨੀ ਵਿਚ ਲਿਆ ਹੈ, ਇਸ ਲਈ ਮੈਂ ਸਰਦਾਰ ਦਰਬਾਰਾ ਸਿੰਘ ਜੀ ਨੂੰ ਵੀ ਵਧਾਈ ਦਿੰਦਾ ਹਾਂ। ਮੈਂ ਬੇਨਤੀ ਵੀ ਕਰਦਾ ਹਾਂ ਕਿ ਪੰਜਾਬ ਨੂੰ ਬਹੁਤ ਜ਼ਿਆਦਾ ਬਿਜਲੀ ਦੀ ਲੋੜ ਹੈ, ਇਸ ਲਈ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਕੰਮ ਨੂੰ ਆਪਣੀ ਨਿਗਰਾਨੀ ਵਿਚ ਜੰਗੀ ਸਤਾਹ ਤੇ ਪੂਰਾ ਕਰਾਉਣ ਤਾਂਕਿ ਪੰਜਾਬ ਵਿਚ ਵਧਦੀ ਹੋਈ ਬਿਜਲੀ ਦੀ ਲੋੜ ਨੂੰ ਪੂਰਾ ਕੀਤਾ ਜਾ ਸਕੇ।

ਚੇਅਰਮੈਨ ਸਾਹਿਬ ਵਿਦਿਆ ਦੇ ਖੇਤਰ ਵਿਚ 20–ਨੁਕਾਤੀ ਪ੍ਰੋਗਰਾਮ ਦੇ ਮੁਤਾਬਿਕ ਬਹੁਤ ਸਾਰੇ ਸਕੂਲਾਂ ਨੂੰ ਅਪਗਰੇਡ ਕਰਨਾ, ਵਿਦਿਆ ਨੂੰ ਪੇਸ਼ਾਵਰਾਨਾ ਬਣਾਉਣ ਦਾ ਨਵਾਂ ਕੰਮ ਸ਼ੁਰੂ ਕਰਨਾ, 10 ਪਲੱਸ 2 ਪਲੱਸ 3 ਦਾ ਨਵਾਂ ਸਿਸਟਮ ਅਪਨਾਉਣਾ, ਪ੍ਰਾਈਵੇਟ ਸਕੂਲਾਂ ਨੂੰ ਜ਼ਿਆਦਾ ਮਾਲੀ ਇਮਦਾਦ ਦੇਣਾ, ਵਿਦਿਆਰਥੀਆਂ ਅਤੇ ਉਸਤਾਦਾਂ ਨੂੰ ਜ਼ਿਆਦਾ ਸਹੂਲਤਾਂ ਦੇਣੀਆਂ, ਬਾਲਗਾਂ ਦੇ ਤਾਲੀਮ ਕੇਂਦਰ ਸ਼ੁਰੂ ਕਰਨੇ, ਪੰਜਾਬ ਦੀਆਂ ਤਿੰਨ ਯੂਨੀਵਰਸਿਟੀਆਂ ਵਿਚ ਵਿਦਿਆ ਦੇ ਸਿਸਟਮ ਅਤੇ ਕੰਮ ਕਾਰ ਨੂੰ ਹੋਰ ਚੰਗੇਰਾ ਬਣਾਉਣਾ, ਆਪਣੀ ਮਾਤਰੀ ਬੋਲੀ ਨੂੰ ਬੜ੍ਹਾਵਾ ਦੇਣਾ, ਦਫਤਰਾਂ ਵਿਚ ਪੰਜਾਬੀ ਭਾਸ਼ਾ ਵਿਚ ਕੰਮ ਹੋ ਰਿਹਾ ਹੈ ਜਾਂ ਨਹੀਂ, ਇਸ ਦੀ ਚੈਕਿੰਗ ਕਰਨ ਵਾਸਤੇ ਸੁਕੈਡਜ਼ ਬਣਾਉਣੇ, ਇਹ ਜੋ ਕੰਮ ਵਿਦਿਆ ਮੰਤਰੀ ਜੀ ਨੇ ਕੀਤੇ ਹਨ ਇਨ੍ਹਾਂ ਲਈ ਸਰਦਾਰ ਹਰਚਰਨ ਸਿੰਘ ਅਜਨਾਲਾ, ਵਿਦਿਆ ਮੰਤਰੀ ਜੀ ਵਧਾਈ ਦੇ ਪਾਤਰ ਹਨ। ਪੰਜਾਬੀ ਦੇ ਵੱਡੇ ਮੁਦਈ ਜਿਹੜੇ ਕਹਿੰਦੇ ਸੀ ਕਿ ਪੰਜਾਬੀ ਅਸੀਂ ਲਿਆਂਦੀ ਹੈ ਅਤੇ ਦਫਤਰਾਂ ਵਿਚ ਅਸੀਂ ਪੰਜਾਬੀ ਭਾਸ਼ਾ ਵਿਚ ਕੰਮ ਕਾਰ ਸ਼ੁਰੂ ਕਰਾਇਆ ਹੈ, ਇਨ੍ਹਾਂ ਨੇ ਇਹ ਸੁਕੈਡਜ਼ ਹਟਾ ਦਿੱਤੇ ਸਨ। ਪਰ ਇਹ ਦੇਖਣ ਲਈ ਕਿ ਦਫਤਰਾਂ ਵਿਚ ਪੰਜਾਬੀ ਭਾਸ਼ਾ ਵਿਚ ਕੰਮ ਹੁੰਦਾ ਹੈ ਜਾਂ ਨਹੀਂ, ਇਸ ਲਈ ਹੁਣ ਦੇ ਵਿਦਿਆ ਮੰਤਰੀ ਜੀ ਨੇ ਸੁਕੇਡਜ਼ ਬਣਾਏ ਹਨ। ਇਸ ਲਈ ਵਿਦਿਆ ਮੰਤਰੀ ਜੀ ਵਧਾਈ ਦੇ ਪਾਤਰ ਹਨ। ਪੰਜਾਬ ਵਿਚ ਹਰ ਸਾਲ ਪੰਜਾਬੀ, ਹਿੰਦੀ ਦੇ ਲੇਖਕਾਂ ਨੂੰ ਸਨਮਾਨਤ ਕਰਨਾ ਅਛੀ ਗਲ ਹੈ। ਇਸ ਲਈ ਮੈਂ ਵਿਦਿਆ ਮੰਤਰੀ ਜੀ ਨੂੰ ਵਧਾਈ ਦਿੰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹ ਵਿਦਿਆ ਦੇ ਖੇਤਰ ਨੂੰ ਹੋਰ ਚੰਗੇਰਾ ਬਣਾਉਣ ਲਈ ਆਪਣੇ ਯਤਨ ਜਾਰੀ ਰਖਣਗੇ। ਮੈਂ ਚੇਅਰਮੈਨ ਸਾਹਿਬ, ਬੇਨਤੀ

ਕਰਦਾ ਹਾਂ ਕਿ ਜਿਹੜੇ ਪੰਜਾਬੀ ਦੇ ਕਵੀ ਧਨੀ ਰਾਮ ਚਾਤ੍ਰਿਕ, ਵਿਧਾਤਾ ਸਿੰਘ ਤੀਰ ਅਤੇ ਕਰਤਾਰ ਸਿੰਘ ਬਲਗਣ ਜਿਨ੍ਹਾਂ ਨੇ ਆਪਣੀ ਮਾਤਰੀ ਭਾਸ਼ਾ ਦੀ ਬੜੀ ਸੇਵਾ ਕੀਤੀ ਹੈ, ਇਨ੍ਹਾਂ ਦੀ ਫੈਮਲੀਜ਼ ਦੀ ਬੁਰੀ ਹਾਲਤ ਹੈ । ਇਹ ਜੋ ਆਪਣੀ ਭਾਸ਼ਾ ਦੀ ਸੇਵਾ ਕਰਦੇ ਰਹੇ ਹਨ, ਇਨ੍ਹਾਂ ਦੇ ਘਰਾਂ ਵਿਚ ਰੋਟੀ ਤਕ ਖਾਣ ਲਈ ਨਹੀਂ ਹੈ । ਇਸ ਵਲ ਵੀ ਵਿਦਿਆ ਮੰਤਰੀ ਜੀ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਕਵੀਆਂ ਦੇ ਪਰੀਵਾਰਾਂ ਨੂੰ ਇਨ੍ਹਾਂ ਦੇ ਨਾਵਾਂ ਤੇ ਸਨਮਾਨਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਪੰਜਾਬ ਦੇ ਅਥਲੀਟਾਂ ਨੇ ਦਿੱਲੀ ਵਿਚ ਹੋਈਆਂ ਖੇਡਾਂ ਵਿਚ ਗੋਲਡ ਮੈਡਲ ਜਿੱਤ ਕੇ ਸੰਸਾਰ ਭਰ ਵਿਚ ਪੰਜਾਬ ਦਾ ਨਾਂ ਉੱਚਾ ਕੀਤਾ ਹੈ। ਪੰਜਾਬ ਸਰਕਾਰ ਨੇ ਹਰ ਗੋਲਡ ਮੈਡਲਿਸਟ ਲਈ ਜੋ ਕਿ ਪੰਜਾਬ ਦਾ ਹੋਵੇ ਉਸ ਲਈ ਲੱਖ ਲੱਖ ਰੁਪਿਆ ਦੇ ਕੇ ਉਨ੍ਹਾਂ ਦਾ ਸਨਮਾਨ ਕੀਤਾ ਹੈ। ਇਹ ਬਹੁਤ ਚੰਗਾ ਕਦਮ ਉਠਾਇਆ ਗਿਆ ਹੈ। ਇਸ ਨਾਲ ਨੌਜਵਾਨਾਂ ਦੀ ਰੁਚੀ ਖੇਡਾਂ ਵਲ ਹੋਰ ਵਧੇਗੀ।

ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੇ ਸ਼ਹਿਰੀ ਇੰਪਰੂਵਮੈਂਟ ਟਰੱਸਟ, ਕਾਰਪੋਰੇਸ਼ਨਾਂ, ਮਿਊਂਸਪਲ ਕਮੇਟੀਆਂ ਇਹ ਖੁਦ ਮੁਖਤਿਆਰ ਅਦਾਰਿਆਂ ਨੂੰ 1983-84 ਵਾਸਤੇ ਜ਼ਿਆਦਾ ਰੁਪਿਆ ਦਿਤਾ ਹੈ ਅਤੇ ਉਨ੍ਹਾਂ ਵਾਸਤੇ ਜੋ ਨਿਸ਼ਾਨੇ ਨਿਸ਼ਚਿਤ ਕੀਤੇ ਹਨ ਉਸ ਨਾਲ ਤਰੱਕੀ ਦੀ ਰਫਤਾਰ ਵਧੇਗੀ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸ਼ਹਿਰੀ ਇੰਪਰੂਵਮੈਂਟ ਟਰੱਸਟਾਂ ਨੂੰ ਜਲਦੀ ਤੋਂ ਜਲਦੀ ਬਹਾਲ ਕੀਤਾ ਜਾਏ ਤਾਂਕਿ ਸ਼ਹਿਰਾਂ ਦਾ ਕੰਮ ਤੇਜੀ ਨਾਲ ਚਲੇ ਅਤੇ ਸ਼ਹਿਰਾਂ ਦੀ ਹੋਰ ਤਰੱਕੀ ਅਤੇ ਵਿਕਾਸ ਹੋ ਸਕੇ।

ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਅਤੇ ਦੁਰਗਿਆਣਾ ਮੰਦਰ, ਅੰਮ੍ਰਿਤਸਰ ਲਈ ਪਾਣੀ ਦੀ ਸਪਲਾਈ ਵਾਸਤੇ ਜੋ 46 ਲੱਖ 71 ਹਜ਼ਾਰ ਰੁਪਏ ਦਿੱਤੇ ਹਨ, ਇਹ ਬਹੁਤ ਵੱਡਾ ਸ਼ਲਾਘਾਯੋਗ ਕੰਮ ਹੈ। ਇਸ ਲਈ ਮੈਂ, ਚੇਅਰਮੈਨ ਸਾਹਿਬ, ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੂੰ ਫਿਰ ਵਧਾਈ ਦਿੰਦਾ ਹਾਂ ।

ਹੁਣ ਮੈਂ ਅੰਮ੍ਰਿਤਸਰ ਸ਼ਹਿਰ ਦੇ ਲੋਕਾਂ ਦੀਆਂ ਜਿਹੜੀਆਂ ਸਮੱਸਿਆਵਾਂ ਹਨ ਉਨ੍ਹਾਂ ਦਾ ਜ਼ਿਕਰ ਕਰਾਂਗਾ। ਅੰਮ੍ਰਿਤਸਰ ਵਿਚ ਅਕਾਲੀਆਂ ਦੇ ਮੋਰਚੇ ਤੇ ਅੱਤਵਾਦੀਆਂ ਨੇ ਡਰ ਅਤੇ ਖੌਫ ਦਾ ਵਾਤਾਵਰਣ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਸਰਦਾਰ ਦਰਬਾਰਾ ਸਿੰਘ ਜੀ ਨੇ ਸਿਆਣਪ, ਦਲੇਰੀ ਅਤੇ ਨਿਡਰਤਾ ਨਾਲ ਉਸ ਦਾ ਮੁਕਾਬਲਾ ਕੀਤਾ ਅਤੇ ਹਾਲਾਤ ਨੂੰ ਕੰਟਰੋਲ ਵਿਚ ਰਖਿਆ। ਮੈਂ ਅੰਮ੍ਰਿਤ-ਸਰ ਦੇ ਸਾਰੇ ਵਸਨੀਕਾਂ ਵਲੋਂ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਅੰਮ੍ਰਿਤਸਰ ਵਿਚ ਹਿੰਦੂ ਸਿੱਖ ਭਰਾਵਾਂ ਦੀ ਤਰ੍ਹਾਂ ਰਹਿ ਰਹੇ ਹਨ ਅਤੇ ਆਪਣਾ ਨਿੱਤ ਦਾ ਕੰਮ ਕਾਰ ਕਰ ਰਹੇ ਹਨ। ਹੁਣ ਮੈਂ ਉਥੋਂ ਦੇ ਲੋਕਾਂ ਦੀਆਂ ਕੁਝ ਮੁਸ਼ਕਿਲਾਂ ਵਲ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਪਿਛਲੇ ਸਾਲ ਤੋਂ ਅੰਮ੍ਰਿਤਸਰ ਵਿਚ ਸਾਡੇ ਵਪਾਰ ਅਤੇ ਇੰਡਸਟਰੀ ਦਾ ਬਹੁਤ ਮੰਦਾ ਹਾਲ ਹੈ। ਅਕਾਲੀ ਮੋਰਚੇ ਕਾਰਣ ਇੰਡਸਟਰੀ ਤੇ ਕਰਾਈਸਿਜ਼ ਆਇਆ ਹੈ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ਕਿ ਇੰਡਸਟਰੀ ਨੂੰ ਕਿਸ ਤਰ੍ਹਾਂ ਵੱਧ ਤੋਂ ਵੱਧ ਸਹੂਲਤਾਂ ਦਿੱਤੀਆਂ ਜਾਣ। ਇੰਡਸਟਰੀ ਨੂੰ ਸਸਤੇ ਰੇਟ ਤੇ ਬਿਜਲੀ ਮਿਲਣੀ ਚਾਹੀਦੀ ਹੈ, ਟੈਕਸਾਂ ਵਿਚ ਰਿਲੀਫ ਦੇਣੀ ਚਾਹੀਦੀ ਹੈ। ਉਨ੍ਹਾਂ ਦੀ ਹੌਂਸਲਾ ਅਫਜ਼ਾਈ ਵਾਸਤੇ ਸਰਕਾਰ ਨੂੰ ਉਥੇ ਬਹੁਤ ਵੱਡੀ ਇੰਡਸਟਰੀ ਲਗਾਉਣੀ ਚਾਹੀਦੀ ਹੈ। ਉਥੇ ਪੋਲੀ ਐਸਟਰ ਪਲਾਂਟ ਲਗਾਉਣ ਵਾਸਤੇ ਅਜਨਾਲਾ-ਵੇਰਕਾ ਰੋਡ ਤੇ ਇਸ ਕੰਮ ਲਈ ਭੂਮੀ ਲਈ ਗਈ ਹੈ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਤੇ ਫੌਰਨ ਕੰਮ ਚਾਲੂ ਕੀਤਾ ਜਾਵੇ। ਇਥੇ ਇੰਡਸਟਰੀਅਲ

[ਸਰਦਾਰ ਪ੍ਰਿਥੀਪਾਲ ਸਿੰਘ]

ਫੋਕਲ ਪੁਆਇੰਟ ਲਈ ਮਕਬੂਲਪੁਰ ਕੋਲ ਜ਼ਮੀਨ ਲੈ ਲਈ ਹੈ। ਇਸ ਉਤੇ ਫੌਰਨ ਕੰਮ ਸ਼ੁਰੂ ਕੀਤਾ ਜਾਵੇ ਤਾਂਕਿ ਅੰਮ੍ਰਿਤਸਰ ਦੇ ਵਪਾਰ ਅਤੇ ਇੰਡਸਟਰੀ ਨੂੰ ਹੋਰ ਵਧਾਇਆ ਜਾ ਸਕੇ।

ਮੈਂ ਹੁਣ ਇਕ ਬੇਨਤੀ ਡਾਕਟਰ ਸਾਹਿਬ ਦੀ ਸੇਵਾ ਵਿਚ ਵੀ ਕਰਨੀ ਚਾਹੁੰਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਇਕ ਨੋਟੀਫਿਕੇਸ਼ਨ ਹੋਇਆ ਸੀ ਕਿ ਸਿਨਮਿਆਂ ਵਿਚ ਪੰਜਾਬੀ ਫਿਲਮਾਂ ਚਲਿਆ ਕਰਨਗੀਆਂ। ਪਤਾ ਨਹੀਂ ਸਰਕਾਰ ਨੇ ਉਸ ਨੋਟੀਫਿਕੇਸ਼ਨ ਨੂੰ ਕਿਉਂ ਖਤਮ ਕਰ ਦਿੱਤਾ ਹੈ। ਇਸ ਨਾਲ ਪੰਜਾਬੀ ਫਿਲਮਾਂ ਨੂੰ ਹੋਰ ਬੜਾਵਾ ਮਿਲਣਾ ਸੀ। ਇਕ ਸਰਕਾਰ ਨੇ ਐਲਾਨ ਕੀਤਾ ਸੀ ਕਿ 75% ਪੰਜਾਬੀ ਫਿਲਮਾਂ ਤੋਂ ਟੈਕਸ ਮੁਆਫ ਕੀਤਾ ਜਾਵੇਗਾ ਪਰ ਇਸ ਪਾਸੇ ਵੀ ਕੁਝ ਨਹੀਂ ਕੀਤਾ ਗਿਆ। ਇਹ ਦਰਜਨਾਂ ਫਿਲਮ ਪਰੋਡਿਊਸਰ ਇਥੇ ਬੈਠੇ ਹਨ। ਉਨ੍ਹਾਂ ਦੀ ਕੋਈ ਫਿਲਮ ਦੇਖੀ ਨਹੀਂ ਗਈ ਅਤੇ ਉਨ੍ਹਾਂ ਨੂੰ ਕੋਈ ਟੈਕਸ ਮੁਆਫੀ ਲਈ ਕਿਹਾ ਨਹੀਂ ਗਿਆ। ਫਿਲਮਾਂ ਵੇਖਣ ਦਾ ਅਫ਼ਸਰਾਂ ਨੂੰ ਟਾਈਮ ਨਹੀਂ। ਉਹ ਕਹਿੰਦੇ ਹਨ ਕਿ ਪੰਜਾਬੀ ਦੀਆਂ ਚੰਗੀਆਂ ਫਿਲਮਾਂ ਜਿਵੇਂ ਕਿ ਰਾਣੋ, ਚੰਨ ਪ੍ਰਦੇਸੀ, ਜੈ ਬਾਬਾ ਬਾਲਕ ਨਾਥ ਅਤੇ ਨੰਬਰਦਾਰਨੀ ਤੋਂ ਸਰਕਾਰ ਨੇ ਅੱਧਾ ਟੈਕਸ ਮੁਆਫ ਕੀਤਾ ਸੀ। ਹੁਣ ਜਿਹੜੀਆਂ ਫਿਲਮਾਂ ਆ ਰਹੀਆਂ ਹਨ ਜਿਨ੍ਹਾਂ ਦਾ ਰਵਿਊ ਨਹੀਂ ਹੋਇਆ; ਉਹ ਹਨ ਜ਼ੋਰ ਜਵਾਨੀ ਦਾ, ਮਾਤਾ ਦਾ ਦਰਬਾਰ, ਸੱਸੀ ਪੁੰਨੂ, ਲਾਜੋ ਆਦਿ ਪੰਜਾਬੀ ਫਿਲਮਾਂ ਹਨ। ਇਨ੍ਹਾਂ ਫਿਲਮਾਂ ਦਾ ਅਜੇ ਤਕ ਰਵਿਊ ਨਹੀਂ ਹੋਇਆ। ਪਰੋਡਿਊਸਰਾਂ ਦੇ ਲੱਖਾਂ ਰੁਪਏ ਇਨ੍ਹਾਂ ਤੇ ਲੱਗੇ ਹਨ ਅਤੇ ਉਨ੍ਹਾਂ ਨੂੰ 3% ਵਿਆਜ ਵੀ ਪੈਂਦਾ ਹੈ ਪਰ ਜੇ ਉਨ੍ਹਾਂ ਦਾ ਰਵਿਊ ਨਾ ਹੋਵੇ ਤਾਂ ਠੀਕ ਨਹੀਂ ਹੈ, ਇਸ ਤਰ੍ਹਾਂ ਲੋਕੀ ਚੰਗੀਆਂ ਫਿਲਮਾਂ ਦੇਖਣ ਤੋਂ ਵਾਂਝੇ ਰਹਿ ਜਾਣਗੇ।

ਚੇਅਰਮੈਨ ਸਾਹਿਬ, ਅਰਬਨ ਐਸਟੇਟ ਅੰਮ੍ਰਿਤਸਰ ਲਈ ਜਿਹੜੀ 4 ਅਤੇ 6 ਦੇ ਨੋਟੀਫਿਕੇਸ਼ਨ ਰਾਹੀਂ ਜ਼ਮੀਨ ਐਕੁਆਇਰ ਕਰਨੀ ਸੀ, ਉਹ ਜ਼ਮੀਨ ਐਕੁਆਇਰ ਹੋ ਚੁੱਕੀ ਹੈ ਅਜਨਾਲਾ-ਵੇਰਕਾ ਰੋਡ ਤੇ। ਇਥੇ ਕੰਮ ਜਲਦੀ ਸ਼ੁਰੂ ਕਰਨਾ ਚਾਹੀਦਾ ਹੈ ਅਤੇ ਇਸ ਦੀ ਜਲਦੀ ਡੀਵੈਲਪਮੈਂਟ ਕਰਨੀ ਚਾਹੀਦੀ ਹੈ।

ਫੋਕਲ ਪੁਆਇੰਟ ਦੀ ਗੱਲ ਮੈਂ ਤੁਹਾਨੂੰ ਦੱਸ ਹੀ ਦਿੱਤੀ ਹੈ। ਅੰਮ੍ਰਿਤਸਰ ਵਿਚ ਪਿਛਲੇ ਸਾਲ ਹੈਲਥ ਲਈ 80 ਲੱਖ ਰੁਪਿਆ ਓਪਰੇਸ਼ਨ ਥੀਏਟਰ ਬਣਾਉਣ ਲਈ ਦਿੱਤਾ ਗਿਆ ਸੀ। ਇਹ ਕਹਿੰਦੇ ਹਨ ਕਿ ਉਥੇ ਕੰਮ ਸ਼ੁਰੂ ਹੋ ਜਾਵੇਗਾ। ਸਾਲ ਲੰਘ ਗਿਆ ਹੈ। ਇਹ ਪੈਸਾ ਲੈਪਸ ਹੋ ਗਿਆ ਹੈ। ਪਤਾ ਨਹੀਂ ਇਸ ਅੰਮ੍ਰਿਤਸਰ ਦੇ ਹਸਪਤਾਲ ਵਲ ਕਿਉਂ ਨਹੀਂ ਧਿਆਨ ਦਿੱਤਾ ਗਿਆ। ਉਥੇ ਜਲਦੀ ਤੋਂ ਜਲਦੀ ਓਪਰੇਸ਼ਨ ਥੀਏਟਰ ਸ਼ੁਰੂ ਕਰਨਾ ਚਾਹੀਦਾ ਹੈ।

ਪਿੱਛੇ ਜਿਹੇ ਅੰਮ੍ਰਿਤਸਰ ਵਿਚ ਸਰਦਾਰ ਬੇਅੰਤ ਸਿੰਘ ਹੁਸੈਨਪੁਰਾ ਵਿਖੇ ਓਵਰ ਬ੍ਰਿਜ ਦਾ ਨੀਂਹ ਪੱਥਰ ਰੱਖ ਕੇ ਆਏ ਸੀ। ਉਥੇ ਤੰਬੂ ਲੱਗੇ ਹੋਏ ਹਨ ਅਤੇ ਰਸਤਾ ਬਲਾਕ ਹੋਇਆ ਹੈ। ਉਥੇ ਕੰਮ ਨਹੀਂ ਸ਼ੁਰੂ ਹੋਇਆ। ਮੈਂ ਬੇਨਤੀ ਕਰਾਂਗਾ ਕਿ ਜਦੋਂ ਸਰਕਾਰ ਕੋਲ ਫੰਡਜ਼ ਨਹੀਂ ਸਨ ਤਾਂ ਫਿਰ ਇਨ੍ਹਾਂ ਨੂੰ ਕੰਮ ਸ਼ੁਰੂ ਨਹੀਂ ਸੀ ਕਰਨਾ ਚਾਹੀਦਾ। ਪੈਸੇ ਮਿਲਣ ਤੇ ਕੰਮ ਸ਼ੁਰੂ ਕਰਨਾ ਚਾਹੀਦਾ ਸੀ। ਉਥੇ ਆਵਾਜਾਈ ਵਿਚ ਮੁਸ਼ਕਿਲ ਪੇਸ਼ ਆ ਰਹੀ ਹੈ। ਜੇ ਹੁਣ ਕੰਮ ਸ਼ੁਰੂ ਕੀਤਾ ਹੀ ਹੈ ਤਾਂ ਉਸ ਨੂੰ ਜਲਦੀ ਤੋਂ ਜਲਦੀ ਬਣਾ ਕੇ ਵਾਅਦੇ ਦੇ ਮੁਤਾਬਿਕ ਡੇਢ ਸਾਲ ਜਾਂ ਦੋ ਸਾਲਾਂ ਵਿਚ ਪੂਰਾ ਕੀਤਾ ਜਾਵੇ ਅਤੇ ਕੀਤੇ ਵਾਅਦੇ ਨੂੰ ਪੂਰਾ ਕੀਤਾ ਜਾਵੇ।

ਚੇਅਰਮੈਨ ਸਾਹਿਬ, ਪਿੱਗ ਆਇਰਨ ਲਿਆ ਕੇ ਪੰਜਾਬ ਵਿਚ ਦਿੱਤਾ ਹੈ ਉਸ ਦੀ ਬਲੈਕ ਖਤਮ ਹੋ ਗਈ ਹੈ। ਪਰ ਇਕ ਗਲ ਮੈਂ ਕਹਾਂਗਾ ਕਿ ਇਹ ਹੈਵੀ ਸਟਰੱਕਚਰ ਜਿਸ ਦੀ ਚੈਨਲ

ਆਉਂਦੀ ਹੈ 10 ਫੁੱਟ, 12 ਫੁੱਟ ਇਹ ਨਹੀਂ ਮੰਗਵਾ ਰਹੇ। ਇਸ ਦੀ ਬਲੈਕ 1 ਹਜ਼ਾਰ ਤੋਂ ਡੇਢ ਹਜ਼ਾਰ ਰੁਪਏ ਤਕ ਹੈ। ਇਹ ਵੀ ਮਹਿਕਮਾ ਕਨਸਰਨਡ ਨੂੰ ਮੰਗਵਾਉਣਾ ਚਾਹੀਦਾ ਹੈ ਤਾਂਕਿ ਇਸ ਦੀ ਬਲੈਕ ਹਟੇ।

ਮੇਰੇ ਹਲਕੇ ਵਿਚ ਇਕ ਨਾਲਾ ਪੈਂਦਾ ਹੈ ਆਬਾਦੀ ਕੋਟ ਬਾਬਾ ਦੀਪ ਸਿੰਘ ਵਿਖੇ। ਉਸ ਦੇ ਉਤੇ ਸੀਵਰ ਬਣਾਉਣ ਲਈ ਜਦੋਂ ਦਾ ਮੈਂ ਇਸ ਅਸੈਂਬਲੀ ਵਿਚ ਆਇਆ ਹਾਂ, ਉਦੋਂ ਦਾ ਕਹਿੰਦਾ ਹਾਂ। ਜਾਂ ਉਸ ਉਤੇ ਸੀਵਰ ਬਣਾਉਣਾ ਚਾਹੀਦਾ ਹੈ ਜਾਂ ਉਸ ਨੂੰ ਕਵਰ ਕਰਨਾ ਚਾਹੀਦਾ ਹੈ। ਮੈਂ ਡਾਕਟਰ ਸਾਹਿਬ ਨੂੰ ਕਹਾਂਗਾ ਕਿ ਇਸ ਬਾਰੇ ਅੰਮ੍ਰਿਤਸਰ ਦੀ ਕਾਰਪੋਰੇਸ਼ਨ ਨੂੰ ਫੰਡਜ਼ ਦਿਓ। 42 ਲੱਖ ਰੁਪਏ ਦਾ ਐਸਟੀਮੇਟ ਸੀ ਪਤਾ ਨਹੀਂ ਇਨ੍ਹਾਂ ਨੇ ਪੈਸਾ ਦਿੱਤਾ ਜਾਂ ਨਹੀਂ ਐਤਕੀਂ ਸੀ. ਐਮ. ਸਾਹਿਬ ਨੇ ਕਮਿਟਮੈਂਟ ਕੀਤੀ ਹੈ ਕਿ ਇਸ ਨੂੰ ਜ਼ਰੂਰ ਪੂਰਾ ਕਰਵਾਵਾਂਗੇ।

**ਸ੍ਰੀ ਸਭਾਪਤੀ :** ਤੁਸੀਂ ਕਿੰਨਾ ਸਮਾਂ ਹੋਰ ਲਵੋਂਗੇ ?

**ਸਰਦਾਰ ਪ੍ਰਿਥੀਪਾਲ ਸਿੰਘ :** ਮੈਂ ਦੋ ਮਿੰਟ ਹੋਰ ਲਵਾਂਗਾ ਜੀ। ਚੇਅਰਮੈਨ ਸਾਹਿਬ, ਮੈਂ ਇਕ ਗਲ ਹੋਰ ਕਹਾਂਗਾ ਕਿ ਅੰਮ੍ਰਿਤਸਰ ਦੇ ਐਸ. ਪੀ. ਨੇ, ਜਿਸ ਦੇ ਐਨੇ ਜ਼ਖਮ ਹੋਏ ਹਨ, ਨੇ ਬੜੀ ਬਹਾਦਰੀ ਨਾਲ ਇੰਤਹਾ-ਪਸੰਦਾਂ ਦਾ ਮੁਕਾਬਲਾ ਕੀਤਾ ਹੈ। ਇਹ ਵੱਖਰੀ ਗੱਲ ਹੈ ਕਿ ਉਹ ਨਿਕਲ ਗਏ। ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਐਸ. ਪੀ. ਜਿਸ ਨੇ ਬਹਾਦਰੀ ਨਾਲ ਮੁਕਾਬਲਾ ਕੀਤਾ ਉਸ ਨੂੰ ਜ਼ਰੂਰ ਕੁਝ ਨਾ ਕੁਝ ਇਨਾਮ ਦਿਤਾ ਜਾਵੇ ਜਾਂ ਉਸ ਨੂੰ ਸਨਮਾਨਿਆ ਜਾਵੇ। ਇਸ ਨਾਲ ਪੁਲਿਸ ਅਫ਼ਸਰਾਂ ਦਾ ਹੌਂਸਲਾ ਹੋਰ ਵਧੇਗਾ।

ਚੇਅਰਮੈਨ ਸਾਹਿਬ, ਮੈਂ ਬਹੁਤਾ ਕੁਝ ਨਾ ਕਹਿੰਦਾ ਹੋਇਆ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਪਰ ਇਕ ਗਲ ਮੈਂ ਰੰਧਾਵਾ ਜੀ ਨੂੰ ਕਹਿਣਾ ਚਾਹੁੰਦਾ ਹਾਂ ਇਨ੍ਹਾਂ ਦੀ ਹਿੰਮਤ ਨਾਲ ਇਨ੍ਹਾਂ ਨੂੰ ਕਾਫੀ ਪੈਸੇ ਮਿਲੇ ਅਤੇ ਇਨ੍ਹਾਂ ਦੀ ਹਿੰਮਤ ਸਦਕਾ ਪਿੰਡ ਦੀਆਂ ਗਲੀਆਂ ਨਾਲੀਆਂ ਪੱਕੀਆਂ ਹੋਈਆਂ। (ਥੰਪਿੰਗ) ਇਨ੍ਹਾਂ ਨੇ ਪਿੰਡਾਂ ਵਿਚ ਇਨਕਲਾਬ ਲਿਆਂਦਾ ਹੈ। ਮੈਨੂੰ ਪਤਾ ਹੈ ਕਿ ਇਹ ਬੜੀ ਲਗਨ ਨਾਲ ਕੰਮ ਕਰਦੇ ਹਨ, ਇਹ ਹੋਰ ਵੀ ਲਗਨ ਨਾਲ ਲੋਕਾਂ ਦੀ ਸੇਵਾ ਕਰਨਗੇ। ਇਨ੍ਹਾਂ ਦੀ ਹਿੰਮਤ ਨਾਲ ਪਿੰਡ ਦੇ ਲੋਕਾਂ ਨੂੰ ਹੋਰ ਪੈਸੇ ਮਿਲੇ ਹਨ। ਇਹ ਲੋਕਾਂ ਦੀ ਹੋਰ ਲਗਨ ਨਾਲ ਸੇਵਾ ਕਰਨਗੇ। ਐਨਾ ਕਹਿਕੇ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਮਸ਼ਕੂਰ ਹਾਂ।

**चौधरी सज्जन कुमार जाखड़ (अबोहर):** चैयरमैन साहिब, मैं आपका बड़ा आभारी हूं कि आपने मुझे बजट पर बोलने की इजाज़त दी है। सबसे पहले मैं पंजाब सरकार, सरदार दरबारा सिंह और वित्त मंत्री को बधाई देना चाहता हूं जिन्होंने बगैर कोई टैक्स लगाए बजट पेश किया है। यह हमारे लिए बड़ी खुशी की बात है। उन्होंने बगैर टैक्स लगाए जो बजट पेश किया है और जो गैर टैक्स वजूहात उन्होंने दिये हैं वे हमारा खयाल है कि हमारी पूरी मदद करेंगे। घाटे का बजट तरक्की की एक निशानी है। जैसे कामरेड जी ने कहा कि यह घाटे का बजट पेश कर रहे हैं, मैं कहता हूं कि यह घाटे का बजट हमारे देश की तरक्की की निशानी है। यह जो बजट वित्त मन्त्री जी ने पेश किया है, यह बहुत अच्छा बजट है। सवर्गीय श्री जवाहर लाल नैहरु जब वह प्रधान मंत्री नहीं थे तो उस वक्त उन्होंने एक पलैनिंग सैल

[चौधरी सज्जन कुमार जाखड़]

बनवाया था इन्डियन कांग्रेस कमेटी का। यह सैल इसलिए बनवाया गया था ताकि हिन्दुस्तान की तरक्की हो सके। जिस सूबे की प्लैनिंग नहीं होगी, उसका काम ठीक तरीके से नहीं चल सकता और उसकी तरक्की नहीं हो सकती। जिस तरह कि वित्त मन्त्री की सपीच से पता चलता है, उन्होंने यह बजट प्लैनिंग के हिसाब से बहुत सोच समझ कर बनाया है। As against the amount of Rs. 940.13 crores spent during the 5th Five Year Plan, the size of the 6th Five Year Plan has been raised to Rs. 1957 crores.

इस तरह से यह प्लान पिछले प्लान से तकरीबन दुगनी कर दी गई है। यह तरक्की की निशानी है। जैसे कि पंजाबी में एक कहावत है--

"ਘਰ ਦੇ ਭਾਗ ਡਿਓਢੀ ਤੋਂ ਹੀ ਦਿਸ ਪੈਂਦੇ ਹਨ।"

यही बात इस प्लान पर लागू होती है। इसी तरीके से हमारे पंजाब में पर कैपिटा इन्कम जो पहले 3000 थी अब बढ़ के 6,000 हो गई है। यह भी इस बात की निशानी है कि हमारा प्रांत तरक्की की मंजिलें तह करता जा रहा है। 'हर खेत में खुशहाली, हर चेहरे पे लाली' यह बात हमारे पर पूरी तरह से लागू होती है। (थम्पिंग) खुशहाली के हिसाब से भी देखें तो हमारा पंजाब सब से खुशहाल सूबा है। पर हमारे अकाली भाई हमारी इस तरक्की में बहुत रुकावटें डालने की कोशिशें कर रहे हैं। उन के कामों से हमारी तरक्की की रफतार में कमी आती है। मैं उन को प्रार्थना करूंगा कि वे अैजीटेशन का रास्ता छोड़ दें क्योंकि हमारा देश तरक्की की तरफ अग्रसर हो रहा है। जहां तक खेतीबाड़ी का ताल्लुक है, हम हिन्दुस्तान में सब से आगे हैं। इस बात का बजट में भी जिकर आया है कि हम सैन्ट्रल पूल में कितना बड़ा हिस्सा डाल रहे हैं। पंजाबी में एक कहावत है--

'ਜਿਸਦੇ ਘਰ ਦਾਣੇ ਉਹਦੇ ਕਮਲੇ ਵੀ ਸਿਆਣੇ।'

हम खेतीबाड़ी में इसी तरह तरक्की करते जाएंगे ताकि देश की खुशहाली में हम और ज्यादा हिस्सा डाल सकें।

इरीगेशन पर जैसे कि पहले बताया जा चुका है पिछले तीन सालों के दौरान हमने 155.56 करोड़ रुपये खर्च किये हैं। यह बहुत अच्छी बात है। इरीगेशन का मसला हमारे लिए जिन्दगी-मौत का सवाल है। इस पर जितने भी पैसे खर्च किये जाएं, बहुत कम हैं। अैगरीकलचर और इरीगेशन के ज़िकर के साथ हारटीकलचर का ज़िकर करना भी मैं मुनासिब समझता हूं। वज़ीर साहिब को मैं यह बेनती करना चाहता हूं कि वह हारटीकलचर का भी ख्याल रखें और बागों को जो पानी देना बन्द कर दिया गया था, वह दुबारा मुहय्या किया जाए। वज़ीर साहिब ने इस मुत्तलिक इतराज़ किया था कि लोग इस पानी का गलत इस्तेमाल करते हैं लेकिन मैं यह कहना चाहता हूं कि जिन लोगों ने बाग लगवा रखे हैं और जो लगवाने जा रहे हैं, कम-अज़-कम उनकों तो पूरा पानी मिलाना चाहिए। जो आदमी पानी का गलत इस्तेमाल करते हैं, उनके साथ सख्त कारवाई की जाए चाहे वे सिफारिशें ही क्यों न ले कर आएं। मैं गुज़ारिश करूंगा कि इस बात पर गौर किया जाए।

इस के बाद डिवैलपमैंट की बात है। मैं रन्धावा साहिब का बहुत ऋणी हूं कि उन्होंने रूरल डिवैलपमैंट पर इतना ध्यान दिया है। मैं वित्त मन्त्री जी से दरखास्त करूंगा कि इस

काम के लिए वह दुगना पैसा कर दें ताकि हम गांव में जाकर यह फख्र के साथ कह सकें कि देखो हमारी सरकार ने आप के लिए कितना काम किया है। अकालियों को दरअसल यही बात चुभती है कि हम गांवों की तरक्की पर बहुत ज़ोर दे रहे हैं।

इसके बाद मैं इलैक्ट्रिसिटी की बात करना चाहूंगा। हमारी सरकार पिछले तीन सालों में पावर पर 449.93 करोड़ रुपये खर्च कर चुकी है जबकि 1977–80 के दौरान केवल 240.35 करोड़ रुपये ही खर्च किये गये थे। मुझे खुशी है कि पावर की बड़ोतरी के लिए हमारे चीफ मिनिस्टर साहिब बहुत यत्नशील हैं।

ऐजूकेशन के सिलसिले में अजनाला साहिब बधाई के हकदार हैं। 75 प्राईमरी स्कूलों को मिडल और 75 मिडल स्कूलों को हाई सकूल बनाने का जो एलान किया गया है और वोकेशनल स्कीम समेत ऐजूकेशन की तरक्की के लिये जो कुछ किया जा रहा है, वह बहुत प्रशंसनीय है।

जैसा कि मेरे से पहले भी हमारे साथियों ने कहा है, सड़कें हमारी प्रगति की सूचक हैं। जितनी अधिक सड़कें होंगी, वह एरिया उतना ही अधिक प्रगतिशील माना जाएगा। सड़कें बनाने के लिए जितना भी अधिक पैसा मुहय्या किया जा सकता हो, किया जाना चाहिए। हमारे इलाके में कुछ साल पहले हालत यह थी कि मेन रोड के इलावा और कोई सड़क नहीं थी। गांव में कोई जीप कार वगैरा नहीं जा सकती थी। लेकिन अब हालत बदल गई है। अब हर गांव में सड़क पहुंचा दी गई है। जहां पर सड़कें अभी बनने वाली हैं, मैं उम्मीद करता हूं कि वहां भी जल्दी ही बनवा दी जाएंगी। यहां मैं एक बात और कहनी चाहता हूं कि जो सड़कें बनी हुई हैं, उनकी मुरम्मत ठीक तौर पर नहीं की जा रही है। कहीं कहीं तो यह हाल है कि वहां से गुजरना मुश्किल है। यहां कुछ भाइयो ने शोर मचाया था कि मारकिट सैस क्यों लगाया? मैं कहता हूं कि यह ठीक लगाया क्योंकि इस पैसे से और सड़कें बनवाई जा सकती हैं और उनकी मुरम्मत करवाई जा सकती है जिससे हम तरक्की के रास्ते पर और आगे बढ़ेंगे। अकाली भाई जो यहां हमारे सामने बैठे नहीं हैं उस टाईम यह बात कहते थे —

'ਥੱਲੇ ਵੀ ਜੱਟ ਉਤੇ ਵੀ ਜੱਟ ਨਰਮਾ ਵਿਕਦਾ ਦੋ ਸੌ ਸਠ'।

ਕਾਮਰੇਡ ਰਾਜ ਕੁਮਾਰ: ਐਤਕੀ।

**ਚੌਧਰੀ ਸੱਜਨ ਕੁਮਾਰ ਜਾਖੜ**: ਐਤਕੀਂ 400 ਰੁਪਏ ਤੋਂ ਉਤੇ ਵਿਕਿਆ ਹੈ।

मैं, चेयरमैन साहिब, एग्रीकलचर की बात कर रहा था। पंजाब सरकार खास तौर पर सरदार दरबारा सिंह जी और चौधरी कांशी राम जी के हम आभारी हैं कि इन्होंने हमारी वीट 182 रुपये में खरीदी है। अगर यही वीट खुली छोड़ दी जाती तो इस तरह हमारा भाड़ा भी पूरा न पड़ता, हमारे भाड़े के पैसे भी पूरे न पड़ते। मुझे एक पुरानी बात याद आ गई है।

ਪ੍ਰੋਫੈਸਰ ਬਲਵੰਤ ਸਿੰਘ: ** ** **

ਸ੍ਰੀ ਸਭਾਪਤੀ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**चौधरी सज्जन कुमार जाखड़**: मुझे एक ज़िमीदार भाई की बात याद आ गई कि एक बार जब वह जौं बेचने के लिये मंडी जा रहा था तो रास्ते में बरसात हो गई।

**Expunged as ordered by the Chair.

[चौधरी सज्जन कुमार जाखड़]

वह जौं भीग गये । जब वह गड्डा भर कर अबोहर पहुंचा और बोली लगने लगी तो गड्डे का किराया जौं की वसूली की रकम से ज्यादा बन गया। अब वह गड्डे वाले को कहने लगा मेरे तो इतने पैसे बने हैं तू कुछ कर ले । वह कहता नहीं मैं तो पैसे पूरे लूंगा । झगड़ा बढ़ गया तो उन्होंने यहीं फैसला किया कि चलो न तुम लो न मैं पैसे अपने पास रखता हूं गऊशाला में दान दे देते हैं । हमारी सरकार ने 182 रुपये में कनक खरीदी और अब एफ.सी.आई. के साथ कुछ झगड़ा चल रहा है । अब पैसे नहीं मिल रहे । कहते हैं घटिया क्वालिटी की बनती है । लेकिन किसान को जो फायदा हुआ है, यह बहुत सराहनीय है (थम्पिंग) यह जो मेरे भाई शिकायत करते हैं उस के बारे में बताना चाहता हूं। आलूओं के बारे में तो हमारे माननीय मैंबर धनोवालिया जी ने बताया । मैं आप को एक और बात बताना चाहता हूं ।

"ਚਲੇ ਬਾਦਲ ਉਤੇ ਬਰਨਾਲਾ"
ਵਧਿਆ ਜਟਾਂ ਦਾ ਦਿਵਾਲਾ"

इस बात को ध्यान में रखते हुए मुझे अकाली भाईयों के लिये एक पंजाबी की कहावत याद आ गई है --

"ਰੋਂਦੀ ਯਾਰਾਂ ਨੂੰ, ਨਾਂ ਲੈ ਕੇ ਭਰਾਵਾਂ ਦੇ। (ਹਾਸਾ)

इन अकाली भाईयों के बारे में हमारे माननीय साथी श्री यश जी ने भी बताया है कि किस लिये यह ऐसा करते हैं । अगर इन को चीफ मिनिस्टर बना दिया जाए तो बात खत्म हो जाती है । जब तक यह चीफ मिनिस्टर नहीं बनते यह ऐसा कहते ही रहेंगे कि सिख भाईयों को यह हो गया, सिख भाईयों को वह हो गया। यह नाम उनका लेकर रोते हैं और असल में यह गद्दी लेना चाहते हैं। इन की जो धार्मिक मांगे थीं वे तो सब मान ली गई हैं मगर फिर भी यह बातें ऐसी करने से हट नहीं रहे। यह तो ऐसा करते ही रहेंगे जब तक चीफ मिनिस्ट्री की गद्दी नहीं लेते और वह हम छोड़ने वाले नहीं हैं। जनता ने हमें चुन कर भेजा है। आने वाले चुनाव में पता चल जायेगा कि कैसे पंजाब के लोग इन को फिर पीछे छोड़ते हैं। यह हिन्दू भाई और सिख-भाई में फरिक्शन डालने की कोशिश कर रहे हैं। यह इनके लिये बहुत बुरी बात है --

"मज़हब नहीं सिखाता आपस में वैर रखना,
हिन्दी हैं, हम वतन है, हिन्दोस्तान हमारा।"

चैयरमैन साहिब, यह जो अकाली भाई कुछ शरार्ती तत्वों ऐक्सट्रीमिसटस के कबज़े में आकर देश का सत्यानाश कर रहे हैं यह बहुत बुरी बात है।

"सजर फिरकाप्रस्ती तासुब है हम का,
यह वो खत है जो जन्नत से निकलवाता है आदम को ।"

हमें ऐसी बातें नहीं करनी चाहिए जिस से हमारे देश का नुकसान हो। जिस तरह अख़बारों में भी ब्यान आते रहते हैं कि गोली मार कर गुरुद्वारों में छिप जाते हैं, यह अच्छी बात नहीं हैं। गुरुद्वारों में ग्रनेड फट गया, कुछ इन के भी आदमी मर गये। ऐसी बातें

जो हो रही हैं इस के लिये मैं सरदार दरबारा सिंह जी से निवेदन करूंगा कि वह इस मसले पर सख्त से सख्त कार्यवाई करें और जो लोग हमारे देश के टुकड़े टुकड़े करना चाहते हैं उन को सख्ती से कुचलें। यह हमारे लिए बहुत जरुरी है। यह गुरु ग्रंथ साहिब पढ़ते हैं। गुरु ग्रंथ साहिब में तो लिखा है :—

"ना कोइ वैरी नाहि बिगाना
सगल संग हम कउ बनि आई"

हमें गुरु ग्रंथ साहिब तो सिखाता है कि हमारा न कोई बैरी है और न ही कोई बेगाना है, सगल संग से हमारी बनती है। मगर यह क्या काम करते हैं? हमारे हिन्दु धर्म को बचाने वाले नौवें गुरु, गुरु तेग बहादुर जी हैं। जिन्होंने दिल्ली में जाकर कुरबानी दी, अपना सीस दिया। उन्होंने अपने सीस की कुरबानी देकर हिन्दु धर्म को बचाया और यह अब कहते हैं कि हम भाई भाई नहीं हैं, अलग अलग हैं। यह कैसे हो सकता है? यह फिरकाप्रस्ती की सोच है। दसवें गुरु, गुरु गोबिन्द सिंह जी महाराज ने अपनी छोटी उमर में ही, जब उन को यह पता चला कि ऐसी बात है तो उन्होंने अपने पिता जी से कहा कि आप से बढ़ कर और कुरबानी देने के लिये कौन हो सकता है। इन सब बातों को मेरे अकाली भाई ध्यान में रखें। कभी यह ब्यान देतें हैं कि पंजाब को आसाम बना देंगे, यह बना देंगे, वो बना देंगे। यह बात इन के लिये अच्छी रहीं है। रही पानी की बात इस के बारे में यह कहते हैं कि बटवारा अच्छा नहीं है। इसके बारे में सरदार दरबारा सिंह जी ने ब्यान भी दिया है और कहा है कि अवारड खोल लें लेकिन हमें अगर पानी ज्यादा मिलना है तो खोलें, नहीं तो नहीं। अगर पानी कम मिलना है तो फिर अवारड खोलने का क्या फायदा।

चैयरमैन साहिब, मैं ज्यादा समय न लेता हुआ वित्त मंत्री जी को वधाई देता हूं जिन्होंने ने टैक्स रहित बजट पेश किया है। यह हमारे लिये फख़र की बात है। धन्यवाद।

**ਸ੍ਰੀ ਸਭਾਪਤੀ** : ਕਾਮਰੇਡ ਦਿਆ ਸਿੰਘ।

**ਕਾਮਰੇਡ ਸਰਵਣ ਸਿੰਘ ਧਰਮਕੋਟ** : ਚੇਅਰਮੈਨ ਸਾਹਿਬ, ਦਿਆ ਸਿੰਘ ਨੂੰ ਹੁਣ ਕਾਮਰੇਡ ਲਿਖਣਾ ਛੱਡ ਦੇਣਾ ਚਾਹੀਦਾ ਹੈ।

**ਕਾਮਰੇਡ ਦਿਆ ਸਿੰਘ** (ਕੁਮ ਕਲਾਂ, ਐਸ. ਸੀ.) : ਕਿਉਂ ਛੱਡ ਦੇਣਾ ਚਾਹੀਦਾ ਹੈ? ਕਾਮਰੇਡ ਪੰਜਾਬ ਦਾ ਚੀਫ ਮਨਿਸਟਰ ਰਿਹਾ ਹੈ।

ਚੇਅਰਮੈਨ ਸਾਹਿਬ, ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ ਇਹ ਟੈਕਸ ਰਹਿਤ ਬਜਟ ਹੈ ਅੱਜ ਤੋਂ ਤਿੰਨ ਸਾਲ ਪਹਿਲਾਂ ਜਦੋਂ ਇਥੇ ਅਕਾਲੀ ਵਜ਼ਾਰਤ ਸੀ ਤਾਂ ਪੰਜਾਬ ਦਾ ਬਜਟ ਸਿਰਫ 260 ਕਰੋੜ ਰੁਪਏ ਦਾ ਸੀ। ਅਕਾਲੀ ਸਰਕਾਰ ਤੋਂ ਪਹਿਲਾਂ ਜਦੋਂ ਕਾਂਗਰਸ ਸਰਕਾਰ ਸੀ ਤਾਂ ਉਦੋਂ 257 ਕਰੋੜ ਰੁਪਏ ਦਾ ਬਜਟ ਸੀ ਅਤੇ 3 ਕਰੋੜ ਹੋਰ ਲਗਾਕੇ 260 ਕਰੋੜ ਕਰ ਦਿਤਾ ਸੀ। ਇਸ ਵਾਰੀ ਜਿਹੜਾ ਪਹਿਲਾ ਬਜਟ ਇਸ ਸਰਕਾਰ ਨੇ ਪੇਸ਼ ਕੀਤਾ ਉਹ 300 ਕਰੋੜ ਰੁਪਏ ਦਾ ਸੀ, ਦੂਜਾ ਬਜਟ 340 ਕਰੋੜ ਰੁਪਏ ਦਾ, ਤੀਸਰਾ 375 ਕਰੋੜ ਰੁਪਏ ਦਾ ਅਤੇ ਇਹ ਚੌਥਾ ਬਜਟ 440 ਕਰੋੜ ਰੁਪਏ ਦਾ ਹੈ। ਇਹ ਬਜਟ ਲਗਾਤਾਰ ਪਿਛਲੇ 4 ਸਾਲਾਂ ਤੋਂ ਵਧਦਾ ਹੀ ਚਲਾ ਆ ਰਿਹਾ

[ਕਾਮਰੇਡ ਦਿਆ ਸਿਘ]

ਹੈ ਇਹ ਚੀਜ਼ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ। ਜਿਹੜਾ ਪਿਛਲਾ ਪੰਜ–ਸਾਲਾ ਪਲਾਨ ਵਿਚ ਸਾਡਾ ਰੁਪਿਆ ਰਖਿਆ ਗਿਆ ਸੀ ਉਹ 940 ਕਰੋੜ ਰੁਪਏ ਸੀ ਅਤੇ ਹੁਣ ਛੇਵੇਂ ਪੰਜ-ਸਾਲਾ ਪਲਾਨ ਵਿਚ ਇਹ 1957 ਕਰੋੜ ਰੁਪਿਆ ਹੋ ਗਿਆ ਹੈ। ਸਾਡੀ ਸਰਕਾਰ ਨੇ ਹਰ ਸ਼ੋਭੇ ਵਿਚ ਕੰਮ ਕੀਤੇ ਹਨ।

ਸਭ ਤੋਂ ਪਹਿਲਾਂ ਮੈਂ ਸਕੂਲਾਂ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ। ਅੱਜ ਪੰਜਾਬ ਦੇ ਅੰਦਰ ਸਕੂਲਾਂ ਦੀ ਬੜੀ ਜ਼ਰੂਰਤ ਹੈ, ਇਸ ਨੂੰ ਦੇਖਦੇ ਹੋਏ 75 ਸਕੂਲ ਪ੍ਰਾਇਮਰੀ ਤੋਂ ਮਿਡਲ ਅਤੇ 75 ਸਕੂਲ ਮਿਡਲ ਤੋਂ ਹਾਈ ਅਪਗਰੇਡ ਕੀਤੇ ਹਨ। ਇਹ ਸ਼ਲਾਘਾਯੋਗ ਕੰਮ ਹੈ। ਪੜ੍ਹਾਈ ਦੀ ਪੰਜਾਬ ਦੇ ਅੰਦਰ ਬਹੁਤ ਲੋੜ ਹੈ। ਜੇਕਰ ਨਹੀਂ ਪੜ੍ਹਾਈ ਹੋਵੇਗੀ ਤਾਂ ਪੰਜਾਬ ਤਰੱਕੀ ਨਹੀਂ ਕਰ ਸਕਦਾ। ਜੇਕਰ ਲੋਕ ਪੜ੍ਹਨਗੇ ਤਾਂ ਐਮ. ਐਲ. ਏ. ਬਣਨਗੇ ਔਰ ਵਜ਼ੀਰ ਬਣਨਗੇ ਅਤੇ ਪੰਜਾਬ ਦੀ ਤਰੱਕੀ ਹੋ ਸਕੇਗੀ। ਮੈਂ ਅਜਨਾਲਾ ਜੀ ਦਾ ਬੜਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ 150 ਸਕੂਲ ਅਪਗਰੇਡ ਕਰ ਦਿਤੇ ਹਨ। ਮੇਰੇ ਹਲਕੇ ਵਿਚ 240 ਪਿੰਡ ਹਨ, ਮੈਂ ਤਿੰਨ ਸਾਲ ਤੋਂ ਲਗਾਤਾਰ ਕੋਸ਼ਿਸ਼ ਕਰਦਾ ਆ ਰਿਹਾ ਹਾਂ ਕਿ ਮੇਰੇ ਹਲਕੇ ਵਿਚ ਸਕੂਲ ਦਿਤੇ ਜਾਣ। ਹੁਣ ਮੇਰੇ ਹਲਕੇ ਵਿਚ 6 ਮਿਡਲ ਸਕੂਲ ਅਤੇ ਹੋਰ ਪ੍ਰਾਇਮਰੀ ਦਿਤੇ ਹਨ। ਪਰ ਇਸ ਦੇ ਬਾਵਜੂਦ ਵੀ ਇਹ ਹੋਰ ਦਿਤੇ ਜਾਣ ਕਿਉਂਕਿ ਮੇਰਾ ਬੇਟ ਏਰੀਆ ਹੈ ਔਰ ਬੜਾ ਕਮਜ਼ੋਰ ਏਰੀਆ ਹੈ। ਮੈਂ ਇਕ ਵਾਰੀ ਫਿਰ ਅਜਨਾਲਾ ਜੀ ਨੂੰ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਵਿਚ ਮਿਡਲ ਅਤੇ ਹਾਈ ਸਕੂਲ ਹੋਰ ਦਿੱਤੇ ਜਾਣ ਤਾਂਕਿ ਮੈਂ ਲੋਕਾਂ ਦੀ ਸੇਵਾ ਕਰ ਸਕਾਂ।

ਚੇਅਰਮੈਨ ਸਾਹਿਬ, ਰੰਧਾਵਾ ਜੀ ਨੇ 450 ਕਰੋੜ ਰੁਪਏ ਸੜਕਾਂ ਅਤੇ ਗਲੀਆਂ ਵਗੈਰਾ ਪਕੀਆਂ ਕਰਨ ਲਈ ਰਖੇ ਸਨ। ਪਿਛਲੀ ਵਾਰੀ ਮੇਰੇ ਹਲਕੇ ਦੇ 8 ਪਿੰਡ ਲਏ ਗਏ। ਮੇਰੇ ਹਲਕੇ ਦੇ 240 ਪਿੰਡ ਹੋਣ ਕਾਰਨ ਇਸ ਵਾਰੀ ਜ਼ਿਆਦਾ ਦਿਤੇ ਜਾਣ ਤਾਂ ਜੋ ਉਨ੍ਹਾਂ ਕਮਜ਼ੋਰ ਪਿੰਡਾਂ ਦੀਆਂ ਨਾਲੀਆਂ ਗਲੀਆਂ ਪਕੀਆਂ ਹੋ ਜਾਣ। ਇਸ ਦੇ ਲਈ ਪਿੰਡਾਂ ਦੀਆਂ ਪੰਚਾਇਤਾਂ ਲਗਾਤਾਰ ਮੇਰੇ ਕੋਲ ਆ ਰਹੀਆਂ ਹਨ। ਮੇਰਾ ਹਲਕਾ ਜਿਹੜਾ ਕਿ ਚਮਕੌਰ ਸਾਹਿਬ ਤੋਂ ਲੋਡੇਵਾਲ ਤਕ ਦਾ ਹੈ, ਇਸ ਨੂੰ ਵੱਧ ਪਿੰਡ ਅਲਾਟ ਕੀਤੇ ਜਾਣ ਤਾਂਕਿ ਮੈਂ ਆਪਣੇ ਹਲਕੇ ਦੇ ਲੋਕਾਂ ਦੀ ਹੋਰ ਸੇਵਾ ਕਰ ਸਕਾਂ (ਥੰਪਿੰਗ) ਚੌਧਰੀ ਜਗਤ ਰਾਮ ਜੀ ਨੇ ਮੇਰੇ ਹਲਕੇ ਦਾ ਦੌਰਾ ਕੀਤਾ ਸੀ। ਜਿੰਨਾ ਉਨ੍ਹਾਂ ਤੋਂ ਹੋ ਸਕਿਆ ਉਨ੍ਹਾਂ ਨੇ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਹੈ ਕਿ ਲੋਕਾਂ ਦੀਆਂ ਤਕਲੀਫਾਂ ਸੁਣੀਆਂ ਜਾਣ। ਅੱਜ ਕੋਈ ਐਸਾ ਪਿੰਡ ਨਹੀਂ ਜਿਸ ਵਿਚ ਹਰੀਜਨਾਂ ਲਈ ਧਰਮਸ਼ਾਲਾ ਨਾ ਹੋਣ ਬਲਕਿ ਕਈ ਪਿੰਡਾਂ ਵਿੱਚ ਤਾਂ ਦੋ ਦੋ ਹਨ। ਕਈ ਕਾਰਨਾ ਕਰਕੇ ਧਰਮਸ਼ਾਲਾ ਢਹਿ ਜਾਂਦੀਆਂ ਹਨ। ਮੈਂ ਚੌਧਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਮਾਮਲੇ ਵਿਚ ਇਹ ਇਨ੍ਹਾਂ ਥਾਵਾਂ ਤੇ ਜਿੰਨੀ ਹੋ ਸਕੇ ਮਦਦ ਕਰਨ। (ਥੰਪਿਗ)

ਅੱਜ ਸਾਡੇ ਅਕਾਲੀ ਵੀਰਾਂ ਦੀਆਂ ਤਕਰੀਬਨ ਸਾਰੀਆਂ ਧਾਰਮਿਕ ਮੰਗਾਂ ਮੰਨੀਆਂ ਜਾ ਚੁਕੀਆਂ ਹਨ। ਇਹ ਧਰਮ ਦੀਆਂ ਗੱਲਾਂ ਕਰਦੇ ਹਨ ਪਰ ਆਪਸ ਵਿਚ ਲੜਦੇ ਰਹਿੰਦੇ ਹਨ ਅਤੇ ਲੋਕਾਂ ਨੂੰ ਕਤਲ ਕਰਦੇ ਰਹਿੰਦੇ ਹਨ। ਸਾਡੇ ਕਮੇਟੀ ਦੇ ਚੇਅਰਮੈਨ ਸ੍ਰੀ ਜੋਗਿੰਦਰ ਨਾਥ ਜੀ ਦੇ ਭਰਾ ਦੀ ਮੌਤ ਹੋ ਗਈ ਅਤੇ ਦੂਜਾ ਫਟੜ ਹੋ ਗਿਆ। ਮੈਨੂੰ ਪਤਾ ਲੱਗਾ, ਮੈਂ ਅਤੇ ਸਰਦਾਰ ਲਖਾ ਸਿੰਘ ਜੀ ਉਥੇ ਗਏ। ਉਥੇ ਜਾ ਕੇ ਪਤਾ ਕੀਤਾ, ਮੌਕੇ ਦੇ ਸਾਰੇ ਅਫਸਰ ਅਤੇ ਹੋਰ ਲੋਕ ਉਥੇ ਸਨ। ਉਨ੍ਹਾਂ ਨਾਲ ਗੱਲਾਂ ਕੀਤੀਆਂ, ਉਨ੍ਹਾਂ ਨੇ ਦਸਿਆ ਕਿ ਗੁਰਦੁਆਰਿਆਂ ਵਿਚੋਂ ਨਿਕਲ ਕੇ ਆਉਂਦੇ ਹਨ ਅਤੇ

ਲੋਕਾਂ ਨੂੰ ਮਾਰ ਕੇ ਫਿਰ ਵਾਪਿਸ ਉਥੇ ਹੀ ਪਹੁੰਚ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਕੌਣ ਮਾਫ ਕਰੇਗਾ ? ਇਹ ਗੁਰਦੁਆਰਿਆਂ ਵਿਚ ਬੈਠ ਕੇ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ। ਇਕ ਮਾਰ ਦਿਤਾ ਦੂਜਾ ਫਟੜ ਹੋ ਗਿਆ ਜਿਹੜਾ ਫਟੜ ਹੋ ਗਿਆ ਉਸ ਨੂੰ ਥਰੀ ਵੀਲਰ ਵਾਲਾ ਲੈ ਗਿਆ, ਅਗਲੇ ਦਿਨ ਉਸਨੂੰ ਕਤਲ ਕਰ ਦਿਤਾ। ਇਹ ਕੋਈ ਚੰਗੀ ਗਲ ਨਹੀਂ ਹੈ। ਲੋਕਾਂ ਤੇ ਜ਼ੁਲਮ ਕਰਨ ਵਾਲਿਆਂ ਨੂੰ ਫੜ ਕੇ ਅਗਰ ਸਜ਼ਾ ਦਿਤੀ ਜਾਂਦੀ ਹੈ ਤਾਂ ਇਹ ਕਹਿੰਦੇ ਹਨ ਕਿ ਮੁਕਾਬਲੇ ਵਿਚ ਮਾਰੇ ਗਏ। ਇਹ ਕਹਿਣਾ ਠੀਕ ਨਹੀਂ ਹੈ। ਕਮਿਊਨਿਸਟਾਂ ਨੇ ਪਿਛੇ ਜਿਹੇ ਪੰਜਾਬ ਵਿਚ ਨੈਕਸਲਾਈਟ ਲਹਿਰ ਚਲਾਈ ਸੀ। ਉਹ ਵੀ ਤਕਰੀਬਨ ਇਸ ਤਰ੍ਹਾਂ ਦੀ ਲਹਿਰ ਸੀ ਜਿਸ ਤਰ੍ਹਾਂ ਦੀ ਇਹ ਹੈ। ਉਹ ਵੀ ਜਦੋਂ ਮਰਦੇ ਸਨ ਤਾਂ ਉਨ੍ਹਾਂ ਬਾਰੇ ਵੀ ਇਹ ਇਸ ਤਰ੍ਹਾਂ ਕਹਿੰਦੇ ਸਨ। ਬੂਝਾ ਸਿੰਘ ਵਰਗੇ ਨੂੰ ਮਾਰ ਦਿੱਤਾ। ਮੈਂ ਕਹਿੰਦਾ ਹਾਂ ਕਿ ਜਿਹੜਾ ਜ਼ੁਲਮ ਕਰੇਗਾ ਉਸ ਨੂੰ ਛੱਡਣਾ ਨਹੀਂ ਚਾਹੀਦਾ। (ਥੰਪਿੰਗ)

ਜਿਹੜਾ ਬਜਟ ਖਜ਼ਾਨਾ ਮੰਤਰੀ ਜੀ ਨੇ ਪੇਸ਼ ਕੀਤਾ ਹੈ ਉਹ ਬਹੁਤ ਅੱਛਾ ਬਜਟ ਹੈ, ਲੋਕਾਂ ਵਾਸਤੇ, ਕਿਸਾਨ ਵਾਸਤੇ ਅਤੇ ਲੇਬਰ ਵਾਸਤੇ। ਇਹ ਇਨ੍ਹਾਂ ਸਾਰਿਆਂ ਦੇ ਹੱਕ ਵਿਚ ਹੈ। (ਥੰਪਿੰਗ) ਮੇਰੇ ਇਥੇ ਇਕ ਵੀਰ ਨੇ ਨਿਕਾਸੀ ਜ਼ਮੀਨਾਂ ਬਾਰੇ ਕਿਹਾ ਸੀ ਕਿ ਉਸ ਲਈ 5 ਕਰੋੜ ਰੁਪਿਆ ਇਕੱਠਾ ਕਰਨ ਵਾਸਤੇ ਟੈਕਸ ਲਾਉਣਾ ਹੈ। ਮੈਂ ਕਹਿੰਦਾ ਹਾਂ ਕਿ 5 ਕਰੋੜ ਰੁਪਏ ਦੀ ਕੋਈ ਗਲ ਨਹੀਂ। ਬਹੁਤ ਸਾਰੀਆਂ ਜ਼ਮੀਨਾਂ ਅੱਜ ਗਰੀਬ ਲੋਕ ਵਾਹੁੰਦੇ ਹਨ, ਚਾਹੇ ਉਹ ਹਰੀਜਨ ਹਨ ਜਾਂ ਗੈਰ-ਹਰੀਜਨ ਹਨ ਜੇਕਰ ਉਹ ਉਨ੍ਹਾਂ ਨੂੰ ਦੇ ਦਿੱਤੀਆਂ ਜਾਣ ਤਾਂ ਬਹੁਤ ਚੰਗੀ ਗਲ ਹੋਵੇਗੀ। (ਥੰਪਿੰਗ) ਬਹੁਤ ਸਾਰਿਆਂ ਇਲਾਕਿਆਂ ਵਿਚ ਦਰੱਖ਼ਤ ਲਗਾਏ ਸੀ। ਮੇਰੇ ਹਲਕੇ ਦੇ ਇਕ ਪਿੰਡ ਵਿਚ ਵੀ ਅੱਜ ਤੋਂ 10, 15 ਸਾਲ ਪਹਿਲਾਂ ਫਲਾਂ ਦੇ ਅਤੇ ਦੂਸਰੇ ਦਰੱਖ਼ਤ ਲਗਾਏ ਗਏ ਸਨ ਕਿਉਂਕਿ ਉਹ ਜ਼ਮੀਨ ਵਿਹਲੀ ਪਈ ਰਹੀ ਸੀ। ਕੁਝ ਐਸੀ ਜ਼ਮੀਨ ਹੈ ਜਿਸ ਵਿਚ ਕੇਵਲ ਜੰਗਲਾਤ ਹੀ ਲਗਾਏ ਜਾ ਸਕਦੇ ਹਨ। ਅਕਾਲੀਆਂ ਦੀ ਸਰਕਾਰ ਵੇਲੇ ਮੌਕੇ ਦੇ ਅਫਸਰਾਂ ਨੇ ਉਨ੍ਹਾਂ ਦਰੱਖ਼ਤਾਂ ਦੀ ਬੋਲੀ ਕੀਤੀ ਜਿਹੜੀ ਕਿ 1.80 ਲੱਖ ਤਕ ਗਈ ਪਰ ਉਹ ਛੱਡੀ ਨਹੀਂ ਗਈ ਅਤੇ ਉਹ ਦਰੱਖ਼ਤ ਲੋਕ ਐਵੇਂ ਪੁਟਦੇ ਰਹੇ। ਮੈਂ ਬਾਦਲ ਸਾਹਿਬ ਦੀ ਕੋਠੀ ਵਿਚ ਬੈਠ ਕੇ ਉਨ੍ਹਾਂ ਨਾਲ ਗਲ ਕੀਤੀ। 20 ਕਿਲੇ ਵਿਚ ਉਹ ਦਰੱਖਤ ਲਗੇ ਹੋਏ ਸਨ। ਲੋਕ ਉਸੇ ਤਰ੍ਹਾਂ ਪੁੱਟ ਕੇ ਲਿਜਾ ਰਹੇ ਸਨ ਪਰ ਕੁਝ ਨਹੀਂ ਕੀਤਾ। ਕਿਉਂ ਨਹੀਂ ਜ਼ਮੀਨ ਉਨ੍ਹਾਂ ਲੋਕਾਂ ਨੂੰ ਦਿੱਤੀ ਜਾਂਦੀ ਜਿਹੜੇ ਉਸ ਜ਼ਮੀਨ ਨੂੰ ਵਾਹ ਰਹੇ ਹਨ ? (ਵਿਘਨ)

ਚੇਅਰਮੈਨ ਸਾਹਿਬ, ਕੱਲ ਵੀ ਮੈਂ ਇੱਕ ਸਾਧ ਦੀ ਗਲ ਕੀਤੀ ਸੀ, ਉਸ ਸਾਧ ਦੀ ਮੇਰੇ ਇਹ ਕਮਿਊਨਿਸਟ ਵੀਰ ਮਦਦ ਕਰਦੇ ਹਨ। ਮੈਨੂੰ ਵੀ ਇਨ੍ਹਾਂ ਨੇ ਕਿਹਾ ਕਿ ਮੈਂ ਉਸ ਦੀ ਮੁਖਾਲਫਤ ਨਾ ਕਰਾਂ। ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਉਸ ਸਾਧ ਦੀਆਂ ਕਰਤੂਤਾਂ ਦੱਸਦਾ ਹਾਂ। ਫਿਰੋਜ਼ਪੁਰ ਜ਼ਿਲ੍ਹੇ ਵਿਚ ਮਖੂ ਵਿੱਖੇ ਉਸ ਨੇ ਇਕ ਡੇਰਾ ਬਣਾਇਆ ਹੋਇਆ ਹੈ। ਇਸੇ ਤਰ੍ਹਾਂ ਲੁਧਿਆਣੇ ਵਿਚ ਗਰਾਸਪੁਰ ਪਿੰਡ ਵਿਚ ਚਾਰ ਕਿਲੇ ਜ਼ਮੀਨ ਵਿਚ ਉਸ ਨੇ ਡੇਰਾ ਬਣਾਇਆ ਹੋਇਆ ਹੈ। ਹਰ ਪੰਦਰੀ ਦਿਨੀਂ ਉਹ ਇਕਠ ਕਰਦਾ ਹੈ। ਲੋਕ ਉਸ ਨੂੰ ਬੜਾ ਮੰਨਦੇ ਹਨ। ਲੁਧਿਆਣੇ ਵਿਚ ਤਲਵੰਡੀ ਪਿੰਡ ਵਿਚ ਉਸ ਸਾਧ ਦਾ ਸਕਾ ਫੁਫੜ ਰਹਿੰਦਾ ਹੈ। ਉਹ ਵੀ ਉਸ ਸਾਧ ਨੂੰ ਬੜਾ ਮੰਨਦਾ ਸੀ। ਉਹ ਉਸ ਸਾਧ ਦੇ ਪੈਰਾਂ ਵਿਚੋਂ ਜੁੱਤੀ ਲਹਾ ਕੇ 100 ਦਾ ਨੋਟ ਰੱਖ ਕੇ ਮੱਥਾ ਟੇਕਦਾ ਸੀ। ਉਸ ਸਾਧ ਨੇ ਆਪਣੇ ਫੁਫੜ ਨੂੰ 50,000 ਰੁਪਏ ਦਾ ਟਰੈਕਟਰ ਵੇਚ ਦਿਤਾ। ਰਸੀਦ ਵੀ ਦੇ ਦਿਤੀ ਅਤੇ ਦਸਤਖਤ ਵੀ ਕਰ ਦਿਤੇ। ਇਕ ਸਾਲ ਬਾਅਦ

[ਕਾਮਰੇਡ ਦਿਆ ਸਿੰਘ]

ਆਪਣੇ ਫੁਫੜ ਨਾਲ ਉਸ ਦਾ ਝਗੜਾ ਪੈ ਗਿਆ। ਉਸ ਨੇ ਪੁਲਿਸ ਨਾਲ ਰਲ ਕੇ ਇਹ ਕੇਸ ਬਣਾ ਦਿਤਾ ਕਿ ਇਹ ਮੇਰੇ ਕੋਲੋਂ ਟਰੈਕਟਰ ਮੰਗ ਕੇ ਲੈ ਗਏ ਹਨ ਅਤੇ ਹੁਣ ਇਨ੍ਹਾਂ ਨੇ ਦੱਬ ਲਿਆ ਹੈ। ਪੁਲਿਸ ਨਾਲ ਰਲ ਕੇ ਆਪਣੇ ਸੱਕੇ ਫੁਫੜ ਅਤੇ ਉਸਦੇ ਮੁੰਡੇ ਨੂੰ 420 ਦੇ ਕੇਸ ਵਿਚ ਅੰਦਰ ਦਿਵਾ ਦਿਤਾ। ਚੇਅਰਮੈਨ ਸਾਹਿਬ, 420 ਤਾਂ ਉਸ ਨੇ ਕੀਤੀ ਕਿ 50,000 ਰੁਪਏ ਦੀ ਜੋ ਰਸੀਦ ਦਿਤੀ ਸੀ ਉਸ ਨੂੰ ਝੂਠੀ ਆਖਣ ਲੱਗਾ। ਮੈਂ 50,000 ਰੁਪਏ ਦੀ ਰਸੀਦ ਲੈ ਕੇ ਆਈ. ਜੀ, ਸਾਹਿਬ ਅਤੇ ਚੀਫ਼ ਮਨਿਸਟਰ ਸਾਹਿਬ ਨੂੰ ਮਿਲਿਆ। ਡੀ. ਐਸ. ਪੀ., ਸੀ. ਆਈ. ਡੀ. ਲੁਧਿਆਣਾ ਨੇ ਇਸ ਦੀ ਇਨਕੁਆਇਰੀ ਕੀਤੀ। ਉਸ ਇਨਕੁਆਇਰੀ ਵਿਚ ਇਹ ਰਸੀਦ ਠੀਕ ਸਾਬਤ ਹੋਈ, ਉਸ ਦੇ ਦਸਤਖਤ ਸਾਬਿਤ ਹੋ ਗਏ ਹਨ। ਉਸ ਨੇ ਲਿਖ ਕੇ ਦਿੱਤਾ ਹੈ ਕਿ ਸਾਧ ਗਲਤ ਹੈ, ਇਸ ਲਈ ਕੇਸ ਵਾਪਸ ਲੈਣਾ ਚਾਹੀਦਾ ਹੈ। ਸੀ. ਆਈ. ਡੀ. ਦੀ ਰਿਪੋਰਟ ਤੇ ਕੇਸ ਵਾਪਿਸ ਹੋ ਗਿਆ ਪਰ ਟਰੈਕਟਰ ਅਜੇ ਵੀ ਉਸ ਸਾਧ ਕੋਲ ਹੈ। ਇਸ ਲਈ ਮੈਂ ਇਹ ਗਲ ਕੀਤੀ ਕਿਉਂ ਕਿ ਮੇਰਾ ਕਮਿਊਨਿਸਟ ਪਾਰਟੀ ਦਾ ਵੀਰ ਉਠ ਖੜੋਇਆ ਸੀ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** (ਬਟਾਲਾ) : ਚੇਅਰਮੈਨ ਸਾਹਿਬ, ਮੈਂ ਖਜ਼ਾਨਾ ਮੰਤਰੀ ਜੀ ਨੂੰ ਇਸ ਗਲ ਲਈ ਵਧਾਈ ਦੇਣ ਲਈ ਖੜਾ ਹੋਇਆ ਹਾਂ ਕਿ ਉਨ੍ਹਾਂ ਨੇ ਇਕ ਟੈਕਸ ਫਰੀ ਅਤੇ ਬੈਲੈਂਸਡ ਬਜਟ ਪੇਸ਼ ਕੀਤਾ ਹੈ, ਜਿਸ ਦਾ ਮੇਨ ਮਕਸਦ ਪੰਜਾਬ ਨੂੰ ਇਕ ਡਾਇਰੈਕਸ਼ਨ ਦੇਣਾ ਹੈ। ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣੇ ਇਸ ਬਜਟ ਰਾਹੀਂ ਇਹ ਦਰਸਾਉਣ ਦਾ ਯਤਨ ਕੀਤਾ ਹੈ। ਚੇਅਰਮੈਨ ਸਾਹਿਬ, ਇਹ ਸਾਰਿਆਂ ਨੂੰ ਪਤਾ ਹੈ ਕਿ ਇਹ ਸਾਡਾ ਬਜਟ 28,67,83,00,000 ਰੁਪਏ ਦੇ ਐਕਸਪੈਂਡੀਚਰ ਅਤੇ 28,17,83,00,000 ਰੁਪਏ ਇਨਕਮ ਦਾ ਹੈ। ਇਸ ਦੇ ਨਾਲ 36 ਕਰੋੜ ਰੁਪਏ ਦਾ ਘਾਟਾ ਹੈ ਅਤੇ 14 ਕਰੋੜ ਦਾ ਓਵਰ ਡਰਾਫਟ ਮਿਲਿਆ ਹੈ। ਇਸ ਤਰ੍ਹਾਂ 50 ਕਰੋੜ ਰੁਪਏ ਦਾ ਮਾਈਨਸ ਬਜਟ ਹੈ। ਲੇਕਿਨ ਤੁਸੀਂ ਇਹ ਗਲ ਵੇਖੀ ਹੋਣੀ ਹੈ ਕਿ ਇਸ 50 ਕਰੋੜ ਰੁਪਏ ਦੇ ਘਾਟੇ ਨੂੰ ਪੂਰਾ ਕਰਨ ਲਈ ਇਹ ਕੋਸ਼ਿਸ਼ ਨਹੀਂ ਕੀਤੀ ਗਈ ਕਿ ਕੋਈ ਟੈਕਸ ਲਾਇਆ ਜਾਵੇ। ਬਲਕਿ ਯਤਨ ਕੀਤਾ ਗਿਆ ਹੈ ਕਿ ਜੋ ਕਿਤੇ ਬਚਤ ਹੋ ਸਕਦੀ ਹੈ, ਉਹ ਕੀਤੀ ਜਾਵੇ। ਮੇਰੇ ਸਾਥੀ ਆਪੋਜ਼ੀਸ਼ਨ ਦੇ ਫਰਾਮ ਟਾਈਮ ਟੂ ਟਾਈਮ ਇਹ ਡਿਸਕਸ਼ਨ ਕਰਦੇ ਰਹੇ ਹਨ ਕਿ ਐਂਟਰਟੇਨਮੈਂਟ ਟੈਕਸ ਵਿੱਚ ਬੜਾ ਘਪਲਾ ਹੈ। ਇਹ ਬੜਾ ਜ਼ੋਰ ਪਾਉਂਦੇ ਰਹੇ ਹਨ ਕਿ ਸਟੈਂਪ ਡਿਊਟੀ ਅਤੇ ਪੈਸੰਜਰ-ਗੁਡਜ਼ ਟੈਕਸ ਦੀ ਬੜੀ ਚੋਰੀ ਹੁੰਦੀ ਹੈ। ਮੈਂ ਸਮਝਦਾ ਹਾਂ ਕਿ ਡਾਕਟਰ ਕੇਵਲ ਕ੍ਰਿਸ਼ਨ ਮੁਬਾਰਕਬਾਦ ਦੇ ਮੁਸਤਹਿਕ ਹਨ, ਉਨ੍ਹਾਂ ਨੇ ਉਸ ਚੀਜ਼ ਦਾ ਨੋਟ ਲਿਆ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਵਿਚ ਵੱਧ ਤੋਂ ਵੱਧ ਟੈਕਸ ਦੀ ਕੁਲੈਕਸ਼ਨ ਹੋ ਸਕਦੀ ਹੈ ਅਤੇ ਇਹ ਕੁਲੈਕਸ਼ਨ ਕਰਨ ਦਾ ਯਤਨ ਕੀਤਾ ਹੈ।

ਚੇਅਰਮੈਨ ਸਾਹਿਬ, ਇਸ ਤੋਂ ਵੱਧ ਇਸ ਗਲ ਦੀ ਵਧਾਈ ਦੇਣਾ ਚਾਹੁੰਦਾ ਹਾਂ ਕਿ ਇਸ ਗਲ ਦੇ ਬਾਵਜੂਦ ਕਿ ਕੁਝ ਦੇਸ਼ ਵਿਰੋਧੀ ਤਾਂਕਤਾਂ, ਕੁਝ ਸੈਸ਼ੇਸ਼ਨਿਸਟਸ ਨੇ ਮੁਲਕ ਦੀ ਅਖੰਡਤਾ ਨੂੰ ਭੰਗ ਕਰਨ ਲਈ ਅਤੇ ਅਮਨੋ-ਅਮਾਨ ਨੂੰ ਖਤਮ ਕਰਨ ਦਾ ਯਤਨ ਕੀਤਾ ਹੈ ਤਾਂ ਕਿ ਸਰਕਾਰ ਦੀ ਤਵੱਜੋ ਡਿਵੈਲਪਮੈਂਟ ਦੀ ਬਜਾਏ ਇਨ੍ਹਾਂ ਲੋਕਾਂ ਵੱਲ ਲਗ ਜਾਏ। ਅੱਜ ਵਾਕਿਆਤ ਤੁਹਾਡੇ ਸਾਹਮਣੇ ਆਏ ਹਨ ਅਤੇ ਉਹ ਲੋਕ ਐਕਸਪੋਜ਼ ਹੋਏ ਹਨ। ਚੇਅਰਮੈਨ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਸਰਦਾਰ ਦਰਬਾਰਾ ਸਿੰਘ ਅਤੇ ਇਸ ਕੈਬਨਿਟ ਦੇ ਮਨਿਸਟਰ ਲਗਾਤਾਰ ਇਸ ਹਾਊਸ ਵਿਚ ਕਹਿੰਦੇ ਰਹੇ ਹਨ ਕਿ ਮੁਲਜ਼ਮ ਜੁਰਮ ਕਰਨ ਦੇ ਬਾਅਦ, ਕਤਲ ਕਰਨ ਦੇ ਬਾਅਦ ਧਰਮ ਅਸਥਾਨਾਂ ਵਿਚ ਲੁੱਕ ਜਾਂਦੇ ਹਨ। ਅਸੀਂ ਧਰਮ ਅਸਥਾਨਾਂ ਦਾ ਆਦਰ ਕਰਦੇ ਹਾਂ। ਇਹ ਚਾਹੁੰਦੇ ਹਨ ਕਿ ਉਨ੍ਹਾਂ ਨੂੰ

ਫੜਨ ਲਈ ਪੁਲਿਸ ਧਰਮ ਅਸਥਾਨਾਂ ਦੇ ਅੰਦਰ ਦਾਖਲ ਹੋਏ । ਇਹ ਕਹਿੰਦੇ ਹਨ ਕਿ ਮੁਲਜ਼ਮ ਗੁਰੂ-ਨਾਨਕ ਨਿਵਾਸ ਵਿਚ ਬੈਠੇ ਹਨ । ਕਮਰਿਆਂ ਦਾ ਨੰਬਰ ਵੀ ਦੱਸ ਦਿੰਦੇ ਹਨ । ਪਰ ਟੌਹੜਾ ਸਾਹਿਬ ਅਤੇ ਲੌਂਗੋਵਾਲ ਸਾਹਿਬ ਕਹਿੰਦੇ ਰਹੇ ਹਨ ਕਿ ਇਹ ਝੂਠ ਹੈ । ਉਹ ਕਹਿੰਦੇ ਹਨ ਕਿ ਅਸੀਂ ਬਹਾਨਾ ਲਾਉਂਦੇ ਹਾਂ ਅੰਦਰ ਆਉਣ ਦਾ । ਲੇਕਿਨ ਅੱਜ ਭਿੰਡਰਾਂ ਵਾਲੇ ਦੀ ਇਹ ਸਟੇਟ-ਮੈਂਟ ਆਈ ਹੈ ਕਿ ਜੋ ਪੁਲਿਸ ਨਾਲ ਕਲੈਸ਼ ਹੋਇਆ ਹੈ, ਇਹ ਮੇਰੇ ਬੰਦੇ ਹਨ । ਇਕ ਬੰਦੇ ਦੀ ਲਾਸ਼ ਉਨ੍ਹਾਂ ਨੇ ਗੁਰੂ ਨਾਨਕ ਨਿਵਾਸ ਦੇ ਬਾਹਰ ਰਖ ਦਿੱਤੀ ਹੈ ਤਾਕਿ ਲੋਕ ਉਸ ਨੂੰ ਟਰਿਬਿਊਟ ਪੇਸ਼ ਕਰ ਸਕਣ । ਮੈਂ ਸਮਝਦਾ ਹਾਂ ਕਿ ਇਹ ਬਦਕਿਸਮਤੀ ਦੀ ਗੱਲ ਹੈ । ਇਸ ਦੇ ਨਾਲ ਜਿਥੇ ਪੰਜਾਬ ਸਰਕਾਰ ਦਾ ਸਟੈਂਡ ਵਿੰਡੀਕੇਟ ਹੋਇਆ ਹੈ ਕਿ ਮੁਲਜ਼ਮ ਜੁਰਮ ਕਰਨ ਦੇ ਬਾਅਦ ਧਰਮ ਅਸਥਾਨਾਂ ਵਿਚ ਲੁਕ ਜਾਂਦੇ ਹਨ ਦੂਜੇ ਪਾਸੇ ਉਹ ਜਿਹੜੇ ਕਹਿੰਦੇ ਸਨ ਕਿ ਇਹ ਝੂਠ ਹੈ ਅਤੇ ਸਰਕਾਰ ਬਹਾਨਾ ਬਾਜ਼ੀ ਕਰ ਕੇ ਧਰਮ ਅਸਥਾਨਾਂ ਵਿਚ ਦਾਖਲ ਹੋ ਕੇ ਹਮਲਾ ਕਰਨਾ ਚਾਹੁੰਦੀ ਹੈ, ਉਹ ਐਕਸਪੋਜ਼ ਹੋਏ ਹਨ । ਮੈਂ ਸਾਰੀਆਂ ਪਾਰਟੀਆਂ ਨੂੰ ਅਪੀਲ ਕਰਾਂਗਾ, ਅਕਾਲੀ ਪਾਰਟੀ ਦੇ ਵੀਰਾਂ, ਸੀ. ਪੀ. ਆਈ., ਸੀ. ਪੀ. ਐਮ., ਬੀ. ਜੇ. ਪੀ., ਜਨਤਾ ਅਤੇ ਨਾਨ ਪੁਲਿਟੀਕਲ ਬੰਦਿਆਂ ਅੱਗੇ ਅਪੀਲ ਕਰਾਂਗਾ ਕਿ ਟਾਈਮ ਆ ਗਿਆ ਹੈ ਜਦੋਂ ਅਸੀਂ ਸਾਰੇ ਯੂਨਾਈਟ ਹੋ ਕੇ ਵੱਖਵਾਦੀ ਔਰ ਡੈਮੋਕਰੇਸੀ ਨੂੰ ਚੈਲੰਜ ਕਰਨ ਵਾਲੇ ਲੋਕਾਂ ਦਾ ਟਾਕਰਾ ਕਰੀਏ । ਕਈ ਲੋਕ ਅਜਿਹੇ ਹਨ ਜਿਹੜੇ ਕਿਸੇ ਨਾ ਕਿਸੇ ਬਹਾਨੇ ਨਾਲ ਇਨ੍ਹਾਂ ਲੋਕਾਂ ਦੀ ਮਦਦ ਕਰਨਾ ਚਾਹੁੰਦੇ ਹਨ । ਮੈਂ ਕਹਿੰਦਾ ਹਾਂ :

'ਡੂਬੇਂਗੇ ਤੋ ਡੂਬੇਂਗੇ ਸਾਰੇ,
ਨਾ ਤੁਮ ਹੀ ਰਹੋਗੇ ਨਾ ਸਾਥੀ ਤੁਮਹਾਰੇ ।'

ਮੈਂ ਇਹ ਕਹਾਂਗਾ ਕਿ ਇਕ ਕਰ ਕੇ ਸਾਨੂੰ ਤਕੜਿਆਂ ਹੋ ਕੇ, ਇਕਠਿਆਂ ਹੋ ਕੇ ਮੁਕਾਬਲਾ ਕਰਨਾ ਚਾਹੀਦਾ ਹੈ ਅਤੇ ਸਰਕਾਰ ਨਾਲ ਬੈਠ ਕੇ ਵਿਚਾਰ ਵਟਾਂਦਰਾ ਕਰਨਾ ਚਾਹੀਦਾ ਹੈ ਕਿ ਸਰਕਾਰ ਕੀ ਕਦਮ ਚੁਕੇ । ਡਾਕਟਰ ਕੇਵਲ ਕ੍ਰਿਸ਼ਨ ਨੇ ਕਿਹਾ ਸੀ ਕਿ ਪੰਜਾਬ ਨੂੰ ਤਕਰੀਬਨ 30 ਕਰੋੜ ਰੁਪਏ ਦਾ ਘਾਟਾ ਪੈ ਗਿਆ ਕਿਉਂਕਿ ਜਦੋਂ ਪੰਜਾਬ ਵਿਚ ਅਮਨੋ ਅਮਾਨ ਨੂੰ ਇਨ੍ਹਾਂ ਲੋਕਾਂ ਨੇ ਖਤਮ ਕਰਨਾ ਸ਼ੁਰੂ ਕੀਤਾ ਉਸ ਵਕਤ ਕੁਝ ਲੋਕ ਜਿਹੜੇ ਬਾਹਰ ਦੇ ਵਪਾਰੀ ਸਨ, ਉਨ੍ਹਾਂ ਨੂੰ ਡਰ ਪੈ ਗਿਆ ਅਤੇ ਇਸ ਕਾਰਨ ਸਰਕਾਰ ਨੂੰ ਸੇਲਜ਼ ਟੈਕਸ ਦੀ ਆਮਦਨ ਵਿਚ ਘਾਟਾ ਪਿਆ ਹੈ । ਇਸ ਦੇ ਬਾਵਜੂਦ, ਤੁਸੀਂ ਵੇਖਿਆ ਹੋਵੇਗਾ ਕਿ ਸਾਡੀ ਇਕਨਾਮਿਕ ਗਰੋਥ ਵਿਚ 5.82% ਵਾਧਾ ਰਿਫਲੈਕਟ ਹੋਇਆ ਹੈ ਜਿਹੜਾ ਕਿ ਨੈਸ਼ਨਲ ਗਰੋਥ ਰੇਟ ਨਾਲੋਂ ਜ਼ਿਆਦਾ ਹੈ ।

ਚੇਅਰਮੈਨ ਸਾਹਿਬ, ਪੰਜਾਬ ਵਿਚ 12,188 ਪਿੰਡ ਹਨ ਪਰ ਸਾਡੇ ਸਕੂਲਾਂ ਦੀ ਗਿਣਤੀ 12,900 ਦੇ ਕਰੀਬ ਹੈ । ਪੰਜਾਬ ਦਾ ਕੋਈ ਐਸਾ ਪਿੰਡ ਨਹੀਂ ਜਿਥੇ ਸਕੂਲ ਨਾ ਹੋਵੇ । ਜਿਥੋਂ ਤਕ ਬਾਂਡਿਡ ਲੇਬਰ ਦਾ ਸਵਾਲ ਸੀ, ਪੰਜਾਬ ਹਿੰਦੁਸਤਾਨ ਦਾ ਪਹਿਲਾ ਸੂਬਾ ਹੈ ਜਿਸ ਨੇ ਬਾਂਡਿਡ ਲੇਬਰ ਨੂੰ ਖਤਮ ਕੀਤਾ ਹੈ । ਪੰਜਾਬ ਨੇ ਐਗਰੀਕਲਚਰਲ ਪ੍ਰੋਡਕਸ਼ਨ ਵਿਚ ਵਾਧਾ ਕੀਤਾ ਹੈ ਅਤੇ ਸੈਂਟਰਲ ਪੂਲ ਵਿਚ ਮੈਕਸੀਮਮ ਹਿਸਾ ਪਾਇਆ ਹੈ । ਇਸ ਦਾ ਕਰੈਡਿਟ ਪੰਜਾਬ ਦੇ ਲੋਕਾਂ ਨੂੰ ਜਾਂਦਾ ਹੈ । ਅੱਜ ਦੇ ਹਾਲਾਤ ਵਿਚ ਜਦੋਂ ਕਿ ਇਥੇ ਅਸ਼ਾਂਤੀ ਸੂਬੇ ਵਿਚ ਰਹੀ ਹੈ, ਬੜੀ ਪਰੋਵੋਕੇਸ਼ਨ ਰਹੀ ਹੈ ਹਾਲਾਤ ਨੂੰ ਖਰਾਬ ਕਰਨ ਦੀ ਪਰ ਫਿਰ ਵੀ ਪੰਜਾਬ ਦੇ ਲੋਕਾਂ ਨੇ ਬੜੀ ਮਿਹਨਤ ਕੀਤੀ ਹੈ । ਇਸ ਲਈ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । ਇਸਦੇ ਨਾਲ ਹੀ ਮੈਂ ਆਪਣੇ ਜਰਨਲਿਸਟ ਸਾਥੀਆਂ ਦਾ ਵੀ

[ਸ੍ਰੀ ਗੋਪਾਲ ਕ੍ਰਿਸ਼ਨ ਚਤਰਥ]

ਧੰਨਵਾਦ ਕਰਦਾ ਹਾਂ। ਇਨ੍ਹਾਂ ਦਾ ਵੀ ਬੜਾ ਵੱਡਾ ਰੋਲ ਹੁੰਦਾ ਹੈ। ਅਖਬਾਰਾਂ ਰਾਹੀਂ ਇਹ ਵੀ ਸਹੀ ਹਾਲਾਤ ਲੋਕਾਂ ਤਕ ਪਹੁੰਚਾਉਂਦੇ ਹਨ । ਮੈਂ ਉਨ੍ਹਾਂ ਦਾ ਵੀ ਸ਼ੁਕਰੀਆ ਅਦਾ ਕਰਦਾ ਹਾਂ ।

**Mr. Chairman :** The House stands adjourned till 9.00 A.M. on Friday, the 18th March, 1983.

*1.30 P.M. (*The Sabha then adjourned till* 9.00 *A.M. on Friday, the* 18*th March*, 1983).

APPENDIX

To

Punjab Vidhan Sabha Debates

Dated 17th March, 1983

Vol. VI No. 9

UNSTARRED QUESTION AND ANSWER

**Bridge on a Drain passing through Jalalabad Mukatsar Road,**

**281. Shri Khushhal Chand**: Will the Minister for Agriculture be pleased to state—

(a) the date since when the bridge on waterlogging drain Jalalabad passing through the Jalalabad Muktsar Road has been in a damaged condition;

(b) whether the Government proposes to reconstruct, repair the said bridge; if so, the time by which that is likely to be done?

ਸਰਦਾਰ ਬੇਅੰਤ ਸਿੰਘ (ਲੋਕ ਨਿਰਮਾਣ ਮੰਤਰੀ) : ਮਿਤੀ 6 ਜੁਲਾਈ, 1981 ਸਰਕਾਰ ਦੀ ਇਸ ਪੁਲ ਨੂੰ ਦੁਬਾਰਾ ਬਣਾਉਣ ਦੀ ਤਜਵੀਜ ਹੈ । ਜੇਕਰ ਫੰਡਜ਼ ਤੇ ਮੈਟੀਰੀਅਲ ਸੀਮਿੰਟ ਆਦਿ ਦੀ ਗੁੰਜਾਇਸ਼ ਹੋਈ ਤਾਂ ਉਮੀਦ ਹੈ ਕਿ ਇਹ ਪੁਲ ਦੋ ਸਾਲ ਵਿਚ ਮੁਕਮਲ ਹੋ ਜਾਵੇਗਾ ।

———

12363 PVS—Govt. Press, Chd.

11

# Punjab Vidhan Sabha Debates

*21st March, 1983*

**Vol. VI—No. 11**

**OFFICIAL REPORT**

CONTENTS

*Monday, the 21st March, 1983*




PUNJAB VIDHAN SABHA SECRETARIAT CHANDIGARH

Price : Rs 46.35

# PUNJAB VIDHAN SABHA

## MONDAY, THE 21ST MARCH, 1983

The Vidhan Sabha met in the Punjab Vidhan Sabha Hall, Vidhan Bhawan Chandigarh, at 2-00 P.M. of the Clock. Mr. Speaker (Shri Brij Bhushan Mehra) in the Chair.

---

## STARRED QUESTIONS AND ANSWERS

### Water Supply schemes in Tehsil Anandpur Sahib

***1887. Shri Ram Parkash Bali** : Will the Minister of State for Rehabilitation and Industries be pleased to state whether it is a fact that some water supply schemes specially for Harijan Bastis in Tehsil Anandpur Sahib of district Ropar are still incomplete (as on 31st January, 1983); if so, the time by which these are likely to be completed ?

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਜ਼ਿਲ੍ਹਾ ਰੋਪੜ ਦੀ ਤਹਿਸੀਲ ਅਨੰਦਪੁਰ ਸਾਹਿਬ ਵਿਚ ਹਰੀਜਨ ਬਸਤੀਆਂ ਨੂੰ ਜਲ ਸਪਲਾਈ ਕਰਨ ਲਈ ਕੋਈ ਵਖਰੀ ਸਕੀਮ ਨਹੀਂ ਬਣਾਈ ਗਈ। ਇਸ ਲਈ ਕਿਸੇ ਅਜਿਹੀ ਸਕੀਮ ਦਾ ਨਾਂ ਮੁਕੰਮਲ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਜੀ। ਨਿਮਨ ਲਿਖਤ ਪਿੰਡਾਂ ਵਿਚ ਵਾਧੂ ਨਲਕੇ ਲਾਉਣ ਦੀ ਸਕੀਮ ਤੇ ਕੰਮ ਚਲ ਰਿਹਾ ਹੈ ਅਤੇ ਇਨ੍ਹਾਂ ਪਿੰਡਾਂ ਵਿਚ ਹਰੀਜਨ ਬਸਤੀਆਂ ਵੀ ਸ਼ਾਮਿਲ ਹਨ।

1. ਮਾਂਗੇਵਾਲ
2. ਮਹੀਰੋਲੀ
3. ਮਹੀਨ
4. ਖਾਨਗੜ੍ਹ
5. ਫਕੀਰਪੁਰਾ
6. ਚੰਦਰਸਾਰਾ
7. ਲੰਗਮਾਜਰਾ
8. ਸਾਦੇਵਾਲ
9. ਗੰਗੂਵਾਲ
10. ਰਾਮਪੁਰ
11. ਲਮਲੇਹੜੀ
12. ਜੱਜਰ
13. ਨਾਨੋਵਾਲ
14. ਬੰਨੀ
15. ਮੀਆਂਪੁਰ

ਇਹ ਕੰਮ ਮਿਤੀ 31 ਮਾਰਚ, 1983 ਤਕ ਪੂਰਾ ਹੋਣ ਦੀ ਆਸ ਹੈ।

**ਸ਼੍ਰੀ ਰਾਮ ਪ੍ਰਕਾਸ਼ ਬਾਲੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਕੋਈ ਸੈਪਰੇਟ ਸਕੀਮ ਹਰੀਜਨਾਂ ਵਾਸਤੇ ਵਾਟਰ ਸਪਲਾਈ ਦੀ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਆਮ ਤੌਰ ਤੇ ਹਰੀਜਨਾਂ ਦੇ ਮੁਹੱਲੇ ਬਸਤੀਆਂ ਤੋਂ ਦੂਰ ਹੁੰਦੇ ਹਨ। ਇਸ ਲਈ ਉਨ੍ਹਾਂ ਦੇ ਮੁਹੱਲੇ ਵਿਚ ਕਈ ਜਗ੍ਹਾ ਇਕ ਵੀ ਟੂਟੀ ਨਹੀਂ ਦਿੱਤੀ ਹੋਈ ਔਰ ਕਈ ਜਗ੍ਹਾ ਘਰ ਬਹੁਤ ਜ਼ਿਆਦਾ ਹਨ ਅਤੇ ਟੂਟੀ ਇਕ ਹੀ ਦਿਤੀ ਹੋਈ ਹੈ, ਕੀ ਹੋਰ ਟੂਟੀਆਂ ਦਾ ਪ੍ਰਬੰਧ ਕਰਨਗੇ ?

[ਸ੍ਰੀ ਰਾਮ ਪ੍ਰਕਾਸ਼ ਬਾਲੀ]

ਦੂਸਰੇ ਇਹ ਕਿ ਜਦੋਂ ਵਾਟਰ ਸਪਲਾਈ ਸਕੀਮ ਬਣੀ ਸੀ ਤਾਂ ਉਸ ਵਕਤ ਪਾਪੂਲੇਸ਼ਨ ਘੱਟ ਸੀ ਔਰ ਮੁਹੱਲੇ ਵੀ ਘੱਟ ਸਨ। ਹੁਣ ਵਧ ਗਏ ਹਨ। 6–6, 7–7 ਪਿੰਡ ਇਕ ਟੈਂਕੀ ਨਾਲ ਲੱਗੇ ਹੋਏ ਹਨ। ਕੀ ਵਜ਼ੀਰ ਸਾਹਿਬ ਹੋਰ ਟੈਂਕੀਆਂ ਲਗਵਾਉਣਗੇ ਤਾਂ ਕਿ ਜਿਹੜੀ ਪਾਣੀ ਦੀ ਕਿਲੱਤ ਹੈ ਇਸ ਨੂੰ ਦੂਰ ਕੀਤਾ ਜਾਏ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਥੇ ਪਾਣੀ ਖਰਾਬ ਹੈ ਜਾਂ ਥੋੜਾ ਹੈ ਅਸੀਂ ਉਥੇ ਪਾਣੀ ਇਨ੍ਹਾਂ ਸਕੀਮਾਂ ਰਾਹੀਂ ਦੇ ਰਹੇ ਹਾਂ। ਮੈਂ ਦਸਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਪ੍ਰੈਸ ਕਾਨਫਰੰਸ ਕੀਤੀ ਸੀ ਮੁੱਖ ਮੰਤਰੀ ਦੀ ਮੌਜੂਦਗੀ ਵਿਚ ਕਿ ਜਿਥੇ ਪਾਣੀ ਨਹੀਂ ਹੈ ਜਾਂ ਜਿਥੇ ਲੋੜ ਹੈ ਉਥੇ ਫੌਰਨ ਪਾਣੀ ਪਹੁੰਚਾਇਆ ਜਾਏਗਾ। ਜਿਥੇ ਟੈਂਕੀਆਂ ਲਗੀਆਂ ਹੋਈਆਂ ਹਨ ਪਾਣੀ ਬਾਕਾਇਦਾ ਦਿਤਾ ਜਾ ਰਿਹਾ ਹੈ। ਜਿਥੇ ਆਬਾਦੀਆਂ ਵੱਧ ਰਹੀਆਂ ਹਨ ਜਾਂ ਜਿਥੇ ਮੁਹੱਲੇ ਦੂਰ ਹਨ ਉਥੇ ਵੀ ਪਾਣੀ ਦੇ ਰਹੇ ਹਾਂ। ਹੋਰ ਜਿਥੇ ਪਾਣੀ ਦੀ ਘਾਟ ਹੈ ਉਥੇ ਜ਼ਰੂਰ ਪਾਣੀ ਦਿਆਂਗੇ।

**ਸ੍ਰੀ ਰਾਮ ਪ੍ਰਕਾਸ਼ ਬਾਲੀ** : ਮੈਂ ਮੰਤਰੀ ਸਾਹਿਬ ਦਾ ਮਸ਼ਕੂਰ ਹਾਂ ਜੋ ਇਨ੍ਹਾਂ ਨੇ ਪਾਣੀ ਦੇਣ ਲਈ ਯਕੀਨ ਦਿਲਾਇਆ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਸਬੰਧੀ ਮੰਤਰੀ ਜੀ ਨੇ ਆਪ ਮੌਕਾ ਦੇਖਿਆ ਸੀ। ਮੇਰੇ ਇਲਾਕੇ ਵਿਚ ਕਈ ਜਗ੍ਹਾ ਜਿਵੇਂ ਪਿੰਡ ਬ੍ਰਹਮਪੁਰ ਹੈ ਉਥੇ ਹਰੀਜਨਾਂ ਦੇ ਮੁਹੱਲੇ ਵਿਚ ਹਾਲੇ ਤਕ ਇੱਕ ਵੀ ਟੂਟੀ ਨਹੀਂ ਲਗੀ ਔਰ ਕਈ ਥਾਵਾਂ ਤੇ ਬਿਲਕੁਲ ਪਾਣੀ ਦੀ ਤੰਗੀ ਹੈ। ਕੀ ਅਜਿਹੀਆਂ ਥਾਵਾਂ ਤੇ 2, 3 ਮਹੀਨਿਆਂ ਵਿਚ ਪਾਣੀ ਦਾ ਪ੍ਰਬੰਧ ਕਰ ਦਿਤਾ ਜਾਏਗਾ ?

**ਰਾਜ ਮੰਤਰੀ**: ਸਪੀਕਰ ਸਾਹਿਬ, ਆਜ਼ਾਦੀ ਤੋਂ ਬਾਅਦ ਅਸੀਂ ਇਨਸਾਨਾਂ ਦੀ ਸਿਹਤ ਲਈ, ਲੋਕ ਭਲਾਈ ਲਈ ਕਾਨੂੰਨ ਬਣਾਏ ਹਨ। ਇਸ ਦੇ ਤਹਿਤ ਪਾਣੀ ਦੇ ਸਰਵੇ ਕੀਤੇ ਗਏ। ਜਿਥੇ ਪਾਣੀ ਠੀਕ ਨਹੀਂ ਸੀ ਜਿਵੇਂ ਕਿ ਬਠਿੰਡਾ ਜ਼ਿਲ੍ਹਾ ਹੈ, ਕਈ ਪਹਾੜੀ ਇਲਾਕਿਆਂ ਵਿਚ ਪਾਣੀ ਬਿਲਕੁਲ ਨਹੀਂ ਸੀ। ਅਸੀਂ ਲਾਜ਼ਮੀ ਤੌਰ ਤੇ ਪਾਣੀ ਦੇ ਰਹੇ ਹਾਂ। ਸਰਦਾਰ ਦਰਬਾਰਾ ਸਿੰਘ ਨੇ ਇਕ ਹਰੀਜਨ ਐਮ. ਐਲ. ਏ. ਦੀ ਡਿਊਟੀ ਲਾਈ ਹੈ ਪਾਣੀ ਦੇਣ ਵਾਸਤੇ। ਮੈਂ ਬਿਲਕੁਲ ਕੋਈ ਐਸੀ ਥਾਂ ਨਹੀਂ ਰਹਿਣ ਦਿਆਂਗਾ ਜਿਥੇ ਪਾਣੀ ਨਾ ਪਹੁੰਚੇ। ਜਿਥੇ ਨਹੀਂ ਹੈ ਉਥੇ ਫੌਰੀ ਤੌਰ ਤੇ ਪਹੁੰਚੇਗਾ। ਇਸ ਤੋਂ ਇਲਾਵਾ ਸਾਡੀ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਜਿਹੜਾ 20 ਨੁਕਾਤੀ ਪਰੋਗਰਾਮ ਦਿਤਾ ਹੈ ਇਹ ਚੀਜ਼ ਇਸ ਦੇ ਵਿਚ ਹੈ।

**ਸ੍ਰੀ ਮਾਤੂ ਰਾਮ** : ਕੀ ਮੰਤਰੀ ਜੀ ਦੇ ਨੋਟਿਸ ਵਿਚ ਹੈ ਕਿ ਸਰਕਾਰ ਨੇ ਦਿਹਾਤਾਂ ਵਿਚ ਜਿਥੇ ਵਾਟਰ ਵਰਕਸ ਲਗਾਏ ਹਨ ਉਥੇ ਦੇ ਵੱਡੇ ਆਦਮੀਆਂ ਨੇ ਆਪਣੇ ਘਰਾਂ ਵਿਚ ਟੂਟੀਆਂ ਲਗਵਾ ਲਈਆਂ ਅਤੇ ਗਰੀਬ ਹਰੀਜਨਾਂ ਨੂੰ ਇਕ ਟੂਟੀ ਵੀ ਨਹੀਂ ਮਿਲੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਸਾਡੇ ਬੜੇ ਸੀਨੀਅਰ ਮੈਂਬਰ ਹਨ ਅਤੇ ਬੜੀ ਦੇਰ ਬਾਅਦ ਆਏ ਹਨ। ਇਹ ਜੋ ਕਹਿਣਗੇ ਕਰ ਦਿਆਂਗੇ।

**ਸ੍ਰੀ ਜੈ ਮੁਨੀ**: ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਜਿਵੇਂ ਪਿੰਡ ਚੋਤਾ ਹੈ ਉਥੇ ਵਾਟਰ ਸਪਲਾਈ ਸਕੀਮ ਚਾਲੂ ਹੋ ਗਈ ਹੈ, ਪਰ ਹਰੀਜਨਾਂ ਨੂੰ ਇਕ ਵੀ ਟੂਟੀ ਨਹੀਂ ਦਿਤੀ ਗਈ। ਕੀ ਵਜ਼ੀਰ ਸਾਹਿਬ ਯਕੀਨ ਦਿਲਾਉਣਗੇ ਕਿ ਉਨ੍ਹਾਂ ਨੂੰ ਟੂਟੀ ਦਿਤੀ ਜਾਏਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸ੍ਰੀ ਜੈ ਮੁਨੀ ਜੀ ਮੇਰੇ ਮਿਤਰ ਹਨ। ਇਕ ਟੂਟੀ ਤਾਂ ਕੀ ਜਿੰਨੀਆਂ ਟੂਟੀਆਂ ਕਹਿਣਗੇ ਦੇ ਦਿਆਂਗੇ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਸ਼ਹਿਰਾਂ ਵਿਚ ਵਾਟਰ ਵਰਕਸ ਬਣੇ ਹੋਏ ਹਨ ਉਥੇ ਹਰੀਜਨ ਬਸਤੀਆਂ ਵਿਚ ਹਰੀਜਨਾਂ ਨੂੰ ਕੁਨੈਕਸ਼ਨਜ਼ ਨਹੀਂ ਦਿਤੇ ਗਏ। ਸਾਰਿਆਂ ਨੂੰ ਪਾਣੀ ਦੇਣਾ ਹੈ। ਇਸ ਇਰਾਦੇ ਨਾਲ ਕੀ ਹਰੀਜਨਾਂ ਨੂੰ ਪ੍ਰਿਆਰਟੀ ਬੇਸਿਜ਼ ਤੇ ਪਾਣੀ ਦੇ ਕੁਨੈਕਸ਼ਨਜ਼ ਦੇਣਗੇ ?

**ਰਾਜ ਮੰਤਰੀ**: ਕਾਮਰੇਡ ਜੀ ਸਾਰਿਆਂ ਦੇ ਨੁਮਾਇੰਦੇ ਹਨ। ਹੁਣ ਇਹ ਹਰੀਜਨਾਂ ਦੀ ਗੱਲ ਕਰਦੇ ਹਨ। ਪਹਿਲਾਂ ਹਰੀਜਨਾਂ ਨੂੰ ਇਹ ਜ਼ਮੀਨ ਨਹੀਂ ਦਿਵਾ ਸਕੇ। ਅਸੀਂ ਹਰੀਜਨਾਂ ਨੂੰ ਜ਼ਰੂਰ ਪਾਣੀ ਦੇ ਦਿਆਂਗੇ।

---

**Starred Question No. 1997.**

**Mr. Speaker**: Extension has been asked for in respect of Starred Question No. 1997.*

---

**Release of D.A. Instalment to Govt. Employees.**

***1901. Master Babu Singh:** Will the Minister for Finance be pleased to state whether there is any proposal under the consideration of Punjab Government to release one more D.A. instalment to its employees; if so, from which date ?

**ਡਾਕਟਰ ਕੇਵਲ ਕ੍ਰਿਸ਼ਨ**: ਮਹਿੰਗਾਈ ਭਤੇ ਦੀ ਇਕ ਕਿਸ਼ਤ 1 ਜੂਨ, 1982 ਤੋਂ ਸਰਕਾਰੀ ਕਰਮਚਾਰੀਆਂ ਨੂੰ ਦੇ ਦਿੱਤੀ ਹੈ।

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਕੀ ਖ਼ਜ਼ਾਨਾ ਮੰਤਰੀ ਜੀ ਦੱਸਣਗੇ ਕਿ ਜਿਸ ਤਰ੍ਹਾਂ ਡੀ.ਏ. ਦੀਆਂ ਦੋ ਕਿਸ਼ਤਾਂ ਸੈਂਟਰ ਨੇ ਦੇਣੀਆਂ ਹਨ ਕੀ ਸਾਡੀ ਸਰਕਾਰ ਜਿਸ ਤਰ੍ਹਾਂ ਪਹਿਲਾਂ ਅਗਵਾਈ ਕਰਦੀ ਆਈ ਹੈ ਇਹ ਵੀ ਜਲਦੀ ਤੋਂ ਜਲਦੀ ਦੇ ਦੇਵੇਗੀ ?

**ਮੰਤਰੀ**: ਸਪੀਕਰ ਸਾਹਿਬ, ਡੀ.ਏ. ਦੀ ਕਿਸ਼ਤ ਦੇਣ ਦਾ ਫੈਸਲਾ ਤਾਂ ਸੈਂਟਰ ਦੀ ਹੀ ਸਰਕਾਰ ਕਰਦੀ ਹੈ। ਬਾਕੀ ਜਲਦੀ ਤੋਂ ਜਲਦੀ ਇਨ੍ਹਾਂ ਨੇ ਕਿਹਾ ਹੈ। ਉਹ 6 ਮਹੀਨੇ ਵੀ ਹੋ ਸਕਦੇ ਹਨ ਅਤੇ ਇਸ ਤੋਂ ਪਹਿਲਾਂ ਵੀ ਅਤੇ ਇਸ ਤੋਂ ਬਾਦ ਵੀ। ਹੁਣ ਤਕ 17 ਕਿਸ਼ਤਾਂ ਦਿਤੀਆਂ ਜਾ ਚੁਕੀਆਂ ਹਨ। ਜਿਸ ਤਰ੍ਹਾਂ ਪਹਿਲਾਂ ਕਰਦੇ ਆ ਰਹੇ ਹਾਂ ਉਸੇ ਤਰ੍ਹਾਂ ਉਹ ਵੀ ਜ਼ਰੂਰ ਦਿਆਂਗੇ।

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, 'ਐਜ਼ ਸੂਨ ਐਜ਼' ਦੀ ਡੈਫੀਨੀਸ਼ਨ ਵਜ਼ੀਰ ਸਾਹਿਬ ਨੇ ਆਪ ਕਰ ਦਿਤੀ ਹੈ। ਇਸ ਦਾ ਮਨੋਰਥ ਇਹ ਹੈ ਕਿ ਟਰਕਾਉਣਾ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਸੈਸ਼ਨ ਵਿਚ ਐਲਾਨ ਕਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਜਦੋਂ ਸੈਂਟਰ ਗੌਰਮਿੰਟ ਰਿਲੀਜ਼ ਕਰ ਦੇਵੇਗੀ ਉਸ ਦੇ ਬਾਅਦ ਅਸੀਂ ਫੈਸਲਾ ਕਰਾਂਗੇ।

---

*For Starred Question No. 1997 and reply thereto, please see Appendix to this Debate.

**ਸ੍ਰੀ ਸੇਵਾ ਰਾਮ**: ਸਪੀਕਰ ਸਾਹਿਬ, ਸੈਂਟਰ ਗੌਰਮਿੰਟ ਦੇ ਵਿੱਤ ਮੰਤਰੀ ਸ੍ਰੀ ਪਰਨਾਬ ਮੁਕਰਜੀ ਨੇ ਅਨਾਊਂਸ ਕਰ ਦਿਤਾ ਹੈ ਕਿ ਉਹ ਦੋ ਕਿਸ਼ਤਾਂ ਰਿਲੀਜ਼ ਕਰ ਰਹੇ ਹਨ। ਕੀ ਮੰਤਰੀ ਜੀ ਇਹ ਵਿਸ਼ਵਾਸ ਦਿਲਾਉਣਗੇ ਕਿ ਜਦੋਂ ਉਹ ਰਿਲੀਜ਼ ਕਰ ਦੇਣਗੇ ਇਹ ਵੀ ਕਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਜਿਸ ਵੇਲੇ ਕਿਸ਼ਤਾਂ ਉਹ ਰਿਲੀਜ਼ ਕਰਨਗੇ, ਸਾਡੇ ਕੋਲ ਚਿੱਠੀ ਆਏਗੀ, ਉਸ ਦੇ ਬਾਅਦ ਪੰਜਾਬ ਗੌਰਮਿੰਟ ਫੈਸਲਾ ਕਰੇਗੀ।

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਜਿਹੜੇ ਕਰਮਚਾਰੀ ਐਡਹਾਕ ਬੇਸਿਜ਼ ਤੇ ਕੰਮ ਕਰਦੇ ਹਨ, ਜਿੰਨਾ ਚਿਰ ਉਹ ਰੈਗੂਲਰ ਨਹੀਂ ਹੁੰਦੇ ਉਤਨਾ ਚਿਰ ਉਨ੍ਹਾਂ ਨੂੰ ਕੁਝ ਨਹੀਂ ਦਿਤਾ ਜਾਂਦਾ। ਮੈਂ ਪੁੱਛਦਾ ਹਾਂ ਕਿ ਕਿਉਂ ਨਹੀਂ ਉਨ੍ਹਾਂ ਨੂੰ ਡੀ. ਏ. ਦੀਆਂ ਕਿਸ਼ਤਾਂ ਨਕਦ ਦਿੰਦੇ ?

**ਮੰਤਰੀ**: ਇਸ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੰਤਰੀ ਜੀ ਕਹਿੰਦੇ ਹਨ ਕਿ ਸਬੰਧ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਇਹ ਕਿਸ਼ਤਾਂ ਸਾਰਿਆਂ ਵਾਸਤੇ ਹਨ ਰੇਗੂਲਰ ਵਾਸਤੇ ਵੀ ਅਤੇ ਐਡਹਾਕ ਵਾਲਿਆਂ ਵਾਸਤੇ ਵੀ। ਜਿਹੜੇ ਐਡਹਾਕ ਤੇ ਕੰਮ ਕਰ ਰਹੇ ਹਨ ਉਹ ਛੇ ਮਹੀਨਿਆਂ ਵਾਸਤੇ ਹਨ ਜਾਂ 3 ਮਹੀਨਿਆਂ ਵਾਸਤੇ। ਉਨ੍ਹਾਂ ਦਾ ਕੋਈ ਪ੍ਰਾਵੀਡੈਂਟ ਫੰਡ ਨਹੀਂ ਕਟਦਾ। ਕਿਉਂ ਨਹੀਂ ਉਨ੍ਹਾਂ ਦਾ ਬਕਾਇਆ ਨਕਦ ਦਿਤਾ ਜਾਂਦਾ ?

**ਮੰਤਰੀ**: ਸਪੀਕਰ ਸਾਹਿਬ, ਵਰਕਚਾਰਜ ਕਰਮਚਾਰੀਆਂ ਨੂੰ ਰੈਗੂਲਰ ਕਰਨ ਲਈ ਬਕਾਇਦਾ ਰੂਲ ਹਨ। ਪਿਛੇ ਹਜ਼ਾਰਾਂ ਕਰਮਚਾਰੀ ਰੈਗੂਲਰ ਕੀਤੇ ਗਏ ਸਨ ਔਰ ਕਨਫਰਮ ਵੀ ਕੀਤੇ ਗਏ। ਹੁਣ ਤਕ 17 ਕਿਸ਼ਤਾਂ ਦਿਤੀਆਂ ਜਾ ਚੁੱਕੀਆਂ ਹਨ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 1949, 1932, 1962, ਅਤੇ 1933

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਟ ਨਹੀਂ ਕੀਤੇ ਗਏ)

---

**Construction of a Bridge on a Choe in Phase IX S.A.S. Nagar.**

***1951: Comrade Sarwan Singh Cheema:** Will the Minister for Public Works be pleased to state whether it is a fact that a bridge on the choe passing through Phase IX of S.A.S. Nagar district Ropar is under construction; if so the date when the construction work was taken in hand ; and the time by which it is likely to be completed ?

**Sardar Beant Singh**: Yes, the work was taken in hand in February, 1980. It is likely to be completed in the near future.

**ਕਾਮਰੇਡ ਸਰਵਣ ਸਿੰਘ ਚੀਮਾ**: ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ 1980 ਵਿੱਚ ਇਹ ਕੰਮ ਹੱਥ ਵਿੱਚ ਲਿਆ ਸੀ। ਮੈਂ ਸਿਰਫ ਐਨਾ ਪੁੱਛਣਾ ਚਾਹੁੰਦਾ ਹਾਂ ਕਿ ਜਲਦੀ ਹੋ ਜਾਣ ਦਾ ਕੀ ਮਤਲਬ ਕਢੀਏ। ਕੀ ਕੋਈ ਸੰਨ, ਕੋਈ ਮਹੀਨਾ ਜਾਂ ਡੇਟ ਦਸਣਗੇ ਜਦੋਂ ਤਕ ਇਹ ਕੰਪਲੀਟ ਹੋ ਜਾਵੇਗਾ। ਲੋਕਾਂ ਨੂੰ ਬੜੀ ਚਿੰਤਾ ਹੈ।

ਮੰਤਰੀ: ਸਪੀਕਰ ਸਾਹਿਬ, ਲੋਕਾਂ ਦੀ ਚਿੰਤਾ ਦੀ ਗਲ ਬੜੀ ਜ਼ਰੂਰੀ ਹੈ। ਪੁਜੀਸ਼ਨ ਇਹ ਹੈ ਕਿ ਪ੍ਰਿਆਰਟੀ ਜੋ ਇਸਦੀ ਬਣੀ ਹੈ ਉਸਦੇ ਮਤਾਬਿਕ ਹੀ ਕੰਮ ਹੋ ਰਿਹਾ ਹੈ। ਅਰਬਨ ਐਸਟੇਟਸ ਡਿਪਾਰਟਮੈਂਟ ਨੇ ਸੈਕਟਰ 63 ਅਤੇ 64 ਵਿਚਕਾਰ ਚੋਅ ਹੈ, ਉਥੇ ਡਾਇਵਰਸ਼ਨ ਕੀਤੀ ਹੋਈ ਹੈ। ਉਥੇ ਪੁਲ ਬਣ ਰਿਹਾ ਹੈ। ਜਿਉਂ ਜਿਉਂ ਫੰਡਜ਼ ਮਿਲੀ ਜਾਂਦੇ ਹਨ ਅਸੀਂ ਇਹ ਕੰਮ ਕਰੀ ਜਾਂਦੇ ਹਾਂ।

**ਸ੍ਰੀ ਸੇਵਾ ਰਾਮ:** ਸਪੀਕਰ ਸਾਹਿਬ, ਅਰਬਨ ਡਿਵੈਲਪਮੈਂਟ ਬੋਰਡ ਨੇ ਇਕ ਸਕੀਮ ਬਣਾ ਕੇ ਸਰਕਾਰ ਨੂੰ ਭੇਜੀ ਹੈ ਜਿਸ ਤੇ 22 ਲੱਖ ਰਪਏ ਦਾ ਖਰਚਾ ਆਉਣਾ ਹੈ। ਅਗਰ ਇਹ ਕੰਮ ਕਰ ਦਿਤਾ ਜਾਵੇ ਤਾਂ ਮੋਹਾਲੀ 11 ਸੜਕਾਂ ਰਾਹੀਂ ਚੰਡੀਗੜ੍ਹ ਨਾਲ ਜੁੜ ਜਾਂਦਾ ਹੈ। ਮੈਂ ਆਪਜੀ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਕੀਮ ਤੇ ਕੰਮ ਕੀਤਾ ਜਾਵੇਗਾ ?

**ਮੰਤਰੀ:** ਇਸ ਦੇ ਲਈ ਸੈਪਰੇਟ ਨੋਟਿਸ ਚਾਹੀਦਾ ਹੈ।

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੋਈ ਟਾਈਮ ਨਿਸ਼ਚਿਤ ਨਹੀਂ ਕੀਤਾ। ਇਨ੍ਹਾਂ ਨੇ ਕਿਹਾ ਹੈ ਕਿ ਛੇਤੀ ਬਣਾ ਦਿਆਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਾਲ ਦੇ ਬਜਟ ਵਿਚ ਇਸ ਕੰਮ ਲਈ ਕਿਤਨੇ ਪੈਸੇ ਰੱਖੇ ਗਏ ਹਨ ?

**ਮੰਤਰੀ:** ਹੁਣ ਤਕ ਇਸ ਤੇ ਜੋ ਪੈਸੇ ਖਰਚ ਹੋਏ ਹਨ ਉਹ ਮੈਂ ਦਸ ਦਿੰਦਾ ਹਾਂ। 4 ਲੱਖ 31 ਹਜ਼ਾਰ ਇੱਕ ਖਰਚ ਹੋ ਚੁੱਕਾ ਹੈ। 3,92,700 ਇੱਕ ਖਰਚ ਹੋ ਚੁੱਕਾ ਹੈ। ਹੁਣ ਤਕ ਤਿੰਨ ਪੈਰ ਇਸਦੇ ਬਣ ਚੁੱਕੇ ਹਨ। ਇੱਕ ਪੈਰ ਹੋਰ ਬਣ ਰਿਹਾ ਹੈ।

**ਕਾਮਰੇਡ ਸਰਵਣ ਸਿੰਘ ਚੀਮਾ:** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਨੂੰ ਫੌਰਨ ਮੁਕੰਮਲ ਕਰਨ ਲਈ ਇਸ ਸਾਲ ਦੇ ਬਜਟ ਵਿੱਚ ਕਿਤਨੇ ਪੈਸੇ ਰੱਖੇ ਗਏ ਹਨ ?

**ਮੰਤਰੀ:** ਸਪੀਕਰ ਸਾਹਿਬ, ਇਹ ਤਾਂ ਅਰਬਨ ਐਸਟੇਟਸ ਡਿਪਾਰਟਮੈਂਟ ਨੂੰ ਪਤਾ ਹੋਵੇਗਾ ਕਿ ਕਿਤਨੇ ਪੈਸੇ ਇਸ ਸਾਲ ਦੇ ਬਜਟ ਵਿੱਚ ਇਸ ਕੰਮ ਲਈ ਰਖੇ ਗਏ ਹਨ। ਇਹ ਸਾਡੇ ਮਹਿਕਮੇਂ ਦਾ ਕੰਮ ਨਹੀਂ ਹੈ। ਉਹ ਦਸ ਸਕਦੇ ਹਨ ਕਿ ਕਿਤਨੇ ਪੈਸੇ ਰਖੇ ਗਏ ਹਨ।

## Violation of Labour Laws

***1921 Shri Sewa Ram:** Will the Minister for Welfare and Labour be pleased to state the number of challans made in the year 1981-82 in Punjab for violating the labour laws?

**ਚੌਧਰੀ ਜਗਤ ਰਾਮ:** 31,456.

**ਸ੍ਰੀ ਸੇਵਾ ਰਾਮ:** ਸਪੀਕਰ ਸਾਹਿਬ, ਮੰਤਰੀ ਜੀ ਨੇ ਜੋ ਜਵਾਬ ਦਿਤਾ ਹੈ ਉਸਦੇ ਮੁਤਾਬਿਕ 31,456 ਚਾਲਾਨ ਲੇਬਰ ਲਾਜ਼ ਦੇ ਅਧੀਨ ਕੀਤੇ ਗਏ ਹਨ। ਦਰਅਸਲ ਇਹ ਤਾਦਾਦ ਵੀ ਘੱਟ ਹੈ। ਮੈਂ ਆਪ ਜੀ ਦੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕੇਸਾਂ ਵਿਚ ਚਾਲਾਨ ਹੋਏ ਹਨ, ਕੀ ਇਨ੍ਹਾਂ ਨੂੰ ਕੋਰਟ ਵਿਚ ਵੀ ਦਿਤਾ ਗਿਆ ਅਤੇ ਕੀ ਕਿਸੇ ਕੇਸ ਵਿਚ ਓਫੈਂਡਰਜ਼ ਨੂੰ ਸਜ਼ਾ ਵੀ ਮਿਲੀ ਹੈ ?

**ਮੰਤਰੀ**: ਵੱਖਰੇ ਵੱਖਰੇ ਕੇਸਾਂ ਵਿਚ 17,82,458 ਰੁਪਏ ਦਾ ਜੁਰਮਾਨਾ ਹੋਇਆ ਹੈ।

**ਸ੍ਰੀ ਮੇਵਾ ਰਾਮ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨ ਕਿ ਕਿਤਨੇ ਕੇਸਾਂ ਵਿਚ ਜੁਰਮਾਨਾ ਹੋਇਆ ਹੈ ?

**ਮੰਤਰੀ**: 9 ਕੇਸਾਂ ਵਿਚ ਜੁਰਮਾਨਾ ਹੋਇਆ ਹੈ। ਇਕ ਕੇਸ ਵਿਚ 32,652, ਦੂਜੇ ਕੇਸ ਵਿੱਚ 27,115 ਅਤੇ ਤੀਜੇ ਕੇਸ ਵਿਚ 29,080 ਰੁਪਏ ਜੁਰਮਾਨਾ ਹੋਇਆ ਹੈ।

**ਸ੍ਰੀ ਸਪੀਕਰ**: ਸੇਵਾ ਰਾਮ ਜੀ ਦਾ ਕੁਐਸਚਨ ਹੈ ਕਿ ਕਿਤਨੇ ਚਲਾਨਾਂ ਦਾ ਨਿਪਟਾਰਾ ਹੋਇਆ ਹੈ ਅਤੇ ਕਿਤਨੇ ਪੈਂਡਿੰਗ ਹਨ ?

**ਮੰਤਰੀ**: 31456 ਕੇਸਾਂ ਵਿਚ ਚਾਲਾਨ ਹੋਏ ਸਨ। ਇਸ ਸਾਲ ਦੇ ਅਤੇ ਪਿਛਲੇ ਸਾਲਾਂ ਦੇ ਕੇਸਾਂ ਵਿਚੋਂ 33,271 ਕੇਸਾਂ ਵਿਚ ਜੋ ਚਲਾਨ ਹੋਏ ਸਨ, ਉਨ੍ਹਾਂ ਦਾ ਨਿਪਟਾਰਾ ਹੋ ਚੁਕਾ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਚਾਲਾਨ ਬਹੁਤ ਹੁੰਦੇ ਹਨ। ਪਰ ਨਿਪਟਾਰਾ ਸਾਰਿਆਂ ਦਾ ਨਹੀਂ ਹੁੰਦਾ। ਕੀ ਇਸ ਪਰਪਜ਼ ਲਈ ਇਹ ਦੋ, ਦੋ ਕੋਰਟਾਂ ਬਣਾਉਣਗੇ ਤਾਂ ਕਿ ਇਨ੍ਹਾਂ ਦਾ ਜਲਦੀ ਨਿਪਟਾਰਾ ਹੋ ਜਾਵੇ ? ਇਹ ਵੀ ਦੱਸਣ ਕਿ ਮਿਨੀਮਮ ਵੇਜਿਜ਼ ਦੀ ਇੰਪਲੀਮੈਂਟੇਸ਼ਨ ਵੇਖਣ ਲਈ ਕਿਤਨੇ ਕੇਸਾਂ ਵਿਚ ਚੈਕਿੰਗ ਕੀਤੀ ਗਈ ਅਤੇ ਕਿਤਨੇ ਉਨ੍ਹਾਂ ਵਿਚੋਂ ਚਾਲਾਨ ਹੋਏ ਹਨ ?

**ਮੰਤਰੀ**: ਮਿਨੀਮਮ ਵੇਜਿਜ਼ ਦੇ ਕੇਸ ਵਿਚ 900 ਚਾਲਾਨ ਹੋਏ। ਬਾਕੀ ਇਸ ਦਾ ਅਲਹਿਦਾ ਨੋਟਿਸ ਦੇ ਦੇਣ, ਅਸੀਂ ਜਵਾਬ ਦੇ ਦੇਵਾਂਗੇ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿਤਾ ਹੈ ਕਿ 31,456 ਕੇਸਾਂ ਵਿੱਚ ਚਲਾਨ ਕੀਤੇ ਗਏ ਹਨ। ਵਰਕਰਜ਼ ਨੂੰ ਮਾਲਕ ਸਹੂਲਤਾਂ ਨਹੀਂ ਦਿੰਦੇ ਹਨ, ਜਿਸ ਕਾਰਨ ਇਹ ਚਲਾਨ ਹੁੰਦੇ ਹਨ। ਇਹ ਮਾਲਕ ਜਿਹੜੇ ਮਜ਼ਦੂਰਾਂ ਨੂੰ ਸਹੂਲਤਾਂ ਨਹੀਂ ਦਿੰਦੇ, ਕੀ ਉਨ੍ਹਾਂ ਮਾਲਕਾਂ ਤੇ ਸਪੈਸ਼ਲ ਚੈਕ ਕਰਨ ਲਈ ਕੋਈ ਪ੍ਰਬੰਧ ਕਰਨਗੇ ਅਤੇ ਕਿਤਨੀ ਦੇਰ ਬਾਅਦ ਇਹ ਚੈਕਿੰਗ ਉਨ੍ਹਾਂ ਦੀ ਕਰਨਗੇ ?

**ਮੰਤਰੀ**: ਜਿਹੜੇ ਇਨ੍ਹਾਂ ਦੇ ਕੇਸਿਜ਼ ਆਉਂਦੇ ਹਨ ਉਹ ਲੇਬਰ ਕੋਰਟਸ ਨੂੰ ਭੇਜ ਦਿੰਦੇ ਹਾਂ ਸਾਡੇ ਲੇਬਰ ਵੈਲਫੇਅਰ ਅਫ਼ਸਰ ਵੀ ਇਹ ਚੈਕ ਕਰਦੇ ਹਨ।

**ਮਾਸਟਰ ਬਾਬੂ ਸਿੰਘ**: ਕੀ ਮੰਤਰੀ ਜੀ ਇਹ ਦਸਣਗੇ ਕਿ ਪਿਛੇ ਜਿਹੇ 1983 ਵਿੱਚ ਕੁਝ ਭੱਠਿਆਂ ਵਾਲਿਆਂ ਤੋਂ ਪਰਜਾਪਤਾਂ ਨੇ ਕਲੈਰੀਫਿਕੇਸ਼ਨ ਮੰਗੀ ਹੈ ਲੇਬਰ ਲਾਜ਼ ਦੀ ਕਿ ਭੱਠੇ ਵਾਲੇ ਕਿਤਨੇ ਪੈਸੇ ਦੇਣ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਲੇਬਰ ਕਮਿਸ਼ਨਰ ਤੋਂ ਜਲਦੀ ਇਸਦਾ ਜਵਾਬ ਭਿਜਵਾ ਦੇਣਗੇ ਤਾਂ ਕਿ ਉਨ੍ਹਾਂ ਦੀ ਆਪਸ ਵਿਚ ਰਿਜ਼ੈਂਟਮੈਂਟ ਦੂਰ ਹੋ ਸਕੇ।

**ਮੰਤਰੀ**: ਇਸ ਦਾ ਵੱਖਰਾ ਨੋਟਿਸ ਦੇ ਦੇਣ।

———

**Harijan Dharamshalas in sub-montaneous area of Tehsil Anandpur Sahib.**

***1941 Shri Ram Parkash Bali**: Will the Minister for Welfare and Labour be pleased to state the number of Harijan Dharamshalas constructed in the sub-montaneous areas of Tehsil Anandpur Sahib as on 31st January, 1983 and the details of those Dharamshalas which are complete and incomplete?

**ਚੌਧਰੀ ਜਗਤ ਰਾਮ** : ਤਹਿਸੀਲ ਅਨੰਦਪੁਰ ਸਾਹਿਬ ਵਿਚ 109 ਹਰੀਜਨ ਧਰਮਸ਼ਾਲਾਵਾਂ ਬਣਵਾਈਆਂ ਗਈਆਂ ਹਨ ਅਤੇ 63 ਧਰਮਸ਼ਾਲਾਵਾਂ ਹਾਲਾਂ ਉਸਾਰੀ ਅਧੀਨ ਹਨ। ਜਿਨ੍ਹਾਂ ਪਿੰਡਾਂ ਵਿਚ ਧਰਮਸ਼ਾਲਾਵਾਂ ਮੁਕੰਮਲ ਹੋ ਚੁੱਕੀਆਂ ਹਨ, ਉਹਨਾਂ ਦੇ ਨਾਂ ਅਨੁਲਗ 'ੲ' ਤੇ ਦਿਤੇ ਗਏ ਹਨ। ਜਿਨ੍ਹਾਂ ਪਿੰਡਾਂ ਵਿਚ ਧਰਮਸ਼ਾਲਾਵਾਂ ਅਜੇ ਉਸਾਰੀ ਅਧੀਨ ਹਨ, ਉਨ੍ਹਾਂ ਦੇ ਨਾਮ ਅਨੁਲਗ 'ਅ' ਤੇ ਦਿਤੇ ਗਏ ਹਨ।

ਅਨੈਕਸਚਰ 'ਏ' (ਜਿਨ੍ਹਾਂ ਪਿੰਡਾਂ ਵਿਚ ਧਰਮਸ਼ਾਲਾ ਮੁਕੰਮਲ ਹੋ ਚੁੱਕੀਆਂ ਹਨ)

| ਲੜੀ ਨੰ: | ਪਿੰਡ ਦਾ ਨਾਂ | ਲੜੀ ਨੰ: | ਪਿੰਡ ਦਾ ਨਾਂ |
|---|---|---|---|
| 1 | ਬੈਂਸ | 27 | ਸਜਮੋਰ |
| 2 | ਅਜਮਪੁਰ | 28 | ਜਿੰਦਬੜੀ |
| 3 | ਸਿੰਘਪੁਰ | 29 | ਅਨੰਦਪੁਰ ਸਾਹਿਬ |
| 4 | ਸਨਦੋਹੇ | 30 | ਸੈਣੀ ਮਾਜਰਾ |
| 5 | ਤਖਤਗੜ੍ਹ | 31 | ਨਲਹੋਟੀ |
| 6 | ਝਿਜੜੀ | 32 | ਗੋਚਰ |
| 7 | ਰਾਜਗਿਰੀ | 33 | ਗੰਗੂਵਾਲ |
| 8 | ਬ੍ਰਾਹਮ ਮਾਜਰਾ | 34 | ਬੇਲਾ ਰਾਮ ਗੜ੍ਹ |
| 9 | ਰਾਜ ਗੜ੍ਹ | 35 | ਦੜੋਲੀ |
| 10 | ਭਾਉਵਾਲ | 36 | ਮਹਣ |
| 11 | ਨੰਗਲ ਟਾਊਨ ਸ਼ਿਪ | 37 | ਦਬਕੈੜਾ |
| 12 | ਅਸਲਾਬਤਪੁਰ | 38 | ਥਲੂ |
| 13 | ਝਾਡੀਆਂ | 39 | ਨੰਗਲ ਟਾਂਊਨ ਸ਼ਿਪ |
| 14 | ਅਗਮਪੁਰ | 40 | ਚੰਡੇਸਰ |
| 15 | ਸਿੰਬਲ ਮਾਜਰਾ | 41 | ਢੇਰ |
| 16 | ਅਨੰਦਪੁਰ ਸਾਹਿਬ | 42 | ਭਨਾਮ |
| 17 | ਠਾਂਨਾ | 43 | ਖਮੇੜਾ |
| 18 | ਕੁਮੇਆਲ | 44 | ਬੱਸੀ |
| 19 | ਚੈਹੜ ਮਾਜਰਾ | 45 | ਜੱਜਰ |
| 20 | ਆਉਲਖਾਂ | 46 | ਮੋਹੀਬਾਲ |
| 21 | ਆਬੇਆਣਾ ਖੁਰਦ | 47 | ਜੀਉਵਾਲ |
| 22 | ਸੱਸਕੋਰ | 48 | ਬਡੱਲ |
| 23 | ਗੜ੍ਹਬਾਗਾ | 49 | ਪਲਾਟਾਂ |
| 24 | ਧਮਾਨਾ | 50 | ਮਹਿਦਲੀ ਕਲਾਂ |
| 25 | ਭੰਗਲ | 51 | ਕਲਵਾਂ |
| 26 | ਮਾਨਕਪੁਰ | 52 | ਲਸਾੜੀ |

[ਭਲਾਈ ਮੰਤਰੀ]

| ਲੜੀ ਨੰ: | ਪਿੰਡ ਦਾ ਨਾਂ | ਲੜੀ ਨੰ: | ਪਿੰਡ ਦਾ ਨਾਂ |
|---|---|---|---|
| 53 | ਭਨੁਪਲੀ | 82 | ਦਲੋਵਾਲ |
| 54 | ਨੂਰਪੁਰ ਖੁਰਦ | 83 | ਡੁਕਲੀ |
| 55 | ਮੁੰਨੋ | 84 | ਅਗਮਪੁਰ |
| 56 | ਸੈਦ ਪੁਰ | 85 | ਤਲਵਾੜਾ |
| 57 | ਪਹਾੜਪੁਰ (ਸਮਲਾਹ) | 86 | ਸੁਰੇਵਾਲ |
| 58 | ਰੌਲੀ | 87 | ਦਬੂੜ |
| 59 | ਜਾਂਗਲਾ | 88 | ਕਲਿਆਣਪੁਰ |
| 60 | ਸੁਆਮੀਪੁਰ ਬਾਗ | 89 | ਸਮੇਵਾਲ |
| 61 | ਪੱਟੀ | 90 | ਮਾਜੋਵਾਲ |
| 62 | ਬਲੋਲੀ | 91 | ਨਾਨੋਵਾਲ |
| 63 | ਸੱਭੀਰਪੁਰ | 92 | ਬੰਦਲਹਿੜੀ |
| 64 | ਗੜਬਾਗਾ ਉਪਰਲਾ | 93 | ਗੋਚਰ |
| 65 | ਮੱਵਾ | 94 | ਸੱਸ ਕੌਰ |
| 66 | ਡੁਬੇਟਾ | 95 | ਜਟਵਾੜ |
| 67 | ਲੋਧੀਪੁਰ | 96 | ਜੀਉਲ |
| 68 | ਰਾਏਪੁਰ | 97 | ਢੇਰ |
| 69 | ਮੁਸਾਂਪੁਰ | 98 | ਮਹੈਣ |
| 70 | ਜੋਲ | 99 | ਖੇੜੀ |
| 71 | ਭੱਟੋ | 100 | ਪਲਾਟਾਂ |
| 72 | ਮੱਦੇ ਮਾਜਰਾ | 101 | ਸੈਣੀ ਮਾਜਰਾ |
| 73 | ਬੜਵਾਂ | 102 | ਭਠਾਮਾ |
| 74 | ਥਾਪਲ | 103 | ਅਗੰਮਪੁਰ |
| 75 | ਘਾਹੀ ਮਾਜਰਾ | 104 | ਸਾਏਪੁਰ ਸਾਨੀ |
| 76 | ਤਾਰਾਪੁਰ | 105 | ਗੱਜਪੁਰ |
| 77 | ਮਜਾਰਾ | 106 | ਪਲਾਟਾਂ |
| 78 | ਸਮੁੰਦੜੀਆਂ | 107 | ਤਖਤਗੜ੍ਹ |
| 79 | ਰਾਏਪੁਰ ਝੱਜ | 108 | ਨਲਹੋਟੀ |
| 80 | ਢਾਹੇ | 109 | ਚੰਦਪੁਰ ਅਸਮਾਨੀ |
| 81 | ਕੰਨਚੇੜਾ | | |

ਅਨੁਲੱਗ 'ਬੀ'

| ਲੜੀ ਨੰ: | ਪਿੰਡ ਦਾ ਨਾਂ | ਲੜੀ ਨੰ: | ਪਿੰਡ ਦਾ ਨਾਂ |
|---|---|---|---|
| 1 | ਠਾਣਾ | 35 | ਖੱਡ ਬਠਲੌਰ |
| 2 | ਸਰਾਏ | 36 | ਅਗਮਪੁਰ |
| 3 | ਬਜਰੂੜ | 37 | ਭਲਾੜੀ |
| 4 | ਲੱਜ | 38 | ਗਜਪੁਰ |
| 5 | ਚੋਤਾਂ | | |
| 6 | ਨਾਨਗਰਾਂ | 39 | ਪਲਾਂਸੀ |
| 7 | ਭਲਾਣ | 40 | ਬੂਥ ਗੜ੍ਹ |
| 8 | ਬਰਾਰੀ | 41 | ਹਿਆਤਪੁਰ |
| 9 | ਰਾਇਪੁਰ ਸਾਨੀ | 42 | ਬਾਲੇਵਾਲ |
| 10 | ਖੇੜਾ ਕਲਮੋਟ | | |
| 11 | ਕਾਂਗੜ | 43 | ਕੋਟਲਾ |
| 12 | ਕਲਿੱਤਰਾ | 44 | ਬਰੂਵਾਲ |
| 13 | ਮਸੇਵਾਲ | 45 | ਚੰਦਪੁਰ ਬੇਲਾ |
| 14 | ਹੰਬੇਵਾਲ | 46 | ਮਹਿਰੋਲੀ |
| 15 | ਕੀਰਤਪੁਰ ਸਾਹਿਬ | | |
| 16 | ਨੰਗਲੀ | 47 | ਬੈਹਲੂ |
| 17 | ਪਲਾਸੀ | 48 | ਮੋਲਵਾ |
| 18 | ਮੋੜਾਂ | 49 | ਦੜੌਲੀ ਉਪਰਲੀ |
| 19 | ਮੁਹੱਲਾ ਕੁਰਾਲੀ | 50 | ਮੁਹੱਲਾ ਬਾਲਮੀਕ |
| | ਆਨਦਪੁਰ ਸਾਹਿਬ | | |
| 20 | ਸਵਾਮੀਪੁਰ | | ਆਨੰਦਪੁਰ ਸਾਹਿਬ |
| 21 | ਬਰਮਪੁਰ | | |
| 22 | ਭਨੁਪਲੀ | 51 | ਸੂਰੇਵਾਲ ਉਪਰਲਾ |
| 23 | ਬੇਲਾ ਰਾਮ ਗੜ੍ਹ | 52 | ਕੱਟਾ |
| 24 | ਨਾਨਗਰਾਂ | 53 | ਯੋਚਰ ਬਾਜੀਗਰ |
| 25 | ਟਿੱਬਾ ਨੰਗਲ | 54 | ਸੱਪਲ |
| 26 | ਟਿੱਬਾ ਟੱਪਰੀਆਂ | 55 | ਹਰਸਾਵਲਾ |
| 27 | ਕਰਤਾਰਪੁਰ | 56 | ਮਟੋਰ |
| 28 | ਮਾਧੋਪੁਰ | 57 | ਮੋਜੇਵਾਲ |
| 29 | ਪਜਲੰਡਾ | 58 | ਬੀਕਾਪੁਰ |
| 30 | ਸੁਆੜਾ | 59 | ਲਾਡੀਆਂ |
| 31 | ਭੰਗਲਾ | 60 | ਭੋਗੀਪੁਰ |
| 32 | ਭੈਣੀ | 61 | ਕਾਹਨੁਪੁਰ ਖੂਹੀ |
| 33 | ਬਘੌਰ ਸਾਹਿਬ | 62 | ਜੰਦਵੜੀ ਮਾਜਰਾ ਗੱਗ |
| 34 | ਸੈਦਾ ਮਾਜਰਾ | 63 | ਨਿਕੂ ਨੰਗਲ |

**ਸ੍ਰੀ ਰਾਮ ਪ੍ਰਕਾਸ਼ ਬਾਲੀ**: ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਿਹੜੀਆਂ ਧਰਮਸ਼ਾਲਾ ਬਣਾਈਆਂ ਗਈਆਂ ਹਨ ਉਨ੍ਹਾਂ ਦਾ ਵੇਰਵਾ ਵੀ ਦਿਤਾ ਹੈ ਅਤੇ ਜਿਹੜੀਆਂ ਅੰਡਰ ਕੰਸਟਰਕਸ਼ਨ ਹਨ ਉਨ੍ਹਾਂ ਦਾ ਵੀ ਵੇਰਵਾ ਦਿਤਾ ਹੈ। ਜਿਥੇ ਧਰਮਸ਼ਾਲਾ ਨਹੀਂ ਬਣੀਆਂ ਉਥੇ ਦੇ ਹਰੀਜਨਾਂ ਬਹੁਤ ਉਦਾਸ ਹਨ ਕਿ ਸਾਡੀ ਵਾਰੀ ਕਦੋਂ ਆਏਗੀ। ਮੈਂ ਆਪਜੀ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਾਲ ਵਿੱਚ ਉਨ੍ਹਾਂ ਨੂੰ ਗਰਾਂਟ ਦੇਣਗੇ ?

**ਮੰਤਰੀ**: ਇਨ੍ਹਾਂ ਨੇ ਆਨੰਦਪੁਰ ਸਾਹਿਬ ਤਹਿਸੀਲ ਦਾ ਪੁਛਿਆ ਹੈ। ਮੈਂ ਸਾਰੀਆਂ ਫ਼ਿਗਰਜ਼ ਦੇ ਦਿਤੀਆਂ ਹਨ। ਅਗਰ ਕੋਈ ਹੋਰ ਐਪਲੀਕੇਸ਼ਨ ਹੈ ਤਾਂ ਇਹ ਮੇਰੇ ਨੋਟਿਸ ਵਿਚ ਲਿਆਉਣ ਅਸੀਂ ਜਲਦੀ ਤੋਂ ਜਲਦੀ ਉਥੇ ਗਰਾਂਟ ਦੇਣ ਦਾ ਪ੍ਰਬੰਧ ਕਰਾਂਗੇ।

**ਪੰਡਿਤ ਸਰਵਣ ਰਾਮ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕੰਡੀ ਦੇ ਏਰੀਏ ਨੂੰ ਇਸ ਕੰਮ ਵਿਚ ਪਹਿਲ ਦੇਣਗੇ ?

**ਮੰਤਰੀ**: ਆਨਰੇਬਲ ਮੈਂਬਰ ਨੇ ਕੰਡੀ ਦੇ ਏਰੀਏ ਦਾ ਜ਼ਿਕਰ ਕੀਤਾ ਹੈ। ਹਰੀਜਨ ਜਿਹੜਾ ਹੈ, ਉਹ ਤਕਰੀਬਨ ਸਾਰੇ ਪੰਜਾਬ ਵਿਚ ਕੰਡੀ ਏਰੀਏ ਵਰਗਾ ਹੀ ਹੈ। ਇਸ ਲਈ ਅਸੀਂ ਸਾਰਿਆਂ ਨੂੰ ਹੀ ਇਸ ਕੰਮ ਵਿਚ ਪਹਿਲ ਦਿੰਦੇ ਹਾਂ।

**ਸ੍ਰੀ ਰਾਮ ਪ੍ਰਕਾਸ਼ ਬਾਲੀ**: ਸਪੀਕਰ ਸਾਹਿਬ, ਪੰਡਿਤ ਜੀ ਨੇ ਕੰਡੀ ਏਰੀਏ ਦਾ ਜ਼ਿਕਰ ਕੀਤਾ ਹੈ। ਕੰਡੀ ਏਰੀਆ ਅਤੇ ਸਬ-ਮਾਊਂਟੇਨੀਅਸ ਏਰੀਆ ਇੱਕੋ ਜਿਹਾ ਹੈ । ਇਨ੍ਹਾਂ ਨੇ ਕੁਝ ਧਰਮਸ਼ਾਲਾ ਨੂੰ 5 ਹਜ਼ਾਰ ਰੁਪਏ ਦਿਤੇ, ਕੁਝ ਨੂੰ 7 ਹਜ਼ਾਰ ਅਤੇ ਕੁਝ ਨੂੰ ਸਾਢੇ ਸੱਤ ਹਜ਼ਾਰ ਰੁਪਏ ਦਿਤੇ। ਇਹ ਦੋਵੇਂ ਇਨਸਫ਼ੀਸ਼ੈਂਟ ਹਨ। ਅਜ ਕਲ 10,000 ਰੁਪਏ ਦੇ ਰਹੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੂੰ 10,000 ਰੁਪਏ ਦਾ ਬੈਨੀਫਿਟ ਨਹੀਂ ਮਿਲਿਆ ਕੀ ਉਨ੍ਹਾਂ ਤੋਂ ਐਪਲੀਕੇਸ਼ਨ ਲੈ ਕੇ ਇਹ ਰਹਿੰਦਾ ਬਕਾਇਆ ਦੇਣਗੇ ਅਤੇ ਖਾਸ ਕਰਕੇ ਇਸ ਏਰੀਏ ਲਈ ਮਨਜ਼ੂਰੀ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਸਾਰੇ ਪੰਜਾਬ ਵਿਚ 12,188 ਪਿੰਡ ਹਨ ਅਤੇ ਇਹ ਧਰਮਸ਼ਾਲਾਵਾਂ ਪੰਜਾਬ ਵਿਚ 15 ਹਜ਼ਾਰ ਬਣ ਚੁੱਕੀਆਂ ਹਨ। ਫਿਰ ਵੀ ਜੇ ਕਿਤੇ ਕੋਈ ਕਮੀ ਹੋਈ ਤਾਂ ਵੇਖ ਲਵਾਂਗੇ। ਬਾਕੀ ਪੈਸੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਜਦੋਂ ਭਾਅ ਸਸਤੇ ਸਨ ਤਾਂ 5500 ਰੁਪਿਆ ਧਰਮਸ਼ਾਲਾ ਲਈ ਦਿਤਾ ਜਾਂਦਾ ਸੀ, ਫਿਰ ਥੋੜੀ ਜਿਹੀ ਮਹਿੰਗਾਈ ਹੋਈ ਤਾਂ 6000 ਰੁਪਿਆ ਦੇਣਾ ਸ਼ੁਰੂ ਕੀਤਾ ਔਰ ਹੁਣ 10 ਹਜ਼ਾਰ ਰੁਪਿਆ ਦਿਤਾ ਜਾ ਰਿਹਾ ਹੈ।

**ਚੌਧਰੀ ਮਾਤੂ ਰਾਮ**: : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਧਰਮਸ਼ਾਲਾਵਾਂ ਬਣੀਆਂ ਹੋਈਆਂ ਹਨ, ਮੁਕੰਮਲ ਨਹੀਂ ਹਨ। ਕਿਤੇ ਪਾਣੀ ਨਹੀਂ, ਕਿਤੇ ਬਿਜਲੀ ਨਹੀਂ ਔਰ ਕਿਤੇ ਕੋਈ ਤਖਤਾ ਨਹੀਂ, ਕਿਤੇ ਕੁਝ ਵੀ ਨਹੀਂ ਹੈ । ਕੀ ਇਹ ਸਾਰੇ ਮਾਮਲੇ ਦੀ ਇਨਕੁਆਇਰੀ ਕਰਵਾ ਕੇ ਉਹ ਧਰਮਸ਼ਾਲਾਵਾਂ ਮੁਕੰਮਲ ਕਰਵਾ ਦੇਣਗੇ ?

**ਸ੍ਰੀ ਸਪੀਕਰ**: 'ਕਿਤੇ ਕੁਝ ਵੀ ਨਹੀਂ ਹੈ' ਦਾ ਕੀ ਮਤਲਬ ਹੈ ? (ਹਾਸਾ)

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਜਿਹੜੀਆਂ ਨਾ ਮੁਕੰਮਲ ਧਰਮਸ਼ਾਲਾਵਾਂ ਹਨ ਕੀ ਉਨ੍ਹਾਂ ਨੂੰ ਮੁਕੰਮਲ ਕਰਨ ਵਾਸਤੇ ਕੋਈ ਪੈਸਾ ਹੁਣ ਰਖਣਗੇ ਔਰ ਨਵੀਂ ਧਰਮਸ਼ਾਲਾ ਲਈ 10 ਹਜ਼ਾਰ ਰੁਪਏ ਦੇ ਬਜਾਏ 15 ਹਜ਼ਾਰ ਰੁਪਏ ਕਰਨ ਲਈ ਵਿਚਾਰ ਕਰਨਗੇ ?

**ਮੰਤਰੀ** : ਜਿਹੜੀਆਂ ਧਰਮਸ਼ਾਲਾਵਾਂ ਨਾ ਮੁਕੰਮਲ ਕਿਸੇ ਵਜ੍ਹਾ ਕਾਰਣ ਹਨ ਉਨ੍ਹਾਂ ਨੂੰ ਜ਼ਰੂਰ ਵੇਖਿਆ ਜਾ ਸਕਦਾ ਹੈ। ਪਰ ਜਿਹੜੀਆਂ ਧਰਮਸ਼ਾਲਾਵਾਂ ਪੈਸੇ ਦੀ ਵਜ੍ਹਾ ਕਰਕੇ ਨਾ ਮੁਕੰਮਲ ਹਨ, ਉਸ ਸਬੰਧ ਵਿਚ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪੈਸਾ ਦਿਤਾ ਜਾਂਦਾ ਹੈ ਇਸ ਵਿਚ ਲੇਬਰ ਦੇ ਪੈਸੇ ਇਨਕਲੂਡ ਨਹੀਂ ਹੁੰਦੇ। ਲੇਬਰ ਉਨ੍ਹਾਂ ਨੇ ਆਪ ਕਰਨੀ ਹੁੰਦੀ ਹੈ। ਇਸ ਲਈ ਇਹ ਵੇਖਣਾ ਪਵੇਗਾ ਕਿ ਕੋਈ ਧਰਮਸ਼ਾਲਾ ਕਿਸ ਕਾਰਣ ਮੁਕੰਮਲ ਨਹੀਂ ਹੈ।

**ਸ਼੍ਰੀ ਹਰੀ ਮਿੱਤਰ ਹੰਸ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਧਰਮਸ਼ਾਲਾ ਲਈ 10 ਹਜ਼ਾਰ ਰੁਪਿਆ ਦਿਤਾ ਜਾਂਦਾ ਹੈ ਕੀ ਇਸ ਵਿਚ ਜਿਹੜਾ ਉਨ੍ਹਾਂ ਨੇ ਸਰੀਆ, ਸੀਮਿੰਟ ਔਰ ਇੱਟਾਂ ਲੈਣੀਆਂ ਹੁੰਦੀਆਂ ਹਨ, ਉਹ ਕੰਟਰੋਲ ਰੇਟ ਤੇ ਦਿਤੀਆਂ ਜਾਂਦੀਆਂ ਹਨ ?

**ਮੰਤਰੀ** : ਸਪੀਕਰ ਸਾਹਿਬ, ਜੀ. ਏ. ਸਾਹਿਬਾਨ ਨੂੰ ਇਹ ਹਦਾਇਤਾਂ ਦਿੱਤੀਆਂ ਹੋਈਆਂ ਹਨ ਕਿ ਧਰਮਸ਼ਾਲਾ ਲਈ ਸਾਰਾ ਸਮਾਨ ਕੰਟਰੋਲ ਰੇਟ ਤੇ ਦਿਤਾ ਜਾਵੇ ਔਰ ਕੋਈ ਦਿਕਤ ਨਹੀਂ ਆਉਣੀ ਚਾਹੀਦੀ। (ਥੰਪਿੰਗ)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1963**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਟ ਨਹੀਂ ਕੀਤਾ ਗਿਆ।)

---

**Embezzlement in the District Education Office, Ferozepur.**

*1920. **Shri Sewa Ram** : Will the Minister for Education be pleased to state whether any embezzlement took place in the District Education Office, Ferozepur, in the year 1981-82 and 1982-83; if so, the details thereof and the action taken thereon?

**ਸਰਦਾਰ ਹਰਚਰਨ ਸਿੰਘ ਅਜਨਾਲਾ** : ਨਹੀਂ ਜੀ।

**ਸ਼੍ਰੀ ਸੇਵਾ ਰਾਮ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿਤਾ ਹੈ ਕਿ ਕੋਈ ਕੇਸ ਨਹੀਂ ਹੋਇਆ। ਪਰ ਅਸਲ ਗਲ ਇਹ ਹੈ ਕਿ ਇਹ ਗਬਨ 1978 ਵਿਚ ਹੋਇਆ ਹੈ। 94 ਹਜਾਰ ਦੀ ਰਕਮ ਇਨਵਾਲਵਡ ਹੈ ਔਰ ਇਹ ਕੇਸ 1981-82 ਵਿਚ ਡਿਟੈਕਟ ਹੋਇਆ ਹੈ। ਕੀ ਮਨਿਸਟਰ ਸਾਹਿਬ, ਇਹ ਇਨਕੁਆਇਰੀ ਕਰਵਾ ਕੇ ਉਨ੍ਹਾਂ ਦੇ ਨਾਂ ਦਸਣਗੇ ਔਰ ਜਿਨ੍ਹਾਂ ਨੇ ਗਬਨ ਕੀਤਾ ਹੈ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕਰਨਗੇ ?

**ਮੰਤਰੀ** : ਸਰ, ਜਿਹੜਾ ਇਨ੍ਹਾਂ ਨੇ ਗਬਨ ਦਾ ਕੇਸ ਦਸਿਆ ਹੈ, ਉਸ ਦੇ ਹੋਣ ਵਿਚ ਔਰ ਕੇਸ ਦੀ ਡਿਟੈਕਸ਼ਨ ਵਿਚ ਕਾਫੀ ਸਮੇਂ ਦਾ ਫਰਕ ਹੈ। ਇਨ੍ਹਾਂ ਨੇ ਪੁਛਿਆ ਸੀ ਕਿ ਕੀ 1981-82 ਜਾਂ 1982-83 ਵਿਚ ਕੋਈ ਕੇਸ ਗਬਨ ਦਾ ਹੋਇਆ ਹੈ। ਮੈਂ ਕਿਹਾ ਕਿ ਨਹੀਂ ਹੋਇਆ। ਪਰ ਜਿਹੜਾ ਹੁਣ ਇਹ ਕਹਿ ਰਹੇ ਹਨ ਇਸ ਦੇ ਮੁਤੱਲਕ ਮੈਂ ਦਸਣਾ ਚਾਹੁੰਦਾ ਹਾਂ ਕਿ 1978 ਵਿਚ 94 ਹਜ਼ਾਰ ਦੇ ਕਰੀਬ ਰੁਪਿਆ 31 ਮਾਰਚ, 1978 ਨੂੰ ਡਰਾਅ ਹੋਇਆ ਸੀ। ਇਸ ਵਿਚ ਦੋ ਆਦਮੀ ਇਨਵਾਲਵਡ ਸਨ। ਇਕ ਏ. ਡੀ. ਓ. ਔਰ ਦੂਸਰਾ ਕੈਸ਼ੀਅਰ। ਇਹ ਕੇਸ ਡਿਟੈਕਟ ਹੋਇਆ 1982 ਵਿਚ ਔਰ ਹੁਣ ਇਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾ ਰਿਹਾ ਹੈ। ਇਹ ਕਿਹਾ ਗਿਆ ਹੈ ਕਿ ਐਫ ਆਈ. ਆਰ. ਦਰਜ ਕਰਵਾ ਕੇ ਕਾਰਵਾਈ ਕੀਤੀ ਜਾਵੇ। ਏ. ਜੀ. ਆਫਿਸ ਨੂੰ ਵੀ ਕਿਹਾ ਗਿਆ ਹੈ ਕਿ ਇਸ ਦੀਆਂ ਡਿਟੇਲਜ਼ ਬਣਾ ਕੇ ਦਸਣ।

---

ਨਿਸ਼ਾਨ ਵਾਲਾ ਸਵਾਲ ਨੰ: 1763

**ਸ਼੍ਰੀ ਸਪੀਕਰ :** ਕੁਐਸਚਨ ਨੰ: 1763 ਵਿਦਡਰਾਅ ਹੋ ਗਿਆ ਹੈ।

**Repair of buses**

*1948. **Sardar Basant Singh** } : Will the Minister
**Shri Gopal Krishan Chatrath** }

of State for Transport be pleased to state the total amount spent on the repairs of buses during the year 1981-82 and 1982-83 (to-date) separately both for the Punjab Roadways and P.R.T.C. depot-wise alongwith the number of buses repaired?

**ਸਰਦਾਰ ਅਵਤਾਰ ਸਿੰਘ ਗਾਟਵਾਲੀ :** ਇਕ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

**ਸੂਚੀ**

| ਕ੍ਰਮ ਨੰ: | ਪੰਜਾਬ ਰੋਡਵੇਜ਼ ਡਿਪੂ ਦਾ ਨਾਂ | ਸਾਲ 1981-82 ਫਲੀਟ ਵਿਚ ਬਸਾਂ ਦੀ ਗਿਣਤੀ | ਸਾਲ 1981-82 ਮੁਰੰਮਤ ਤੇ ਕੀਤਾ ਗਿਆ ਖਰਚਾ (ਲੱਖਾਂ ਵਿੱਚ) | 1982-83 (2/83 ਤੱਕ) ਫਲੀਟ ਵਿੱਚ ਬਸਾਂ ਦੀ ਗਿਣਤੀ | 1982-83 (2/83 ਤੱਕ) ਮੁਰੰਮਤ ਤੇ ਕੀਤਾ ਗਿਆ ਖਰਚਾ (ਲੱਖਾਂ ਵਿੱਚ) |
|---|---|---|---|---|---|
| 1 | 2 | 3 | 4 | 5 | 6 |
| 1 | ਚੰਡੀਗੜ੍ਹ-1 ... | 120 | 29.87 | 128 | 37.31 |
| 2 | ਚੰਡੀਗੜ੍ਹ-2 ... | 116 | 33.63 | 119 | 41.70 |
| 3 | ਲੁਧਿਆਣਾ ... | 187 | 45.17 | 194 | 54.34 |
| 4 | ਮੋਗਾ ... | 214 | 49.47 | 217 | 62.30 |
| 5 | ਹੁਸ਼ਿਆਰਪੁਰ ... | 224 | 64.82 | 224 | 69.95 |
| 6 | ਜਲੰਧਰ-1 ... | 122 | 32.65 | 126 | 37.50 |
| 7 | ਜਲੰਧਰ-2 ... | 120 | 29.42 | 124 | 37.50 |
| 8 | ਨਵਾਂ ਸ਼ਹਿਰ ... | 158 | 38.97 | 151 | 43.72 |
| 9 | ਬਟਾਲਾ ... | 143 | 38.87 | 140 | 39.48 |
| 10 | ਪਠਾਨਕੋਟ ... | 231 | 56.13 | 208 | 65.28 |
| 11 | ਅੰਮ੍ਰਿਤਸਰ-1 ... | 129 | 39.14 | 121 | 40.33 |
| 12 | ਅੰਮ੍ਰਿਤਸਰ-2 ... | 127 | 38.75 | 122 | 41.44 |

| 1 | 2 | | 3 | 4 | 5 | 6 |
|---|---|---|---|---|---|---|
| 13 | ਤਰਨਤਾਰਨ | ... | 85 | 20.33 | 83 | 20.65 |
| 14 | ਪੱਟੀ | ... | 93 | 24.26 | 87 | 27.60 |
| 15 | ਫਿਰੋਜ਼ਪੁਰ | ... | 174 | 52.03 | 179 | 57.49 |
| 16 | ਮੁਕਤਸਰ | ... | 88 | 38.45 | 90 | 39.55 |
| | ਕੁਲ | ... | 2,331 | 631.96 | 2,313 | 716.18 |
| | **ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ** | | | | | |
| 1 | ਪਟਿਆਲਾ-1 | ... | 133 | 37.75 | 123 | 38.58 |
| 2 | ਪਟਿਆਲਾ-2 | ... | 133 | 41.71 | 112 | 39.43 |
| 3 | ਬਠਿੰਡਾ-1 | ... | 91 | 23.32 | 95 | 23.58 |
| 4 | ਬਠਿੰਡਾ-2 | ... | 95 | 22.32 | 93 | 24.45 |
| 5 | ਸੰਗਰੂਰ | ... | 107 | 27.88 | 111 | 27.81 |
| 6 | ਕਪੂਰਥਲਾ | ... | 124 | 33.26 | 129 | 31.06 |
| 7 | ਫਰੀਦਕੋਟ | ... | 72 | 19.08 | 72 | 22.22 |
| 8 | ਬਰਨਾਲਾ | ... | 100 | 24.56 | 101 | 25.22 |
| 9 | ਬੁਢਲਾਡਾ | ... | 71 | 14.11 | 74 | 14.98 |
| 10 | ਲੁਧਿਆਣਾ | ... | 80 | 22.80 | 86 | 19.55 |
| 11 | ਚੰਡੀਗੜ੍ਹ | ... | 69 | 16.43 | 69 | 19.69 |
| | ਕੁੱਲ | ... | 1,075 | 283.22 | 1,065 | 286.57 |

**ਮੁਰੰਮਤ ਕੀਤੀਆਂ ਬਸਾਂ ਦੀ ਗਿਣਤੀ**

ਮੁਰੰਮਤ ਦੇ ਖਰਚੇ ਵਿਚ ਲਗਾਤਾਰ ਪਰਿਵੈਨਟਿਵ ਮੇਨਟੀਨੇਂਸ ਨੌਕਰੀ ਅਤੇ ਰੀਕੰਡੀਸ਼ਨਿੰਗ, ਮੋਟਰ ਵਹੀਕਲ ਇਨਸਪੈਕਟਰ ਨੌਕਰੀ ਅਤੇ ਹੋਰ ਦੂਜੀਆਂ ਓਵਰਹਾਲਿੰਗ, ਵੱਡੀਆਂ ਅਤੇ ਛੋਟੀਆਂ ਮੁਰੰਮਤਾਂ ਤੇ ਕੀਤਾ ਗਿਆ ਖਰਚ ਸ਼ਾਮਲ ਹੁੰਦਾ ਹੈ। ਇਸ ਤਰ੍ਹਾਂ ਸਾਰੀ ਫਲੀਟ ਮੁਰੰਮਤ ਦੇ ਖਰਚੇ ਵਿਚ ਆ ਜਾਂਦੀ ਹੈ।

**ਸਰਦਾਰ ਬਸੰਤ ਸਿੰਘ** : ਸਪੀਕਰ ਸਾਹਿਬ, ਪਹਿਲੇ ਤਾਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਕਿਹਾ ਗਿਆ ਹੈ ਕਿ ਲਿਸਟ ਸਦਨ ਦੀ ਮੇਜ਼ ਤੇ ਰਖੀ ਹੈ, ਇਹ ਕਿਹੜੀ ਸਦਨ ਦੀ ਮੇਜ਼ ਤੇ ਰੱਖੀ ਹੈ। ਮੇਰੇ ਕੋਲ ਤਾਂ ਨਹੀਂ ਆਈ।

**ਸ੍ਰੀ ਸਪੀਕਰ** : ਜੇ ਤੁਹਾਡੇ ਕੋਲ ਨਹੀਂ ਆਈ ਤਾਂ ਹੁਣ ਭੇਜ ਦਿੰਦੇ ਹਾਂ। ਜੇ ਕਹੋ ਤਾਂ ਮੈਂ ਪੜ੍ਹ ਦਿੰਦਾ ਹਾਂ।

**ਸਰਦਾਰ ਬਸੰਤ ਸਿੰਘ** : ਇਹ ਹੁਣ ਵਿਧਾਨ ਸਭਾ ਦਾ ਸਟਾਫ ਦਾ ਆਦਮੀ ਮੈਨੂੰ ਦੇ ਗਿਆ ਹੈ। ਮੈਂ ਇਹ ਸਪਲੀਮੈਂਟਰੀ ਕਰਨੀ ਚਾਹੁੰਦਾ ਹਾਂ ਕਿ ਰੋਡਵੇਜ਼ ਦਾ ਬੱਸਾਂ ਦੇ ਚਲਾਉਣ ਤੇ ਬੜਾ ਖਰਚਾ ਆਉਂਦਾ ਹੈ ਅਤੇ ਜਦੋਂ ਬੱਸ ਰੋਡ ਤੇ ਨਿਕਲਦੀ ਹੈ ਤਾਂ ਕੀ ਰੋਡ ਵਰਦੀ ਸਰਟੀਫਿਕੇਟ ਨਹੀਂ ਦਿੱਤਾ ਜਾਂਦਾ, ਜਾਂ ਹੋਰ ਕੀ ਕਾਰਣ ਹੈ ਕਿਸ ਕਾਰਣ ਇਹ ਐਕਸੀਡੈਂਟ ਜ਼ਿਆਦਾ ਹੁੰਦੇ ਹਨ ?

**ਰਾਜ ਮੰਤਰੀ** : ਮੈਂ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹਵਾਂਗਾ ਕਿ ਜਦੋਂ ਰੋਡ ਵਰਦੀ ਸਰਟੀ-ਫਿਕੇਟ ਮਿਲਦਾ ਹੈ ਤਾਂ ਹੀ ਬੱਸ ਸੜਕ ਤੇ ਉਪਰੇਸ਼ਨ ਲਈ ਆਉਂਦੀ ਹੈ। ਬਾਕੀ ਇਹ ਜਿਹੜਾ ਕਿਹਾ ਹੈ ਕਿ ਐਕਸੀਡੈਂਟ ਜ਼ਿਆਦਾ ਕਿਉਂ ਹੁੰਦੇ ਹਨ, ਇਸ ਲਈ ਹਰ ਬੱਸ ਦਾ ਵੱਖ ਵੱਖ ਐਕਸੀ-ਡੈਂਟ ਦਾ ਕਾਰਣ ਹੋ ਸਕਦਾ ਹੈ।

**ਸਰਦਾਰ ਬਸੰਤ ਸਿੰਘ** : ਕੀ ਇਹ ਗਲ ਠੀਕ ਨਹੀਂ ਕਿ ਜਿਹੜੀਆਂ ਬੱਸਾਂ ਰਿਪੇਅਰ ਕਰਕੇ ਭੇਜੀਆਂ ਜਾਂਦੀਆਂ ਹਨ ਉਨ੍ਹਾਂ ਦੇ ਐਕਸੀਡੈਂਟ ਜ਼ਿਆਦਾ ਹੁੰਦੇ ਹਨ ਔਰ ਜਿਹੜੀਆਂ ਨਵੀਆਂ ਬੱਸਾਂ ਹੁੰਦੀਆਂ ਹਨ ਉਨ੍ਹਾਂ ਦੇ ਐਕਸੀਡੈਂਟ ਘੱਟ ਹੁੰਦੇ ਹਨ।

**ਰਾਜ ਮੰਤਰੀ** : ਐਕਸੀਡੈਂਟ ਤਾਂ ਕਿਸੇ ਵੀ ਬੱਸ ਦਾ ਹੋ ਸਕਦਾ ਹੈ । ਇਹ ਜ਼ਰੂਰੀ ਨਹੀਂ ਕਿ ਪੁਰਾਣੀ ਬੱਸ ਦਾ ਹੁੰਦਾ ਹੈ, ਨਵੀਂ ਬੱਸ ਦਾ ਨਹੀਂ ਹੁੰਦਾ।

**ਸ੍ਰੀ ਸੰਤ ਰਾਮ ਸਿੰਗਲਾ** : ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਬੱਸਾਂ ਦੀ ਵਰਕਸ਼ਾਪ ਵਿਚ ਰਿਪੇਅਰ ਕੀਤੀ ਜਾਂਦੀ ਹੈ ਉਨ੍ਹਾਂ ਨੂੰ ਫਿਟਨੈਸ ਸਰਟੀਫਿਕੇਟ ਤਾਂ ਦਿੱਤਾ ਜਾਂਦਾ ਹੈ ਪਰ ਜਦੋਂ ਬਸ ਰੋਡ ਤੇ ਆਉਂਦੀ ਹੈ ਤਾਂ ਉਸ ਦੀਆਂ ਬਰੇਕਾਂ ਖਰਾਬ ਹੋ ਜਾਂਦੀਆਂ ਹਨ। ਇਹ ਆਮ ਤੌਰ ਤੇ ਵੇਖਿਆ ਗਿਆ ਹੈ। ਕੀ ਮਨਿਸਟਰ ਸਾਹਿਬ, ਇਸ ਦੀ ਪੜਤਾਲ ਕਰਾਉਣਗੇ ਕਿ ਉਨ੍ਹਾਂ ਬੱਸਾਂ ਦੀਆਂ ਬਰੇਕਾਂ ਕਿਉਂ ਫੇਲ੍ਹ ਹੋ ਜਾਂਦੀਆਂ ਹਨ ?

**ਰਾਜ ਮੰਤਰੀ** : ਮੈਂ ਸਦਨ ਦੀ ਜਾਣਕਾਰੀ ਲਈ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹਰੇਕ ਵਰਕ-ਸ਼ਾਪ ਔਰ ਹਰੇਕ ਡਿਪੂ ਤੇ ਇਹ ਹਦਾਇਤਾਂ ਦਿੱਤੀਆਂ ਹੋਈਆਂ ਹਨ ਕਿ ਕੋਈ ਵੀ ਬੱਸ ਸੜਕ ਤੇ ਨਾ ਆਵੇ ਜਦ ਤਕ ਕਿ ਉਹ ਰੋਡ ਤੇ ਆਉਣ ਦੇ ਫਿਟ ਨਾ ਹੋਵੇ।

**ਸਰਦਾਰ ਦਿਲਬਾਗ ਸਿੰਘ** : ਇਹ ਤਾਂ ਠੀਕ ਹੈ ਕਿ ਕਿਸੇ ਵੀ ਬਸ ਦਾ ਐਕਸੀਡੈਂਟ ਕਿਸੇ ਕਾਰਣ ਵੀ ਹੋ ਸਕਦਾ ਹੈ। ਪਰ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਹੋਲਸੇਲ ਐਕਸੀਡੈਂਟਸ ਪੰਜਾਬ ਰੋਡਵੇਜ਼ ਔਰ ਪੈਪਸੂ ਰੋਡਵੇਜ਼ ਦੇ ਕਿਉਂ ਹੁੰਦੇ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਗੁਜ਼ਾਰਿਸ਼ ਕਰਾਂਗਾ ਕਿ ਮੈਂ ਇਹ ਤਾਂ ਨਹੀਂ ਕਹਿੰਦਾ ਕਿ ਬਾਕੀਆਂ ਦੇ ਵੀ ਐਕਸੀਡੈਂਟਸ ਜ਼ਿਆਦਾ ਹੋਣ, ਪਰ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਬੱਸਾਂ ਨਾਲੋਂ ਟਰੱਕਾਂ ਦੇ ਜ਼ਿਆਦਾ ਹੋਲਸੇਲ ਵਿਚ ਐਕਸੀਡੈਂਟਸ ਹੁੰਦੇ ਹਨ।

**ਸ੍ਰੀ ਸੁਰਿੰਦਰ ਕਪੂਰ**: ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਬੱਸਾਂ ਵਿਚ ਜੈਨੂਅਨ ਪਾਰਟਸ ਦੀ ਬਜਾਏ ਡੁਪਲੀਕੇਟ ਪਾਰਟਸ ਲਗਾਏ ਜਾਂਦੇ ਹਨ ਜਿਨ੍ਹਾਂ ਦੀ ਲਾਈਫ ਬਹੁਤ ਘੱਟ ਹੁੰਦੀ ਹੈ। ਕੀ ਇਹ ਸਟੋਰਾਂ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ਤਾਕਿ ਪਤਾ ਲਗ ਸਕੇ ਕਿ ਸਟੋਰਾਂ ਵਿਚ ਕਿੰਨੇ ਡੁਪਲੀਕੇਟ ਪਾਰਟਸ ਪਏ ਹਨ? ਇਸ ਦੇ ਵਿਚ ਸਰਕਾਰ ਦਾ ਕਾਫੀ ਨੁਕਸਾਨ ਹੋ ਰਿਹਾ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਅਸੀਂ ਵਰਕਸ਼ਾਪ ਦੇ ਵਿਚ ਪੂਰੀ ਤਰ੍ਹਾਂ ਪ੍ਰਬੰਧ ਕੀਤਾ ਹੋਇਆ ਹੈ ਕਿ ਕੋਈ ਗਲਤ ਪਾਰਟ ਉਥੇ ਨਾ ਆ ਸਕੇ ਔਰ ਘਟੀਆ ਕਿਸਮ ਦਾ ਮਾਲ ਬੱਸਾਂ ਵਿਚ ਨਾ ਲਗ ਸਕੇ। ਅਸੀਂ ਪਹਿਲੇ ਜਿਹੜੀ ਲੋਕਲ ਪਰਚੇਜ਼ ਕਮੇਟੀ ਹੁੰਦੀ ਸੀ ਉਹ ਬੰਦ ਕਰ ਦਿੱਤੀ ਹੋਈ ਹੈ ਔਰ ਜਿਹੜੇ ਬੱਸਾਂ ਦੇ ਓਰਿਜਨਲ ਪਾਰਟ ਮੈਨਿਊਫੈਕਚਰਰਜ਼ ਹਨ ਉਨ੍ਹਾਂ ਕੋਲੋਂ ਹੀ ਪਾਰਟਸ ਮੰਗਵਾਏ ਜਾਂਦੇ ਹਨ।

**ਸਰਦਾਰ ਕਰਮ ਸਿੰਘ ਗਿੱਲ**: ਸਪੀਕਰ ਸਾਹਿਬ, ਇਨ੍ਹਾਂ ਨੇ ਫਰਮਾਇਆ ਸੀ ਕਿ ਬੱਸ ਵਰਕਸ਼ਾਪ ਤੋਂ ਬਾਹਰ ਆਉਣ ਤੋਂ ਪਹਿਲਾਂ ਉਸ ਨੂੰ ਫਿੱਟਨੈਂਸ ਸਰਟੀਫੀਕੇਟ ਇਸ਼ੂ ਕੀਤਾ ਜਾਂਦਾ ਹੈ। ਅੱਜ ਪਟਿਆਲੇ ਤੋਂ ਸਵੇਰੇ 7.15 ਮਿੰਟ ਤੇ ਕਾਲਕਾ ਲਈ ਬੱਸ ਬਾਹਰ ਨਿਕਲੀ ਹੀ ਸੀ ਕਿ ਉਸ ਦੇ ਦੋਵੇਂ ਟਾਇਰ ਵਹੀਕਲ ਵਿਚੋਂ ਬਾਹਰ ਨਿਕਲ ਗਏ ਅਤੇ 50 ਸਵਾਰੀਆਂ ਦੀ ਜਾਨ ਬੜੀ ਮੁਸ਼ਕਿਲ ਨਾਲ ਬੱਚੀ ਹੈ। ਕੀ ਜਿਹੜਾ ਵੀ ਅਫਸਰ ਇਸ ਦੇ ਵਿਚ ਜ਼ਿੰਮੇਵਾਰ ਹੈ ਉਸ ਦੇ ਖਿਲਾਫ ਐਕਸ਼ਨ ਲੈਣ ਲਈ ਤਿਆਰ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਸ ਦੀ ਇਨਕੁਆਇਰੀ ਕਰਵਾਈ ਜਾਵੇਗੀ ਅਤੇ ਜਿਹੜਾ ਵੀ ਕਸੂਰਵਾਰ ਹੋਵੇਗਾ ਉਸ ਨੂੰ ਸਜ਼ਾ ਦਿੱਤੀ ਜਾਵੇਗੀ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਬੱਸਾਂ ਦੇ ਐਕਸੀਡੈਂਟ ਇਸ ਕਰਕੇ ਜ਼ਿਆਦਾ ਹੁੰਦੇ ਹਨ ਕਿਉਂਕਿ ਉਨ੍ਹਾਂ ਦੀ ਸਰਵਿਸ ਜਿਸ ਵੇਲੇ ਡਿਊ ਹੁੰਦੀ ਹੈ ਉਸ ਵਕਤ ਨਹੀਂ ਕੀਤੀ ਜਾਂਦੀ ਅਤੇ ਸਪੇਅਰ ਪਾਰਟਸ ਵੀ ਇਸ ਦੇ ਚੋਰੀ ਕੀਤੇ ਜਾਂਦੇ ਹਨ। ਓਰਿਜ਼ਨਲ ਪਾਰਟਸ ਦੀ ਜਗ੍ਹਾ ਡੁਪਲੀਕੇਟ ਲਗਾਏ ਜਾਂਦੇ ਹਨ। ਵਰਕਸ਼ਾਪ ਤੋਂ ਬਾਹਰ ਨਿਕਲਦੇ ਹੀ ਬਸ ਦੀ ਬ੍ਰੇਕ ਫੇਲ੍ਹ ਹੋ ਜਾਂਦੀ ਹੈ ਜਾਂ ਐਕਸੀਡੈਂਟ ਹੋ ਜਾਂਦਾ ਹੈ। ਕੀ ਇਨ੍ਹਾਂ ਕੰਮਾਂ ਵਿਚ ਅਣਗਹਿਲੀ ਵਰਤਣ ਵਾਲੇ ਜੀ.ਐਮ., ਟੀ.ਐਮ. ਦੇ ਖਿਲਾਫ ਕਾਰਵਾਈ ਕਰਨ ਲਈ ਤਿਆਰ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਅਸੀਂ ਵਰਕਸ਼ਾਪ ਵਿਚ ਇਨਸਪੈਕਸ਼ਨਾਂ ਸ਼ੁਰੂ ਕਰਵਾ ਦਿੱਤੀਆਂ ਹਨ।

## Local Bus Service to S.A.S. Nagar

*1972. **Comrade Sarwan Singh Cheema:** Will the Minister of State for Transport be pleased to state —

(a) whether it is a fact that there is no local bus service to phase X, S.A.S. Nagar, (Mohali) districtRopar as a result of which the residents of the said phase have to face acute hardship in the matter of transportation;

(b) if the reply to part (a) above be in the affirmative, whether there is any proposal under the consideration ofthe Government to link phase X with other phases of S.A.S. Nagar and Chandigarh by starting local bus service; if so, the time by which it is likely to materialise?

**ਸਰਦਾਰ ਅਵਤਾਰ ਸਿੰਘ ਗਾਟਵਾਲੀ** : (ੳ) ਜੀ ਨਹੀਂ ।

(ਅ) ਸਵਾਲ ਹੀ ਨਹੀਂ ਉਠਦਾ ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਫੇਜ਼ 10 ਵਿਚ ਪੰਜਾਬ ਰੋਡਵੇਜ਼ ਦੀ ਕੋਈ ਲੋਕਲ ਬੱਸ ਨਹੀਂ ਚਲਦੀ ਹੈ ਅਤੇ ਇਨ੍ਹਾਂ ਨੇ ਜਵਾਬ ਵੀ 'ਨਾ' ਵਿਚ ਦੇ ਦਿੱਤਾ ਹੈ । ਜਿਹੜੇ ਕਰਮਚਾਰੀ ਉਥੇ ਰਹਿੰਦੇ ਹਨ ਉਨ੍ਹਾਂ ਨੂੰ ਸਕੱਤਰੇਤ ਅਤੇ ਵਿਧਾਨ ਸਭਾ ਆਉਣ ਜਾਣ ਵਿਚ ਬੜੀ ਮੁਸ਼ਕਲ ਹੁੰਦੀ ਹੈ। ਸਰਕਾਰ ਨੂੰ ਉਥੇ ਲੋਕਲ ਬੱਸ ਸਰਵਿਸ ਚਲਾ ਦੇਣੀ ਚਾਹੀਦੀ ਹੈ ਕਿਉਂਕਿ ਲੰਬੇ ਰੂਟਾਂ ਵਾਲੇ ਉਥੇ ਬੱਸਾਂ ਖੜ੍ਹੀਆਂ ਨਹੀਂ ਕਰਦੇ ਹਨ। ਕੀ ਇਹ ਹਮਦਰਦੀ ਨਾਲ ਗੌਰ ਕਰਕੇ ਇਕ ਮਹੀਨੇ ਵਿਚ ਲੋਕਲ ਬੱਸ ਸਰਵਿਸ ਸ਼ੁਰੂ ਕਰਵਾ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਤੇ ਹਮਦਰਦੀ ਨਾਲ ਵਿਚਾਰ ਕੀਤਾ ਜਾ ਸਕਦਾ ਹੈ। ਵੈਸੇ ਉਥੇ ਚੰਡੀਗੜ੍ਹ ਟਰਾਂਸਪੋਰਟ ਵਾਲਿਆਂ ਦੀ 4 ਬੱਸਾਂ ਚਲ ਰਹੀਆਂ ਹਨ। ਪੰਜਾਬ ਰੋਡਵੇਜ਼ ਦੀ ਕੋਈ ਲੋਕਲ ਬੱਸ ਸਰਵਿਸ ਉਥੇ ਨਹੀਂ ਹੈ। ਕਈ ਵਾਰ ਇਹ ਵੀ ਡੀਮਾਂਡ ਆ ਜਾਂਦੀ ਹੈ ਕਿ ਸ਼ਹਿਰ ਦੀ ਆਬਾਦੀ ਵਾਲੇ ਇਲਾਕੇ ਵਿਚ ਹੋਰ ਬੱਸਾਂ ਨਾ ਲਗਾਓ ਤਾਕਿ ਐਕਸੀਡੈਂਟ ਨਾ ਹੋਣ।

---

**T.A. Claimed by District Primary Education Officers of Districts Ferozepur and Patiala.**

***1942. Shri Gopal Krishan Chatrath**
**Sardar Basant Singh** : Will the Minister for Eudcation be pleased to state the amount claimed by the District Primary Education Officers of district Ferozepur and Patiala separately, on account of Travelling Allowance from 1st April, 1982 to 1st January, 1983.

**Sardar Harcharan Singh Ajnala:** (i) District Education Officer, Ferozepur. .. Rs. 2350.85 P.

(ii) District Education Officer, Patiala. .. Rs. 2038-00 P.

**ਸਰਦਾਰ ਬਸੰਤ ਸਿੰਘ** : ਸਪੀਕਰ ਸਾਹਿਬ, ਡੀ.ਈ.ਓ. ਫਿਰੋਜ਼ਪੁਰ ਅਤੇ ਪਟਿਆਲਾ ਨੇ ਟੀ. ਏ. ਕਲੇਮ ਜਿਹੜਾ ਕੀਤਾ ਹੈ ਇਹ ਟੀਚਰਜ਼ ਦੀ ਬਦਲੀਆਂ ਕਰਕੇ ਕੀਤਾ ਸੀ। ਫਿਰੋਜ਼ਪੁਰ ਵਾਲੇ ਨੇ 2350 ਰੁਪਏ ਅਤੇ ਪਟਿਆਲੇ ਵਾਲੇ ਨੇ 2038 ਰੁਪਏ ਕਲੇਮ ਕੀਤੇ ਹਨ। ਇਹ ਟੀ.ਏ. ਕਲੇਮ ਬਹੁਤ ਜ਼ਿਆਦਾ ਟੂਰ ਤੇ ਰਹਿਣ ਕਰਕੇ ਹੈ। ਇਸ ਦੇ ਕੀ ਕਾਰਣ ਹਨ ?

**ਮੰਤਰੀ** : ਸਪੀਕਰ ਸਾਹਿਬ, ਡੀ.ਈ.ਓ. ਪ੍ਰਾਇਮਰੀ ਨੂੰ ਦਫਤਰ ਦੀ ਡਿਊਟੀ ਤੋਂ ਇਲਾਵਾ ਸਕੂਲਾਂ ਦੀ ਇੰਸਪੈਕਸ਼ਨਾਂ, ਡੀ.ਪੀ.ਆਈ. ਕੋਲ ਹਰ ਮੰਥਲੀ ਮੀਟਿੰਗ ਲਈ ਚੰਡੀਗੜ੍ਹ ਆਉਣਾ ਪੈਂਦਾ ਹੈ ਅਤੇ ਬੀ.ਈ.ਓਜ਼ ਦੇ ਆਫਿਸ ਵਿਚ ਵਿਜ਼ਟ ਕਰਨੇ ਪੈਂਦੇ ਹਨ। ਇਸ ਸਿਲਸਿਲੇ ਵਿਚ ਉਨ੍ਹਾਂ ਨੂੰ 8--10 ਵਾਰ ਮਹੀਨੇ ਵਿਚ ਟੂਰ ਤੇ ਰਹਿਣਾ ਪੈਂਦਾ ਹੈ। ਟੀ.ਏ. ਉਸ ਨੂੰ ਆਪਣੀ ਤਨਖਾਹ ਦੀ ਸਲੈਬ ਦੇ ਹਿਸਾਬ ਨਾਲ ਮਿਲਣਾ ਹੈ। ਉਨ੍ਹਾਂ ਦੀ ਹਮੇਸ਼ਾਂ ਕੋਸ਼ਿਸ਼ ਹੁੰਦੀ ਹੈ ਕਿ ਸਕੂਲਾਂ ਦੀ ਇੰਸਪੈਕਸ਼ਨਾਂ ਕਰਕੇ ਅਤੇ ਬੀ.ਈ.ਓਜ਼ ਦੇ ਆਫਿਸ ਵਿਜ਼ਿਟ ਕਰਕੇ ਪਰਫਾਰਮੈਂਸ ਨੂੰ ਵਧਾਇਆ ਜਾ ਸਕੇ ਸਾਡੀ ਵੀ ਹਮੇਸ਼ਾਂ ਇਹ ਕੋਸ਼ਿਸ਼ ਹੁੰਦੀ ਹੈ।

---

## District Primary Education Officers of District Faridkot and Ferozepur.

*1943. **Shri Gopal Krishan Chatrath**
**Sardar Basant Singh** : Will the Minister for Education be pleased to state the number of days on which the District Primary Education Officers of Faridkot and Ferozepur Districts attended their offices during the period from 1st April, 1982 to 1st January, 1983 separately, and the number of days on which they were on tour during the said period alongwith the name of places visited by each of them?

**Sardar Harcharan Singh Ajnala** :

| Serial No. | District | No. of days on which attended office. | No. of days on which remained on tour | Name of places visited |
|---|---|---|---|---|
| 1 | Faridkot | 110 | 63½ days | Placed on the Table of the House—Annexure 'A'. |
| 2 | Ferozepur | 116 | 61 days | Do Annexure 'B'. |

### ANNEXURE 'A'

District Education Officer (P) on tour or on duty in the month April, 1982 as under:—

| Serial No. | Date | Name of place | Name of place visited | Purpose |
|---|---|---|---|---|
| 1 | 2 | 3 | 4 | 5 |
| 1 | 5-4-82 | Faridkot to | Chandigarh | To attend meeting. |
| 2 | 16-4-82 | Faridkot to | Moga | Sh. Jaswant Singh Tec. Cum-clerk against enquiry. |
| 3 | 19-4-82 | Faridkot to | Chandigarh | Meeting in connection with transfers. |
| 4 | 20-4-82 | Chandigarh to | Faridkot | Journey day |
| 5 | 23-4-82 | Faridkot to | Chandigarh | Meeting in connection with transfers. |
| 6 | 28-4-82<br>29-4-82 | Faridkot to<br>stay at Chandigarh | Chandigarh | Meting in connection with transfers of JBT teachers. |
| 7 | 30-4-82 | Chandigarh to | Faridkot | Journey day. |
| | **Month 5/82** | | | |
| 1 | 5-5-82 | Faridkot to | Nihal Singh wala | Surprise visit. |
| 2 | 14-5-82 | Faridkot to | Dhudi | Do |
| | **Month June, 1982** | | | |
| 1 | 18-6-82 | Faridkot to | Chandigarh | Meeting of Dy. DEOs(P) (meeting cancelled by DPI(P).) |
| 2 | 19-6-82 | Faridkot to | Malout, 8 Local G.P. Schools. | Surprise visit. |

[Minister for Education]

| 1 | 2 | 3 | 4 | 5 |
|---|---|---|---|---|
| 3 | 21-6-82 | Malout to | Kotkapura | Attended office ½ day. |
| 4 | 22-6-82 | Faridkot to | Lambi, Tharajwala Malout | Enquiry. |
| 5 | 23-6-82 | Malout to | Malout village, Karniwala, Aulk | Surprise visit & fifth class Scholarship Exam. |
| 6 | 24-6-82 | Muktsar to | Moga | Fifth class Scholarship Exam. |
| 7 | 26-6-82 | Faridkot to | Jaitu, Ward No. 1 2,3 Park Jaitu | Surprise visit |
| 8 | 28-6-82 | Faridkot to | Chandigarh | To attend the meeting Dy. DEO (P) in the office of DPI (P). |
| 9 | 29-6-82 | Chandigarh to | Faridkot | Attended office 1/2 day. |
| | July, 1982 | | | |
| 1 | 14-7-82 | Faridkot to | Baja Khana | To collect the progress report of G.P.S. buildings. |
| 2 | 15-7-82 | Faridkot | Lambi, Malout | Election/writ petition of Mohinder Kaur GPS Singewala. |
| 3 | 20-7-82 | Faridkot to | Nihal Singhwala | Enquiry of Smt. Gurdev Kaur B.P.E.O. Nihal Singhwala. |
| 4 | 28-7-82 | Faridkot to | Wander Jatana, Khara Wring, Enna Khara Dhani My Bhago, Mahuana | Surprise visit and enquiry of GPS Mahuana. |
| 5 | 29-7-82 | Faridkot to | Malout, Enna Khara | Enquiry at Malout against B.P.E.O. Malout and Rajinder Singh teacher G.P.S. Enna Khara. |
| | Agust 1982 | | | |
| 1 | 11-8-82 | Faridkot to | Arryawala Khurd old Pipli, New Pipli Arrya-wala Kalan | Surprise visit and to conduct enquiry of Smt. Daljit Kaur GPS Arryakhurd. |
| 2 | 18-8-82 | Faridkot to | Hariewala, Droli Bhai Tatariewala, Kapura, Kota wlal Kalan & Khurd, Wadha Ghar | Surprise visit and Stay at Moga. |
| 3 | 19-8-82 | Moga to | Dolatpura Niwa, Dhale Ke, Dolatpura Uccha, Khosa Pando, Kaliawala, Chhotia Kalan & Khurd Mahesari, Chand Baja tehena | Surprise visit. |
| 4 | 20-8-82 | Khoker Mohala Faridkot | Surprise visit ½ day attended office. | Surprise visit of GPS Khoker Mohala Fardkot and attended office ½ day. |

| 1 | 2 | 3 | 4 | 5 |
|---|---|---|---|---|
| 5 | 24-8-82 | Faridkot to | Chandigarh | Attended meeting of Dy. DEOs. Pry. at DPI (P) office. Chandigarh. |
| 6 | 26-8-82 | Faridkot to | Singewala, Dhema wali, Charewan, Khudian Gulab Singh, | Surprise visit. |
| 7 | 27-8-82 | Faridkot to | Singhanwala | To conduct the enquiry of Kewal Krishan teacher G.P.S. Chand purana. |
| | September 1982 | | | |
| 1 | 8-9-82 | Faridkot to | Sandhwan, Hari-Nau, Rumana Abhale Singh Guru ke Dhab, Kotkapura. | Surprise visit & recognised case of Ashoka Model School KKP. |
| 2 | 9-9-82 | Faridkot to | Cheal, Bir Cheal, Netha wala, Sirsari Kotsukhia, Dhudi Bhana Bir Shika-wala. | Surprise visit. |
| 3 | 10-9-82 | Faridkot to | G. P. S. (G) Kot Kapura Kila Branch KKP | Surprise visit. |
| 4 | 11-9-82 | Faridkot to | Tharkhanwala | Operation meeting family planning presiding by DEO |
| 5 | 16-9-82 | Faridkot to | Dhab Guru Ke | Surprise visit and attended office ½ day |
| 6 | 17-9-82 | Faridkot to | Moga, Dat Rode Moga. | Surprise visit and prize distribution block level tournament Moga, Block Moga-I. |
| 7 | 20-9-82 | Faridkot to | Ferozepur | Court case GPS Bhagike. |
| 8 | 23-9-82 | Faridkot to | Chandigarh | Court case 24-9-82 journey day Chd. to Faridkot. |
| 9 | 27-9-82 | Faridkot to | Chandigarh (journey day) | To deliver dak to DPI (P) Chandigarh. |
| 10 | 28-9-82 | Chandigarh | Chandigarh attended meeting | Attended meeting convened by E.M. regarding (P) school buildings. |
| 11 | 30-9-82 | Faridkot to | Sandhwan | In C.R.T. Delhi and SCERT Chandigarh meeting of Sandhwan Project. |
| | October, 1982 | | | |
| 1 | 8-10-82 | Faridkot to | Malout Dhani Lakharwala Ajit Nagari-1, 2 | In connection with school buildings. |
| 2 | 12-10-82 | Faridkot to | Butiwala, Deepawala, Doda, Kotha Kohni doda, BPEO doda-kohni Mahala doda. | Surprise visit and address the Seminars of teachers at Doda. |
| 3 | 14-10-82 and 15-10-82 | Faridkot to | Ludhiana | Attended inter-Distt mini (P) Pb. tournament at Ludhiana. |
| 4 | 18-10-82 | Ludhiana | Faridkot | Attended office at 3-45 P.M. |

[Minister for Education]

| 1 | 2 | 3 | 4 | 5 |
|---|---|---|---|---|
| 5 | 19-10-82 | Faridkot to | Chandigarh | Journey day and preparation of election writ petition. |
| 6 | 20-10-82 | Chandigarh | Chandigarh | Attended High Court of election petition Mani Ram Bagri Vs. Goverdan Lal and journey day 21-10-82. |
| 7 | 28-10-82 | Faridkot | Saiwan, Gursur Natho Ke Pato Hira Singh | 20 point programme stay at Patto Hira Singh. |
| 8 | 29-10-82 | Patto Hira Singh | Jiwan Singhwala, Harijan Basti Bagapurana Moga | In connection with construction of school building. |
| **November, 1982** | | | | |
| 1 | 3-11-82 | Faridkot to | Moga, Harisen colony Moga. | Attended State Science Fair. |
| 2 | 4-11-82 | Faridkot to | Muktsar, B.P.E.O. Mkt. Kharni Kara MUK. | Surprise visit and 20 point programme virk Khara stay at Malout. |
| 3 | 5-11-82 | Malout to | Badowali Chhatti-nna | 20—point programme. |
| 4 | 10-11-82 | Faridkot | Malout | Malout camp No. 2 Tarmala, purpose Surprised visit to night stay at Tarmala. |
| 5 | 11-11-82 | Tarmala | Opening of Branch at Dhani Angrej Singh Kutian wali, Arni wala Visara, Fathe pur manian, Tapa Khera, Dhani Guru Teg Badhar. | Surprise visit night stay at Sarawan Bodhla. |
| 6 | 12-11-82 | Sarawan Bodhla | Sarwan Bodhla-2 Khata Wali, Kabhar wala, Kharamgarh Karni wala. | Surprise visit to stay at MKT. |
| 7 | 13-11-82 | Muktsar | Ballamgarh, Park MKT, city MKT. Canal colony MKT Rama Krishana MKT. | Ballamgarh 20—point programme and surprise visit. |
| **December, 1982** | | | | |
| 1 | 2-12-82 | Faridkot to | Chandigarh | Journey day. |
| 2 | 3-12-82 | Chandigarh to | Chandigarh | Attended meeting of DEO (P) in the DPI office. |
| 3 | 7-12-82 | Faridkot to | Chandigarh | Attended High Court Writ Petition of JBT teachers (30-9-80) |
| 4 | 8-12-82 | Chandigarh to | Faridkot | Attended office 1/2 day. |
| 5 | 13-12-82 | Faridkot to | Moga | BPEO Moga 1/2 Ghandawala 20 point surprised visit (Flaying programme) |
| 6 | 16-12-82 | Kotkapura to | Chandigarh | In connecton with Writ petition. Type three Writs and give to the Adv. General after wetting. |
| 7 | 30-12-82 | Faridkot to | Chandigarh | Red cross meeting |

ANNEXURE 'B'

**Distt. Education Officer (P) Ferozepur**

**Period from 1-4-82 to 1-1-83**

| Date | From | To | Purpose of journey |
|---|---|---|---|
| 4-4-82 | Ferozepur | Chandigarh | Meeting with DPI (P) at Chandigarh |
| 5-4-82 | Stay at Chandigarh | | |
| 6-4-82 | Chandigarh | Ferozepur | Back at HQ |
| 14-4-82 | Ferozepur | Chandigarh & back to HQ | Regarding promotion of provincialised cadre. |
| 19-4-82 | Ferozepur | Chandigarh & back to HQ | Ditto |
| 24-4-82 | Ferozepur | Chandigarh & back to HQ | Regarding transfer proposals. |
| 29-4-82 | Ferozepur | Chandigarh | Ditto |
| 30-4-82 | Chandigarh | Ferozepur | Back to HQ |
| 3-5-82 | Ferozepur | Chandigarh | In connection with CWP 1932/82 |
| 4-5-82 | Chandigarh | Ferozepur | Back to HQ |
| 13-5-82 | Ferozepur | Chandigarh | In connection with CWP No. 1932/82 |
| 14-5-82 | Chandigarh | Ferozepur | Back to HQ |
| 19-5-82 | Ferozepur | Chandigarh | Meeting with DPI (P) at Chandigarh |
| 20-5-82 | Chandigarh | Ferozepur | Back to HQ |
| 22-5-82 | Ferozepur | Ludhiana & back to HQ | In connection with Type writer |
| 27-5-82 | Ferozepur | Jalalabad (W) & Back to HQ | In connection with JBT Course |
| 27-6-82 | Ferozepur | Chandigarh | Meeting with DPI (P) at Chandigarh. |
| 28-6-82 | Stay at Chandigarh | | |
| 29-6-82 | Chandigarh | Ferozepur | Back to HQ |
| 17-7-82 | Ferozepur | G.PS. Bareke Ratta Khera & Back to HQ | visit of Ch. Barlram Jhakhar Speaker Lok Sabha. |
| 18-7-82 | Ferozepur | Zira, Wara Poh Windi & back to HQ | Ditto |
| 21-7-82 | Ferozepur | BPEO Guru Har Shai, 1, 2, 3, Jalalabad 1, 2-back to N Q | Surprise visit. |
| 22-7-82 | Ferozepur | Ghall Khurad 1, 2 Zira 1, 2, 3 & back to HQ | Ditto |

| Date | From | To | Purpose of journey |
|---|---|---|---|
| 28-7-82 | Ferozepur | Abohar | Surprise visit |
| 29-7-82 | Stay at Akohar | | |
| 30-7-82 | Abohar | Fazilka | Ditto |
| 31-7-82 | Fazilka | Ferozepur | Back to HQ |
| 3-8-82 | Ferozepur | Chandigarh | In connection with CWP 1932/82 |
| 4-8-82 | Chandigarh | Ferozepur | Back to HQ |
| 5-8-82 | Ferozepur | Chandigarh | In connection with CWP 1932/82 |
| 6-8-82 | Chandigarh | Ferozepur | Back to HQ |
| 17-8-82 | Ferozepur | Fazilka, G.P.S. Basti Udham Singh stay at Fazilka | Enquiry |
| 18-8-82 | Fazilka | Abohar, Bazid Pur Bhoma & stay at Abohar. | Enquiry |
| 19-8-82 | Abohar | Ferozepur | Back to HQ |
| 30-8-82 | Ferozepur | Chandigarh | Notice of contempt |
| 31-8-82 | Chandigarh | Ferozepur | Back to HQ |
| 4-9-82 | Ferozepur | Patiala | To attend teachers day. |
| 5-9-82 | Patiala | Jullundur | To attend adult education meeting. |
| 6-9-82 | Jullundur | Ferozepur | |
| 24-9-82 | Ferozepur | Chandigarh & back to HQ | To discuss progress of buildings. |
| 27-9-82 | Ferozepur | Chandigarh | Meeting with the Hon'ble Education Minister. |
| 28-9-82 | Stay at Chandigarh | | |
| 29-9-82 | Chandigarh | Ferozepur | Back to HQ |
| 17-10-82 | Ferozepur | Chandigarh | Court attendence writ No. 1932/82 |
| 18-10-82 | Stay at Chandigarh | | |
| 19-10-82 | Chandigarh | Ferozepur | Back to HQ |
| 25-10-82 | Ferozepur | Chandigarh | To discuss with DPI (P) dislocated teachers and 30-9-80 cases. |
| 26-10-82 | Chandigarh | Ferozepur | Back to HQ |
| 29-10-82 | Ferozepur | G.P.S. Dharamkot, Feroaewala Bade Amin Wale Bhoe Pur, Rohi Wala, Bakar wala, Sher pur taiban Zira & back to HQ | Visit to schools. |
| 2-11-82 | Ferozepur | Chandigarh | CWP No. 1232 of 75 of Sh. Gurcharan Singh V/s State. |

| Date | From | To | Purpose of journey |
|---|---|---|---|
| 3-11-82 | Chandigarh | Ferozepur | Back to HQ |
| 11-11-82 | Ferozepur | Chandigarh | To discuss the problems of disclocated teachers. |
| 12-11-82 | Chandigarh | Ferozepur | Back to HQ |
| 13-11-82 | Ferozepur | Gill | To attend upon Hon'ble S. Beant Singh PWD Minister |
| 14-11-82 | Gill | Ferozepur | Back to HQ |
| 18-11-82 | Ferozepur | Chandigarh & back to HQ | Discussion about science kits for year 77-78 |
| 30-11-82 | Ferozepur | Fazilka | Inspection for B.P.E.O. officers. |
| 1-12-82 | Fazilka | Abohar & back to HQ | Ditto |
| 3-12-82 | Ferozepur | Chandigarh | Meeting with DPI(P) at Chandigarh. |
| 4-12-82 | Chandigarh | Ferozepur | Back to HQ |
| 13-12-82 | Ferozepur | Lakha Singh Wala, Chak Nidhana & back to HQ | visit of Hon'ble Ch. Balram Jakhar Speaker, Lok Sabha. |
| 14-12-82 | Ferozepur | Lomocher, Bodhi Eala Pitha Abohar | Ditto |
| 15-12-82 | Abohar | Bana Wali, Chann Khera & back to HQ | Ditto |

**ਸਰਦਾਰ ਬਸੰਤ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਬ ਤੋਂ ਪਤਾ ਲਗਦਾ ਹੈ ਕਿ ਹਰ ਤੀਜੇ ਦਿਨ ਉਹ ਟੂਰ ਤੇ ਰਹੇ ਹਨ । ਅਨੈਕਸਚਰ ਵਿਚ ਦਸਿਆ ਗਿਆ ਹੈ ਕਿ ਟੀਚਰਜ਼ ਦੀ ਬਦਲੀਆਂ ਲਈ ਚੰਡੀਗੜ੍ਹ ਆਉਣਾ ਪੈਂਦਾ ਸੀ। ਕੀ ਹਰ ਤੀਜੇ ਦਿਨ ਡੀ.ਈ.ਓਜ਼ ਦੇ ਟੂਰ ਤੇ ਰਹਿਣ ਨਾਲ ਉਸ ਦੇ ਦਫਤਰ ਦੀ ਐਫੀਸ਼ੈਂਸੀ ਘੱਟਦੀ ਨਹੀਂ ਹੈ । ਕੀ ਸਰਕਾਰ ਇਸ ਵੱਲ ਧਿਆਨ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਪਿਛਲੇ ਸਵਾਲ ਨਾਲ ਮਿਲਦਾ ਹੈ ਜਿਸਦਾ ਮੈਂ ਜਵਾਬ ਪਹਿਲਾਂ ਹੀ ਦੇ ਚੁੱਕਾ ਹਾਂ। ਸਕੂਲਾਂ ਵਿਚ ਐਜੂਕੇਸ਼ਨ ਨੂੰ ਇੰਪਰੂਵ ਕਰਨ ਲਈ ਡੀ.ਈ.ਓਜ਼ ਦਾ ਟੂਰ ਕਰਨਾ ਜ਼ਰੂਰੀ ਹੈ। ਉਹ ਦਫਤਰ ਦੀ ਡਿਊਟੀ ਤੋਂ ਇਲਾਵਾ ਇੰਸਪੈਕਸ਼ਨ ਦਾ ਕੰਮ ਵੀ ਕਰਦੇ ਹਨ, ਸਰਪ੍ਰਾਈਜ਼ ਵਿਜ਼ਿਟ ਸਕੂਲਾਂ ਵਿਚ ਕਰਦੇ ਹਨ, ਬੀ.ਈ.ਓਜ਼ ਦੇ ਆਫਿਸ ਵਿਜ਼ਿਟ ਕਰਦੇ ਹਨ ਅਤੇ ਚੰਡੀਗੜ੍ਹ ਮੰਥਲੀ ਮੀਟਿੰਗ ਅਟੈਂਡ ਕਰਨ ਲਈ ਆਉਣਾ ਪੈਂਦਾ ਹੈ। ਕਈ ਵਾਰ ਰਿਟ ਪੈਟੀਸ਼ਨ ਦੇ ਕੇਸਿਜ਼ ਵਿਚ ਚੰਡੀਗੜ੍ਹ ਆਉਣਾ ਪੈਂਦਾ ਹੈ ਅਤੇ ਹਾਈ ਕੋਰਟ ਵਿਚ ਤਾਰੀਖ ਹੋਣ ਕਰਕੇ ਵੀ ਆਉਣਾ ਪੈਂਦਾ ਹੈ।

ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਅਸੀਂ ਇਸ ਵਿਚ ਜਿਤਨੀ ਇੰਪਰੂਵਮੈਂਟ ਹੋ ਸਕਦੀ ਹੈ, ਉਹ ਇੰਪਰੂਵਮੈਂਟ ਲਿਆਉਣ ਦੀ ਕੋਸ਼ਿਸ਼ ਕਰਾਂਗੇ ।

**ਸਰਦਾਰ ਬਸੰਤ ਸਿੰਘ**: ਸਪੀਕਰ ਸਾਹਿਬ, ਅਨੈਕਸਚਰ ਵਿਚ ਸਾਫ ਲਿਖਿਆ ਹੈ ਕਿ ਅਫ਼ਸਰ ਟਰਾਂਸਫਰ ਪਰਪਜ਼ ਲਈ ਗਏ ਸਨ। ਜੇਕਰ ਅਜਿਹੀ ਪਾਲਿਸੀ ਹੈ ਕਿ ਟਰਾਂਸਫਰ ਪਰਪਜ਼ ਲਈ ਅਫ਼ਸਰ ਨਹੀਂ ਆ ਸਕਦੇ ਤਾਂ ਮਨਿਸਟਰ ਸਾਹਿਬ ਹਾਊਸ ਨੂੰ ਦਸਣ ਕਿ ਉਹ ਅਫਸਰ ਕਿਸ ਕੰਮ ਵਾਸਤੇ ਇਥੇ ਆਉਂਦੇ ਹਨ?

**ਮੰਤਰੀ**: ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬਾਨ ਨੂੰ ਸਪੱਸ਼ਟ ਸ਼ਬਦਾਂ ਵਿਚ ਕਿਹਾ ਹੈ। ਸਪੀਕਰ ਸਾਹਿਬ, ਅਫ਼ਸਰ ਟਰਾਂਸਫਰ ਪਾਲਿਸੀ ਨਿਰਧਾਰਤ ਕਰਨ ਲਈ ਅਤੇ ਡਿਸਕਸ ਕਰਨ ਲਈ ਤਾਂ ਆ ਸਕਦੇ ਹਨ। ਕੋਈ ਇਸ ਸਬੰਧੀ ਬਾਰ ਤਾਂ ਨਹੀਂ ਹੈ।

**ਸ਼੍ਰੀ ਸੁਰਿੰਦਰ ਕਪੂਰ**: ਸਪੀਕਰ ਸਾਹਿਬ, ਇਕ ਡੀ.ਈ.ਓ. ਸਕੂਲ ਦੀ ਇੰਸਪੈਕਸ਼ਨ ਵਾਸਤੇ ਜਾਂਦਾ ਹੈ। ਕੀ ਮਹਿਕਮੇ ਨੇ ਇਸ ਸਬੰਧੀ ਕੋਈ ਟਾਰਗੇਟ ਫਿਕਸ ਕੀਤਾ ਹੈ ਕਿ ਇਕ ਡੀ.ਈ.ਓ. ਕਿਤਨੇ ਸਕੂਲਾਂ ਦੀ ਇੰਸਪੈਕਸ਼ਨ ਕਰੇਗਾ ਅਤੇ ਕੀ ਉਹ ਡੀ.ਪੀ.ਆਈ. ਨੂੰ ਰਿਪੋਰਟ ਵੀ ਭੇਜਦਾ ਹੈ?

**ਮੰਤਰੀ**: ਸਪੀਕਰ ਸਾਹਿਬ, ਟਾਰਗੇਟ ਫਿਕਸ ਕੀਤੇ ਹੋਏ ਹਨ। ਡੀ.ਈ.ਓ. ਸੈਕੰਡਰੀ ਅਤੇ ਡੀ.ਈ.ਓ. ਪ੍ਰਾਇਮਰੀ ਟੂਰ ਤੇ ਜਾਂਦੇ ਹਨ ਅਤੇ ਉਹ ਰਿਪੋਰਟ ਵੀ ਭੇਜਦੇ ਹਨ।

**ਸ਼੍ਰੀ ਸੁਰਿੰਦਰ ਕਪੂਰ**: ਸਪੀਕਰ ਸਾਹਿਬ, ਮਨਿਸਟਰ ਸਾਹਿਬ, ਦੱਸਣ ਕਿ ਕੀ ਟਾਰਗੇਟ ਫਿਕਸ ਕੀਤੇ ਗਏ ਹਨ?

**ਮੰਤਰੀ**: ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬਾਨ ਸਪੈਸੇਫਿਕ ਸਵਾਲ ਕਰ ਦੇਣ ਤਾਂ ਮੈਂ ਸਪੈਸੇਫਿਕ ਜਵਾਬ ਦੇ ਦੇਵਾਂਗਾ।

**ਸ਼੍ਰੀ ਸੁਰਿੰਦਰ ਕਪੂਰ**: ਸਪੀਕਰ ਸਾਹਿਬ, ਮੇਰੇ ਸਪਲੀਮੈਂਟਰੀ ਸਵਾਲ ਦਾ ਜਵਾਬ ਨਹੀਂ ਆਇਆ। ਤੁਸੀਂ ਮੇਰੀ ਪਰੋਟੈਕਸ਼ਨ ਨਹੀਂ ਕਰਦੇ। ਟੀ.ਏ. ਦੇ ਸਬੰਧ ਵਿਚ ਇਹ ਸਵਾਲ ਹੈ। ਮੰਤਰੀ ਜੀ ਦੱਸ ਦੇਣ ਕਿ ਕੀ ਇੰਸਪੈਕਸ਼ਨ ਰਿਪੋਰਟ ਆਉਂਦੀ ਹੈ ਜਾਂ ਨਹੀਂ?

**ਸ਼੍ਰੀ ਸਪੀਕਰ**: ਮਨਿਸਟਰ ਸਾਹਿਬ ਨੇ ਜਵਾਬ ਦਿਤਾ ਹੈ ਕਿ ਨਾਰਮਜ਼ ਫਿਕਸ ਹਨ।

**ਮੰਤਰੀ**: ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਦੀ ਸੀਟ ਤੇ ਜਾ ਕੇ ਦੱਸ ਆਵਾਂ-ਗਾ। ਇਨ੍ਹਾਂ ਨੇ ਮੇਰੀ ਪ੍ਰਤਿਗਿਆ ਲੈਣੀ ਹੈ। (ਹਾਸਾ)

---

**Mr. Speaker.** Next Question.

**Bus service from Rampura Phul to Maur Mandi**

*1902. **Master Babu Singh**: Will the Minister of State for Transport be pleased to state whether there is any proposal under the consideration of Punjab Government to start a bus service at 6-00 A.M. from Rampura Phul upto Maur Mandi (Bhatinda) to enable the passengers to board the Janta Express train at Maur Mandi; if so, the time by which it is likely to materialise?

**ਸਰਦਾਰ ਅਵਤਾਰ ਸਿੰਘ ਗਟਵਾਲੀ**: ਹਾਂ ਜੀ। ਰਾਮਪੁਰਾ ਫੂਲ ਤੋਂ ਮੌੜ ਮੰਡੀ ਤਕ ਸਵੇਰੇ 6·00 ਵਜੇ ਬੱਸ ਸੇਵਾ ਚਲਾਉਣ ਲਈ ਇਕ ਤਜਵੀਜ਼ ਰਿਜਨਲ ਟਰਾਂਸਪੋਰਟ ਅਥਾਰਿਟੀ ਦੇ ਵਿਚਾਰ ਅਧੀਨ ਹੈ, ਜਿਸ ਦਾ ਫੈਸਲਾ ਲਗਭਗ ਇਕ ਮਹੀਨੇ ਵਿਚ ਹੋਣ ਦੀ ਆਸ ਹੈ।

**ਮਾਸਟਰ ਬਾਬੂ ਸਿੰਘ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਹਾਊਸ ਵਿਚ ਅਸ਼ੋਰੈਂਸ ਦੇ ਦਿੱਤੀ ਹੈ ਪਰ ਇਹ ਐਜ਼ ਸੂਨ ਐਜ਼' ਵਾਲੀ ਗੱਲ ਨਾ ਹੋ ਜਾਏ। ਕੀ ਇਹ ਬੱਸ ਸੇਵਾ ਇਕ ਮਹੀਨੇ ਵਿਚ ਚਾਲੂ ਕਰ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦਾ ਰਿਜਨਲ ਟਰਾਂਸਪੋਰਟ ਅਥਾਰਿਟੀ ਨੇ ਫੈਸਲਾ ਕਰਨਾ ਹੈ। ਇਹ ਕੁਆਸੀ ਜੁਡੀਸ਼ਲ ਮੈਟਰ ਹੈ। ਇਹ ਮਾਮਲਾ ਵਿਚਾਰ ਅਧੀਨ ਹੈ। ਅਸੀਂ ਉਨ੍ਹਾਂ ਨੂੰ ਕਹਿ ਦਿਤਾ ਹੈ ਕਿ ਇਹ ਕਰ ਦਿਓ ਔਰ ਮੇਰਾ, ਸਪੀਕਰ ਸਾਹਿਬ, ਖਿਆਲ ਹੈ ਕਿ ਇਹ ਫੈਸਲਾ ਉਹ ਇਕ ਮਹੀਨੇ ਵਿਚ ਕਰ ਦੇਣਗੇ।

## STARRED QUESTIONS NOS. 1969 AND 1970

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੁੱਟ ਨਹੀਂ ਕੀਤੇ ਗਏ)

**Mr. Speaker.** Question Hour is over.

## UNSTARRED QUESTION AND ANSWER

### Increase in the Unemployment Allowance

**280. Sardar Dalip Singh Pandhi:** Will the Minister for Welfare and Labour be pleased to state whether there is any proposal under the consideration of the Government to increase the present Unemployment allowance to the Educated unemployed youth both technical and non-technical in the State with immediate effect; if so, the details thereof?

**ਚੌਧਰੀ ਜਗਤ ਰਾਮ** : ਨਹੀਂ।

## POINTS OF ORDER RE. ADJOURNMENT MOTION

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ** ** **

**ਸ਼੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਸੁਰਿੰਦਰ ਕਪੂਰ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਸਟਰ ਚੰਦ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਕੁਲਵੰਤ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਸਟਰ ਬਾਬੂ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

*Expunged as ordered by the Chair.

ਕਾਮਰੇਡ ਸਰਵਣ ਸਿਘ (ਧਰਮਕੋਟ) : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਕਾਮਰੇਡ ਸਰਵਣ ਸਿੰਘ ਚੀਮਾ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਮੈਨੂੰ ਇਸ ਦੇ ਮੁਤੱਲਕ ਐਡਜਰਨਮੈਂਟ ਮੋਸ਼ਨ ਆਈ ਹੈ। ਮੈਂ ਕੰਸਿਡਰ ਕਰ ਲਵਾਂਗਾ।

ਕਾਮਰੇਡ ਰਾਜ ਕੁਮਾਰ : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਹੁਣ ਤੁਸੀਂ ਚਾਹੇ ਜਿਵੇਂ ਮਰਜ਼ੀ ਕਰੀ ਜਾਓ ਪਰ ਇਹ ਪੁਆਇੰਟ ਬਿਲਕੁਲ ਇਨ ਆਰਡਰ ਹੈ। ਇਨ੍ਹਾਂ ਨੂੰ ਐਨੀ ਜ਼ਿਆਦਾ ਪਰੋਟੈਕਸ਼ਨ ਨਹੀਂ ਦੇਣੀ ਚਾਹੀਦੀ। ਕੁਝ ਪਰੋਟੈਕਸ਼ਨ ਸਾਨੂੰ ਵੀ ਦਿਓ।

ਸ੍ਰੀ ਸਪੀਕਰ : ਤੁਸੀਂ ਇਸ ਬਾਰੇ ਕਾਲ ਅਟੈਨਸ਼ਨ ਮੋਸ਼ਨ ਦੇ ਦਿਓ।

ਕਾਮਰੇਡ ਰਾਜ ਕੁਮਾਰ : ਸਪੀਕਰ ਸਾਹਿਬ, ਕਾਲ ਅਟੈਨਸ਼ਨ ਮੋਸ਼ਨ ਕਿਸ ਗੱਲ ਦੀ ਦੇਈਏ। ਮਾਮਲੇ ਤਾਂ ਤਿੰਨ, ਤਿੰਨ ਹਨ। ਤੁਸੀਂ ਕੁਝ ਰੂਲਜ਼ ਸਸਪੈਂਡ ਵੀ ਕਰ ਸਕਦੇ ਹੋ।

ਸ੍ਰੀ ਸਪੀਕਰ : ਤੁਸੀਂ ਤਿੰਨਾਂ ਬਾਰੇ ਅੱਜ ਹੀ ਕਾਲ ਅਟੈਨਸ਼ਨ ਮੋਸ਼ਨ ਦੇ ਦਿਓ। ਮੈਂ ਕੰਸਿਡਰ ਕਰ ਲਵਾਂਗਾ।

ਸਰਦਾਰ ਬੀਰਦਵਿੰਦਰ ਸਿੰਘ : ਸਪੀਕਰ ਸਾਹਿਬ, ਜਿਹੜਾ ਹੇਲ-ਸਟੋਰਮ ਨਾਲ ਅਤੇ ਗੜ੍ਹੇ-ਮਾਰੀ ਨਾਲ ਫਸਲਾਂ ਦਾ ਨੁਕਸਾਨ ਹੋਇਆ ਹੈ, ਉਸ ਬਾਰੇ ਕਾਲ-ਅਟੈਨਸ਼ਨ ਮੋਸ਼ਨ ਆਪ ਪਾਸ ਭੇਜੀ ਹੋਈ ਹੈ। ਮੇਰੇ ਕਾਮਰੇਡ ਭਰਾਵਾਂ ਨੇ ਵੀ ਬੜਾ ਰੌਲਾ ਪਾਇਆ ਹੈ ਕਿ ਇਹ ਐਡਜਰਨਮੈਂਟ ਮੋਸ਼ਨ ਹੈ। ਸਪੀਕਰ ਸਾਹਿਬ, ਆਮ ਤੌਰ ਤੇ ਤੁਸੀਂ ਐਡਜਰਨਮੈਂਟ ਮੋਸ਼ਨ ਨੂੰ ਰਿਜੈਕਟ ਕਰ ਦੇਂਦੇ ਹੋ ਅਤੇ ਉਸਨੂੰ ਕਾਲ-ਅਟੈਨਸ਼ਨ ਮੋਸ਼ਨ ਵਿੱਚ ਤਬਦੀਲ ਕਰ ਦੇਂਦੇ ਹੋ। ਹੁਣ ਜਿਵੇਂ ਕਾਮਰੇਡ ਰਾਜ ਕੁਮਾਰ ਜੀ ਨੇ ਕਿਹਾ ਹੈ ਕਿ ਇਹ ਕਾਲ ਅਟੈਨਸ਼ਨ ਮੋਸ਼ਨ ਲਿਆਉਣਗੇ। ਮੇਰੀ ਬੇਨਤੀ ਹੈ ਕਿ ਇਵੇਂ ਨਾ ਹੋਵੇ ਕਿ ਇਨ੍ਹਾਂ ਦੀ ਐਡਜਰਨਮੈਂਟ ਮੋਸ਼ਨ ਕਾਲ-ਅਟੈਨਸ਼ਨ ਵਿੱਚ ਤਾਂ ਤਬਦੀਲ ਹੋ ਜਾਵੇ ਅਤੇ ਮੇਰੀ ਕਾਲ-ਅਟੈਨਸ਼ਨ ਮੋਸ਼ਨ ਵੈਸੇ ਹੀ ਦਬ ਕੇ ਰਹਿ ਜਾਵੇ। (ਵਿਘਨ)

ਸ੍ਰੀ ਸਪੀਕਰ : ਜਿਹੜੀ ਕਾਲ-ਅਟੈਨਸ਼ਨ ਮੋਸ਼ਨ ਮੇਰੇ ਕੋਲ ਪਹਿਲਾਂ ਆਈ ਹੈ, ਉਹ ਮੈਂ ਪਹਿਲਾਂ ਕੰਸਿਡਰ ਕਰਾਂਗਾ।

## PAPER LAID ON THE TABLE.

**Health and Family Welfare Minister (Shri Joginder Pall Pandey):**

Sir, I beg to lay on the Table the statement explaining the reasons for delay in laying the Annual Report of the Punjab State Tubewell Corporation Limited for the year 1977-78, before the House, within the prescribed period.

*Expunged as ordered by the Chair.

**ਕਾਮਰੇਡ ਰਾਜ ਕੁਮਾਰ**: ਸਪੀਕਰ ਸਾਹਿਬ, ਪਾਰਲੀਮੈਂਟ ਵਿੱਚ ਜ਼ੀਰੋ ਆਵਰ ਬਹੁਤ ਲੀਗਲਾਈਜ਼ ਹੁੰਦਾ ਹੈ। ਤੁਸੀਂ ਵੀ ਬੜੀ ਕੋਸ਼ਿਸ਼ ਕੀਤੀ ਹੈ ਕਿ ਇਥੇ ਵੀ ਇਸੇ ਤਰ੍ਹਾਂ ਹੀ ਕੀਤਾ ਜਾਵੇ। ਸਪੀਕਰ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਜਿਹੜੇ ਸਵਾਲ ਦੇ ਜਵਾਬ ਇਹ ਹੁਣ ਦੇ ਸਕਦੇ ਹਨ, ਇਹ ਇਸੇ ਵੇਲੇ ਇਥੇ ਹਾਊਸ ਦੇ ਸਾਹਮਣੇ ਦੇ ਦੇਣ। ਪਾਲਿਸੀ ਮਾਮਲਾ ਹੈ। ਸਾਡੇ ਅਜਨਾਲਾ ਸਾਹਿਬ ਚੁਪ ਬੈਠੇ ਹਨ। ਜਦੋਂ ਅਸੀਂ ਬੋਲਦੇ ਹਾਂ ਤਾਂ ਇਹ ਕਹਿ ਦਿੰਦੇ ਹਨ ਕਿ ਤੁਹਾਡੀ ਸੀਟ ਤੇ ਦੱਸ ਦਿਆਂਗਾ। ਲੇਕਿਨ ਇਥੇ ਹਾਊਸ ਦੇ ਸਾਹਮਣੇ ਕੁਝ ਵੀ ਨਹੀਂ ਦਸ ਸਕਦੇ। ਸੀਟ ਤੇ ਆ ਕੇ ਦੱਸਣ ਵਾਲੀ ਗੱਲ ਤਾਂ ਇਨ੍ਹਾਂ ਨੇ ਹੁਣ ਕੁਝ ਇਮਪਰੂਵ ਕਰ ਲਈ ਹੈ। ਸਪੀਕਰ ਸਾਹਿਬ, ਹਾਊਸ ਵਿੱਚ ਇਹ ਜਵਾਬ ਦੇਣ। ਇਹ ਬਾਹਰ ਜਾ ਕੇ ਦੇਖਣ ਹਜ਼ਾਰਾਂ ਦੀ ਗਿਣਤੀ ਵਿੱਚ ਟੀਚਰਜ਼ ਬੈਠੇ ਰੌਲਾ ਪਾ ਰਹੇ ਹਨ। ਇਹ ਜਾ ਕੇ ਗਿਣਤੀ ਕਰਕੇ ਦੇਖ ਲੈਣ। ਉਹ ** ** ਕਹਿ ਰਹੇ ਸਨ। ਮੈਂ ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਤੋਂ ਰੋਕਿਆ ਹੈ ਤੇ ਕਿਹਾ ਹੈ ਕਿ ਇਸ ਤਰ੍ਹਾਂ 'ਹਾਏ, ਹਾਏ' ਨਾ ਕਰਨ। ਇਸ ਚੀਜ਼ ਦਾ ਕੋਈ ਫਾਇਦਾ ਨਹੀਂ ਹੋਣਾ, ਅਸੀਂ ਮਾਮਲਾ ਰੇਜ਼ ਕਰਾਂਗੇ। ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ (ਅਜਨਾਲਾ ਸਾਹਿਬ ਵੱਲ ਇਸ਼ਾਰਾ) ਹਦਾਇਤ ਕਰੋ। ਤੁਹਾਡੀ ਹਦਾਇਤ ਤਾਂ ਇਹ ਨਹੀਂ ਮੋੜਨਗੇ। ਸਪੀਕਰ ਸਾਹਿਬ, ਤੁਸੀਂ ਇਨ੍ਹਾਂ ਨੂੰ ਕਹੋ, ਇਹ ਉਠ ਕੇ ਕੋਈ ਜਵਾਬ ਦੇਣ। ਕੋਈ ਫੈਸਲਾ ਕਰੋ ਨਹੀਂ ਤਾਂ ਅਸੀਂ ਚਲਦੇ ਹਾਂ।

**ਸ਼੍ਰੀ ਸਪੀਕਰ**: ਮੈਂ ਤੁਹਾਨੂੰ ਕਹਿ ਦਿੱਤਾ ਹੈ ਕਾਲ ਅਟੈਨਸ਼ਨ ਮੋਸ਼ਨ ਦੇ ਦਿਓ। ਇਸ ਤੋਂ ਵੱਧ ਮੈਂ ਤੁਹਾਨੂੰ ਹੋਰ ਕੀ ਕਹਿ ਸਕਦਾ ਹਾਂ। ਮੈਂ ਇਸ ਨੂੰ ਮੰਨਜ਼ੂਰ ਕਰ ਲਵਾਂਗਾ। ਹੁਣ ਕ੍ਰਿਪਾ ਕਰਕੇ ਬੈਠ ਜਾਓ।

(ਮਾਸਟਰ ਚੰਦ ਸਿੰਘ ਇਸ ਵੇਲੇ, ਸਪੀਕਰ ਸਾਹਿਬ, ਦੀ ਇਜਾਜ਼ਤ ਤੋਂ ਬਗ਼ੈਰ ਬੋਲ ਰਹੇ ਸਨ।)

**ਸ਼੍ਰੀ ਸਪੀਕਰ**: ਮੈਂ ਤੁਹਾਨੂੰ ਪਹਿਲਾਂ ਕਹਿ ਤਾਂ ਚੁੱਕਾ ਹਾਂ ਕਿ ਗੜ੍ਹਿਆਂ ਬਾਰੇ ਅਤੇ ਪ੍ਰਾਈਵੇਟ ਸਕੂਲ ਟੀਚਰਜ਼ ਬਾਰੇ ਕਾਲ ਅਟੈਨਸ਼ਨ ਮੋਸ਼ਨ ਦੇ ਦਿਓ। ਮੈਂ ਐਡਮਿਟ ਕਰ ਲਵਾਂਗਾ।

---

## DISCUSSION AND VOTING OF DEMANDS FOR GRANTS FOR THE YEAR 1983-84.

**Mr. Speaker:** There are 4 Demands for Grants which are to be discussed and voted upon today.

If the Hon'ble Members agree, all these demands may be deemed to have been read and moved and may be discussed together. (*voices* ***Yes, Yes***). The Hon'ble Members while speaking may indicate the Demand No. on which they would like to raise discussion. At the end I shall put the Demands one by one to the vote of the House.

Now speeches by the Hon. Members. Sardar Dilbagh Singh to please speak.

Demand No. 37

That a sum not exceeding Rs. 57,88,90,000 on Revenue Account and Rs. 9,00,00,000 on Chapital Account be granted to the Governor to defray the charges that will come in course of payment for the year 1983-84 in respect of Road Transport.

---

****Expunged under orders of the Speaker.**

[Mr. Speaker]

Demand No. 40

That a sum not exceeding Rs. 40,56,45,000 on Revenue Account and Rs. 16,35,59,000 on Capital Account be granted to the Governor to defray the charges that will come in course of payment for the year 1983-84 in respect of Buildings.

Demand No. 36

That a sum not exceeding Rs. 26,79,25,000 on Revenue Account and Rs. 14,60,00,000 on Capital Account be granted to the Governor to defray the charges that will come in course of payment for the year 1983-84 in respect of Roads and Bridges.

Demand No. 23

That a sum not exceeding Rs. 24,32,03,000 on Revenue Account and Rs. 3,89,00,000 on Capital Account be granted to the Governor to defray the charges that will come in course of payment for the year 1983-84 in respect of Social Security and Welfare.

ਕਾਮਰੇਡ ਰਾਜ ਕੁਮਾਰ : ਜਿਸ ਦਿਨ ਅਸੀਂ ਮੀਟਿੰਗ ਕੀਤੀ ਸੀ ਔਰ ਸੀ. ਐਮ. ਸਾਹਿਬ ਨੇ ਸਟੇਟਮੈਂਟ ਦਿਤੀ ਸੀ ਤੁਸੀਂ ਫਰਮਾਇਆ ਸੀ ਕਿ ਸਟੇਟਮੈਂਟ ਉਤੇ ਜਿਹੜੀ ਬਹਿਸ ਹੈ ਇਸ ਬਾਰੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਵਿਚ ਡਿਸਕਸ ਕਰਾਂਗੇ । ਤੁਸੀਂ ਕ੍ਰਿਪਾ ਕੀਤੀ ਔਰ ਇਸ ਮਾਮਲੇ ਨੂੰ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਡਿਸਕਸ ਵੀ ਕੀਤਾ ਗਿਆ । ਉਸ ਵੇਲੇ ਤੁਹਾਡਾ ਵਿਊ ਸੀ ਕਿ ਇਸ ਬਾਰੇ ਮੀਟਿੰਗ ਹੋਏਗੀ, ਡਿਸਕਸ਼ਨ ਵੀ ਕੀਤੀ ਜਾਏਗੀ ਵੋਟ ਕਰਨੀ ਚਾਹੀਦੀ ਹੈ। ਇਸ ਅਰਸੇ ਵਿਚ, ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਲੋਕ ਸਭਾ ਵਿਚ ਪੰਜਾਬ ਦੇ ਅਫੇਅਰਜ਼ ਬਾਰੇ ਡਿਸਕਸ਼ਨ ਹੋ ਰਹੀ ਹੈ । ਖਾਸ ਤੌਰ ਤੇ ਜਿਹੜਾ ਵਾਕਿਆ ਮਾਨਾ ਵਾਲਾ ਵਿਖੇ ਹੋਇਆ ਹੈ ਉਸ ਬਾਰੇ ਲੋਕ ਸਭਾ ਵਿਚ ਡਿਸਕਸ਼ਨ ਹੋ ਰਹੀ ਹੈ । ਸੋ ਮੈਂ, ਸਪੀਕਰ ਸਾਹਿਬ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਡਿਸਕਸ਼ਨ ਦੇ ਟਾਈਮ ਬਾਰੇ ਤੁਸੀਂ ਵਿਚਾਰ ਕਰ ਸਕਦੇ ਹੋ ਕਿ ਕਿਸ ਵੇਲੇ ਅਸੀਂ ਕਰੀਏ। ਲੇਕਿਨ ਉਸ ਤੋਂ ਪਹਿਲਾਂ ਇਹ ਬਹੁਤ ਜ਼ਰੂਰੀ ਚੀਜ਼ ਹੈ ਕਿ ਜਿਸ ਵੇਲੇ ਲਾਲਾ ਜਗਤ ਨਰਾਇਣ ਦਾ ਮਰਡਰ ਹੋਇਆ ਉਸ ਤੋਂ ਬਾਅਦ ਕਈ ਇਸੇ ਤਰ੍ਹਾਂ ਦੇ ਹੋਰ ਵਾਕਿਆ ਹੋਏ ਹਨ ਜਿਨ੍ਹਾਂ ਵਿਚ ਮਰਡਰ ਹੋਏ ਹਨ, ਡੈਥਾਂ ਹੋਈਆਂ ਹਨ ਔਰ ਉਹਨਾਂ ਬਾਰੇ ਐਕਸ਼ਨ ਵੀ ਹੁੰਦੇ ਰਹੇ ਹਨ। ਇਸ ਤੋਂ ਬਾਅਦ ਇਕ ਵਾਰੀ ਸੀ, ਐਮ. ਸਾਹਿਬ ਤੇ ਬੰਬ ਵੀ ਸੁਟਿਆ ਗਿਆ ਸੀ। ਇਸ ਤੋਂ ਇਲਾਵਾ ਸਕੱਤਰੇਤ ਦੀ ਬਿਲਡਿੰਗ ਦੇ ਨੇੜੇ ਹੀ ਇਕ ਆਦਮੀ ਮਾਰਿਆ ਗਿਆ ਅਤੇ ਇਕ ਆਈ. ਏ. ਐਸ. ਅਫਸਰ ਜ਼ਖਮੀ ਹੋਇਆ । ਉਹ ਅਫਸਰ ਹਾਲੇ ਤਕ ਵੀ ਆਪਣੇ ਘਰ ਤੋਂ ਦਫਤਰ ਨਹੀਂ ਆਉਂਦਾ । ਸਪੀਕਰ ਸਾਹਿਬ, ਇਨ੍ਹਾਂ ਸਾਰੇ ਮਾਮਲਿਆਂ ਤੇ ਗੌਰਮਿੰਟ ਨੂੰ ਬੇਨਤੀ ਹੈ ਕਿ ਲਾਲਾ ਜਗਤ ਨਰਾਇਣ ਦੀ ਡੈਥ ਦੇ ਦਿਨ ਤੋਂ ਲੈ ਕੇ ਅੱਜ ਤਕ ਜੋ ਵਾਕਿਆਤ ਪੰਜਾਬ ਦੇ ਅੰਦਰ ਹੋਏ ਉਨ੍ਹਾਂ ਦੇ ਸਬੰਧ ਵਿਚ ਇਕ ਵ੍ਹਾਈਟ ਪੇਪਰ ਸ਼ਾਇਆ ਕੀਤਾ ਜਾਵੇ। ਇਹ ਵ੍ਹਾਈਟ ਪੇਪਰ ਇਹ ਇੰਡੀਕੇਟ ਕਰੇ ਕਿ ਕਿਸ ਨੇਚਰ ਦੇ ਕਰਾਈਮਜ਼ ਹੋਏ, ਕ੍ਰਿਮੀਨਲ ਕਿੰਨੇ ਹੋਏ ਔਰ ਉਨ੍ਹਾਂ ਦੇ ਖਿਲਾਫ਼ ਕੋਈ ਐਕਸ਼ਨ ਹੋ ਰਿਹਾ ਹੈ ਜਾਂ ਨਹੀਂ ਜਾਂ ਕਿਸ ਸਟੇਜ ਤੇ ਹੈ। ਕਿਹੜੇ ਲੋਕ ਨੋਬ ਹੋਏ ਹਨ ਔਰ ਕਿਹੜੇ ਨੋਬ ਨਹੀਂ ਹੋਏ ਔਰ ਇਸ ਨਾਲ ਪੰਜਾਬ ਦੀਆਂ ਕਿਹੜੀਆਂ ਕਿਹੜੀਆਂ ਫੋਰਸਿਜ਼ ਕੁਨੈਕ-ਟਿਡ ਹਨ ਤਾਂ ਕਿ ਹਾਊਸ ਦੇ ਅੰਦਰ ਬੈਟਰ ਡਿਸਕਸ਼ਨ ਹੋ ਸਕੇ । ਇਹ ਇਸ ਲਈ ਜ਼ਰੂਰੀ ਹੈ ਕਿਉਂਕਿ ਕਈ ਵਰਨੈਕੂਲਰ ਅਖਬਾਰਾਂ ਦੇ ਵਿਚ ਕਈ ਖਬਰਾਂ ਆਉਂਦੀਆਂ ਰਹਿੰਦੀਆਂ ਹਨ ਜਿਨ੍ਹਾਂ ਬਾਰੇ ਗੌਰਮਿੰਟ ਵਲੋਂ ਕੋਈ ਕੰਟਰਾਡਿਕਸ਼ਨ ਨਹੀਂ ਹੁੰਦੀ । ਸੋ, ਸਪੀਕਰ ਸਾਹਿਬ, ਗੌਰਮਿੰਟ ਨੂੰ ਚਾਹੀਦਾ ਹੈ ਕਿ ਵ੍ਹਾਈਟ ਪੇਪਰ ਸ਼ਾਇਆ ਕਰੇ। ਉਸ ਤੋਂ ਬਾਅਦ ਤੁਸੀਂ ਵਿਚਾਰ ਕਰ ਲਓ ਜਾਂ ਉਸ ਤੇ ਸਟੇਟਮੈਂਟ ਹੋ ਜਾਵੇ। ਇਨ੍ਹਾਂ ਵਿਚੋਂ ਕੋਈ ਇਕ ਚੀਜ਼ ਹੋਵੇ। ਲੋਕੀ ਕੋਈ ਕੁਝ ਕਹਿ ਰਿਹਾ ਹੈ ਕੋਈ ਕੁਝ ਕਹਿ ਰਿਹਾ ਹੈ। ਜੋ

ਅਸਲੀਅਤ ਹੈ ਉਹ ਲੋਕਾਂ ਨੂੰ ਪਤਾ ਲਗਣੀ ਚਾਹੀਦੀ ਹੈ। ਸਪੀਕਰ ਸਾਹਿਬ, ਮੈਨੂੰ ਦੁਖ ਇਸ ਗੱਲ ਦਾ ਹੈ ਕਿ ਜਿਸ ਵੇਲੇ ਲੋਕ ਸਭਾ ਵਿਚ ਪੰਜਾਬ ਦੇ ਮਾਮਲਿਆਂ ਬਾਰੇ ਡਿਸਕਸ਼ਨ ਹੋ ਰਹੀ ਹੈ ਔਰ ਪੰਜਾਬ ਦਾ ਸਦਨ ਲਗਾ ਹੋਇਆ ਹੈ ਤਾਂ ਪੰਜਾਬ ਵਿਚ ਸਦਨ ਦੇ ਅੰਦਰ ਜੋ ਚਿੰਤਾ ਪ੍ਰਗਟ ਹੋਣੀ ਚਾਹੀਦੀ ਹੈ ਉਸ ਦਾ ਪ੍ਰਗਟਾਵਾ ਉਥੇ ਹੋਏ ਫਿਰ ਇਸ ਦਾ ਕੋਈ ਮਤਲਬ ਹੈ। ਪਰ ਉਥੇ ਜੇ ਕੋਈ ਹੋਰ ਗੱਲ ਹੀ ਹੋਈ ਜਾਵੇ ਤਾਂ ਇਹ ਅੱਛਾ ਜਿਹਾ ਨਹੀਂ ਲਗਦਾ। ਜਿਸ ਦਿਨ ਇਹ ਮਾਨਾਂ ਵਾਲਾ ਵਾਕਿਆ ਹੋਇਆ ਸੀ ਉਸ ਦਿਨ ਹਾਊਸ ਵਿਚ ਡਿਸਕਸ਼ਨ ਕਰਨ ਦਾ ਬੜਾ ਚੰਗਾ ਮੌਕਾ ਸੀ। ਉਸ ਦਿਨ ਉਸ ਤੇ ਬਹਿਸ ਕੀਤੀ ਜਾ ਸਕਦੀ ਸੀ। ਪਰ ਹੁਣ ਉਹ ਮਾਮਲਾ ਲਟਕ ਗਿਆ ਹੈ ਔਰ ਸਮਾਂ ਲੰਘ ਗਿਆ ਹੈ। ਮੈਂ ਚਾਹੁੰਦਾ ਹਾਂ ਕਿ ਇਸ ਹਾਊਸ ਨੂੰ ਦੱਸੋ ਕਿ ਸਰਕਾਰ ਕੀ ਕਰ ਰਹੀ ਹੈ, ਗੌਰਮਿੰਟ ਦੀ ਕੀ ਨੀਤੀ ਹੈ ਜਿਸ ਨਾਲ ਪੰਜਾਬ ਦੇ ਲੋਕਾਂ ਨੂੰ ਪਤਾ ਲਗ ਸਕੇ।

**ਵਿੱਤ ਮੰਤਰੀ** (ਬੈਠੇ ਬੈਠੇ): ਸਪੀਕਰ ਸਾਹਿਬ ਜੋ ਕੁਝ ਇਹ ਕਹਿ ਰਹੇ ਹਨ ਇਹ ਰਿਕਾਰਡ ਤੇ ਰਹੇਗਾ ਜਾਂ ਨਹੀਂ। ਇਸ ਨੂੰ ਨੋ ਪੁਆਇੰਟ ਆਫ ਆਰਡਰ ਡਿਕਲੇਅਰ ਕਰੋ।

**ਸ੍ਰੀ ਸਪੀਕਰ**: ਇਹ ਜੋ ਆਪਣੇ ਖਿਆਲਾਤ ਦੇ ਰਹੇ ਹਨ ਇਹ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੂੰ ਰੈਫਰ ਕਰ ਰਹੇ ਹਨ ਕਿ ਉਸ ਵਿਚ ਇਹ ਗੱਲ ਹੋਈ ਸੀ। ਸਰਕਾਰ ਜੋ ਚਾਹੇ ਜਵਾਬ ਦੇ ਦੇਵੇ।

**ਵਿੱਤ ਮੰਤਰੀ**: ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਮਰੇਡ ਰਾਜ ਕੁਮਾਰ ਜੀ ਨੇ ਕਿਹਾ ਹੈ ਕਿ ਪਾਰਲੀਮੈਂਟ ਵਿਚ ਬਹਿਸ ਹੋ ਰਹੀ ਹੈ ਜੋ ਕੁਝ ਪੰਜਾਬ ਦੇ ਅੰਦਰ ਵਾਕਿਆਤ ਹੋ ਰਹੇ ਹਨ, ਉਹਨਾਂ ਬਾਰੇ। ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿੱਚ ਵੀ ਇਹ ਮਾਮਲਾ ਲਿਆਂਦਾ ਗਿਆ ਸੀ ਅਤੇ ਵਿਚਾਰ ਵੀ ਹੋਈ ਸੀ। ਇਹ ਫੈਸਲਾ ਹੋਇਆ ਸੀ ਕਿ ਜਿਹੜੀ ਦੁਬਾਰਾ ਮੀਟਿੰਗ ਹੋਏਗੀ ਉਸ ਵਿੱਚ ਵਿਚਾਰ ਕਰ ਲਵਾਂਗੇ। ਜਿਹੜੀ ਕੱਲ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ ਹੋਣੀ ਹੈ ਉਸ ਵਿਚ ਵਿਚਾਰ ਕਰ ਲੈਣਾ। ਇਕ ਗਲ ਮੈਂ ਸਪੀਕਰ ਸਾਹਿਬ, ਕਹਿਣੀ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਨੇ ਕੱਲ੍ਹ ਸਵੇਰੇ ਲਾਅ ਐਂਡ ਆਰਡਰ ਦੀ ਡੀਮਾਂਡ ਤੇ ਔਰ ਜਨਰਲ ਐਡਮਨਿਸਟਰੇਸ਼ਨ ਤੇ ਜਵਾਬ ਦੇਣਾ ਹੈ। ਜੋ ਕੁਝ ਵੀ ਕਾਮਰੇਡ ਰਾਜ ਕੁਮਾਰ ਜੀ ਨੇ ਕਿਹਾ ਹੈ ਉਹ ਕੱਲ ਵੀ ਕਹਿ ਸਕਦੇ ਹਨ ਔਰ. ਸੀ. ਐਮ. ਸਾਹਿਬ ਇਨ੍ਹਾਂ ਨੂੰ ਜਵਾਬ ਦੇ ਦੇਣਗੇ। ਇਸ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਜੋ ਵੀ ਫੈਸਲਾ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਵਿਚ ਹੋਏਗਾ ਉਹ ਹਾਊਸ ਦੇ ਵਿਚ ਜ਼ਰੂਰ ਅਡਾਪਟ ਕਰਾਂਗੇ। ਲੇਕਿਨ ਕੱਲ ਲਾਅ ਐਂਡ ਆਰਡਰ ਬਾਰੇ ਜੋ ਡਿਸਕਸ਼ਨ ਹੋਣੀ ਹੈ ਉਸ ਬਾਰੇ ਗੌਰਮਿੰਟ ਵੱਲੋਂ ਜਵਾਬ ਆਏਗਾ ਹੀ, ਜੋ ਕੁਝ ਇਨ੍ਹਾਂ ਨੇ ਕਿਹਾ ਹੈ ਉਸ ਤੇ ਡਿਸਕਸ਼ਨ ਹੋ ਜਾਵੇਗੀ।

**ਸਿਖਿਆ ਮੰਤਰੀ**: ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਤਾਂ ਤੁਸੀਂ ਦੇਖਣਾ ਹੈ ਕਿ ਟਾਈਮ ਹੈ ਕਿ ਨਹੀਂ। ਕੱਲ੍ਹ ਜਿਹੜੀ ਡਿਸਕਸ਼ਨ ਹੋਣੀ ਹੈ ਉਸ ਵੇਲੇ ਕਾਮਰੇਡ ਰਾਜ ਕੁਮਾਰ ਜੀ ਹਰ ਚੀਜ਼ ਕਹਿ ਸਕਦੇ ਹਨ। ਸੀ. ਐਮ. ਸਾਹਿਬ ਨੇ ਜਵਾਬ ਦੇਣਾ ਹੈ। ਮੈਂ ਬੇਨਤੀ ਕਰਾਂਗਾ ਕਿ ਜੋ ਅੱਜ ਇਨ੍ਹਾਂ ਨੇ ਕਿਹਾ ਹੈ ਜਦੋਂ ਤੁਸੀਂ ਇਸ ਨੂੰ ਇਨ ਆਰਡਰ ਹੋਲਡ ਨਹੀਂ ਕਰ ਰਹੇ ਤਾਂ ਇਹ ਜ਼ਰੂਰ ਰਿਕਾਰਡ ਤੋਂ ਖਾਰਜ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ**: ਜੋ ਕੁਝ ਰਾਜ ਜੀ ਨੇ ਕਿਹਾ ਹੈ ਉਸ ਦਾ ਜਵਾਬ ਮਨਿਸਟਰ ਸਾਹਿਬ ਨੇ ਦੇ ਦਿਤਾ ਹੈ। ਇਸ ਕਰ ਕੇ ਦੋਨੋਂ ਚੀਜ਼ਾਂ ਰਿਕਾਰਡ ਤੇ ਰਹਿਣਗੀਆਂ।

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ) : ਸਪੀਕਰ ਸਾਹਿਬ, ਮੈਂ ਇਸ ਤੋਂ ਪਹਿਲਾਂ ਕਿ ਟਰਾਂਸਪੋਰਟ ਡੀਮਾਂਡ ਤੇ ਕੁਝ ਕਹਾਂ ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਥੋੜ੍ਹੀ ਦੇਰ ਪਹਿਲਾਂ ਇਕ ਸਪਲੀਮੈਂਟਰੀ ਚਲ ਰਹੀ ਸੀ ਕਿ ਜਿਹੜੇ ਰੋਡਵੇਜ਼ ਦੇ ਐਕਸੀਡੈਂਟ ਹੁੰਦੇ ਹਨ ਉਹ ਹੋਲ ਸੇਲ ਹਨ। ਮਨਿਸਟਰ ਸਾਹਿਬ ਨੇ ਕਿਹਾ ਕਿ ਉਹ ਟਰੱਕਾਂ ਦੇ ਹੁੰਦੇ ਹਨ।

3.11
ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਮੇਰਾ ਹੋਲਸੇਲ ਤੋਂ ਮਤਲਬ ਇਹ ਸੀ ਕਿ ਟਰੱਕਾਂ ਦੇ ਐਕਸੀਡੈਂਟਸ ਹੁੰਦੇ ਹਨ ਤਾਂ 1-2 ਹੀ ਮਰਦੇ ਹਨ ਪਰ ਜਦੋਂ ਰੋਡਵੇਜ਼ ਦੇ ਐਕਸੀਡੈਂਟ ਹੁੰਦੇ ਹਨ ਤਾਂ 6 ਤੋਂ 17 ਤਕ ਮਰਦੇ ਹਨ । ਸਾਰੇ ਹਿੰਦੁਸਤਾਨ ਨਾਲੋਂ ਇਥੇ ਜ਼ਿਆਦਾ ਰੋਡਵੇਜ਼ ਦੇ ਐਕਸੀਡੈਂਟਸ ਹੁੰਦੇ ਹਨ।

ਮੈਂ ਟਰਾਂਸਪੋਰਟ ਬਾਰੇ ਦਸ ਰਿਹਾ ਸੀ ਕਿ ਜਿਹੜੇ ਸਾਡੇ ਟੈਕਸਿਜ਼ ਹਨ ਪਰਮਿਟ ਅਤੇ ਟੋਕਨ ਟੈਕਸ ਵਗੈਰਾ ਅਗਰ ਇਨ੍ਹਾਂ ਨੂੰ ਇਕਠੇ ਕਰ ਲਿਆ ਜਾਏ ਤਾਂ ਇਹ ਕੋਈ 23 ਕਰੋੜ ਦੇ ਕਰੀਬ ਬਣਦੇ ਹਨ। ਪਿਛਲੇ ਸਾਲ 1982-83 ਵਿਚ ਇਹ 21.10 ਕਰੋੜ ਦੇ ਬਣਦੇ ਸਨ ਔਰ ਇਸ ਸਾਲ 1983-84 ਵਿਚ ਇਹ 23.90 ਕਰੋੜ ਦੇ ਕਰੀਬ ਬਣਨਗੇ। ਇਸੇ ਤਰ੍ਹਾਂ ਜਿਹੜਾ ਖਰਚਾ ਇਸ ਸਾਰੇ ਦੀ ਕੁਲੈਕਸ਼ਨ ਕਰਨ ਵਾਸਤੇ ਹੁੰਦਾ ਹੈ ਇਹ 41.31 ਲੱਖ ਬਣ ਜਾਂਦਾ ਹੈ। ਮੇਰਾ ਕਹਿਣ ਦਾ ਮਤਲਬ ਹੋਇਆ ਕਿ ਸਾਡੇ ਇਹ ਚਾਰ ਸੋਰਸਿਜ਼ ਹਨ ਰੈਵੇਨਿਊ, ਸੇਲਜ਼ ਟੈਕਸ, ਐਕਸਾਈਜ਼, ਲੈਂਡ ਰੈਵੇਨਿਊ ਅਤੇ ਟਰਾਂਸਪੋਰਟ। ਇਨ੍ਹਾਂ ਵਲ ਅਗਰ ਅਸੀਂ ਥੋੜ੍ਹਾ ਜਿਹਾ ਧਿਆਨ ਦੇਈਏ ਤਾਂ ਪਤਾ ਲਗਦਾ ਹੈ ਕਿ ਜਿਥੋਂ ਤਕ ਐਕਸਾਈਜ਼ ਦਾ ਤੁਅਲਕ ਹੈ ਇਸ ਦੀ 285.92 ਕਰੋੜ ਰੁਪਏ ਦੀ ਕੁਲੈਕਸ਼ਨ ਲਈ ਖਰਚਾ 2.32 ਕਰੋੜ ਆਉਂਦਾ ਹੈ। ਲੈਂਡ ਰੈਵੇਨਿਊ 58.67 ਕਰੋੜ ਮਿਲਦਾ ਹੈ ਅਤੇ ਇਸ ਲਈ ਖਰਚਾ 5 ਕਰੋੜ ਦੇ ਕਰੀਬ ਦਾ ਹੈ। ਸੇਲਜ਼ ਟੈਕਸ 132 ਕਰੋੜ ਮਿਲਦਾ ਹੈ ਅਤੇ ਇਸ ਲਈ ਖਰਚਾ 2.67 ਕਰੋੜ ਕਰਨਾ ਪੈਂਦਾ ਹੈ। ਅਗਰ ਇਸ ਨੂੰ ਧਿਆਨ ਨਾਲ ਦੇਖੀਏ ਤਾਂ ਜਿਥੋਂ ਤਕ ਐਕਸਾਈਜ਼ ਦਾ ਤੁਅੱਲਕ ਹੈ ਇਸ ਦੀ ਇਨਕੰਮ ਜ਼ਿਆਦਾ ਬਣਦੀ ਹੈ 132 ਟਾਈਮ। ਲੈਂਡ ਰੈਵੇਨਿਊ ਦੀ ਜ਼ਿਆਦਾ ਬਣਦੀ ਹੈ 10 ਟਾਈਮ, ਸੇਲਜ਼ ਟੈਕਸ ਦੀ ਬਣਦੀ ਹੈ 49 ਟਾਈਮ ਅਤੇ ਟਰਾਂਸਪੋਰਟ ਦੀ ਬਣਦੀ ਹੈ $57\frac{3}{4}$ ਟਾਈਮ। ਮੇਰੇ ਕਹਿਣ ਦਾ ਮਤਲਬ ਹੈ ਕਿ ਜਿਹੜੀ ਆਮਦਨ ਹੈ ਉਹ ਸਭ ਤੋਂ ਜ਼ਿਆਦਾ ਐਕਸਾਈਜ਼ ਦੀ ਕੁਲੈਕਸ਼ਨ ਤੋਂ ਹੁੰਦੀ ਹੈ ਅਤੇ ਦੂਜੇ ਨੰਬਰ ਤੇ ਟਰਾਂਸਪੋਰਟ ਹੈ। ਇਸ ਤੇ ਖਰਚਾ ਬਹੁਤ ਘੱਟ ਕੀਤਾ ਜਾਂਦਾ ਹੈ। ਇਹ ਮਹਿਕਮਾ ਬਹੁਤ ਬੜਾ ਲੰਬਾ ਚੌੜਾ ਹੈ ਔਰ ਕਾਫੀ ਵੈਹੀਕਲਜ਼ ਹਨ । ਸਾਢੇ ਤਿੰਨ ਲੱਖ ਥਰੀ ਵੀਲ੍ਹਰਜ਼, ਸਕੂਟਰਜ਼, ਬਸਿਜ਼, ਕਾਰਾਂ ਅਤੇ ਟਰੱਕ ਆਦਿ ਹਨ। ਇਸ ਦੇ ਇੰਤਜ਼ਾਮ ਵਾਸਤੇ ਜਿਹੜੀ ਰਕਮ ਸਰਕਾਰ ਖਰਚ ਕਰਦੀ ਹੈ ਉਹ ਬੜੀ ਘਟ ਹੈ। ਇਸ ਨੂੰ ਹੋਰ ਚੰਗੀ ਤਰ੍ਹਾਂ ਕੰਟਰੋਲ ਕੀਤਾ ਜਾਏ ਤਾਂ ਇਸ ਵਿਚ ਆਮਦਨ ਹੋਰ ਹੋ ਸਕਦੀ ਹੈ। ਇਸ ਲਈ ਮੇਰਾ ਨਿਸ਼ਾਨਾ ਇਹ ਸੀ ਕਿ ਇਸ ਲਈ ਜੋ ਪ੍ਰੋਸੀਜਰ ਹੈ ਉਹ ਬਹੁਤ ਪੁਰਾਣਾ ਚਲਿਆ ਆ ਰਿਹਾ ਹੈ। ਇਸ ਲਈ ਰੂਲਜ਼ ਬੜੇ ਪੁਰਾਣੇ ਚਲੇ ਆ ਰਹੇ ਹਨ। ਇਨ੍ਹਾਂ ਵਿਚ ਅਮੈਂਡਮੈਂਟ ਕਰ ਕੇ ਸੁਧਾਰ ਕਰਨ ਦੀ ਲੋੜ ਹੈ। ਇਥੇ ਕਈ ਮੇਰੇ ਦੋਸਤਾਂ ਨੇ ਕਿਹਾ ਹੈ ਕਿ ਫਲਾਣੇ ਫਲਾਣੇ ਰੂਟਸ ਤੇ ਬਸਾਂ ਨਹੀਂ ਚਲਦੀਆਂ ਹਨ। ਇਹ ਅੰਗਰੇਜ਼ਾਂ ਵੇਲੇ ਦੇ ਟਾਈਮ ਦੇ ਬਣੇ ਹੋਏ ਰੂਲਜ਼ ਚਲ ਰਹੇ ਹਨ। ਪਹਿਲਾਂ ਅਰਜ਼ੀਆਂ ਲਈਆਂ ਜਾਂਦੀਆਂ ਹਨ, ਫਿਰ ਉਨ੍ਹਾਂ ਨੂੰ ਪਬਲਿਸ਼ ਕੀਤਾ ਜਾਂਦਾ ਹੈ, ਫਿਰ ਹੀਅਰਿੰਗ ਕਰਨੀ ਪੈਂਦੀ ਹੈ, ਫਿਰ ਇਤਰਾਜ਼ਾਤ ਸੁਣਨੇ ਪੈਂਦੇ ਹਨ, ਇਹ ਬੜਾ ਲੰਬਾ ਚੌੜਾ ਪ੍ਰੋਸੀਜਰ ਹੈ। ਜਿਥੇ ਕਿਤੇ ਟਰਾਂਸਪੋਰਟ ਚਾਹੀਦੀ ਹੈ ਉਸ ਲਈ 6-6 ਮਹੀਨੇ ਲਗ ਜਾਂਦੇ ਹਨ। ਇਥੇ ਮੈਂਬਰ ਸਾਹਿਬਾਨ ਕਹਿੰਦੇ ਹਨ ਅਤੇ ਪਿੰਡਾਂ

ਵਿਚ ਲੋਕ ਰੌਲਾ ਪਾਉਂਦੇ ਹਨ ਕਿ ਫਲਾਣੇ ਫਲਾਣੇ ਰੂਟ ਤੇ ਬੱਸਾਂ ਚਲਣੀਆਂ ਚਾਹੀਦੀਆਂ ਹਨ । ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਪ੍ਰੋਸੀਜਰ ਨੂੰ ਸੋਧ ਕੇ ਬਹੁਤ ਛੋਟਾ ਕਰਨਾ ਚਾਹੀਦੀ ਹੈ ਤਾ ਕਿ ਲੋਕਾਂ ਦੀ ਜਿਥੇ ਜ਼ਰੂਰਤ ਹੈ ਉਥੇ ਉਹ ਪੂਰੀ ਹੋ ਸਕੇ । ਜੇਕਰ ਮੈਂ ਆਪਣੇ ਕਾਰਖਾਨੇ ਵਿਚ ਜਾਣਾ ਚਾਹੁੰਦਾ ਹਾਂ ਜਾਂ ਖੇਤ ਵਿਚ ਜਾਣਾ ਚਾਹੁੰਦਾ ਹਾਂ ਔਰ ਅਗਰ ਉਥੇ ਟਰਾਂਸਪੋਰਟ ਨਹੀਂ ਹੈ ਤਾਂ ਫਿਰ ਇਸ ਦਾ ਕੋਈ ਫਾਇਦਾ ਨਹੀਂ ਹੈ। ਇਸ ਤਰ੍ਹਾਂ ਨਾਲ ਜੋ ਟਰਾਂਸਪੋਰਟ ਦਾ ਮਕਸਦ ਹੈ ਉਹ ਪੂਰਾ ਨਹੀਂ ਹੁੰਦਾ ਹੈ। ਟਰਾਂਸਪੋਰਟ ਦਾ ਇਕ ਹੋਰ ਅਦਾਰਾ ਹੈ, ਜਿਸ ਨੂੰ ਅਸੀਂ ਕਮਰਸ਼ੀਅਲ ਅਦਾਰਾ ਕਹਿੰਦੇ ਹਾਂ ਮੇਰਾ ਮਤਲਬ ਰੋਡਵੇਜ਼ + ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਹੈ ਮਨਸ਼ਾ ਇਹ ਸੀ ਕਿ ਸਾਡੀ ਟਰਾਂਸਪੋਰਟ ਰਾਹੀਂ ਖਜ਼ਾਨੇ ਵਿਚ ਪੈਸਾ ਆਵੇ ਅਤੇ ਫਿਰ ਅਗੋਂ ਅਸੀਂ ਚੌਧਰੀ ਜਗਤ ਰਾਮ ਨੂੰ, ਪਾਂਡੇ ਸਾਹਿਬ ਨੂੰ ਅਤੇ ਰੰਧਾਵਾ ਸਾਹਿਬ ਨੂੰ ਡਿਵੈਲਪਮੈਂਟ ਦੇ ਕੰਮਾਂ ਲਈ ਦੇਈਏ ਪਰ ਜਿਹੜੀ ਇਸ ਦੀ ਹਾਲਤ ਅੱਜ ਹੈ ਉਹ ਬਿਲਕੁਲ ਇਸ ਦੇ ਉਲਟ ਹੈ । (ਵਿਘਨ) ਕਪੂਰ ਸਾਹਿਬ ਨੂੰ ਵੀ ਦੇਈਏ। ਮੈਂ ਪਹਿਲਾਂ ਇਨ੍ਹਾਂ ਦਾ ਨਾਂ ਇਸ ਲਈ ਨਹੀਂ ਲਿਆ ਕਿਉਂ ਕਿ ਇਨ੍ਹਾਂ ਨੇ ਕਾਰਪੋਰੇਸ਼ਨ ਨੂੰ ਦੇ ਦਿਤਾ ਹੈ ਅਤੇ ਉਨ੍ਹਾਂ ਦਾ 75% ਮਾਫ ਕਰ ਦਿਤਾ ਹੈ । ਪੰਜਾਬ ਰੋਡਵੇਜ਼ ਦੀਆਂ 1980-81 ਵਿਚ 2,248 ਬਸਾਂ ਸਨ ਅਤੇ ਇਹ ਡੇਅਲੀ ਮਾਈਲੇਜ 4,48,871 ਕਵਰ ਕਰਦੀਆਂ ਸਨ। ਇਸ ਸਾਲ ਵਿਚ ਜੋ ਘਾਟਾ ਪਿਆ ਉਹ 6,83,15,000 ਦਾ ਸੀ। ਇਹ ਕਮਰਸ਼ੀਅਲ ਅਦਾਰਾ ਜਿਸ ਨੇ ਪੈਸੇ ਕਮਾ ਕੇ ਦੇਣੇ ਹਨ, ਉਸ ਦਾ ਹਾਲ ਹੈ। ਇਸ ਤੋਂ ਬਾਅਦ 1981-82 ਵਿਚ ਬਸਾਂ 2,355 ਹੋ ਗਈਆਂ, ਡੇਅਲੀ ਮਾਅਲੇਜ 4,64,337 ਹੋ ਗਈ ਅਤੇ ਘਾਟਾ 8,98,25,000 ਰੁਪਏ ਦਾ ਹੋ ਗਿਆ । 1982-83 ਵਿਚ ਕੁਲ ਬਸਾਂ 2,407 ਹੋ ਗਈਆਂ ਡੇਲੀ ਮੋਬਾਈਲ 5.14 ਲੱਖ ਹੋ ਗਈ ਅਤੇ ਘਾਟਾ ਹੋ ਗਿਆ 9,63,86,000 ਰੁਪਏ। ਇਹ 11 ਮਹੀਨੇ ਦਾ ਹੈ ਅਤੇ ਇਕ ਮਹੀਨੇ ਦਾ ਹੋਰ ਐਡ ਕਰ ਲਈਏ ਤਾਂ ਇਹ ਬਣ ਜਾਏਗਾ 10,63,86,000 ਮੇਰੇ ਕਹਿਣ ਦਾ ਮਤਲਬ ਹੈ ਕਿ ਹਰ ਸਾਲ ਬਸਾਂ ਵਧਦੀਆਂ ਗਈਆਂ, ਮਾਈਲੇਜ ਵਧਦਾ ਗਿਆ ਅਤੇ ਘਾਟਾ ਵੀ ਵਧਦਾ ਗਿਆ ਪਰ ਨਾਂ ਇਸ ਦਾ ਕਮਰਸ਼ੀਅਲ ਹੈ। ਇਹ ਸਾਡੀ ਰੋਡਵੇਜ਼ ਦੀ ਹਾਲਤ ਹੈ।

ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਕੋਲ 1980-81 ਵਿਚ 930 ਬਸਾਂ ਸਨ ਅਤੇ ਇਨ੍ਹਾਂ ਨੇ 2,37,828 ਮਾਈਲੇਜ ਕਵਰ ਕੀਤੀ ਅਤੇ ਘਾਟਾ ਪਿਆ 4,90,67,000 ਰੁਪਏ। ਇਸ ਤੋਂ ਬਾਅਦ 1981-82 ਵਿਚ ਬਸਿਜ਼ 930 ਤੋਂ ਵਧ ਕੇ 1,075 ਹੋ ਗਈਆਂ ਅਤੇ ਮਾਈਲੇਜ ਕਵਰ ਕੀਤੀ ਕੋਈ 2,46,282 ਅਤੇ ਘਾਟਾ ਪਿਆ 6,98,21,000 ਰੁਪਏ ਦਾ । ਇਸ ਤਰ੍ਹਾਂ ਇਹ ਜਿੰਨਾ ਵੀ ਹੈ ਸਾਡਾ ਚਲਦਾ ਜਾਂਦਾ ਹੈ। 1982-83 ਵਿਚ ਅਸੀਂ ਹੋਰ ਇਸ ਤੋਂ ਅਗੇ ਜਾਂਦੇ ਹਾਂ 1,075 ਬਸਾਂ ਸਨ। ਇਹ 11 ਮਹੀਨਿਆਂ ਵਿਚ 6 ਕਰੋੜ 84 ਲਖ 81 ਹਜ਼ਾਰ ਰੁਪਿਆ ਬਣਦਾ ਹੈ। ਇਹ ਸਿਰਫ 11 ਮਹੀਨਿਆਂ ਦਾ ਹੈ ਅਤੇ 12 ਵੇਂ ਮਹੀਨੇ ਦਾ ਨਹੀਂ ਮਿਲ ਸਕਿਆ। ਡੇਲੀ ਮਾਈਲੇਜ 2 ਲਖ 58 ਹਜ਼ਾਰ KM ਜੇ 12 ਮਹੀਨੇ ਦਾ ਵੀ ਪਾ ਲਈਏ ਤਾਂ ਤਕਰੀਬਨ 8 ਕਰੋੜ 21 ਲੱਖ 77 ਹਜ਼ਾਰ ਸਾਰੇ ਸਾਲ ਦਾ ਘਾਟਾ ਬਣ ਜਾਂਦਾ ਹੈ । ਜੇ ਉਹ ਆ ਜਾਵੇ ਤਾਂ ਹੋਰ ਇਸ ਵਿਚ ਐਡ ਹੋ ਜਾਵੇਗਾ। ਮੇਰਾ ਦੱਸਣ ਦਾ ਮਤਲਬ ਇਹ ਹੈ ਕਿ ਜਿਸ ਤਰੀਕੇ ਨਾਲ ਇਹ ਸ਼ੁਰੂ ਹੋਇਆ ਹੈ, ਜਿਸ ਤਰ੍ਹਾਂ ਬਸਾਂ ਵਧੀਆਂ ਹਨ, ਮਾਈਲੇਜ ਵਧੀ ਹੈ ਪਰ ਘਾਟਾ ਵਧਦਾ ਜਾਂਦਾ ਹੈ। ਕਿਸੇ ਦਿਨ ਅਸੀਂ ਉਸ ਸਟੇਜ ਤੇ ਪਹੁੰਚ ਜਾਵਾਂਗੇ ਕਿ ਸਾਡੇ ਕੋਲੋਂ ਇਹ ਘਾਟਾ ਬਰਦਾਸ਼ਤ ਨਹੀਂ ਹੋਣਾ ਭਾਵੇਂ ਅਸੀਂ ਕਿੰਨੇ ਵੀ ਰੀਸੋਰਸਿਜ਼ ਕਿਉਂ ਨਾ ਜੁਟਾ ਲਈਏ । ਜੇ ਅਸੀਂ ਦੂਜੇ ਪਾਸਿਆਂ ਤੋਂ ਪੈਸੇ ਲਿਆ ਕੇ ਇਸ ਪਾਸੇ ਪਾਈ ਜਾਵਾਂਗੇ ਤਾਂ ਫਿਰ ਸਾਡੇ ਬਾਕੀ ਦੇ ਤਰੱਕੀ ਦੇ ਕੰਮ ਰੁਕ ਜਾਣਗੇ।

ਇਸ ਦੇ ਨਾਲ ਹੀ ਫਿਰ ਐਕਸੀਡੈਂਟਸ ਦੀ ਗਲ ਆਉਂਦੀ ਹੈ। ਇਨ੍ਹਾਂ ਐਕਸੀਡੈਂਟਸ ਬਾਰੇ ਇਹ ਜਿਹੜਾ ਟ੍ਰਿਬਿਊਨ ਅਖਬਾਰ ਹੈ ਇਸਦੇ 18 ਮਾਰਚ ਦੇ ਪੇਪਰ ਵਿਚ ਵੀ ਆਇਆ ਹੈ, 19 ਮਾਰਚ ਦੇ ਟ੍ਰਿਬਿ-

[ਸਰਦਾਰ ਦਿਲਬਾਗ ਸਿੰਘ]

ਉਨ ਅਖਬਾਰ ਵਿਚ ਵੀ ਆਇਆ ਹੈ ਅਤੇ ਫਿਰ 20 ਮਾਰਚ ਦੇ ਪਰਚੇ ਵਿਚ ਵੀ ਆਇਆ ਹੈ। ਉਸ ਨੇ ਐਕਸੀਡੈਂਟਸ ਦਾ ਬੜਾ ਸੁਹਣਾ ਨਕਸ਼ਾ ਖਿਚਿਆ ਹੈ ਅਤੇ ਦੱਸਿਆ ਹੈ ਕਿ ਕਿਸ ਤਰੀਕੇ ਨਾਲ ਘਾਟਾ ਪੈ ਰਿਹਾ ਹੈ ਅਤੇ ਕਿਸ ਤਰੀਕੇ ਨਾਲ ਅੱਸੀ ਅੱਸੀ, ਨੱਬੇ ਨੱਬੇ ਸਵਾਰੀਆਂ ਬੱਸਾਂ ਵਿਚ ਤੂੜੀ ਵਾਂਗ ਭਰ ਕੇ ਲਿਜਾਈਆਂ ਜਾਂਦੀਆਂ ਹਨ। ਜੇ ਇਸ ਦਾ ਕੋਈ ਇਲਾਜ ਨਾ ਕੀਤਾ ਗਿਆ ਤਾਂ ਇਹ ਬੜਾ ਭਾਰੀ ਨੁਕਸਾਨ ਹੋਵੇਗਾ। ਮੈਂ ਇਹ ਸਾਰੀ ਚੀਜ਼ ਇਸ ਕਰ ਕੇ ਤੁਹਾਡੇ ਸਾਹਮਣੇ ਰੱਖਣੀ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਟਰਾਂਸ-ਪੋਰਟ ਦਾ ਮਹਿਕਮਾ ਆਪਣੇ ਘਾਟੇ ਨੂੰ ਲੁਕਾਉਣ ਦੀ ਖਾਤਰ ਕਿਸਮ ਕਿਸਮ ਦੀਆਂ ਗੱਲਾਂ ਕਰ ਰਿਹਾ ਹੈ। ਫਿਰ ਇਹ ਕਹਿੰਦੇ ਹਨ ਕਿ ਅਸੀਂ ਇਕ ਸਕੀਮ ਬਣਾਈ ਹੈ। ਉਹ ਇਹ ਕਿ ਅਸੀਂ ਰੂਟ ਵੰਡ ਦੇਣੇ ਹਨ ਤਾ ਕਿ ਪ੍ਰਾਈਵੇਟ ਬੱਸਾਂ ਵਾਲੇ ਜਿਹੜੇ ਸਾਡੇ ਬੰਦਿਆਂ ਨੂੰ ਪੈਸੇ ਦੇਕੇ ਸਾਡੇ ਟਾਈਮ ਵਿਚ ਆਪਣੇ ਟਾਈਮ ਚਲਾ ਲੈਂਦੇ ਹਨ ਉਹ ਇਸ ਤਰ੍ਹਾਂ ਨਾ ਕਰ ਸਕਣ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਗਲ ਅਗਰ ਇਨ੍ਹਾਂ ਦੀ ਮੰਨ ਵੀ ਲਈ ਜਾਵੇ ਕਿ ਪ੍ਰਾਈਵੇਟ ਵਾਲੇ ਇਨ੍ਹਾਂ ਦੇ ਬੰਦਿਆਂ ਨਾਲ ਮਿਲ ਕੇ ਇਨ੍ਹਾਂ ਦੇ ਟਾਈਮ ਮਿੱਸ ਕਰਵਾ ਦਿੰਦੇ ਹੋਣਗੇ, ਪਰ ਮੈਂ ਪੁਛਣਾ ਚਾਹੁੰਦਾ ਹਾਂ ਕਿ ਜਲੰਧਰ ਅੰਮ੍ਰਿਤਸਰ ਵਿਚ ਇਨ੍ਹਾਂ ਦਾ ਆਪਣਾ ਮਨਾਪਲੀ ਰੂਟ ਹੈ। ਉਥੋਂ ਇਹ ਮੁਨਾਫਾ ਦਿਖਾ ਦੇਣ। ਫਿਰ ਫਿਰੋਜ਼ਪੁਰ—ਫਾਜ਼ਿਲਕਾ ਇਨ੍ਹਾਂ ਕੋਲ ਹੈ। ਉਥੇ ਹੋਰ ਕਿਸੇ ਦਾ ਕੋਈ ਤੁਅਲਕ ਨਹੀਂ ਹੈ। ਉਥੇ ਇਹ ਮੁਨਾਫਾ ਦਿਖਾ ਦੇਣ। ਪਟਿਆਲਾ ਚੰਡੀਗੜ੍ਹ ਇਨ੍ਹਾਂ ਦਾ ਆਪਣਾ ਹੈ, ਉਥੇ ਇਹ ਮੁਨਾਫਾ ਦਿਖਾ ਦੇਣ। ਪਟਿਆਲਾ—ਨਾਭਾ ਵਿਚ ਇਨ੍ਹਾਂ ਦਾ ਆਪਣਾ ਹੈ। ਪਟਿਆਲਾ ਸੁਨਾਮ ਇਨ੍ਹਾਂ ਕੋਲ ਹੈ। ਪਟਿਆਲਾ ਬਠਿੰਡਾ ਇਨ੍ਹਾਂ ਕੋਲ ਹੈ। ਇਹ ਮੈਂ ਉਨ੍ਹਾਂ ਰੂਟਾਂ ਦਾ ਜ਼ਿਕਰ ਕਰ ਰਿਹਾ ਹਾਂ ਜਿਹੜੇ ਬਿਲਕੁਲ ਇਨ੍ਹਾਂ ਕੋਲ ਹਨ ਅੰਮ੍ਰਿਤਸਰ-ਦਿੱਲੀ, ਪਟਿਆਲਾ-ਦਿੱਲੀ, ਪਾਤੜਾਂ-ਦਿੱਲੀ, ਜਲੰਧਰ ਦਿੱਲੀ, ਜਲੰਧਰ-ਚੰਡੀਗੜ੍ਹ, ਫਿਰੋਜ਼ਪੁਰ-ਚੰਡੀਗੜ੍ਹ ਅਤੇ ਹੋਰ ਬਹੁਤ ਸਾਰੇ ਰੂਟ ਹਨ ਉਹ ਵੀ ਮੁਨਾਫੇ ਵਿਚ ਨਹੀਂ। ਉਥੋਂ ਹੀ ਇਹ ਮੁਨਾਫਾ ਦਿਖਾ ਦੇਣ। ਜੇ ਹੁਣ ਵੀ ਤੁਸੀਂ ਕਹੀ ਜਾਵੋਗੇ ਕਿ ਅਸੀਂ ਇਸ ਸਾਲ ਕਰ ਦਿਆਂਗੇ, ਅਗੇ ਨੂੰ ਕਰ ਦਿਆਂਗੇ, ਤੁਹਾਡੇ ਕੋਲੋਂ ਇਹ ਨਹੀਂ ਹੋਣਾ। ਇਹ ਮੈਂ ਤੁਹਾਨੂੰ ਪਿਛਲੇ 3 ਸਾਲਾਂ ਦੀਆਂ ਗਲਾਂ ਦੱਸੀਆਂ ਹਨ। ਪਿਛਲੇ 3 ਸਾਲਾਂ ਵਿਚ ਕਈ ਸਕੀਮਾਂ ਬਦਲੀਆਂ, ਫਿਰ ਵੀ ਘਾਟਾ ਪਈ ਜਾ ਰਿਹਾ ਹੈ। ਹੁਣ ਹੋਰ ਵੀ ਘਾਟਾ ਪੈ ਜਾਵੇਗਾ ਕਿਉਂ ਕਿ ਡੀਜ਼ਲ ਮਹਿੰਗਾ ਹੋ ਗਿਆ ਹੈ। ਫਿਰ ਅਕਾਲੀ ਆਪਣੇ ਰਾਜ ਦੇ ਵੇਲੇ ਸ਼ਹਿਰਾਂ ਵਿਚ ਲੋਕਲ ਬਸਾਂ ਦੇ ਗਏ ਸੀ, ਉਹ ਬੜੀਆਂ ਮਾੜੀਆਂ ਬਸਾਂ ਹਨ। ਉਹ ਬੜੀਆਂ ਗੰਦੀਆਂ ਬਸਾਂ ਸ਼ਹਿਰਾਂ ਵਾਲਿਆਂ ਨੂੰ ਦੇ ਗਏ। ਹੁਣ ਉਨ੍ਹਾਂ ਨੂੰ 75% ਟੈਕਸ ਦੀ ਛੋਟ ਕਰ ਦਿਤੀ ਹੈ। ਇਸ ਤਰ੍ਹਾਂ ਹੋਰ ਇਨ੍ਹਾਂ ਨੂੰ ਘਾਟਾ ਪੈ ਜਾਣਾ ਹੈ। ਇਨ੍ਹਾਂ ਗਲਾਂ ਨੂੰ ਦੇਖਦੇ ਹੋਏ ਮੈਂ ਟਰਾਂਸ-ਪੋਰਟ ਮਨਿਸਟਰ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਜ਼ਿਦ ਛੱਡ ਦੇਣੀ ਚਾਹੀਦੀ ਹੈ ਅਤੇ ਅਸਲੀਅਤ ਨੂੰ ਮੰਨ ਲੈਣਾ ਚਾਹੀਦਾ ਹੈ। ਇਸ ਘਾਟੇ ਨੂੰ ਨੱਥ ਪਾਓ। ਤੁਸੀਂ ਲੋਕਾਂ ਨੂੰ ਚੰਗੀ ਸਰਵਿਸ ਦਿਓ, ਅਸਲੀਅਤ ਨੂੰ ਮੰਨੋ। ਕਿਉਂ ਤੁਸੀਂ ਅੜੀ ਵਿਚ ਲਗੇ ਹੋਏ ਹੋ।

ਇਸ ਦੇ ਨਾਲ ਹੀ ਤੁਸੀਂ ਮਿੰਨੀ ਬਸਾਂ ਦੇ 400 ਪਰਮਿਟ ਦੇਣੇ ਹਨ। ਜੇ ਮਿੱਨੀ ਬੱਸਾਂ ਦੇ ਪਰਮਿਟ ਦੇਣ ਦੀ ਪਾਲਿਸੀ ਹੈ ਅਤੇ ਅਸੀਂ ਟਰਾਂਸਪੋਰਟ ਵੀ ਨੈਸ਼ਨੇਲਾਈਜ਼ ਕਰਨੀ ਹੈ ਤਾਂ ਫਿਰ ਟਰਕ ਵੀ ਨੈਸ਼ਨੇਲਾਈਜ ਕਰ ਲਓ। ਕਿਉਂ ਤੁਸੀਂ 400 ਮਿਨੀ ਬਸਾਂ ਦੇ ਪਰਮਿਟ ਦੇ ਕੇ ਗਰੀਬ ਆਦਮੀਆਂ ਨੂੰ ਫਸਾ ਰਹੇ ਹੋ। ਕਿਉਂ ਇਸ ਵਿਚ ਹਰੀਜਨਾਂ Ex-ਮਿਲਟਰੀ ਮੈਨ ਅਤੇ ਗਰੈਜੂਏਟਸ ਨੂੰ ਫਸਾ ਰਹੇ ਹੋ। ਪਹਿਲਾਂ ਹੀ ਮਸਾਂ ਤੁਸੀਂ ਖਹਿੜਾ ਛੁਡਵਾਇਆ ਹੈ। ਜੇ ਹੁਣ ਵੀ ਉਨ੍ਹਾਂ ਨੂੰ ਦੇ ਕੇ ਪਹਿਲਾਂ ਵਾਂਗ ਫਿਰ ਉਨ੍ਹਾਂ ਕੋਲੋਂ ਲੈ ਲੈਣੇ ਹਨ ਤਾਂ ਇਸ ਤਰ੍ਹਾਂ ਫਿਰ ਤੁਹਾਨੂੰ ਘਾਟਾ ਪਵੇਗਾ। ਇਸ ਲਈ ਤੁਸੀਂ ਇਸ ਉਤੇ ਵਿਚਾਰ ਕਰੋ।

1947 ਵਿਚ ਸ਼ਿਮਲਾ-ਕਾਲਕਾ ਲਾਈਨ,ਰੋਡ ਤੇ 10 ਟਰਕਾਂ ਦੇ ਪਰਮਿਟ ਲੈ ਕੇ ਸਾਡੀ ਸਰਕਾਰ ਨੇ ਆਪਣਾ ਕੰਮ ਸ਼ੁਰੂ ਕੀਤਾ ਸੀ। ਉਹ 5 ਸਾਲ ਚਲਦੇ ਰਹੇ ਪਰ 5 ਸਾਲਾਂ ਬਾਅਦ ਜਦੋਂ ਘਾਟਾ ਪਿਆ

ਵਿਰ ਛੱਡ ਕੇ ਦੌੜ ਗਏ। ਹੁਣ ਇਨ੍ਹਾਂ ਦੀ ਮੁਸ਼ਕਿਲ ਇਹ ਹੈ ਕਿ ਇਨ੍ਹਾਂ ਨੇ ਦੌੜਨਾ ਵੀ ਨਹੀਂ ਅਤੇ ਛਡਣਾ ਵੀ ਨਹੀਂ। ਇਸ ਦੇ ਵਿਚ ਇਹ ਸੋਧ ਵੀ ਨਹੀਂ ਕਰਨਾ ਚਾਹੁੰਦੇ। ਇਸ ਤਰ੍ਹਾਂ ਸਾਡੇ ਖਜ਼ਾਨੇ ਤੇ ਬੋਝ ਪਵੇਗਾ।

ਅਕਾਊਂਟੈਂਟ ਜਨਰਲ ਪੰਜਾਬ ਦੀ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਬਾਰੇ 1980-81 ਦੀ ਆਡਿਟ ਰਿਪੋਰਟ ਹੈ। ਇਹ ਕੱਲ ਪਰਸੋਂ ਸਾਡੇ ਕੋਲ ਆਈ ਹੈ। ਇਸ ਦੇ ਪੇਜ 32-33 ਤੇ ਲਿਖਿਆ ਹੈ ਕਿ ਇਹ ਜਿਹੜੀ ਪੀ. ਆਰ. ਟੀ. ਸੀ. ਹੈ ਇਸ ਦੀ ਕੁਲ ਪਰਾਪਰਟੀ ਨੂੰ ਵੇਚ ਕੇ ਪੈਸਾ ਇਕਠਾ ਕੀਤਾ ਜਾਵੇ। ਸਰਮਾਏ ਤੇ ਜੋ ਖਰਚਾ ਆਇਆ ਹੈ, ਉਸ ਦੇ ਖਰਚੇ ਨੂੰ ਕੱਢ ਕੇ ਅਗਰ ਇਸ ਨੂੰ ਬੰਦ ਕੀਤਾ ਜਾਵੇ ਤਾਂ 2 ਕਰੋੜ ਪੰਜਾਬ ਸਰਕਾਰ ਨੂੰ ਹੋਰ ਦੇਣਾ ਪਵੇਗਾ ਕਿਉਂਕਿ ਇਸ ਦੀ ਉਸ ਨੂੰ ਗਰੰਟੀ ਦਿਤੀ ਹੋਈ ਹੈ। ਪਿਛਲੇ ਸਾਲਾਂ 31 ਮਾਰਚ, 1982 ਤੀਕ 6 ਕਰੋੜ, 82 ਲੱਖ, 57 ਹਜ਼ਾਰ ਵਿਚ 5 ਕਰੋੜ ਦਾ ਟੋਕਨ ਟੈਕਸ ਉਨ੍ਹਾਂ ਵਲ ਡਿਊ ਸੀ। ਜੇ ਪ੍ਰਾਈਵੇਟ ਵਾਲੇ ਇਕ ਕਵਾਰਟਰ ਦਾ ਪੈਸਾ ਨਹੀਂ ਦਿੰਦੇ ਤਾਂ ਉਨ੍ਹਾਂ ਦਾ ਚਲਾਨ ਕਰਦੇ ਹਨ। ਇਸ ਤਰ੍ਹਾਂ ਇਸ ਪਾਸੇ ਵੀ ਦੇਖਣਾ ਚਾਹੀਦਾ ਹੈ। ਇਸ ਦੇ ਲਈ 2 ਕਰੋੜ ਰੁਪਿਆ ਆਪਣਾ ਸਰਕਾਰ ਨੇ ਦਿਤਾ। ਬਾਕੀ 31 ਦਸੰਬਰ, 1982 ਤੀਕ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਵਲ ਡੀਊ ਰੁਪਿਆ 5 ਕਰੋੜ 50 ਲੱਖ ਰਹਿ ਜਾਂਦਾ ਹੈ। ਮੇਰਾ ਮਤਲਬ ਹੈ ਕਿ ਉਹ ਟੋਕਨ ਟੈਕਸ ਵੀ ਨਹੀਂ ਦੇ ਸਕਦੇ। ਇਸੇ ਤਰ੍ਹਾਂ ਹੋਰ ਵੀ ਬਹੁਤ ਸਾਰੇ ਖਰਚੇ ਹਨ। ਜਿਸ ਤਰ੍ਹਾਂ ਸੈਕਟਰੀ ਟਰਾਂਸਪੋਰਟ ਜਿਹੜਾ ਹੈ ਉਹ ਪੀ. ਆਰ. ਟੀ. ਸੀ. ਦਾ ਚੇਅਰਮੈਨ ਵੀ ਹੈ ਪਰ ਉਹ ਤਨਖਾਹ ਸੈਕਟਰੀਏਟ ਤੋਂ ਲੈਂਦਾ ਹੈ। ਇਸੇ ਤਰ੍ਹਾਂ ਹੋਰ ਬਹੁਤ ਸਾਰੇ ਖਰਚੇ ਹਨ ਜਿਹੜੇ ਕਿ ਪੰਜਾਬ ਸਰਕਾਰ ਦੇ ਖਜ਼ਾਨੇ ਤੇ ਬੋਝ ਹਨ ਪਰ ਕੰਮ ਪੀ. ਆਰ. ਟੀ. ਸੀ. ਦਾ ਕਰਦੇ ਹਨ। ਇਨ੍ਹਾਂ ਨੂੰ ਹਨੇਰੇ ਵਿਚ ਨਹੀਂ ਰਹਿਣਾ ਚਾਹੀਦਾ। ਮੈਨੂੰ ਇਸ ਗਲ ਦਾ ਪਤਾ ਹੈ ਕਿਉਂ ਕਿ ਮੇਰਾ ਟਰਾਂਸਪੋਰਟ ਨਾਲ ਤੁਅੱਲਕ ਹੈ। ਮੈਂ ਕਹਿੰਦਾ ਹਾਂ ਕਿ ਬੇਸ਼ੱਕ ਤੁਸੀਂ ਟਰਾਂਸ-ਪੋਰਟ ਨੂੰ ਨੇਸ਼ਨੇਲਾਈਜ਼ ਕਰੋ ਪਰ ਇਸ ਦੇ ਜੋ ਨਤੀਜੇ ਨਿਕਲਣਗੇ ਉਸ ਦਾ ਮੈਨੂੰ ਪਤਾ ਹੈ। ਸਾਡੀ ਇੰਗ-ਲੈਂਡ ਨਾਲੋਂ ਵਧੀਆ ਮਸ਼ੀਨਰੀ ਨਹੀਂ ਹੋ ਸਕਦੀ। ਉਨ੍ਹਾਂ ਨੇ ਫਿਰ ਟਰਾਂਸਪੋਰਟ ਨੂੰ ਡੀਨੈਸ਼ਨੇਲਾਈਜ਼ ਕਰ ਦਿਤਾ। ਪਰ ਤੁਹਾਡੀ ਹੋਰ ਕੋਈ ਸੋਚ ਹੈ। ਦਿੱਲੀ ਵਾਲਿਆਂ ਦੀ ਹੋਰ ਸੋਚ ਰਹੀ ਹੈ। ਜੇ. ਐਂਡ ਕੇ. ਵਾਲਿਆਂ ਦੀ ਹੋਰ ਸੋਚ ਰਹੀ ਹੈ। ਮੇਰੇ ਦੱਸਣ ਦਾ ਮਤਲਬ ਇਹ ਹੈ ਕਿ ਇਹ ਇਕ ਬੜਾ ਭਾਰੀ ਘੁਣ ਲਗਿਆ ਹੋਇਆ ਹੈ ਜਿਹੜਾ ਸਾਡੇ ਖਜ਼ਾਨੇ ਨੂੰ ਖਾਈ ਜਾ ਰਿਹਾ ਹੈ। ਇਸ ਘੁਣ ਨੂੰ ਰੋਕਣ ਵਾਸਤੇ ਮੈਂ ਸਰਕਾਰ ਨੂੰ, ਟਰਾਂਸਪੋਰਟ ਡਿਪਾਰਟਮੈਂਟ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਹਨੇਰੇ ਵਿਚ ਨਹੀਂ ਰਹਿਣਾ ਚਾਹੀਦਾ ਅਤੇ ਇਸ ਦਾ ਕੋਈ ਇਲਾਜ ਕੀਤਾ ਜਾਵੇ।

ਇਸ ਦੇ ਨਾਲ ਹੀ ਮੈਂ ਕੁਝ ਹੋਰ ਥੋੜੀਆਂ ਜਿਹੀਆਂ ਗੱਲਾਂ ਕਹਿਣਾ ਚਾਹੁੰਦਾ ਹਾਂ। ਜਿਸ ਤਰ੍ਹਾਂ ਮੈਂ ਦੱਸਿਆ ਸੀ ਕਿ ਜਿਹੜਾ ਸਾਡੀ ਟਰਾਂਸਪੋਰਟ ਦਾ ਵਿੰਗ ਹੈ, ਜਿਹੜਾ ਟੈਕਸ ਇਕਠਾ ਕਰਦਾ ਹੈ ਅਤੇ ਜਿਹੜਾ ਕਿ ਨੈਸ਼ਨੇਲਾਈਜ਼ਡ ਨਹੀਂ ਹੈ, ਉਹ ਸਾਨੂੰ ਚੰਗੀ ਇਨਕਮ ਦਿੰਦਾ ਹੈ। ਜਿਸ ਤਰ੍ਹਾਂ ਮੈਂ ਦੱਸਿਆ ਸੀ ਐਕਸਾਈਜ਼ ਇਨਕਮ ਦੇ ਹਿਸਾਬ ਨਾਲ ਪਹਿਲੇ ਨੰਬਰ ਤੇ ਹੈ ਟਰਾਂਸਪੋਰਟ ਦੂਜੇ ਨੰਬਰ ਤੇ ਹੈ। ਇਸ ਦੇ ਵਾਸਤੇ ਸਰਕਾਰ ਕਰਦੀ ਕੁਝ ਨਹੀਂ ਹੈ।

ਇਕ ਡਾਕਟਰ ਸਾਹਿਬ ਨੇ ਇਸ ਬਜਟ ਵਿਚ ਦਸਿਆ ਹੈ ਕਿ ਅਸੀਂ ਗੁਡਜ਼ ਟੈਕਸ ਅਤੇ ਟੋਕਨ ਟੈਕਸ ਇਕਠਾ ਕਰਨ ਲਈ ਡੀ.ਟੀ.ਓ. ਲਗਾ ਦਿਆ ਕਰਾਂਗੇ। ਡੀ.ਟੀ.ਓ. ਦੀ ਪੋਸਟ ਡਿਸਟ੍ਰਿਕਟ ਵਿਚ ਹੈ। ਉਸ ਪੋਸਟ ਤੇ ਉਹ ਵਿਚਾਰਾ ਜ਼ਿਆਦਾ ਤੋਂ ਜ਼ਿਆਦਾ ਇਕ ਘੰਟਾ ਕੰਮ ਕਰਦਾ ਹੈ। ਕਦੇ ਉਸ ਕੋਲੋਂ ਡੀ. ਸੀ. ਕੋਈ ਕੰਮ ਲੈ ਲੈਂਦਾ ਹੈ ਅਤੇ ਕਦੇ ਉਸ ਨੂੰ ਕੋਈ ਹੋਰ ਕੰਮ ਦੇ ਦਿਤਾ ਜਾਂਦਾ ਹੈ। ਇਸ ਨਾਲ ਲੋਕਾਂ ਨੂੰ ਬੜੀ ਪ੍ਰੇਸ਼ਾਨੀ ਹੁੰਦੀ ਹੈ ਕਿਉਂ ਕਿ ਜਿੰਨਾ ਚਿਰ ਡੀ. ਟੀ. ਓ. ਦਸਖਤ ਨਹੀਂ ਕਰਦਾ ਉਤਨੀ ਦੇਰ ਲੋਕਾਂ ਨੂੰ ਕਾਗਜ਼ ਨਹੀਂ ਮਿਲਦੇ। ਮੈਂ ਬੇਨਤੀ ਕਰਾਂਗਾ ਕਿ ਡੀ. ਟੀ. ਓ. ਨੂੰ ਡਿਸਟ੍ਰਿਕਟ ਟਰਾਂਸਪੋਰਟ

[ਸਰਦਾਰ ਦਿਲਬਾਗ ਸਿੰਘ]

ਆਫਿਸ ਵਾਸਤੇ ਵੀ ਰਖੋ ਅਤੇ ਉਸ ਕੋਲੋਂ ਹੋਰ ਕੋਈ ਕੰਮ ਨਹੀਂ ਲੈਣਾ ਚਾਹੀਦਾ। ਹੋਰ ਕੰਮ ਉਸ ਨੂੰ ਨਹੀਂ ਦੇਣਾ ਚਾਹੀਦਾ। ਉਹ ਟੈਕਸ ਵੀ ਉਗਰਾਹੇਗਾ ਜਿਹੜਾ ਕਿ ਐਕਸਾਈਜ਼ ਮਹਿਕਮੇ ਵਾਲੇ ਲੈਂਦੇ ਹਨ। ਅਜਿਹਾ ਕਰਨ ਨਾਲ ਉਸ ਦੀ ਜ਼ਿਮੇਵਾਰੀ ਵਧ ਜਾਵੇਗੀ। ਫਿਰ ਜਿਸ ਤਰ੍ਹਾਂ ਮੈਜਿਸਟਰੇਟ ਸਵੇਰ ਦੇ 9 ਵਜੇ ਤੋਂ ਸ਼ਾਮ ਦੇ 5 ਵਜੇ ਤਕ ਬੈਠਦੇ ਹਨ ਉਸ ਨੂੰ ਵੀ ਇਸੇ ਤਰ੍ਹਾਂ ਕੰਮ ਕਰਨਾ ਪਵੇਗਾ। ਅਗਰ ਉਸ ਨੂੰ ਹੋਰ ਕੰਮ ਦਿਉਗੇ ਤਾਂ ਉਸ ਨਾਲ ਐਕਸਟਰਾ ਸਟਾਫ ਦਿਓ, ਕੋਈ ਡਿਪਟੀ ਡੀ. ਟੀ. ਓ. ਦਿਓ। ਇਸ ਤਰ੍ਹਾਂ ਕਰ ਕੇ ਮਹਿਕਮੇ ਵਿਚ ਕੰਮ ਚੰਗਾ ਹੋ ਸਕਦਾ ਹੈ ਅਤੇ ਇਸ ਮਹਿਕਮੇ ਵਿਚ ਸੁਧਾਰ ਹੋ ਸਕਦਾ ਹੈ। ਜਿਥੋਂ ਤੱਕ ਐਕਸੀਡੈਂਟਾਂ ਦਾ ਤੁਅੱਲਕ ਹੈ, ਪਿਛਲੇ ਤਿੰਨਾਂ ਸਾਲਾਂ ਵਿਚ ਐਨੇ ਜ਼ਿਆਦਾ ਐਕਸੀਡੈਂਟ ਹੋਏ ਪਰ ਇਨ੍ਹਾਂ ਨੇ ਕੋਈ ਐਕਸ਼ਨ ਨਹੀਂ ਲਿਆ। ਅੰਗਰੇਜ਼ਾਂ ਦੇ ਸਮੇਂ ਹਰ ਗੱਡੀ ਦੇ ਪਿਛੇ, ਇਥੋਂ ਤਕ ਕਿ ਰੋਡ ਰੋਲਰਾਂ ਅਤੇ ਸਾਈਕਲਾਂ ਦੇ ਪਿਛੇ ਵੀ ਲਾਲ ਲਾਈਟਾਂ ਹੁੰਦੀਆਂ ਸਨ। ਇਹ ਇਸ ਪਾਸੇ ਵੱਲ 1% ਵੀ ਧਿਆਨ ਨਹੀਂ ਦੇ ਰਹੇ। ਰੋਡਵੇਜ਼ ਦੇ 15-15 ਆਦਮੀ ਇਕਠੇ ਮਰਦੇ ਹੋਣ ਅਤੇ ਇਸ ਦਾ ਕੋਈ ਉਪਾਅ ਨਾ ਕੀਤਾ ਜਾਵੇ। ਅਜਿਹੀ ਹਾਲਤ ਵਿਚ ਮੈਂ ਸਮਝਦਾ ਹਾਂ ਕਿ ਮਹਿਕਮੇ ਵਿਚ ਕੋਈ ਜਾਨ ਨਹੀਂ ਹੈ। ਪ੍ਰਾਈਵੇਟ ਟਰਾਂਸਪੋਰਟ ਦੇ ਭਲੇ ਵਾਸਤੇ ਵੀ ਕੁਝ ਨਹੀਂ ਕੀਤਾ ਜਾ ਰਿਹਾ। ਸਰਕਾਰੀ ਟਰਾਂਸਪੋਰਟ ਵਿਚ ਤਾਂ ਜ਼ਿਆਦਾ ਤੋਂ ਜ਼ਿਆਦਾ 3-4 ਹਜ਼ਾਰ ਗੱਡੀਆਂ ਹੀ ਹੋਣਗੀਆਂ ਪਰ ਪ੍ਰਾਈਵੇਟ ਟਰਾਂਸਪੋਰਟ ਵਿਚ ਲੱਖਾਂ ਦੇ ਹਿਸਾਬ ਨਾਲ ਗੱਡੀਆਂ ਹਨ। ਉਨ੍ਹਾਂ ਦਾ ਇਨ੍ਹਾਂ ਨੂੰ ਕੋਈ ਫਿਕਰ ਨਹੀਂ ਹੈ। ਉਨ੍ਹਾਂ ਦੀ ਬਿਹਤਰੀ ਦਾ ਇਨ੍ਹਾਂ ਨੂੰ ਕੋਈ ਖਿਆਲ ਨਹੀਂ ਹੈ। ਉਨ੍ਹਾਂ ਗੱਡੀਆਂ ਨੂੰ ਸ਼ਹਿਰਾਂ ਵਿਚ ਖੜੇ ਹੋਣ ਨੂੰ ਕੋਈ ਜਗ੍ਹਾ ਨਹੀਂ ਮਿਲਦੀ। ਇਧਰ ਚੌਧਰੀ ਜਗਤ ਰਾਮ ਦੇ ਮਹਿਕਮੇ ਵਾਲੇ ਹੀ ਇਸ ਤੋਂ ਤਾਂ ਚੰਗੇ ਹਨ। ਇਨ੍ਹਾਂ ਦੇ ਮਹਿਕਮੇ ਵੱਲੋਂ ਲੋਕਾਂ ਨੂੰ ਪੀਲੇ ਕਾਰਡ ਬਣਾ ਕੇ ਦਿਤੇ ਗਏ, ਲੋਨ ਦਿੱਤੇ ਗਏ ਅਤੇ ਕਈ ਹੋਰ ਅਜਿਹੇ ਕੰਮ ਕੀਤੇ ਗਏ ਤਾ ਕਿ ਲੋਕਾਂ ਦੀ ਬਿਹਤਰੀ ਹੋ ਸਕੇ ਉਨ੍ਹਾਂ ਨੂੰ ਕੁਝ ਆਰਾਮ ਮਿਲ ਸਕੇ। ਪਰ ਟਰਾਂਸਪੋਰਟ ਐਨਾ ਵੱਡਾ ਮਹਿਕਮਾ ਹੈ, ਉਨ੍ਹਾਂ ਦੀ ਭਲਾਈ ਵਾਸਤੇ ਕੁਝ ਨਹੀਂ ਕੀਤਾ ਜਾ ਰਿਹਾ। ਉਨ੍ਹਾਂ ਦੀਆਂ ਗੱਡੀਆਂ ਨੂੰ ਸ਼ਹਿਰਾਂ ਵਿਚ ਖੜ੍ਹਾ ਕਰਨ ਵਾਸਤੇ ਜਗ੍ਹਾ ਨਹੀਂ ਮਿਲਦੀ। ਇਹ ਤਕਰੀਬਨ 18ਅਰਬ ਰੁਪਏ ਦੀ ਇੰਡਸਟਰੀ ਹੈ ਜਿਹੜੀ ਕਿ ਲੋਕਾਂ ਨੇ ਆਪ ਆਪਣੀ ਮਿਹਨਤ ਨਾਲ ਬਣਾਈ ਹੈ। ਜੇਕਰ 10 ਕਰੋੜ ਦੀ ਵੀ ਕੋਈ ਹੋਰ ਇੰਡਸਟਰੀ ਲਗਾਉਣੀ ਹੋਵੇ ਤਾਂ ਉਨ੍ਹਾਂ ਨੂੰ ਬਿਜਲੀ ਦੇ ਕੁਨੈਕਸ਼ਨ ਦਿਤੇ ਜਾਂਦੇ ਹਨ, ਲੋਨ ਦਿਤੇ ਜਾਂਦੇ ਹਨ ਅਤੇ ਕਈ ਹੋਰ ਸਹੂਲਤਾਂ ਦਿਤੀਆਂ ਜਾਂਦੀਆਂ ਹਨ। ਪਰ ਇਧਰਲੇ ਪਾਸੇ ਕੁਝ ਨਹੀਂ ਕੀਤਾ ਜਾ ਰਿਹਾ। ਹਾਲਾਂ ਕਿ ਇਸ ਦਾ ਸਬੰਧ ਸਿੱਧੇ ਤੌਰ ਤੇ ਲੋਕਾਂ ਨਾਲ ਹੈ, ਗਰੀਬਾਂ ਨਾਲ ਹੈ ਅਤੇ ਇਹ ਇੰਡਸਟਰੀ ਪੰਜਾਬ ਦੀ ਬਿਹਤਰੀ ਨਾਲ ਤੁਅਲਕ ਰਖਦੀ ਹੈ। ਇਹ ਪੰਜਾਬ ਵਾਸਤੇ ਪੈਸਾ ਕਮਾ ਕੇ ਲਿਆਉਂਦੀ ਹੈ। ਇਸ ਦੇ ਬਾਵਜੂਦ ਇਸ ਵੱਲ ਜ਼ਰਾ ਜਿੰਨਾ ਵੀ ਧਿਆਨ ਨਹੀਂ ਦਿਤਾ ਜਾ ਰਿਹਾ। ਮਾਨਯੋਗ ਮਨਿਸਟਰ ਸਾਹਿਬ ਨੂੰ ਇਸ ਮਹਿਕਮੇ ਵਿਚ ਆਇਆਂ ਨੂੰ ਸਾਲ ਤੋਂ ਵੱਧ ਸਮਾਂ ਹੋ ਗਿਆ ਹੈ ਪਰ ਇਹ ਮੈਨੂੰ ਇਕ ਗੱਲ ਵੀ ਦਸ ਦੇਣ ਕਿ ਅਸੀਂ ਪ੍ਰਾਈਵੇਟ ਟਰਾਂਸਪੋਰਟ ਵਾਸਤੇ, ਉਸ ਦੀ ਬਿਹਤਰੀ ਵਾਸਤੇ, ਇਹ ਕੰਮ ਕੀਤਾ ਹੈ। ਹਾਂ, ਇਕ ਗੱਲ ਇਹ ਜ਼ਰੂਰ ਕਹਿੰਦੇ ਹਨ ਕਿ ਦੱਬ ਕੇ ਚਲਾਨ ਕਰੋ, ਦੱਬ ਕੇ ਜੁਰਮਾਨੇ ਕਰੋ। ਮੁਲਾਜ਼ਮਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਜੇ ਤੁਸੀਂ ਐਨੇ ਚਲਾਨ ਨਹੀਂ ਕਰੋਗੇ ਤਾਂ ਤੁਹਾਨੂੰ ਘਰ ਨੂੰ ਭੇਜ ਦਿਆਂਗੇ, ਤੁਹਾਡੀ ਛੁੱਟੀ ਕਰ ਦਿਤੀ ਜਾਵੇਗੀ। ਮੈਂ ਕਹਿੰਦਾ ਹਾਂ ਕਿ ਪ੍ਰਾਈਵੇਟ ਟਰਾਂਸਪੋਰਟ ਨੂੰ ਕਤਲ ਕਰਨ ਵਾਲੀ ਗੱਲ ਨਾ ਕਰੋ। ਤੁਸੀਂ ਇਕ ਟਰੱਕ ਦੀ ਗੱਲ ਲੈ ਲਵੋ। ਉਹ ਬੰਬਈ ਜਾਂਦਾ ਹੈ, ਜੇ ਐਂਡ ਕੇ. ਜਾਂਦਾ ਹੈ, ਕਲਕਤੇ ਜਾਂਦਾ ਹੈ। ਉਹ ਪੈਸੇ ਕਮਾ ਕੇ ਪੰਜਾਬ ਵਿਚ ਲਿਆਉਂਦਾ ਹੈ। ਦੱਸੋ, ਉਹ ਕੀ ਗੁਨਾਹ ਕਰਦਾ ਹੈ ? ਉਹ ਪੈਸੇ ਕਮਾ ਕੇ ਲਿਆਉਂਦਾ ਹੈ, ਦੇਸ਼ ਦੀ ਤਰੱਕੀ ਵਾਸਤੇ ਕੰਮ ਕਰਦਾ ਹੈ ਪਰ ਤੁਸੀਂ ਉਸ

ਨਾਲ ਕਿਸ ਤਰ੍ਹਾਂ ਦਾ ਭੈੜਾ ਸਲੂਕ ਕਰਦੇ ਹੋ ? ਸਾਨੂੰ ਜਦ ਵੀ ਪ੍ਰਾਈਵੇਟ ਟਰਾਂਸਪੋਰਟ ਦੀ ਜ਼ਰੂਰਤ ਪਵੇ, ਉਹ ਹਰ ਵੇਲੇ ਤਿਆਰ ਹੈ। ਰਾਤ ਨੂੰ ਲੋੜ ਪਵੇ ਤਾਂ ਉਹ ਤਿਆਰ ਹੈ, ਲੜਾਈ ਦੇ ਦਿਨਾਂ ਵਿਚ ਲੋੜ ਪਵੇ ਤਾਂ ਫਿਰ ਵੀ ਉਹ ਤਿਆਰ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਕਮਾਲ ਦੀ ਇਕ ਗੱਲ ਸੁਣਾਉਂਦਾ ਹਾਂ । (ਘੰਟੀ) । ਤੁਸੀਂ ਘੰਟੀ ਨਾ ਵਜਾਓ, ਮੇਰੀ ਗੱਲ ਸੁਣ ਲਓ। ਫਿਲੌਰ ਦੀ ਪੁਲਿਸ ਨੂੰ ਪਤਾ ਲਗਾ ਕਿ ਖੇਰਾ ਭੱਟੀਆਂ ਪਿੰਡ ਵਿਚ ਇਕ ਆਦਮੀ ਹੈ ਜਿਹੜਾ ਮਿੱਟੀ ਦੇ ਤੇਲ ਦੀ ਬਲੈਕ ਕਰਦਾ ਹੈ । ਉਸ ਨੇ ਜ਼ਮੀਨ ਵਿਚ ਮਿੱਟੀ ਦੇ ਤੇਲ ਦੇ ਤਿੰਨ ਟੈਂਕ ਦੱਬੇ ਹੋਏ ਸਨ । ਜਿਸ ਵੇਲੇ ਪੁਲਿਸ ਨੂੰ ਇਸ ਗੱਲ ਦਾ ਪਤਾ ਲਗਾ ਤਾਂ ਉਸ ਵੇਲੇ ਪੁਲਿਸ ਉਥੋਂ ਦੀ ਟਰੱਕ ਯੂਨੀਅਨ ਵਿਚ ਗਈ ਅਤੇ ਉਥੋਂ ਇਕ ਟਰੱਕ ਲੈ ਕੇ ਖੇਰਾ ਭੱਟੀਆਂ ਪਿੰਡ ਵਿਚ ਪਹੁੰਚ ਗਈ। ਕਿਉਂ ਕਿ ਟੈਂਕ ਜ਼ਮੀਨ ਵਿਚ ਦੱਬੇ ਹੋਏ ਸਨ, ਡਰਾ-ਈਵਰ ਕੰਡਕਟਰ ਨੇ ਉਸ ਤੇਲ ਦੇ ਡਰੱਮ ਭਰ ਕੇ ਟਰੱਕ ਵਿਚ ਰੱਖ ਲਏ। ਟਰੱਕ ਥਾਣੇ ਵਿਚ ਲੈ ਆਂਦਾ ਗਿਆ ਅਤੇ ਉਥੇ ਚਲਾਨ ਵਗੈਰਾ ਦੀ ਕਾਰਵਾਈ ਪੂਰੀ ਕਰ ਲਈ। ਤੜਕੇ ਪੰਜ ਵਜੇ ਦੇ ਕਰੀਬ ਮਿੱਟੀ ਦੇ ਤੇਲ ਦੀ ਬਲੈਕ ਕਰਨ ਵਾਲੀ ਜਿਹੜੀ ਪਾਰਟੀ ਸੀ, ਉਸ ਨੇ ਟਰੱਕ ਨੂੰ ਅੱਗ ਲਗਾ ਦਿਤੀ ਅਤੇ ਟਰੱਕ ਸੜ ਗਿਆ । ਉਹ ਗਰੀਬ ਟਰੱਕ ਵਾਲਾ ਜਿਸ ਨੇ ਕਿ ਹਾਲੇ ਟਰੱਕ ਦੀਆਂ ਕਿਸ਼ਤਾਂ ਵੀ ਤਾਰਨੀਆਂ ਸਨ, ਗੇੜੇ ਮਾਰਦਾ ਥੱਕ ਗਿਆ। ਉਹ ਵਿਚਾਰਾ ਰੋਜ਼ ਉਸੇ ਟਰੱਕ ਨਾਲ ਹੀ ਰੋਟੀ ਕਮਾਉਂਦਾ ਸੀ। ਉਹ ਜਦੋਂ ਟਰੱਕ ਬਾਰੇ ਪਤਾ ਕਰਨ ਜਾਂਦਾ ਤਾਂ ਉਸ ਨੂੰ ਅਗੋਂ ਕਹਿ ਛੱਡਦੇ ਕਿ ਪਰਸੋਂ ਆ ਜਾਈਂ, ਕਦੇ ਕਹਿੰਦੇ ਜਲੰਧਰ ਆ ਜਾਈਂ। ਉਹ ਟਰੱਕ ਵਾਲਾ ਕਹਿੰਦਾ ਕਿ ਮੈਂ ਤਾਂ ਤੁਹਾਨੂੰ ਮਿਲਵਰਤਨ ਦਿਤੀ ਸੀ। ਜੇ ਤੁਸੀਂ ਮੈਨੂੰ ਕੋਈ ਇਨਾਮ ਨਹੀਂ ਦੇਣਾ ਤਾਂ ਘਟੋ ਘਟ ਮੇਰੇ ਟਰੱਕ ਦੀ ਕੀਮਤ ਹੀ ਮੈਨੂੰ ਦੇ ਦਿਓ ਤਾਕਿ ਮੈਂ ਆਪਣੇ ਬੱਚਿਆਂ ਦਾ ਪੇਟ ਤਾਂ ਭਰ ਸਕਾਂ। ਸੋ, ਡਿਪਟੀ ਸਪੀਕਰ ਸਾਹਿਬ, ਮੇਰੀ ਗੱਲ ਕਹਿਣ ਦਾ ਮਤਲਬ ਇਹੀ ਹੈ ਕਿ ਇਸ ਪਾਸੇ ਬਹੁਤ ਧਿਆਨ ਦੇਣ ਦੀ ਲੋੜ ਹੈ। ਇਹ ਮਹਿਕਮਾ ਐਨਾ ਜ਼ਿਆਦਾ ਸਰਕਾਰ ਨੂੰ ਟੈਕਸ ਦਿੰਦਾ ਹੈ, ਪੈਸੇ ਕਮਾ ਕੇ ਪੰਜਾਬ ਦੀ ਤਰੱਕੀ ਵਿਚ ਹਿਸਾ ਪਾਉਂਦਾ ਹੈ, ਇਸ ਦੀ ਬਿਹਤਰੀ ਵਾਸਤੇ ਨਾ ਸੋਚਣਾ ਬੜੀ ਭਾਰੀ ਬੇਇਨਸਾਫੀ ਹੈ। ਇਸ ਸਬੰਧ ਵਿਚ ਕਈ ਮੀਟਿੰਗਾਂ ਵੀ ਹੋਈਆਂ, ਲਿਖ ਕੇ ਵੀ ਭੇਜਿਆ ਗਿਆ ਹੈ।ਮਨਿਸਟਰ ਸਾਹਿਬ ਨੂੰ ਵੀ ਬੇਨਤੀ ਕੀਤੀ ਗਈ ਹੈ। ਉਨ੍ਹਾਂ ਨੇ ਅੱਗੋਂ ਕਿਹਾ ਸੀ ਕਿ ਮੈਂ ਹਾਲੇ ਪਹਿਲੀ ਦਫਾ ਹੀ ਇਸ ਮਹਿਕਮੇਂ ਵਿਚ ਆਇਆ ਹਾਂ । ਮੈਂ ਸਾਰੀਆਂ ਗੱਲਾਂ 3 ਮਹੀਨਿਆਂ ਦੇ ਵਿਚ ਵਿਚ ਠੀਕ ਕਰ ਦਿਆਂਗਾ। ਪਰ ਸਾਲ ਸਵਾ ਸਾਲ ਹੋ ਗਿਆ ਹੈ, ਹਾਲੇ ਤੱਕ ਕੁਝ ਨਹੀਂ ਕੀਤਾ ਗਿਆ। ਇਸ ਤੋਂ ਬਾਅਦ ਟਰਾਂਸਪੋਰਟ ਦੇ ਮਹਿਕਮੇ ਵਿਚ ਕੁਰੱਪਸ਼ਨ ਦੀ ਗੱਲ ਆਉਂਦੀ ਹੈ। ਇਕ ਹਵਾਲਦਾਰ ਸੜਕ ਤੇ ਖੜ੍ਹ ਜਾਂਦਾ ਹੈ। ਉਹ ਕਹਿੰਦਾ ਹੈ ਕਿ ਕਾਗਜ਼ ਕਢੋ। ਉਹ ਕਾਗਜ਼ ਲੈ ਲੈਂਦਾ ਹੈ । ਫਿਰ ਕਹਿੰਦਾ ਹੈ ਕਿ ਪੈਸੇ ਦੇ ਦੇਵੋ ਅਤੇ ਆਪਣੇ ਕਾਗਜ਼ ਲੈ ਜਾਓ। ਪਛਮੀ ਬੰਗਾਲ ਦੀ ਸਰਕਾਰ ਨੇ ਇਸ ਤਰ੍ਹਾਂ ਕੀਤਾ ਹੈ ਕਿ ਜਿਸ ਨੇ ਟੈਕਸ ਦਿਤਾ ਹੈ, ਪਰਮਿਟ ਠੀਕ ਹੈ, ਉਸ ਦੀ ਸਰਟੀਫਾਈਡ ਕਾਪੀ ਸ਼ੀਸ਼ੇ ਵਿਚ ਲਾ ਦਿੰਦੇ ਹਨ ਅਤੇ ਜਿਹੜਾ ਵੀ ਕੋਈ ਕਾਗਜ਼ ਮੰਗਦਾ ਹੈ, ਉਹ ਕਾਗਜ਼ ਉਸ ਦੇ ਮੱਥੇ ਮਾਰ ਦਿੰਦੇ ਹਨ। ਕੋਈ ਉਨ੍ਹਾਂ ਨੂੰ ਇਹ ਨਹੀਂ ਕਹਿ ਸਕਦਾ ਕਿ ਕਾਗਜ਼ ਨਹੀਂ ਹਨ। ਇਹ ਗੱਲ ਹੋਰ ਵੀ ਕਈ ਸਰਕਾਰਾਂ ਨੇ ਕੀਤੀ ਹੈ। ਪਰ ਸਾਡੀ ਸਰਕਾਰ ਇਹ ਕਰਨ ਨੂੰ ਤਿਆਰ ਨਹੀਂ। ਪਹਿਲਾਂ ਸ੍ਰੀ ਸਦਾ ਨੰਦ ਟਰਾਂਸਪੋਰਟ ਸੈਕਟਰੀ ਸਨ। ਇਸ ਬਾਰੇ ਉਨ੍ਹਾਂ ਨਾਲ ਅਤੇ ਸੀ. ਐਮ. ਸਾਹਿਬ ਨਾਲ ਗੱਲ ਹੋਈ। ਉਹ ਕਹਿੰਦੇ ਕਿ ਇਹ ਤਾਂ ਗਲ ਹੀ ਕੁਝ ਨਹੀਂ, ਅਸੀਂ ਇਹ ਕਰ ਦਿਆਂਗੇ। ਉਹ ਸੈਕਟਰੀ ਬਦਲ ਗਿਆ। ਹੁਣ ਵਾਲਾ ਜਿਹੜਾ ਟਰਾਂਸ-ਪੋਰਟ ਸੈਕਟਰੀ ਹੈ, ਉਹ ਇਸ ਨੂੰ ਦਬਾਈ ਬੈਠਾ ਹੈ। ਜਦ ਬਾਕੀ ਸਟੇਟਾਂ ਵਿਚ ਇਹ ਹੋ ਚੁਕਿਆ ਹੈ, ਤਾਂ ਸਾਡੇ ਵਾਸਤੇ ਇਹ ਕੀ ਮੁਸ਼ਕਿਲ ਹੈ। ਮੈਂ ਬੇਨਤੀ ਕਰਾਂਗਾ ਕਿ ਇਸ ਬਾਰੇ ਜ਼ਰੂਰ ਕੁਝ ਕੀਤਾ ਜਾਵੇ । ਇਹ ਬੜਾ ਭਾਰੀ ਮਹਿਕਮਾ ਹੈ। ਇਸ ਵਿਚ 4,338 ਗੱਡੀਆਂ ( ਬੱਸਾਂ ) 24,596 ਕਾਰਾਂ, 2,212 ਟੈਕਸੀਆਂ ਅਤੇ 20,996 ਟਰੱਕ 5,511 ਜੀਪਾਂ 1,60,941 ਟੂ ਵੀਲ੍ਹਰ 3459 ਥਰੀ ਵੀਲ੍ਹਰ 1,44,466

[ਸਰਦਾਰ ਦਿਲਬਾਗ ਸਿੰਘ]

ਟਰੈਕਟਰ ਐਂਡ 700 ਅਦਰਜ਼ ਹਨ। ਇਸ ਤਰ੍ਹਾਂ ਕੁਲ ਗਿਣਤੀ 3,69,569 ਬਣ ਜਾਂਦੀ ਹੈ। ਕਿਸੇ ਮਿਲਟਰੀ ਕੋਲ ਐਡੀ ਵੱਡੀ ਟਰਾਂਸਪੋਰਟ ਫੋਰਸ ਨਾ ਹੋਵੇ ਤਾਂ ਉਹ ਨਾਕਾਰਾ ਹੋ ਜਾਂਦੀ ਹੈ, ਜ਼ੀਰੋ ਹੋ ਜਾਂਦੀ ਹੈ। ਸਾਡੇ ਕੋਲ ਐਡੀ ਵੱਡੀ ਟਰਾਂਸਪੋਰਟ ਹੋਵੇ ਅਤੇ ਉਸ ਵੱਲ ਅਸੀਂ ਕੁਝ ਵੀ ਨਾ ਕਰੀਏ ਤਾਂ ਇਹ ਕਿੰਨੀ ਮਾੜੀ ਗੱਲ ਹੈ। ਐਸ ਵੇਲੇ ਇਥੇ ਸਿਰਫ ਲੁੱਟਣ ਵਾਲੀ ਗੱਲ ਹੀ ਹੋ ਰਹੀ ਹੈ। ਮੈਂ ਮਨਿਸਟਰ ਸਾਹਿਬ ਨਾਲ ਐਕਸੀਡੈਂਟਾਂ ਦੇ ਬਾਰੇ ਗੱਲ ਕੀਤੀ। ਉਹ ਕਹਿੰਦੇ ਕਿ ਏ. ਆਈ. ਜੀ. ਟਰੈਫਿਕ ਮੇਰੇ ਅੰਡਰ ਨਹੀਂ ਹੈ।

**ਰਾਜ ਮੰਤਰੀ, ਟਰਾਂਸਪੋਰਟ** : ਡਿਪਟੀ ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਕਰਨੀ ਚਾਹੁੰਦਾ ਹਾਂ। ਸਰਦਾਰ ਦਿਲਬਾਗ ਸਿੰਘ ਨੇ ਕਈ ਗੱਲਾਂ ਕੀਤੀਆਂ ਹਨ, ਮੈਂ ਉਨ੍ਹਾਂ ਨੂੰ ਕਹਾਂਗਾ ਕਿ ਉਹ ਜ਼ਾਤੀ ਤੌਰ ਤੇ ਮੇਰੇ ਬਾਰੇ ਕੁਝ ਨਾ ਕਹਿਣ।

**ਸਰਦਾਰ ਦਿਲਬਾਗ ਸਿੰਘ** : ਮੈਂ ਕੋਈ ਗਲਤ ਗੱਲ ਨਹੀਂ ਕਹਿ ਰਿਹਾ, ਬਲਕਿ ਠੀਕ ਹੀ ਕਹਿ ਰਿਹਾ ਹਾਂ। ਮੇਰੇ ਕੋਲ ਸਾਰੇ ਸਬੂਤ ਵੀ ਹਨ। ਮੈਂ ਸਬੂਤ ਪੇਸ਼ ਕਰ ਸਕਦਾ ਹਾਂ। ਜਿਹੜੇ ਜਿਹੜੇ ਵੀ ਇਨ੍ਹਾਂ ਨੇ ਇਤਰਾਜ਼ ਕੀਤੇ ਹਨ, ਉਨ੍ਹਾਂ ਸਾਰਿਆਂ ਬਾਰੇ ਮੈਂ ਦਸ ਸਕਦਾ ਹਾਂ। ਮੈਂ ਉਹੀ ਗੱਲ ਕਹਾਂਗਾ ਜਿਹੜੀ ਇਨ੍ਹਾਂ ਦੇ ਮਹਿਕਮੇ ਨੇ ਕੀਤੀ ਹੈ। ਮੈਂ ਤਾਂ ਪੰਜਾਬ ਦੇ ਭਲੇ ਵਾਸਤੇ ਬੋਲ ਰਿਹਾ ਹਾਂ ਕਿ ਕਿਉਂ ਟਰਾਂਸਪੋਰਟ ਦਾ ਬੇੜਾ ਗਰਕ ਕਰਨ ਲਗੇ ਹੋ। ਇਹ ਬੜਾ ਇਮਪਾਰਟੈਂਟ ਮਹਿਕਮਾ ਹੈ, ਜ਼ਿਮੀਂ-ਦਾਰਾਂ ਦਾ ਮਹਿਕਮਾ ਹੈ, ਪੈਂਡੂਆਂ ਦਾ ਮਹਿਕਮਾ ਹੈ, ਗਰੀਬਾਂ ਦਾ ਮਹਿਕਮਾ ਹੈ, ਮਿਹਨਤੀ ਆਦਮੀਆਂ ਦਾ ਮਹਿਕਮਾ ਹੈ। ਇਤਨੀ ਵੱਡੀ ਇੰਡਸਟਰੀ ਹੋ ਕੇ ਉਸ ਤੇ ਹਰ ਵੇਲੇ ਤਲਵਾਰ ਫੇਰੀ ਜਾਵੇ, ਇਹ ਗਲ ਠੀਕ ਨਹੀਂ ਹੈ। ਮੈਂ ਬੜਾ ਤੰਗ ਆ ਕੇ, ਚਕਰ ਮਾਰ ਮਾਰ ਕੇ ਔਰ ਬੜਾ ਅਖੀਰ ਤੰਗ ਆ ਕੇ ਇਸ ਹਾਊਸ ਵਿਚ ਗਲ ਕੀਤੀ ਹੈ ਨਹੀਂ ਤਾਂ ਮੈਂ ਗਲ ਇਥੇ ਵੀ ਨਹੀਂ ਸੀ ਕਰਨੀ। ਇਨ੍ਹਾਂ ਨੇ ਮੈਨੂੰ ਕੱਲ ਕਿਹਾ ਕਿ ਤੂੰ ਟਰਾਂਸ-ਪੋਰਟ ਦੇ ਮੁਤਲਕ ਬੋਲਣਾ ਹੈ ਤਾਂ ਮੈਂ ਕਿਹਾ ਕਿ ਜੋ ਸੱਚੀ ਗਲ ਹੋਵੇਗੀ ਮੈਂ ਤਾਂ ਫਿਰ ਉਹੀ ਕਰਾਂਗਾ। ਇਹ ਠੀਕ ਹੈ ਕਿ ਮੈਂ ਪਾਰਟੀ ਦਾ ਮੈਂਬਰ ਹਾਂ ਅਤੇ ਇਸ ਤਰ੍ਹਾਂ ਮੈਨੂੰ ਮੈਂਬਰ ਹੋਣ ਦੇ ਨਾਤੇ ਨੁਕਤਾਚੀਨੀ ਨਹੀਂ ਕਰਨੀ ਚਾਹੀਦੀ ਪਰ ਮੈਂ ਮਜਬੂਰ ਹਾਂ। ਜੇ ਅਸੀਂ ਉਨ੍ਹਾਂ ਗਰੀਬਾਂ ਦੀ ਗਲ ਨਹੀਂ ਕਰਾਂਗੇ ਤਾਂ ਹੋਰ ਕੌਣ ਕਰੇਗਾ। ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਹੋ ਰਹੀ। ਅਖੀਰ ਹਾਰ ਕੇ ਮੈਂ ਇਥੇ ਗਲ ਕੀਤੀ ਹੈ। ਗਲ ਕਰੀਏ ਵੀ ਕਿਉਂ ਨਾ, ਉਨ੍ਹਾਂ ਗਰੀਬਾਂ ਦੀ ਹੋਰ ਗਲ ਕੌਣ ਕਰੇਗਾ? ਜਿਹੜੀ ਤੁਸੀਂ ਗਲ ਕਹੀ ਹੈ ਉਸ ਦੇ ਬਾਰੇ ਮੈਂ ਫਿਰ ਕਹਾਂਗਾ ਕਿ ਮੈਂ ਜੋ ਵੀ ਗਲ ਕਹਾਂਗਾ ਰਿਕਾਰਡ ਦੇ ਬੇਸਿਜ਼ ਤੇ ਕਰਾਂਗਾ। ਜੇ ਇਥੇ ਗਲ ਨਾ ਕਰੀਏ ਤਾਂ ਅਸੀਂ ਬੈਠੇ ਕਿਸ ਵਾਸਤੇ ਹਾਂ। ਅਸੀਂ ਖੁਲੀ ਰਾਇ ਦੇਣ ਵਾਸਤੇ ਬੈਠੇ ਹਾਂ। ਲੋਕਾਂ ਦਾ ਨੁਮਾਇੰਦਾ ਬਣ ਕੇ ਇਥੇ ਆਇਆ ਹਾਂ ਲੋਕਾਂ ਦੇ ਇਨਟ੍ਰਸਟ ਦੀ ਗਲ ਕਰਨੀ ਹੈ, ਲੋਕਾਂ ਦੇ ਭਲੇ ਦੀ ਗਲ ਕਰਨੀ ਹੈ। ਕਿਸੇ ਇੰਡੀਵਿਜੂਅਲ ਅਫ਼ਸਰ ਜਾਂ ਬੰਦੇ ਦੀ ਗਲ ਨਹੀਂ ਕਰਾਂਗਾ, ਪਬਲਿਕ ਦੇ ਹਿਤ ਦੀ ਗਲ ਕਰਾਂਗਾ। ਕੋਈ ਬੰਦਾ ਅਗਰ ਆਈ. ਏ.ਐਸ. ਅਫ਼ਸਰ ਬਣ ਕੇ ਟਰਾਂਸਪੋਰਟ ਦੇ ਮਹਿਕਮੇ ਵਿਚ ਸੈਕਟਰੀ ਦਾ ਕੰਮ ਕਰੇ ਜਾਂ ਕੋਈ ਹੋਰ ਵਡਾ ਅਫ਼ਸਰ ਬਣ ਜਾਵੇ ਤਾਂ ਉਹ ਖੁਦਾ ਨਹੀਂ ਹੋ ਗਿਆ। ਸਾਡਾ ਵੀ 30-35 ਸਾਲ ਦਾ ਤਜਰਬਾ ਹੈ। ਅਸੀਂ ਤਜਰਬੇ ਦੀ ਬਿਨਾ ਤੇ ਗਲ ਕਰਦੇ ਹਾਂ। ਅਸੀਂ ਲੋਕਾਂ ਨੂੰ ਜਵਾਬਦੇਹ ਹਾਂ। ਲੋਕਾਂ ਨੇ ਸਾਨੂੰ ਚੁਣ ਕੇ ਭੇਜਿਆ ਹੈ, ਅਸੀਂ ਲੋਕਾਂ ਵਿਚ ਜਾ ਕੇ ਜਵਾਬ ਦੇਣਾ ਹੈ। ਜਿਹੜੇ ਉਨ੍ਹਾਂ ਦੇ ਕੰਮ ਹਨ, ਜਿਹੜੀਆਂ ਉਨ੍ਹਾਂ ਦੇ ਹਿਤ ਦੀਆਂ ਗਲਾਂ ਹਨ ਉਹ ਅਸੀਂ ਰਖਣੀਆਂ ਹਨ।

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅਪ ਕਰਨ ਦੀ ਕੋਸ਼ਿਸ਼ ਕਰੋ।

**ਸਰਦਾਰ ਦਿਲਬਾਗ ਸਿੰਘ** : ਵਾਈਂਡ ਅੱਪ ਅਜੇ ਨਹੀਂ ਕਰਨਾ ਜੀ।

ਜੇ ਇਨ੍ਹਾਂ ਨੇ ਗਲ ਛੇੜ ਹੀ ਲਈ ਹੈ ਤਾਂ ਫਿਰ ਹੋਰ ਸੁਣ ਲੈਣ। ਨੈਸ਼ਨਲ ਪ੍ਰਮਿਟ, ਜ਼ੋਨਲ ਪ੍ਰਮਿਟ, ਵੈਸਟਰਨ ਜ਼ੋਨ ਔਰ ਨਾਰਦਰਨ ਜ਼ੋਨ ਗੌਰਮਿੰਟ ਆਫ਼ ਇੰਡੀਆ ਦੀ ਸਕੀਮ ਹੈ। ਗੌਰਮਿੰਟ ਆਫ਼ ਇੰਡੀਆ ਨੇ 4-5 ਸੌ ਕਿਸੇ ਸਟੇਟ ਨੂੰ ਦਿਤੇ ਹਨ, 4-5 ਸੌ ਕਿਸੇ ਸਟੇਟ ਨੂੰ ਪ੍ਰਮਿਟ ਦਿਤੇ ਹਨ। ਜਿਸ ਵੇਲੇ ਇਹ ਸਕੀਮ ਸ਼ੁਰੂ ਹੋਈ ਸੀ ਪਹਿਲਾਂ ਤਾਂ ਉਸ ਵੇਲੇ ਵਰਿੰਦਰ ਸਿੰਘ ਟਰਾਂਸਪੋਰਟ ਕਮਿਸ਼ਨਰ ਸਨ ਔਰ ਮੈਂ ਉਸ ਵੇਲੇ ਟਰੱਕ ਯੂਨੀਅਨ ਦਾ ਪ੍ਰਧਾਨ ਸੀ। ਅਸੀਂ ਦਿਲੀ ਜਾ ਜਾ ਕੇ ਬੜੇ ਧੱਕੇ ਖਾਧੇ। ਅਸੀਂ ਘਿਰੇ ਹੋਏ ਹਾਂ। ਇਧਰ ਪਹਾੜੀ ਇਲਾਕਾ ਹੈ, ਇਧਰ ਜੇ ਐਂਡ ਕੇ ਹੈ ਔਰ ਇਧਰਲੇ ਪਾਸੇ ਰਾਜਿਸਥਾਨ ਹੈ। ਸਾਡੀ ਇਤਨੀ ਵਡੀ ਇਹ ਇੰਡਸਟਰੀ ਹੈ ਔਰ ਤਕਰੀਬਨ 25-30 ਹਜ਼ਾਰ ਸਾਡੇ ਟਰੱਕ ਹਨ। ਅਸੀਂ ਕਿਧਰ ਨੂੰ ਜਾਈਏ। ਅਸੀਂ ਘੁੰਮ ਘੁੰਮਾ ਕੇ ਇਹ ਸਕੀਮ ਇਥੇ ਲਿਆਂਦੀ। ਸਾਨੂੰ ਵੀ ਕੁਝ ਪ੍ਰਮਿਟ ਮਿਲੇ ਔਰ ਕੁਝ ਕੁਝ ਪ੍ਰਮਿਟ ਬਾਕੀ ਸਟੇਟਾਂ ਨੂੰ ਦਿਤੇ ਗਏ। ਉਸ ਦੇ ਵਿਚ ਸਾਨੂੰ ਫਾਇਦਾ ਇਹ ਸੀ ਕਿ ਸਾਡੇ ਜਿਹੜੇ ਟਰੱਕ ਹਨ ਉਹ ਬਾਹਰ ਜਾ ਸਕਦੇ ਹਨ। ਤੁਸੀਂ, ਡਿਪਟੀ ਸਪੀਕਰ ਸਾਹਿਬ, ਦੇਖਿਆ ਹੋਵੇਗਾ ਕਿ ਨੈਸ਼ਨਲ ਪ੍ਰਮਿਟ ਤੇ ਜ਼ੋਨਲ ਪ੍ਰਮਿਟ ਤੇ ਜੀ. ਟੀ. ਰੋਡ ਤੇ ਬੰਗਾਲੀ ਡਰਾਈਵਰਜ਼, ਬੰਬਈ ਵਾਲੇ ਡਰਾਈਵਰਜ਼, ਮਦਰਾਸੀ ਡਰਾਈਵਰ ਬਹੁਤ ਘੱਟ ਮਿਲਦੇ ਹਨ। ਸਾਰੇ ਪੰਜਾਬੀ ਹੀ ਦੇਖੇ ਹੋਣਗੇ। ਇਹ ਸਕੀਮ ਸੀ ਕਿ ਸਾਡੇ ਟਰੱਕ ਬਾਹਰ ਜਾਣ ਅਤੇ ਪੈਸਾ ਲਿਆਉਣ ਅਤੇ ਪੰਜਾਬ ਵਿਚ ਸਾਰਾ ਕੰਮ ਹੋਵੇ। ਅਸੀਂ ਜਦੋਂ ਉਹ ਸਕੀਮ ਲਿਆਂਦੀ ਤਾਂ ਉਸ ਸਕੀਮ ਦੇ ਲਿਆਉਣ ਤੋਂ ਬਾਅਦ ਸਾਰੇ ਹਿੰਦੁਸਤਾਨ ਵਿਚ ਸਭ ਤੋਂ ਪਹਿਲਾਂ ਪੰਜਾਬ ਨੂੰ ਪ੍ਰਮਿਟ ਇਸ਼ੂ ਕੀਤੇ ਗਏ। ਸਾਡੇ ਕੋਲ ਇਥੇ 400 ਅਤੇ 300 ਯਾਨੀ 700 ਪ੍ਰਮਿਟ ਆਏ ਔਰ ਇਹ ਵੰਡ ਨਹੀਂ ਰਹੇ। ਉਨ੍ਹਾਂ ਦੀ ਵੰਡ ਨਹੀਂ ਪੈਂਦੀ। ਡਿਪਟੀ ਸਪੀਕਰ ਸਾਹਿਬ, ਹੁਣ ਦੱਸੋ ਕਿ ਅਸੀਂ ਰੋਈਏ ਕਿ ਨਾ ? (ਕਮਿਊਨਿਸਟ ਪਾਰਟੀ ਵਲੋਂ ਥੰਪਿੰਗ) ਇਹ ਉਨ੍ਹਾਂ ਦੀ ਵੰਡ ਨਹੀਂ ਪਾਉਂਦੇ। ਡਿਪਟੀ ਸਪੀਕਰ ਸਾਹਿਬ, ਇਹ ਸਾਰੀ ਗਲ ਕਰਨ ਦਾ ਸਾਡਾ ਇਹ ਮਤਲਬ ਹੈ ਕਿ ਸਾਡੇ ਤੇ ਰਹਿਮ ਕਰੋ ਔਰ ਚੰਗੇ ਢੰਗ ਨਾਲ ਇਸ ਇੰਡਸਟਰੀ ਨੂੰ ਚਲਾਓ, ਇਸ ਨੂੰ ਤਬਾਹ ਨਾ ਕਰੋ। ਪਹਿਲਾ ਹਿਸਾ ਇਸ ਦਾ ਤਬਾਹ ਕਰ ਦਿਤਾ ਹੈ। ਦੂਸਰਾ ਹਿਸਾ ਜੋ ਹੈ ਇਸ ਨੂੰ ਤਬਾਹ ਕਰਨ ਨਾਲੋਂ ਉਦਾਂ ਹੀ ਲੈ ਲਓ। ਜੇ ਸਟੇਟ ਦਾ ਕੋਈ ਫਾਇਦਾ ਹੁੰਦਾ ਹੈ ਤਾਂ ਸਟੇਟ ਦਾ ਫਾਇਦਾ ਕਰਾਂਗੇ। ਪਰ ਇਸ ਨੂੰ ਤਬਾਹ ਨਾ ਕਰੋ। ਜੇ, ਡਿਪਟੀ ਸਪੀਕਰ ਸਾਹਿਬ, ਮਦਰਾਸ ਵਾਲਾ ਇਥੇ ਆਏ ਔਰ ਇਥੋਂ ਮਾਲ ਚੁਕੀ ਜਾਵੇ ਔਰ ਅਸੀਂ ਇਥੋਂ ਮਾਲ ਚੁਕ ਨਾ ਸਕੀਏ ਤਾਂ ਇਸ ਦਾ ਜ਼ਿਮੇਵਾਰ ਕੌਣ ਹੈ ? ਕੀ ਸੈਕਟਰੀ, ਟਰਾਂਸਪੋਰਟ ਨਹੀਂ ਹੈ, ਮਹਿਕਮਾ ਨਹੀਂ ਹੈ ? ਇਹੀ ਜ਼ਿਮੇਵਾਰ ਹਨ ਜਿਹੜੇ ਉਨ੍ਹਾਂ ਨੂੰ ਜਾਣ ਬੁਝ ਕੇ ਖ਼ਰਾਬ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਇਸ ਲਈ ਮੈਂ ਦੁਬਾਰਾ ਫਿਰ ਇਸ ਦੇ ਲਈ ਬੇਨਤੀ ਕਰਾਂਗਾ ਕਿ ਇਹ ਗਲਤ ਗਲ ਹੈ ਔਰ ਇਸ ਦੇ ਵਿਚ ਸੁਧਾਰ ਕਰੋ। ਨਹੀਂ ਤਾਂ ਨਤੀਜਾ ਇਹ ਹੋਵੇਗਾ ਕਿ ਕਿਸੇ ਦਿਨ ਉਨ੍ਹਾਂ ਨੂੰ ਲੈ ਆਵਾਂਗੇ। ਮੈਂ ਸਮਝਦਾ ਹਾਂ ਕਿ ਇਹ ਕੰਮ ਨਹੀਂ ਹੋਣਾ ਚਾਹੀਦਾ। ਬਦਕਿਸਮਤੀ ਇਹ ਹੈ ਕਿ ਮੈਂ ਉਨ੍ਹਾਂ ਦਾ ਪ੍ਰਧਾਨ ਹਾਂ ਔਰ ਮੈਂ ਨਹੀਂ ਚਾਹੁੰਦਾ ਕਿ ਇਹ ਕੰਮ ਹੋਵੇ ਕਿ ਉਹ ਇਥੇ ਕੋਈ ਧਰਨਾ ਜਾਂ ਦੂਸਰਾ ਕੋਈ ਮੁਜ਼ਾਹਰਾ ਕਰਨ ਜਿਸ ਤਰ੍ਹਾਂ ਬਾਕੀ ਕਰ ਲੈਂਦੇ ਹਨ। ਜੇ ਇਸ ਤਰ੍ਹਾਂ ਹੀ ਚਲਦਾ ਰਿਹਾ ਤਾਂ ਫਿਰ ਸਾਨੂੰ ਵੀ ਮਜਬੂਰ ਹੋਣਾ ਪਵੇਗਾ।

ਇਕ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੇ ਨਾਲ ਹੀ ਗਲ ਤਅੱਲਕ ਰਖਦੀ ਹੈ ਉਸ ਦਾ ਜ਼ਿਕਰ ਵੀ ਮੈਂ ਕਰਨਾ ਚਾਹੁੰਦਾ ਹਾਂ। ਪੰਜਾਬ ਦੇ ਵਿਚ ਜਿਸ ਤਰ੍ਹਾਂ ਇੰਡੀਅਨ ਆਇਲ ਕੰਪਨੀ ਹੈ ਉਨ੍ਹਾਂ ਦੇ ਆਪਣੇ ਪ੍ਰਾਈਵੇਟ ਟੈਂਕਰ ਹਨ; ਬਾਟਾ ਸ਼ੂ ਕੰਪਨੀ ਹੈ ਉਨ੍ਹਾਂ ਦੀਆਂ ਆਪਣੀਆਂ ਮੋਟਰਾਂ ਹਨ। ਬਾਟਾ ਸ਼ੂ ਕੰਪਨੀ ਦਾ ਮਾਲ ਜੇ ਜਲੰਧਰ ਜਾਵੇ ਤਾਂ ਜਲੰਧਰ ਦਾ ਰੇਟ ਵੀ ਉਹੀ ਹੈ ਜੋ ਲੁਧਿਆਣਾ ਦਾ ਹੈ ਜਾਂ ਫਿਰੋਜ਼ਪੁਰ ਦਾ ਹੈ। ਇੰਡੀਅਨ ਆਇਲ ਕੰਪਨੀ ਦਾ ਵੀ ਉਹੀ ਕੰਮ ਹੈ। ਪਰ ਇਕ ਭੱਠੇ ਵਾਲੇ ਕੋਲ ਜਾਓ ਤਾਂ ਉਹ ਕਹਿੰਦਾ ਹੈ ਕਿ 400 ਰੁਪਏ ਇਟ ਦਾ ਭਾਅ ਹੈ ਪਰ ਜੇ ਮਾਲ ਪਹੁੰਚਾਉਣਾ ਹੈ ਤਾਂ ਦੇਵਾਂਗਾ ਸਾਢੇ ਚਾਰ ਸੌ ਰੁਪਏ। ਉਹ ਕਿਰਾਇਆ ਚਾਰਜ ਕਰਦਾ ਹੈ। ਮੈਂ ਕਈ ਸਵਾਲ ਦਿਤੇ ਤਾਂ ਕਹਿੰਦੇ ਹਨ ਕਿ ਸਵਾਲ ਹੀ ਨਹੀਂ

[ਸਰਦਾਰ ਦਿਲਬਾਗ ਸਿੰਘ]

ਉਠਦਾ। ਜਦੋਂ ਅਸੀਂ ਕਿਰਾਇਆ ਚਾਰਜ ਕਰਦੇ ਹਾਂ ਤਾਂ ਅਸੀਂ ਗੁਡਜ਼ ਟੈਕਸ ਦਿੰਦੇ ਹਾਂ, ਸੇਲਜ਼ ਟੈਕਸ ਦਿੰਦੇ ਹਾਂ। ਪਰ ਜਦੋਂ ਅਸੀਂ ਉਨ੍ਹਾਂ ਦਾ ਸਵਾਲ ਕੀਤਾ ਤਾਂ ਇਹ ਕਹਿੰਦੇ ਹਨ ਕਿ ਸਵਾਲ ਹੀ ਨਹੀਂ ਉਠਦਾ। ਦੱਸੋ, ਡਿਪਟੀ ਸਪੀਕਰ ਸਾਹਿਬ, ਸਵਾਲ ਉਠਦਾ ਹੈ ਕਿ ਨਹੀਂ ? ਪਰ ਇਹ ਕਹਿੰਦੇ ਹਨ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ। ਤੁਸੀਂ ਆਪ ਹੀ ਦੱਸੋ ਇਸ ਦੇ ਵਿਚ ਸਟੇਟ ਦਾ ਰੈਵੇਨਿਊ ਇਨਵਾਲਵਡ ਹੈ। ਗੁਡਜ਼ ਟੈਕਸ ਸਟੇਟ ਨੂੰ ਜਾਣਾ ਹੈ। ਸਾਡਾ ਰੁਜ਼ਗਾਰ ਵੀ ਮਰਦਾ ਹੈ। ਜੇ ਕਨਜ਼ਿਊਮਰ ਤੋਂ ਉਨ੍ਹਾਂ ਨੇ ਕਿਰਾਏ ਦੇ ਪੈਸੇ ਲੈਣੇ ਹਨ ਤਾਂ ਕਿਉਂ ਨਾ ਉਨ੍ਹਾਂ ਤੋਂ ਗੁਡਜ਼ ਟੈਕਸ ਲਿਆ ਜਾਵੇ। ਗੁਡਜ਼ ਟੈਕਸ ਉਨ੍ਹਾਂ ਤੋਂ ਨਹੀਂ ਲੈਣਾ ਤਾਂ ਮੈਂ ਸਮਝਦਾ ਹਾਂ ਕਿ ਇਹ ਸਾਡੇ ਰੁਜ਼ਗਾਰ ਨਾਲ ਇਕ ਧੱਕਾ ਹੈ, ਸਰਾਸਰ ਜ਼ਿਆਦਤੀ ਹੈ ਸਾਡੇ ਨਾਲ।

ਤੁਸੀਂ, ਡਿਪਟੀ ਸਪੀਕਰ ਸਾਹਿਬ, ਕਿਹਾ ਸੀ ਕਿ ਬਸ ਕਰੋ, ਅਜੇ ਬਸ ਹੀ ਕਰਦਾ ਹਾਂ। ਮੁੜ ਕੇ ਫਿਰ ਮੌਕਾ ਦਿਓਗੇ ਤਾਂ ਇਸ ਤੋਂ ਵੀ ਚੰਗੀਆਂ ਗਲਾਂ ਦੱਸਾਂਗਾ।

**ਸ੍ਰੀ ਹਰੀ ਮਿੱਤਰ ਹੰਸ** (ਸ਼ਾਮ ਚੁਰਾਸੀ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਕਾਫੀ ਦੇਰ ਤੋਂ ਬਾਅਦ ਟਾਈਮ ਦਿਤਾ ਹੈ ਮੈਂ ਕਈ ਵਾਰੀ ਟਾਈਮ ਮੰਗਿਆ ਹੈ ਪਰ ਪਤਾ ਨਹੀਂ ਮੈਨੂੰ ਟਾਈਮ ਨਹੀਂ ਦਿਤਾ ਗਿਆ। ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਦਾ ਔਰ ਸ੍ਰੀਮਤੀ ਇੰਦਰਾ ਗਾਂਧੀ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਕਿ ਹਰੀਜਨਾਂ ਨੂੰ ਉਚਾ ਚੁਕਣ ਲਈ ਕਾਫੀ ਕੰਮ ਕੀਤਾ ਹੈ। ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਸਾਰੀਆਂ ਸਟੇਟਾਂ ਵਿਚ ਹਰੀਜਨਾਂ ਨੂੰ ਉਚਾ ਚੁਕਣ ਲਈ ਜ਼ੋਰ ਲਾਇਆ ਹੈ ਜਿਸ ਦੇ ਲਈ ਮੈਂ ਉਨ੍ਹਾਂ ਦਾ ਦਿਲੋਂ ਧੰਨਵਾਦੀ ਹਾਂ। ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ ਹਰੀਜਨਾਂ ਨੂੰ ਪੀਲੇ ਕਾਰਡ ਦਿਤੇ ਗਏ ਹਨ ਔਰ ਉਸ ਦੇ ਲਈ 3,600 ਰੁਪਏ ਇਨਕਮ ਰਖੀ ਗਈ ਹੈ। ਇਸ ਦੇ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਇਨਕਮ ਰਖੀ ਗਈ ਹੈ ਇਸ ਲਿਮਿਟ ਨੂੰ ਹੋਰ ਵਧਾਉਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੀਲੇ ਕਾਰਡਾਂ ਵਾਲਿਆਂ ਨੂੰ ਜਿਹੜਾ ਲੋਨ ਦਿਤਾ ਜਾਂਦਾ ਹੈ ਉਹ ਲੋਨ ਬੈਂਕਾਂ ਤੋਂ ਲੈਣ ਵਿਚ ਬੜੀ ਡਿਫੀਕਲਟੀ ਆਉਂਦੀ ਹੈ ਔਰ ਬੈਂਕਾਂ ਵਾਲੇ ਉਨ੍ਹਾਂ ਦੀਆਂ ਐਪਲੀਕੇਸ਼ਨਜ਼ ਨੂੰ ਚੰਗੀ ਤਰ੍ਹਾਂ ਡੀਲ ਨਹੀਂ ਕਰਦੇ। ਫਿਰ ਬਦਕਿਸਮਤੀ ਇਹ ਵੀ ਹੁੰਦੀ ਹੈ ਕਿ ਜੇ ਕਿਸੇ ਨੇ 5-7 ਹਜ਼ਾਰ ਰੁਪਿਆ ਲੋਨ ਮੰਗਿਆ ਹੁੰਦਾ ਹੈ ਤਾਂ ਉਸ ਨੂੰ 3 ਹਜ਼ਾਰ ਰੁਪਿਆ ਹੀ ਦੇ ਦਿਤਾ ਜਾਂਦਾ ਹੈ। ਫਿਰ ਇਹ ਜੋ ਲੋਨ ਗੌਰਮਿੰਟ ਦਿੰਦੀ ਹੈ ਇਹ ਇਨਟਰੈਸਟ ਫਰੀ ਲੋਨ ਦਿੰਦੀ ਹੈ। ਪਰ ਮੇਰੇ ਕੋਲ ਲਿਸਟ ਹੈ ਜਿਨ੍ਹਾਂ ਕੋਲੋਂ ਇਹ ਇਨਟਰੈਸਟ ਲਿਆ ਜਾ ਰਿਹਾ ਹੈ। ਤੁਸੀਂ, ਡਿਪਟੀ ਸਪੀਕਰ ਸਾਹਿਬ, ਦੇਖਿਆ ਹੋਵੇਗਾ ਕਿ ਗੌਰਮਿੰਟ ਨੇ ਇਹ ਫੈਸਲਾ ਕੀਤਾ ਹੈ ਕਿ ਜਿਸ ਦੇ ਕੋਲ ਢਾਈ ਏਕੜ ਜ਼ਮੀਨ ਹੈ ਉਸ ਨੂੰ ਪੀਲਾ ਕਾਰਡ ਦੇਣਾ ਹੈ। ਕਈਆਂ ਕੋਲ 5-5, 10-10 ਏਕੜ ਜ਼ਮੀਨ ਹੈ ਪਰ ਉਨ੍ਹਾਂ ਨੂੰ ਇਹ ਪੀਲੇ ਕਾਰਡ ਦਿਤੇ ਗਏ ਹਨ। ਇਸ ਦੇ ਲਈ ਮੈਂ ਇਹ ਬੇਨਤੀ ਕਰਾਂ ਗਾ ਕਿ ਗੌਰਮਿੰਟ ਆਪਣੇ ਤੌਰ ਤੇ ਉਨ੍ਹਾਂ ਦੀ ਇਨਕੁਆਇਰੀ ਕਰਾਏ ਜਿਨ੍ਹਾਂ ਦੇ ਪੀਲੇ ਕਾਰਡ ਗਲਤ ਬਣੇ ਹਨ।

ਬਾਕੀ ਜਿਹੜੇ ਆਰ. ਡੀ. ਏ. ਦੁਆਰਾ ਲੋਨ ਦਿਤੇ ਸਨ ਉਹ ਇਕ ਰੰਧਾਵਾ ਸਾਹਿਬ ਦੀ ਅਜੈਂਸੀ ਹੈ ਉਹ ਬੜੇ ਅੱਛੇ ਤਰੀਕੇ ਨਾਲ ਲੋਨ ਦੇ ਰਹੇ ਹਨ। ਪਰ ਉਸ ਵਿਚ ਇਕ ਡਿਫੀਕਲਟੀ ਆ ਰਹੀ ਹੈ। ਅਗਰ ਉਹ ਪ੍ਰਾਜੈਕਟ ਅਫ਼ਸਰ ਦੇ ਥਰੂ ਦਿਤੇ ਜਾਣ ਔਰ ਬੈਂਕਾਂ ਵਿਚ ਨਾ ਜਾਣਾ ਪਏ ਤਾਂ ਹੋਰ ਵੀ ਚੰਗਾ ਹੋਵੇਗਾ। ਜਿਹੜਾ ਬੀ. ਡੀ. ਓ. ਹੈ ਜਾਂ ਫੀਲਡ ਅਫ਼ਸਰ ਹੈ ਉਹ ਪਿੰਡਾਂ ਵਿਚ ਜਾਏ ਅਤੇ ਡਿਸਾਈਡ ਕਰ ਜਾਏ ਔਰ ਉਹ ਲੋਨ ਆਰ. ਡੀ. ਏ. ਦੇ ਥਰੂ ਦਿਤੇ ਜਾਣ। ਇਸ ਤੋਂ ਇਲਾਵਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਬੈਂਕਾਂ ਤੋਂ ਲੋਨਜ਼ ਦਿਵਾਉਣੇ ਹਨ ਉਨ੍ਹਾਂ ਲਈ ਕੋਈ ਏਰੀਆ ਫਿਕਸ ਕੀਤਾ ਜਾਏ ਔਰ ਨੇੜੇ ਤੋਂ ਨੇੜੇ ਦੇ ਬੈਂਕ ਤੋਂ ਲੋਨ ਦਿਵਾਇਆ ਜਾਏ। ਮੇਰੀ ਕੰਸਟੀਚਿਐਂਸੀ ਵਿਚ ਇਕ ਪਿੰਡ ਹੈ ਜਿਸ ਨੂੰ ਹੁਸ਼ਿਆਰਪੁਰ

ਵਿਚੋਂ ਜਾ ਕੇ ਲੋਨ ਲੈਣਾ ਪਿਆ ਜਦ ਕਿ ਨੰਦਾ ਚੋਲ ਜਿਹੜਾ ਕਿ ਉਸ ਪਿੰਡ ਦੇ 2 ਕਿ: ਮੀਟਰ ਦੇ ਫ਼ਾਸਲੇ ਤੇ ਹੈ ਉਥੇ ਨਿਊ ਬੈਂਕ ਆਫ਼ ਇੰਡੀਆ ਦੀ ਬਰਾਂਚ ਹੈ।

ਫਿਰ ਜਿਹੜੀ ਸਿਕਿਉਰਟੀ ਲਈ ਐਫੀਡੈਵਿਟ ਲੈਂਦੇ ਹਨ ਉਸ ਦੇ ਲਈ ਸਵਾ ਦੋ ਰੁਪਏ ਦਾ ਕਾਗਜ਼ ਦਰਕਾਰ ਹੈ, ਪਰ ਕਈ ਵਾਰੀ ਉਹ ਮਿਲਦਾ ਨਹੀਂ ਤੇ ਗਰੀਬ ਆਦਮੀਆਂ ਨੂੰ 5, 5 ਰੁਪਏ ਦੇ ਕਾਗਜ਼ ਤੇ ਐਫੀਡੈਵਿਟ ਦੇਣਾ ਪੈਂਦਾ ਹੈ। ਮੇਰਾ ਸੁਝਾਓ ਹੈ ਕਿ ਇਹ ਸਵਾ ਦੋ ਰੁਪਏ ਦਾ ਕਾਗਜ਼ ਬੈਂਕਾਂ ਕੋਲੋਂ ਹੀ ਮਿਲ ਜਾਣਾ ਚਾਹੀਦਾ ਹੈ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਿਕਿਉਰਟੀ ਹੈ ਇਹ ਲੋਨ ਲੈਣ ਵਾਲਿਆਂ ਦੀ ਇਕ ਦੂਜੇ ਤੋਂ ਲੈ ਲੈਣੀ ਚਾਹੀਦੀ ਹੈ। ਉਹ ਕਹਿੰਦੇ ਹਨ ਕਿ ਪੰਜ ਹਜ਼ਾਰ ਰੁਪਿਆ ਫਿਕਸ ਜਮ੍ਹਾ ਕਰਵਾਓ। ਇਹ ਠੀਕ ਨਹੀਂ। ਅਗਰ ਉਨ੍ਹਾਂ ਕੋਲ ਪੰਜ ਹਜ਼ਾਰ ਰੁਪਿਆ ਹੋਵੇ ਤਾਂ ਫਿਰ ਉਹ ਲੋਨ ਕਿਉਂ ਲੈਣ ? ਇਸ ਲਈ ਗਰੁਪ ਗਰੰਟੀ ਕਰ ਦੇਣੀ ਚਾਹੀਦੀ ਹੈ।

ਹੁਣ ਮੈਂ ਧਰਮਸ਼ਾਲਾਵਾਂ ਦੇ ਬਾਰੇ ਅਰਜ਼ ਕਰਨੀ ਚਾਹਾਂਗਾ। ਇਨ੍ਹਾਂ ਤੇ ਜਿਹੜੀ ਇਟ ਇਸਤੇਮਾਲ ਕੀਤੀ ਜਾਂਦੀ ਹੈ ਇਹ ਪਿਲੀ ਹੈ। ਇਹ ਠੀਕ ਲਗਾਉਣੀ ਚਾਹੀਦੀ ਹੈ। ਇਸ ਦੇ ਨਾਲ ਹੀ ਜਿਹੜਾ ਦਸ ਹਜ਼ਾਰ ਰੁਪਿਆ ਦਿਤਾ ਜਾਂਦਾ ਹੈ ਇਹ ਥੋਹੜਾ ਹੈ ਅਤੇ ਇਹ ਰਕਮ 15 ਹਜ਼ਾਰ ਰੁਪਏ ਕਰ ਦੇਣੀ ਚਾਹੀਦੀ ਹੈ।

**ਸਰਦਾਰ ਸ਼ਮਸ਼ੇਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮਨਿਸਟਰ ਕਨਸਰਨਡ ਜਿਸ ਦੀ ਡਿਮਾਂਡ ਤੇ ਡਿਸਕਸ਼ਨ ਹੋ ਰਹੀ ਹੈ ਉਹ ਹਾਜ਼ਰ ਨਹੀਂ। ਉਹ ਹਾਊਸ ਵਿਚ ਹੋਣੇ ਚਾਹੀਦੇ ਹਨ।

**ਸ੍ਰੀ ਡਿਪਟੀ ਸਪੀਕਰ** : ਚੌਧਰੀ ਜਗਤ ਰਾਮ, ਸੋਸ਼ਲ ਵੈਲਫੇਅਰ ਮਨਿਸਟਰ ਸਾਹਿਬ ਜਿਥੇ ਕਿਤੇ ਵੀ ਹੋਣ ਉਹ ਹਾਊਸ ਵਿਚ ਤਸ਼ਰੀਫ ਲੈ ਆਉਣ।

**ਮਾਲ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਜੁਆਇੰਟ ਰਿਸਪੌਂਸੀਬਿਲਟੀ ਹੈ, ਮੈਂ ਪੁਆਇੰਟਸ ਨੋਟ ਕਰ ਰਿਹਾ ਹਾਂ।

**ਸ੍ਰੀ ਡਿਪਟੀ ਸਪੀਕਰ** : ਇਹ ਠੀਕ ਹੈ, ਪਰ ਅਗਰ ਮੈਂਬਰ ਸਾਹਿਬ ਚਾਹੁੰਦੇ ਹਨ ਤਾਂ ਉਨ੍ਹਾਂ ਨੂੰ ਆ ਜਾਣਾ ਚਾਹੀਦਾ ਹੈ।

**ਸ੍ਰੀ ਹਰੀ ਮਿੱਤਰ ਹੰਸ** : ਇਹ 15 ਹਜ਼ਾਰ ਰੁਪਿਆ ਮੈਂ ਇਸ ਲਈ ਕਹਿ ਰਿਹਾ ਹਾਂ ਕਿਉਂਕਿ ਮਹਿੰਗਾਈ ਬਹੁਤ ਵੱਧ ਗਈ ਹੈ। ਅਗਰ ਸਰੀਆ ਅਤੇ ਸੀਮਿੰਟ ਵਗੈਰਾ ਕੰਟਰੋਲ ਤੇ ਦਿਤਾ ਜਾਏ ਤਾਂ ਇਹ ਪੈਸਾ ਘਟ ਸਕਦਾ ਹੈ।

ਡਿਪਟੀ ਸਪੀਕਰ ਸਾਹਿਬ, ਪੀਲੇ ਕਾਰਡ ਹੋਲਡਰਜ਼ ਨੂੰ ਅਨਇੰਪਲਾਇਮੈਂਟ ਅਲਾਊਂਸ ਦਿਤਾ ਜਾਂਦਾ ਹੈ। ਪਿਛੇ ਜਿਹੇ ਮੇਰੀ ਕਾਂਸਟੀਚਿਐਂਸੀ ਦੇ ਬੰਦੇ ਅਲਾਊਂਸ ਲੈਣ ਲਈ ਗਏ ਤਾਂ ਕਿਹਾ ਕਿ ਇਸ ਕਾਰਡ ਨੂੰ 1983-84 ਤਕ ਰਿਨਿਊ ਕਰਾ ਕੇ ਲਿਆਓ ਤਾਂ ਫਿਰ ਦਿਆਂਗੇ। ਇਹ ਰਿਨਿਊ ਹੋਣੇ ਚਾਹੀਦੇ ਹਨ। ਦੂਜੇ ਮੈਂ ਇਹ ਕਹਿੰਦਾ ਹਾਂ ਕਿ ਪੀਲੇ ਕਾਰਡਾਂ ਵਾਲਿਆਂ ਨੂੰ ਨੌਕਰੀ ਜਲਦੀ ਤੋਂ ਜਲਦੀ ਮਿਲਣੀ ਚਾਹੀਦੀ ਹੈ। ਕਿਉਂ ਕਿ ਜਦੋਂ ਉਨ੍ਹਾਂ ਨੂੰ ਨੌਕਰੀ ਮਿਲ ਜਾਏਗੀ ਤਾਂ ਇਹ ਅਲਾਊਂਸ ਆਟੋਮੈਟੇਕਲੀ ਖ਼ਤਮ ਹੋ ਜਾਂਦਾ ਹੈ। ਇਸ ਦੇ ਨਾਲ ਅਨਇੰਪਲਾਇਮੈਂਟ ਜਿਹੜੀ ਹਰੀਜਨਾਂ ਵਿਚ ਹੈ ਉਹ ਵੀ ਖਤਮ ਹੋ ਜਾਏ-ਗੀ।

[ਸ੍ਰੀ ਹਰੀ ਮਿੱਤਰ ਹੰਸ]

ਇਸ ਤੋਂ ਅਗੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਹਿਲਾਂ ਪੁਲਿਸ ਵਿਚ ਭਰਤੀ ਹੋਣ ਲਈ ਦੋ ਇੰਚ ਦੀ ਰਿਲੈਕਸੇਸ਼ਨ ਸੀ ਜਿਹੜੀ ਅੱਜ ਖਤਮ ਕਰ ਦਿਤੀ ਗਈ ਹੈ। ਹਰੀਜਨ ਵਿਚਾਰਿਆਂ ਨੂੰ ਖਾਣਾ ਚੰਗਾ ਨਹੀਂ ਮਿਲਦਾ ਜਿਸ ਕਰ ਕੇ ਉਨ੍ਹਾਂ ਦਾ ਸ਼ਰੀਰ ਇਸ ਤਰ੍ਹਾਂ ਦਾ ਹੀ ਹੁੰਦਾ ਹੈ। ਉਨ੍ਹਾਂ ਨੂੰ ਇਹ ਦੋ ਇੰਚ ਦੀ ਰਿਲੈਕ-ਸੇਸ਼ਨ ਜ਼ਰੂਰ ਦਿਤੀ ਜਾਵੇ ਪਹਿਲਾਂ ਵਾਂਗ। ਮੈਂ ਤਾਂ ਕਹਿੰਦਾ ਹਾਂ ਕਿ ਪਹਿਲੇ ਦਰਜੇ ਅਤੇ ਦੂਜੇ ਦਰਜੇ ਦੇ ਨਾਲ ਆਈ. ਏ. ਐਸ., ਪੀ. ਸੀ ਐਸ. ਅਤੇ ਆਈ. ਪੀ. ਐਸ. ਦੀ ਰਿਕਰੂਟਮੈਂਟ ਵਿਚ ਕੁਝ ਰਿਲੈਕਸੇਸ਼ਨ ਮਿਲਣੀ ਚਾਹੀਦੀ ਹੈ। ਸੈਕਰੀਟੇਰੀਏਟ ਵਿਚ ਸਾਡੀ ਕੋਈ ਰਿਜ਼ਰਵੇਸ਼ਨ ਪੂਰੀ ਨਹੀਂ ਹੈ। ਪਹਿਲਾਂ ਸਾਡੀ ਕੁਝ ਪਰ-ਸੈਂਟੇਜ ਸੀ ਪਰ ਹੁਣ ਸਾਡੇ ਸਾਰੇ ਬੰਦੇ ਕੱਢ ਦਿਤੇ ਹਨ। ਇਸ ਦੇ ਨਾਲ ਹੀ ਸਾਡੇ ਪੰਜਾਬ ਦੇ ਤਿੰਨ ਡਿਵੀ-ਜ਼ਨਜ਼ ਹਨ ਉਨ੍ਹਾਂ ਵਿਚ ਕੋਈ ਹਰੀਜਨ ਕਮਿਸ਼ਨਰ ਨਹੀਂ ਲਗਾਇਆ ਗਿਆ।

ਪਿੰਡਾਂ ਵਿਚ ਰੂੜੀਆਂ ਲਈ ਇਕ ਮਰਲਾ ਪਲਾਟ ਦਿਤਾ ਜਾਂਦਾ ਸੀ ਪਰ ਕਈ ਪਿੰਡਾਂ ਵਿਚ ਨਹੀਂ, ਦਿਤਾ ਗਿਆ ਉਨ੍ਹਾਂ ਵਿਚ ਜ਼ਰੂਰ ਮਿਲਣੇ ਚਾਹੀਦੇ ਹਨ ਕਿਉਂ ਕਿ ਹਰੀਜਨ ਵਿਚਾਰੇ ਬਹੁਤ ਔਖੇ ਹੁੰਦੇ ਹਨ।

ਇਕ ਪੰਜ ਮਰਲੇ ਦੇ ਪਲਾਟ ਦਿਤੇ ਗਏ ਹਨ। ਇਸ ਦੇ ਲਈ ਮੈਂ ਪੰਜਾਬ ਗੌਰਮਿੰਟ ਦਾ ਬਹੁਤ ਧੰਨਵਾਦੀ ਹਾਂ। ਪਰ ਇਹ ਜਿਹੜੇ ਪਲਾਟ ਹਨ ਇਹ ਪਿੰਡਾਂ ਤੋਂ ਬਾਹਰ ਦਿਤੇ ਗਏ ਹਨ। ਜਾਂ ਤਾਂ ਉਹ ਕਬਰਿਸਤਾਨਾਂ ਵਿਚ ਹਨ ਜਾਂ ਫਿਰ ਟੋਇਆਂ ਵਿਚ। ਇਕ ਤਾਂ ਇਹ ਕਿ ਉਨ੍ਹਾਂ ਨੂੰ ਪਲਾਟ ਕਿਸੇ ਸਾਂਝੇ ਥਾਂ ਹੀ ਦਿਤੇ ਜਾਣ ਦੂਜੇ ਅਛੀ ਥਾਂ ਤੇ ਦਿਤੇ ਜਾਣ। ਇਨ੍ਹਾਂ ਪਲਾਟਾਂ ਦੀ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਆਇਆ ਇਹ ਠੀਕ ਵੀ ਹਨ ਜਾਂ ਨਹੀਂ। ਕਈ ਥਾਵਾਂ ਤੇ ਤਾਂ ਚੋਆਂ ਵਿਚ ਹਨ।

ਹੁਣ ਮੈਂ ਓਲਡ ਏਜ ਪੈਨਸ਼ਨ ਬਾਰੇ ਅਰਜ਼ ਕਰਦਾ ਹਾਂ। ਪਹਿਲਾਂ 15 ਰੁਪਏ ਮਹੀਨਾ ਇਨਕਮ ਰਖੀ ਗਈ ਸੀ ਪਰ ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਇਹ ਹਦ ਵਧਾ ਦਿਤੀ ਹੈ। ਮੇਰੀ ਰਾਇ ਹੈ ਕਿ ਇਹ ਦਰ 200 ਰੁਪਏ ਕਰ ਦਿਤੀ ਜਾਣੀ ਚਾਹੀਦੀ ਹੈ, ਨਹੀਂ ਤਾਂ ਸਾਨੂੰ ਵੀ ਪੈਨਸ਼ਨਰ ਦੇ ਨਾਲ ਝੂਠ ਬੋਲਣਾ ਪੈਂਦਾ ਹੈ। ਅੱਜ ਤਾਂ ਇਕ ਮੰਗਣ ਵਾਲਾ ਵੀ ਸ਼ਾਮ ਨੂੰ 5, 4 ਰੁਪਏ ਇਕੱਠੇ ਕਰ ਲੈਂਦਾ ਹੈ। ਮੇਰਾ ਸੁਝਾਓ ਹੈ ਕਿ ਪੈਨਸ਼ਨ ਡੇਢ ਸੌ ਰੁਪਏ ਕਰ ਦੇਣੀ ਚਾਹੀਦੀ ਹੈ ਅਤੇ ਉਸ ਦੇ ਬੱਚਿਆਂ ਦੀ ਪੈਨਸ਼ਨ ਵੀ ਵਧਾਉਣੀ ਚਾਹੀਦੀ ਹੈ।

ਹੁਸ਼ਿਆਰਪੁਰ ਵਿਚ ਬਾਲ ਨਿਕੇਤਨ ਅਤੇ ਮਹਿਲਾ ਵੰਤੀ ਆਸ਼ਰਮ ਰਾਮਾ ਕਾਲੋਨੀ ਕੈਂਪ, ਹੁਸ਼ਿਆਰਪੁਰ ਹੈ ਜਿਥੇ ਗਰੀਬਾਂ ਨੂੰ ਖਾਣਾ ਦਿਤਾ ਜਾਂਦਾ ਹੈ। ਤੁਸੀਂ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ। ਇਕ ਸੁਪਰਡੰਟ ਸੀ ਜਿਸ ਨੇ ਲੁਧਿਆਣਾ ਵਿਚ ਦੋ ਕੋਠੀਆਂ ਬਣਾ ਲਈਆਂ ਅਤੇ ਹੁਸ਼ਿਆਰਪੁਰ ਵਿਚ ਜ਼ਮੀਨ ਲੈ ਲਈ ਕਿਉਂ-ਕਿ ਉਹ ਕਮਿਸ਼ਨ ਲੈਂਦਾ ਹੈ ਉਸ ਦੇ ਵਿਚ ਜਿਹੜੀ ਚੀਜ਼ ਅਪਾਹਜ ਅਤੇ ਗਰੀਬ ਬੱਚਿਆਂ ਦੇ ਲਈ ਜਾਂਦੀ ਹੈ। ਬੱਚਿਆਂ ਨੂੰ ਖਾਣਾ ਘੱਟ ਦਿਤਾ ਜਾਂਦਾ ਹੈ। ਉਹ ਕੇਸ ਬੱਚਿਆਂ ਨੇ ਫੜਿਆ ਪਰ ਉਸ ਨੂੰ ਖੁਰਦ ਬੁਰਦ ਕੀਤਾ ਜਾ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਉਸ ਕੇਸ ਦੀ ਇਨਕੁਆਇਰੀ ਕਰਾਈ ਜਾਏ।

ਮੈਂ ਇਕ ਗਲ ਖੇਤ ਮਜ਼ਦੂਰਾਂ ਦੇ ਬਾਰੇ ਵਿਚ ਕਹਿਣੀ ਚਾਹੁੰਦਾ ਹਾਂ। ਜਿੰਨੇ ਵੀ ਖੇਤ ਮਜ਼ਦੂਰ ਹੁੰਦੇ ਹਨ ਉਹ ਹਰੀਜਨ ਹੀ ਹੁੰਦੇ ਹਨ। ਚੌਧਰੀ ਸਾਹਿਬ ਨੇ 14 ਰੁਪਏ ਪਰ ਡੇ ਮਜ਼ਦੂਰੀ ਕਰ ਦਿਤੀ ਹੈ ਪਰ ਉਨ੍ਹਾਂ ਨੂੰ ਦਸ ਰੁਪਏ ਦੇ ਕੇ 14 ਰੁਪਏ ਤੇ ਦਸਤਖਤ ਕਰਵਾ ਲੈਂਦੇ ਹਨ। ਮੈਂ ਕਹਿੰਦਾ ਹਾਂ ਕਿ 10, 15 ਪਿੰਡਾਂ ਲਈ ਇਕ ਲੇਬਰ ਇਨਸਪੈਕਟਰ ਮੁਕਰਰ ਕਰ ਦੇਣਾ ਚਾਹੀਦਾ ਹੈ ਜਿਹੜਾ ਕਿ ਇਸ ਚੀਜ਼ ਦੀ ਚੈਕਿੰਗ ਕਰੇ।

ਇਸ ਦੇ ਨਾਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਕ ਓਲਡ ਏਜ ਪੈਨਸ਼ਨ ਲਈ, ਚੌਧਰੀ ਸਾਹਿਬ, ਕੈਂਪਸ ਲਗਾਏ ਜਾਣ । ਮੈਂ ਕਹਿੰਦਾ ਹਾਂ ਕਿ 5 ਪਿੰਡਾਂ ਦਾ ਇਕ ਕੈਂਪ ਲਗ ਜਾਏ । ਉਥੇ ਜਿੰਨੇ ਵੀ ਅਫਸਰ ਹਨ ਡੀ. ਡੀ. ਪੀ. ਓ. ਵਗੈਰਾ ਉਹ ਮੌਕੇ ਤੇ ਆ ਜਾਣ ਅਤੇ ਉਨ੍ਹਾਂ ਨੂੰ ਉਥੇ ਮੌਕੇ ਤੇ ਹੀ ਪਨਸ਼ਨ ਲਗ ਜਾਏ । ਦੂਸਰੇ ਇਹ ਜਿਹੜੀ ਪੈਨਸ਼ਨ ਮਨੀ ਆਰਡਰਜ਼ ਰਾਹੀਂ ਭੇਜਦੇ ਹਨ ਇਸ ਦੀ ਬਜਾਏ ਬੈਂਕਾਂ ਰਾਹੀਂ ਕਰ ਦਿਤੀ ਜਾਏ ਕਿਉਂ ਕਿ ਹੁਣ ਤਾਂ ਪਿੰਡਾਂ ਵਿਚ ਬੈਂਕ ਖੁਲ ਗਏ ਹਨ । ਜਿਹੜੀ ਮਨੀਆਰਡਰ ਦੀ ਰਸੀਦ ਹੈ ਉਹ ਕਈ ਵਾਰੀ ਰਸਤੇ ਵਿਚ ਗੁੰਮ ਹੋ ਜਾਂਦੀ ਹੈ ਤੇ ਅਗਲੀ ਪੈਨਸ਼ਨ ਨਹੀਂ ਮਿਲਦੀ । ਹੁਣ ਵੀ ਕਈਆਂ ਨੂੰ 8-8, 10-10, ਮਹੀਨਿਆਂ ਦੀ ਪੈਨਸ਼ਨ ਨਹੀਂ ਮਿਲੀ ।

ਡਿਪਟੀ ਸਪੀਕਰ ਸਾਹਿਬ, ਇੱਕ ਸ੍ਰੀਮਤੀ ਇੰਦਰਾ ਗਾਂਧੀ ਨੇ ਸਪੈਸ਼ਲ ਕੰਪੋਨਮੈਂਟ ਪਲਾਨ ਬਣਾਈ ਸੀ ਜਿਸ ਨੂੰ ਪੰਜਾਬ ਗੌਰਮਿੰਟ ਨੇ ਵੀ ਲਾਗੂ ਕੀਤਾ । ਤਿੰਨ ਕਰੋੜ ਤੋਂ ਵੀ ਜ਼ਿਆਦਾ ਰੁਪਿਆ ਮਿਲਿਆ ਸੀ । ਹਰੇਕ ਡਿਪਾਰਟਮੈਂਟ ਨੂੰ ਪੈਸੇ ਦਿਤੇ ਗਏ । ਜਿਸ ਵੇਲੇ ਵੈਲਫੇਅਰ ਕਮੇਟੀ ਨੇ ਕੰਪੋਨੈਂਟ ਪਲਾਨ ਬਾਰੇ ਇਨ੍ਹਾਂ ਡਿਪਾਰਟਮੈਂਟਾਂ ਨੂੰ ਪੁਛਿਆ ਤਾਂ ਉਨ੍ਹਾਂ ਨੇ ਇਹ ਦਸਿਆ ਕਿ ਇਹ ਪੈਸੇ ਖਰਚ ਨਹੀਂ ਕੀਤੇ ਗਏ । ਇਹ ਲਿਖ ਦਿਤਾ ਜਾਂਦਾ ਹੈ ਕਿ ਬੈਨੀਫਿਸ਼ਰੀਜ਼ ਜਾਂ ਕੈਂਡੀਡੇਟ ਅਵੇਲੇਬਲ ਨਹੀਂ ਹਨ । ਕੰਡੀ ਦਾ ਇਲਾਕਾ ਪਹਾੜੀ ਹੈ । ਉਥੇ ਜ਼ਮੀਨ ਪੱਧਰੀ ਨਹੀਂ ਹੈ । ਕਨਸੋਲੀਡੇਸ਼ਨ ਡਿਪਾਰਟਮੈਂਟ ਨੂੰ ਜ਼ਮੀਨ ਪੱਧਰੀ ਕਰਨ ਵਾਸਤੇ ਪੈਸੇ ਦਿਤੇ ਗਏ । ਪਰ ਉਸ ਮਹਿਕਮੇ ਨੇ ਇਹ ਜਵਾਬ ਦਿਤਾ ਕਿ ਸਾਡੇ ਪਾਸ ਕੈਂਡੀਡੇਟ ਨਹੀਂ ਹਨ । ਮੈਂ ਸੁਝਾਓ ਦਿਆਂਗਾ ਕਿ ਇਸ ਦੀ ਬਜਾਏ ਇਹ ਪੈਸਾ ਵੈਲਫੇਅਰ ਡਿਪਾਰਟਮੈਂਟ ਨੂੰ ਮਿਲ ਜਾਵੇ ਤਾਂ ਕਿ ਉਹ ਕੈਂਡੀਡੇਟਸ ਆਈਡੈਂਟੀਫਾਈ ਕਰ ਸਕਣ ਅਤੇ ਉਨ੍ਹਾਂ ਗਰੀਬਾਂ ਨੂੰ ਇਹ ਪੈਸਾ ਮਿਲ ਜਾਵੇ । ਡਿਪਟੀ ਸਪੀਕਰ ਸਾਹਿਬ, ਜਿਹੜੀ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਹੈ, ਉਹ ਹਰੀਜਨਾਂ ਨੂੰ ਜ਼ਮੀਨ ਖਰੀਦਣ ਵਾਸਤੇ ਅਤੇ ਬਿਜ਼ਨੈਸ ਕਰਨ ਵਾਸਤੇ ਕਰਜ਼ਾ ਦਿੰਦੀ ਹੈ । ਬਿਜ਼ਨੈਸ ਕਰਨਾ ਹੋਵੇ ਤਾਂ ਘੱਟੋ ਘੱਟ ਲੱਖ ਡੇਢ ਲੱਖ ਰੁਪਿਆ ਚਾਹੀਦਾ ਹੈ । ਪਰ ਉਹ ਕਾਰਪੋਰੇਸ਼ਨ 30,35 ਹਜ਼ਾਰ ਰੁਪਏ ਦਿੰਦੀ ਹੈ । ਇਸ ਪੈਸੇ ਨਾਲ ਉਹ ਬਿਜ਼ਨੈਸ ਨਹੀਂ ਚਲਾ ਸਕਦੇ । ਉਹ ਪੈਸੇ ਖਾ ਜਾਂਦੇ ਹਨ ਅਤੇ ਬਾਅਦ ਵਿਚ ਉਨ੍ਹਾਂ ਦੇ ਵਾਰੰਟ ਨਿਕਲਦੇ ਹਨ । ਬਿਜ਼ਨੈਸ ਵਾਸਤੇ ਘੱਟ ਤੋਂ ਘੱਟ ਲੱਖ ਡੇਢ ਲੱਖ ਰੁਪਿਆ ਚਾਹੀਦਾ ਹੈ । ਟਰਾਂਸਪੋਰਟ ਮਨਿਸਟਰ ਸਾਹਿਬ ਨੂੰ ਅਸੀਂ ਕਹਿੰਦੇ ਹਾਂ ਕਿ ਤੁਸੀਂ ਹਰੀਜਨਾਂ ਨੂੰ ਰੂਟ ਪਰਮਿਟ ਦਿਓ । ਪਰ ਹਰੀਜਨ 30,40 ਹਜ਼ਾਰ ਰੁਪਏ ਨਾਲ ਟਰੱਕ ਨਹੀਂ ਖਰੀਦ ਸਕਦਾ । ਅਗਰ ਕਾਰਪੋਰੇਸ਼ਨ ਲੱਖ ਡੇਢ ਲੱਖ ਰੁਪਿਆ ਦੇਵੇ ਤਾਂ ਹੀ ਉਹ ਟਰੱਕ ਖਰੀਦ ਸਕਦਾ ਹੈ । ਪੰਜ ਏਕੜ ਜ਼ਮੀਨ ਖਰੀਦਣ ਲਈ ਇਹ ਕਾਰਪੋਰੇਸ਼ਨ 25 ਹਜ਼ਾਰ ਰੁਪਏ ਦਿੰਦੀ ਹੈ ਜਦੋਂ ਕਿ ਅੱਜ 35 ਹਜ਼ਾਰ ਰੁਪਏ ਨੂੰ ਇਕ ਕਿਲਾ ਜ਼ਮੀਨ ਵੀ ਨਹੀਂ ਮਿਲਦੀ । ਇਸ ਦੇ ਵਾਸਤੇ ਘੱਟੋ ਘੱਟ 60, 65 ਹਜ਼ਾਰ ਰੁਪਏ ਦੇਣੇ ਚਾਹੀਦੇ ਹਨ । ਕਈਆਂ ਗਰੀਬਾਂ ਨੂੰ ਇਹ ਲੋਨ ਵੀ ਨਹੀਂ ਮਿਲਦਾ । ਅਗਰ 40 ਹਜ਼ਾਰ ਰੁਪਿਆ ਲੋਨ ਲੈਣਾ ਹੋਵੇ ਤਾਂ 80 ਹਜ਼ਾਰ ਰੁਪਏ ਦੀ ਗਰੰਟੀ ਉਹ ਕਿਸੇ ਵੱਡੇ ਆਦਮੀ ਦੀ ਲੈ ਕੇ ਦਿਵਾਉਂਦਾ ਹੈ । ਉਸ ਨੂੰ ਕਿਹਾ ਜਾਂਦਾ ਹੈ ਕਿ 10 ਹਜ਼ਾਰ ਰੁਪਏ ਦੇ ਦੇਵੇਂਗਾ ਤਾਂ ਲੋਨ ਮਿਲ ਜਾਵੇਗਾ । ਮੈਂ ਸਰਕਾਰ ਨੂੰ ਸੁਜੈਸ਼ਨ ਦਿਆਂਗਾ ਕਿ ਹਰੀਜਨ ਬਹੁਤ ਗਰੀਬ ਹਨ । ਜਿਹੜਾ ਪੰਜ ਏਕੜ ਜ਼ਮੀਨ ਖਰੀਦਦਾ ਹੈ ਉਸਦੀ ਜ਼ਮੀਨ ਵਿਚ ਸਰਕਾਰ ਟਿਊਬਵੈਲ ਲਗਾਵੇ ਤਾਂ ਕਿ ਉਹ ਅੱਛੀ ਕਲਟੀਵੇਸ਼ਨ ਕਰਕੇ ਆਪਣੀ ਕਿਸ਼ਤ ਵੀ ਵਾਪਸ ਕਰ ਸਕੇ । ਅਗਰ ਉਹ ਜ਼ਮੀਨ ਖਰੀਦ ਲੈਂਦਾ ਹੈ ਤਾਂ ਉਥੇ ਟਿਊਬਵੈਲ ਨਹੀਂ ਲਗਾ ਸਕਦਾ । ਜਿਹੜੇ ਸਰਕਾਰ ਨੇ 15000 ਟਿਊਬਵੈਲ ਲਗਾਏ ਹਨ, ਇਸਦੇ ਵਿਚ ਹਰੀਜਨਾਂ ਨੂੰ ਅਗਰ ਪਰੈਫਰੈਂਸ ਦਿਤੀ ਜਾਵੇ ਤਾਂ ਬੜੀ ਚੰਗੀ ਗਲ ਹੋਵੇਗੀ ।

[ਸ੍ਰੀ ਹਰੀ ਮਿੱਤਰ ਹੰਸ]

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਸੁਜੈਸ਼ਨ ਦੇਣੀ ਚਾਹੁੰਦਾ ਹਾਂ। ਹਰੀਜਨ ਸੁਸਾਇਟੀ ਦਾ ਸਭ ਤੋਂ ਗਿਰਿਆ ਹੋਇਆ ਅੰਗ ਹਨ। ਜਦੋਂ ਅਸੀਂ ਪੈਰਾਂ ਤੇ ਖੜ੍ਹੇ ਹੋ ਗਏ ਤਾਂ ਅਸੀਂ ਆਪ ਗੌਰਮਿੰਟ ਨੂੰ ਕਹਾਂਗੇ ਕਿ ਸਾਡੀ ਰਿਜ਼ਰਵੇਸ਼ਨ ਬੰਦ ਕਰ ਦਿਓ, ਸਾਨੂੰ ਰਿਜ਼ਰਵੇਸ਼ਨ ਨਾ ਦਿਓ। ਪਰ ਅਜ ਸਾਨੂੰ ਰਿਜ਼ਰਵੇਸ਼ਨ ਦੀ ਜ਼ਰੂਰਤ ਹੈ। ਜਿਸ ਤਰ੍ਹਾਂ ਨਾਨ ਸ਼ਡਿਊਲਡ ਕਾਸਟਸ ਰੌਲਾ ਪਾਉਂਦੇ ਹਨ, ਅਸੀਂ ਵੀ ਉਸੇ ਤਰ੍ਹਾਂ ਰੌਲਾ ਪਾਵਾਂਗੇ ਕਿ ਸਾਨੂੰ ਰਿਜ਼ਰਵੇਸ਼ਨ ਨਹੀਂ ਚਾਹੀਦੀ। ਮੈਂ ਗੁਜ਼ਾਰਿਸ਼ ਕਰਾਂਗਾ ਕਿ ਇੰਪਰੂਵਮੈਂਟ ਟਰਸਟ ਅਤੇ ਕਾਰਪੋਰੇਸ਼ਨਾਂ 10 ਮਰਲੇ ਦੇ ਰੈਜੀਡੈਂਸ਼ੀਅਲ ਕਮਰਸ਼ੀਅਲ ਪਲਾਟ ਹਰੀਜਨਾਂ ਨੂੰ ਦੇਣ। ਉਹ ਗਰੀਬ ਬੋਲੀ ਵਿਚ ਤਾਂ ਲੈ ਨਹੀਂ ਸਕਦੇ। ਲੋਕਲ ਬਾਡੀਜ਼ ਮਨਿਸਟਰ ਸਾਹਿਬ ਦਾ ਮੈਂ ਧੰਨਵਾਦੀ ਹਾਂ, ਉਨ੍ਹਾਂ ਨੇ ਹਰੀਜਨਾਂ ਨੂੰ ਚਾਰ ਚਾਰ ਮਰਲੇ ਦੇ ਪਲਾਟ ਦਿਤੇ ਹਨ। ਸਾਨੂੰ ਚਾਰ ਮਰਲੇ ਦੀ ਥਾਂ ਤੇ 10 ਮਰਲੇ ਦੇ ਪਲਾਟ ਦੇਣੇ ਚਾਹੀਦੇ ਹਨ। ਕਮਰਸ਼ੀਅਲ ਪਲਾਟਾਂ ਵਿਚ ਵੀ ਕੁਝ ਪਰਸੈਂਟ ਰਿਜ਼ਰਵੇਸ਼ਨ ਹਰੀਜਨਾਂ ਨੂੰ ਦੇਣੀ ਚਾਹੀਦੀ ਹੈ। ਮੈਂ ਇੰਡਸਟਰੀ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੇ ਹਰੀਜਨ ਅਨਇੰਪਲਾਇਡ ਗਰੈਜੂਏਟਸ ਹਨ ਉਨ੍ਹਾਂ ਨੂੰ ਖਾਸ ਟਰੇਨਿੰਗ ਦੇਣ ਤੋਂ ਬਾਅਦ ਪਲਾਟ ਦਿਓ ਜਿਥੇ ਉਹ ਇੰਡਸਟਰੀ ਲਾਉਣ ਅਤੇ ਜਿਹੜੀ ਪ੍ਰੋਡਕਸ਼ਨ ਉਹ ਕਰਨਗੇ ਉਸ ਨੂੰ ਗੌਰਮਿੰਟ ਚੁੱਕੇ ਜਿਵੇਂ ਜਪਾਨ ਵਿੱਚ ਘਰ ਘਰ ਤੋਂ ਮਾਲ ਇਕੱਠਾ ਕੀਤਾ ਜਾਂਦਾ ਹੈ। ਜਦੋਂ ਹਰੀਜਨ ਇੰਡਸਟਰੀ ਲਗਾਵੇ, ਉਸ ਨੂੰ ਕਿਹਾ ਜਾਵੇ ਕਿ ਤੂੰ ਇਹ ਚੀਜ਼ ਬਣਾ, ਸਰਕਾਰ ਇਹ ਆਪ ਖਰੀਦ ਲਵੇਗੀ। ਇਸ ਤਰੀਕੇ ਨਾਲ ਉਹ ਡਿਵੈਲਪ ਵੀ ਕਰ ਸਕੇਗਾ ਅਤੇ ਪੈਸੇ ਵੀ ਕਮਾ ਸਕੇਗਾ।

ਡਿਪਟੀ ਸਪੀਕਰ ਸਾਹਿਬ ਇਕ ਸੁਸਾਇਟੀ ਦੇ ਸਭ ਤੋਂ ਨਿਮਾਣੇ ਲੋਕ ਹਨ ਸਵੀਪਰ। ਇਨ੍ਹਾਂ ਦੇ ਬਾਰੇ ਇੱਕ ਯਸ਼ ਜੀ ਦੀ ਪ੍ਰਧਾਨਗੀ ਹੇਠ ਕਮੇਟੀ ਬਣੀ ਸੀ। ਇਹ ਵਿਚਾਰੇ ਚਾਰ ਵਜੇ ਉਠ ਕੇ ਸਫਾਈ ਕਰਨ ਤੁਰ ਜਾਂਦੇ ਹਨ ਅਤੇ ਰਾਤ ਨੂੰ 8, 9 ਵਜੇ ਵਾਪਸ ਘਰ ਪਹੁੰਚਦੇ ਹਨ। ਉਨ੍ਹਾਂ ਦੇ ਵੱਲ ਅਜੇ ਤਕ ਕਿਸੇ ਨੇ ਧਿਆਨ ਨਹੀਂ ਕੀਤਾ। ਯਸ਼ ਜੀ ਦੀ ਕਮੇਟੀ ਨੇ ਵੀ ਰਿਪੋਰਟ ਦਿਤੀ ਸੀ। ਸਾਰੀਆਂ ਸਟੇਟਾਂ ਘੁੰਮ ਕੇ ਉਨ੍ਹਾਂ ਨੇ ਇਕ ਰਿਪੋਰਟ ਦਿਤੀ ਸੀ। ਇਕ ਭਗਤ ਗੁਰਾਂ ਦਾਸ ਹੰਸ ਕਮੇਟੀ ਬਣੀ ਸੀ। ਇਨ੍ਹਾਂ ਦੋਨਾਂ ਨੇ ਰਿਕਮੈਂਡੇਸ਼ਨਜ਼ ਕੀਤੀਆਂ ਸਨ। ਇਸ ਦੇ ਵਿਚ ਮੇਨ ਰਿਕ-ਮੈਂਡੇਸ਼ਨ ਇਹ ਸੀ ਕਿ ਪਾਰਟ ਟਾਈਮ ਦੀ ਥਾਂ ਸਵੀਪਰ ਨੂੰ ਹੋਲ ਟਾਈਮ ਇੰਪਲਾਈ ਗਿਣਨਾ ਚਾਹੀਦਾ ਹੈ। ਜਦੋਂ ਕੰਮ ਉਸ ਕੋਲੋਂ ਹੋਲ ਟਾਈਮ ਲੈਂਦੇ ਹਨ, ਫਿਰ ਪਾਰਟ ਟਾਈਮ ਦੇ ਪੈਸੇ ਕਿਉਂ ਉਸਨੂੰ ਮਿਲਣ। ਉਸ ਕਮੇਟੀ ਨੇ ਇਹ ਵੀ ਸਿਫਾਰਸ਼ ਕੀਤੀ ਸੀ ਕਿ ਉਨ੍ਹਾਂ ਦੀ ਪੇ ਵਧਾਈ ਜਾਵੇ। ਹਾਊਸਿੰਗ ਕਾਲੋਨੀਜ਼ ਉਨ੍ਹਾਂ ਦੇ ਵਾਸਤੇ ਬਣਾਈਆਂ ਜਾਣ। ਮੈਡੀਕਲ ਚੈਕ ਅਪ ਮਹੀਨੇ ਬਾਅਦ ਉਨ੍ਹਾਂ ਦਾ ਕੀਤਾ ਜਾਵੇ। ਸਪੈਸ਼ਲ ਮੈਡੀਕਲ ਅਲਾਊਂਸ ਉਨ੍ਹਾਂ ਨੂੰ ਦਿਤਾ ਜਾਵੇ। ਇਨ੍ਹਾਂ ਰਿਕਮੈਂਡੇਸ਼ਨਜ਼ ਨੂੰ ਛੇਤੀ ਤੋਂ ਛੇਤੀ ਇੰਪਲੀਮੈਂਟ ਕੀਤਾ ਜਾਵੇ।

**ਸ੍ਰੀ ਡਿਪਟੀ ਸਪੀਕਰ**: ਪੰਜ ਮਿੰਟਾਂ ਵਿਚ ਵਾਈਂਡ ਅਪ ਕਰੋ।

**ਸ੍ਰੀ ਹਰੀ ਮਿੱਤਰ ਹੰਸ**: ਡਿਪਟੀ ਸਪੀਕਰ ਸਾਹਿਬ, ਮੈਂ ਬਿਲਡਿੰਗ ਐਂਡ ਰੋਡਜ਼ ਦੇ ਮਹਿਕਮੇ ਦੇ ਬਾਰੇ ਗਲ ਕਰਨਾ ਚਾਹੁੰਦਾ ਹਾਂ। ਸਰਦਾਰ ਬੇਅੰਤ ਸਿੰਘ ਦਾ ਬਹੁਤ ਧੰਨਵਾਦੀ ਹਾਂ। ਜਦੋਂ ਦਾ ਇਨ੍ਹਾਂ ਨੇ ਇਹ ਮਹਿਕਮਾ ਸੰਭਾਲਿਆ ਹੈ, ਕਾਫੀ ਡਿਵੈਲਪਮੈਂਟ ਹੋਈ ਹੈ। 20 ਪੁਆਇੰਟ ਪ੍ਰੋਗਰਾਮ ਵਿੱਚ ਕੋਈ ਵੀ ਪੁਆਇੰਟ ਲੈ ਲਵੋ, ਜਿਤਨੀ ਦੇਰ ਸੜਕਾਂ ਅਤੇ ਪੁਲ ਨਹੀਂ ਬਣਦੇ ਤਦ ਤਕ ਲੋਕ ਸਮਝਦੇ ਹਨ ਕਿ ਕੁਝ ਨਹੀਂ ਹੋਇਆ। ਇਹ ਬਣਨ ਨਾਲ ਸਰਕਾਰ ਦਾ ਇਮੇਜ ਬਣਦਾ ਹੈ। ਮੈਂ ਹੁਸ਼ਿਆਰਪੁਰ ਨੂੰ ਬਿਲਾਂਗ ਕਰਦਾ ਹਾਂ। ਉਥੇ ਚੋਅ ਅਤੇ ਚੋਧਰੀ ਬਹੁਤ ਹਨ।

ਸਰਦਾਰ ਪਰਤਾਪ ਸਿੰਘ ਕੈਰੋਂ ਨੇ ਕਿਹਾ ਸੀ ਕਿ ਤੁਸੀਂ ਚੌਧਰੀ ਖਤਮ ਕਰ ਦਿਓ, ਮੈਂ ਚੋਅ ਖਤਮ ਕਰ ਦਿਆਂਗਾ ਮੈਂ ਸਰਦਾਰ ਬੇਅੰਤ ਸਿੰਘ ਦਾ ਸਪੈਸ਼ਲੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਪਠਾਨਕੋਟ ਤੋਂ ਲੈ ਕੇ ਚੰਡੀਗੜ੍ਹ ਤਕ ਜੋ ਸੜਕ ਆਉਂਦੀ ਹੈ, ਉਸਤੇ ਜਿਤਨੇ ਚੋਅ ਹਨ ਉਨ੍ਹਾਂ ਦਾ ਕੰਮ ਸ਼ੁਰੂ ਕਰ ਦਿਤਾ ਹੈ। ਇਹ ਬੜੇ ਜ਼ੋਰਾਂ ਨਾਲ ਚਲ ਰਿਹਾ ਹੈ। ਇਹ ਇਕ ਆਲ ਵੈਦਰ ਰੋਡ ਬਣ ਜਾਵੇਗੀ ਅਤੇ ਡਿਫੈਂਸ ਲਈ ਵੀ ਚੰਗੀ ਰੋਡ ਸਾਬਤ ਹੋਵੇਗੀ। ਮੈਂ ਸਰਦਾਰ ਬੇਅੰਤ ਸਿੰਘ ਨੂੰ ਅਰਜ਼ ਕਰਨਾ ਚਾਹੁੰਦਾ ਹਾਂ ਕਿ ਮੇਰੀ ਕੰਸਟੀਚੁਐਂਸੀ ਵਿੱਚ ਹੁਸ਼ਿਆਰਪੁਰ ਫਗਵਾੜਾ ਰੋਡ ਹੈ। ਉਹ ਆਲ ਵੈਦਰ ਰੋਡ ਬਣ ਸਕਦੀ ਹੈ ਅਗਰ ਦੋ ਪੁਲ ਬਣਾਏ ਜਾਣ। ਇਕ ਕਨੂਲੀ ਦਾ ਪੁਲ ਛੇ ਲੱਖ ਰੁਪਏ ਮਨਜ਼ੂਰ ਕਰਕੇ ਉਨ੍ਹਾਂ ਨੇ ਸ਼ੁਰੂ ਕਰ ਦਿਤਾ ਹੈ। ਮੈਂ ਇਸ ਦੇ ਲਈ ਉਨ੍ਹਾਂ ਦਾ ਧੰਨਵਾਦੀ ਹਾਂ। ਇਕ ਹੋਰ ਅਹਿਨਾਣਾ ਕਲਾਂ ਪਿੰਡ ਵਿਖੇ ਪੁਲ ਹੈ। ਉਥੇ ਪਾਣੀ ਆ ਜਾਂਦਾ ਹੈ ਅਤੇ ਪਿੰਡ ਕੱਟ ਆਫ ਹੋ ਜਾਂਦਾ ਹੈ। ਉਹ ਪੁਲ ਬਣ ਜਾਵੇ ਤਾ ਸਾਰੀ ਸੜਕ ਆਲ ਵੈਦਰ ਸੜਕ ਬਣ ਸਕਦੀ ਹੈ। ਮੈਂ ਅੱਗੇ ਵੀ ਰਿਕੁਐਸਟ ਕੀਤੀ ਸੀ। ਮੇਰੇ ਪਿੰਡ ਵਿਚ ਸੈਜੋਵਾਲ ਅਤੇ ਸਾਂਧੜਾ ਪੁਲ ਆਉਂਦੇ ਹਨ। ਉਥੇ ਦੋ ਹਾਈ ਸਕੂਲ ਅਤੇ ਇਕ ਮਿਡਲ ਸਕੂਲ ਹੈ। ਇਹ ਮਾਡਲ ਵਿਲੇਜ ਹੈ। ਬਰਸਾਤ ਦੇ ਦਿਨਾਂ ਵਿਚ ਜਦੋਂ ਪਾਣੀ ਆਉਂਦਾ ਹੈ ਤਾਂ ਇਹ ਪਿੰਡ ਕੱਟ ਆਫ ਹੋ ਜਾਂਦੇ ਹਨ। ਬੱਚੇ ਆਰ ਪਾਰ ਰਹਿ ਜਾਂਦੇ ਹਨ। ਕਈ ਵਾਰੀ ਬੱਚੇ ਰਾਤ ਨੂੰ ਵੀ ਆਰ ਪਾਰ ਰਹਿ ਜਾਂਦੇ ਹਨ। ਅਗਰ ਇਹ ਪੁਲ ਉਥੇ ਬਣਾ ਦਿਤਾ ਜਾਵੇ ਤਾਂ ਬਹੁਤ ਅੱਛੀ ਗਲ ਹੋਵੇਗੀ। ਇਕ ਗਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿਚ ਮੰਦਰ ਗੁਰਦੁਆਰੇ ਜਾਂ ਬੱਚਿਆਂ ਦੇ ਸਕੂਲ ਬਣੇ ਹੋਏ ਹਨ ਜਿਥੇ ਕਿ ਛੋਟੇ ਛੋਟੇ ਬੱਚੇ ਪੜ੍ਹਨ ਜਾਂਦੇ ਹਨ ਉਨ੍ਹਾਂ ਸਕੂਲਾਂ ਨੂੰ ਜ਼ਰੂਰ ਪੱਕੀ ਲਿੰਕ ਰੋਡ ਦੇਣੀ ਚਾਹੀਦੀ ਹੈ। ਪੱਕੀ ਲਿੰਕ ਰੋਡ ਨਾ ਹੋਣ ਕਰਕੇ ਉਨ੍ਹਾਂ ਬਚਿਆਂ ਨੂੰ ਬਹੁਤ ਮੁਸ਼ਕਿਲ ਆਉਂਦੀ ਹੈ। ਇਸ ਲਈ ਮੇਰਾ ਸੁਝਾਓ ਹੈ ਕਿ ਸਰਕਾਰ ਨੂੰ ਇਸ ਪਾਸੇ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਬੈਠੋ ਜੀ ਹੁਣ ਤੁਸੀਂ।

**ਸ੍ਰੀ ਹਰੀ ਮਿੱਤਰ ਹੰਸ** : ਬਸ ਜੀ, ਮੈਂ ਇਕ ਦੋ ਪੁਆਇੰਟ ਹੋਰ ਕਹਿ ਕੇ ਖਤਮ ਕਰ ਦੇਵਾਂਗਾ। ਹਰੀਜਨ ਬਸਤੀਆਂ ਜਿਹੜੀਆਂ ਕਿ ਪਿੰਡਾਂ ਤੋਂ ਬਾਹਰ ਬਣਾਈਆਂ ਹੋਈਆਂ ਹਨ ਹੁਣ ਤਾਂ ਸਰਕਾਰ ਨੇ ਕਾਫੀ ਸਹੂਲਤਾਂ ਉਨ੍ਹਾਂ ਨੂੰ ਦੇਣ ਦੀ ਕੋਸ਼ਿਸ਼ ਕੀਤੀ ਹੈ ਪਰ ਮੈਂ ਇਹ ਫਿਰ ਵੀ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਬਸਤੀਆਂ ਨੂੰ ਜਿਹੜੀਆਂ ਰੋਡਜ਼ ਜਾਂਦੀਆਂ ਹਨ ਉਹ ਜ਼ਰੂਰ ਪੱਕੀਆਂ ਕਰ ਦੇਣੀਆਂ ਚਾਹੀਦੀਆਂ ਹਨ।

ਇਕ ਗਲ ਮੈਂ ਇਹ ਜ਼ਰੂਰ ਹੀ ਹਾਊਸ ਵਿਚ ਦਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਐਸ. ਈ ਜਾਂ ਐਕਸੀਅਨ ਹੁੰਦੇ ਹਨ, ਇਹ ਪੈਸੇ ਬਹੁਤ ਖਾਂਦੇ ਹਨ। ਜੇ ਇਨ੍ਹਾਂ ਨੂੰ ਕੋਈ ਕੰਮ ਕਰਨ ਲਈ ਕਿਹਾ ਜਾਵੇ ਤਾਂ ਇਹ ਕਹਿੰਦੇ ਹਨ ਕਿ ਬਜਟ ਨਹੀਂ ਹੈ। ਰਿਪੇਅਰ ਕੋਈ ਵੀ ਨਹੀਂ ਕੀਤੀ ਹੁੰਦੀ ਪਰ ਕਾਗਜ਼ਾਂ ਵਿਚ 4-4 ਹਜ਼ਾਰ ਰੁਪਏ ਦੇ ਬਿਲ ਰਿਪੇਅਰ ਦੇ ਪਾਏ ਹੁੰਦੇ ਹਨ। ਮੈਂ ਦਸਦਾ ਹਾਂ ਕਿ ਇਕ ਐਸ. ਈ. ਹੈ ਉਸ ਨੇ ਐਸ. ਡੀ. ਓਜ਼ ਆਦਿ ਤੋਂ ਬਹੁਤ ਪੈਸੇ ਲਏ ਹਨ ਪਰ ਰਿਪੇਅਰ ਦਾ ਕੋਈ ਕੰਮ ਨਹੀਂ ਕੀਤਾ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ ਜੀ, ਕਾਮਰੇਡ ਅਮਰ ਸਿੰਘ ਜੀ ਤੁਸੀਂ ਬੋਲੋ।

**ਸ਼੍ਰੀ ਹਰੀ ਮਿੱਤਰ ਹੰਸ** : ਉਤਨਾ ਰਿਪੇਅਰ ਦਾ ਖਰਚ ਨਹੀਂ ਹੁੰਦਾ ਜਿਤਨਾ ਕਿ ਉਸ ਦੀ ਡਿਮਾਰਕੇਸ਼ਨ ਔਰ ਫੋਟੋ ਤੇ ਖਰਚ ਕੀਤਾ ਜਾਂਦਾ ਹੈ। ਇਸੇ ਤਰ੍ਹਾਂ ਜਿਹੜਾ ਹੁਸ਼ਿਆਰਪੁਰ ਦਾ ਐਸ. ਈ. ਹੈ ਉਹ 14 ਹਜ਼ਾਰ ਰੁਪਏ ਪਰ ਮੰਥ ਐਸ. ਡੀ. ਓਜ਼ ਤੋਂ ਲੈਂਦਾ ਹੈ......

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ। ਕਾਮਰੇਡ ਸਾਹਿਬ ਤੁਸੀਂ ਬੋਲਣਾ ਸ਼ੁਰੂ ਕਰੋ।

**ਸ਼੍ਰੀ ਹਰੀ ਮਿੱਤਰ ਹੰਸ** : ਮੈਂ ਰੋਡਵੇਜ਼ ਦੇ ਮੁਤੱਲਿਕ ਸਿਰਫ ਇਕ ਗਲ ਕਹਿ ਕੇ ਖ਼ਤਮ ਕਰ ਦੇਵਾਂਗਾ। ਸਾਡੀ ਸਰਕਾਰ ਪਾਸ 1224 ਬਸਾਂ ਦਾ ਫਲੀਟ ਹੈ......

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ ਜੀ।

**ਸ਼੍ਰੀ ਹਰੀ ਮਿੱਤਰ ਹੰਸ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਬਸਾਂ ਵਿਚ ਪੁਰਜ਼ੇ ਪਾਏ ਜਾਂਦੇ ਹਨ, ਇਨ੍ਹਾਂ ਤੇ ਪੰਜਾਬ ਸਰਕਾਰ ਦੀ ਸੀਲ ਹੋਣੀ ਚਾਹੀਦੀ ਹੈ ਤਾਂਕਿ ਇਹ ਪਤਾ ਲਗ ਸਕੇ ਕਿ ਇਹ ਅਸਲੀ ਪੁਰਜ਼ੇ ਹਨ, ਔਰ ਨਕਲੀ ਪੁਰਜ਼ੇ ਇਸ ਵਿਚ ਨਹੀਂ ਲਗ ਰਹੇ। ਇਤਨਾ ਕਹਿ ਕੇ ਮੈਂ ਖਤਮ ਕਰਦਾ ਹਾਂ।

**ਕਾਮਰੇਡ ਅਮਰ ਸਿੰਘ** (ਲਹਿਰਾ) : ਡਿਪਟੀ ਸਪੀਕਰ ਸਾਹਿਬ, 1981 ਵਿਚ ਇਹ ਫੈਸਲਾ ਹੋਇਆ ਸੀ ਕਿ ਟ੍ਰਾਂਸਪੋਰਟ ਵਿਚ 60:40 ਦੀ ਰੇਸ਼ੋ ਨਾਲ ਪਰਮਿਟ ਦਿੱਤੇ ਜਾਣਗੇ। ਅਰਥਾਤ 60 ਫੀ ਸਦੀ ਸਰਕਾਰੀ ਔਰ 40 ਫੀ ਸਦੀ ਪ੍ਰਾਈਵੇਟ ਟ੍ਰਾਂਸਪੋਰਟਰਜ਼ ਨੂੰ ਪਰਮਿਟ ਦਿੱਤੇ ਜਾਣਗੇ। ਨਾਲ ਇਹ ਵੀ ਕਿਹਾ ਗਿਆ ਸੀ ਕਿ 1982-83 ਤਕ ਕੰਪਲੀਟ ਨੈਸ਼ਨੇਲਾਈਜ਼ੇਸ਼ਨ ਕਰ ਦਿਆਂਗੇ। ਪਰ ਹੁਣ ਹਾਲ ਇਹ ਹੋ ਗਿਆ ਹੈ ਕਿ 60% ਰੂਟ ਪਰਮਿਟਸ ਪ੍ਰਾਈਵੇਟ ਨੂੰ ਮਿਲ ਰਹੇ ਹਨ ਔਰ 40% ਸਰਕਾਰ ਕੋਲ ਹਨ। ਇਸ ਦੇ ਨਾਲ ਜਿਹੜਾ 1982-83 ਤਕ ਨੇਸ਼ਨੇਲਾਈਜ਼ੇਸ਼ਨ ਕਰਨ ਦਾ ਫੈਸਲਾ ਹੋਇਆ ਸੀ ਉਹ ਵੀ ਹੁਣ ਤਕ ਨਹੀਂ ਕੀਤਾ ਗਿਆ। ਸਾਡੀ ਸਰਕਾਰ ਨੂੰ ਇਸ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਇਕ ਗੱਲ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਸੰਗਰੂਰ ਜ਼ਿਲ੍ਹੇ ਵਿਚ ਜਿਹੜਾ ਘੱਗਰ ਦਾ ਪੁਲ ਔਰ ਕਾਲੀਆਂ ਡਰੇਨ ਦਾ ਪੁਲ ਹੈ, ਇਨ੍ਹਾਂ ਨੂੰ ਨਵਾਂ ਬਣਾਉਣਾ ਜ਼ਰੂਰੀ ਹੈ। ਇਨ੍ਹਾਂ ਦੀ ਹਾਲਤ ਬਹੁਤ ਖਰਾਬ ਹੈ। ਇਸ ਦੇ ਨਾਲ ਜਿਹੜੀਆਂ ਸੜਕਾਂ ਵੀ ਹਨ ਉਨ੍ਹਾਂ ਦੀ ਵੀ ਕੋਈ ਮੁਰੰਮਤ ਨਹੀਂ ਹੋ ਰਹੀ। ਜਦੋਂ ਹਰਿਆਣੇ ਤੋਂ ਪੰਜਾਬ ਵਿਚ ਵੜਦੇ ਹਾਂ ਤਾਂ ਸੜਕਾਂ ਦੀ ਹਾਲਤ ਵੇਖ ਕੇ ਪਹਿਲੇ ਪਤਾ ਲਗ ਜਾਂਦਾ ਹੈ ਕਿ ਹੁਣ ਅਸੀਂ ਪੰਜਾਬ ਵਿਚ ਵੜ ਗਏ ਹਾਂ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਨੂੰ ਇਨ੍ਹਾਂ ਦੀ ਮੁਰੰਮਤ ਵਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ।

ਇਕ ਗੱਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੂੰ ਪੀਲੇ ਕਾਰਡ ਮਿਲੇ ਹੋਏ ਹਨ ਉਨ੍ਹਾਂ ਨੂੰ ਜਿਹੜਾ ਲੋਨ ਦਿੱਤਾ ਜਾਂਦਾ ਹੈ ਉਸ ਵਿਚ ਉਨ੍ਹਾਂ ਨੂੰ ਬਹੁਤ ਮੁਸ਼ਕਿਲ ਆਉਂਦੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜਾ ਉਨ੍ਹਾਂ ਨੂੰ ਲੋਨ ਦਿੱਤਾ ਜਾਂਦਾ ਹੈ ਉਹ ਬਾਈ ਚੈਕ ਦੇਣਾ ਚਾਹੀਦਾ ਹੈ ਤਾਂਕਿ ਜਿਹੜੀ ਉਨ੍ਹਾਂ ਨੂੰ ਤਕਲੀਫ ਇਸ ਦੇ ਵਿਚ ਆਉਂਦੀ ਹੈ ਉਹ ਨਾ ਆਵੇ। ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਚੌਧਰੀ ਮਾਡੂ ਰਾਮ (ਮਲੋਟ, ਐਸ. ਸੀ)** : ਡਿਪਟੀ ਸਪੀਕਰ ਸਾਹਿਬ, ਆਪ ਦੀ ਮੇਹਰਬਾਨੀ ਹੈ ਕਿ ਤੁਸੀਂ ਮੈਨੂੰ ਟਾਈਮ ਦਿਤਾ ਹੈ। ਮੈਂ ਹਰੀਜਨ ਵੈਲ-ਫੇਅਰ ਦੇ ਮੁਤੱਲਕ ਕੁਝ ਕਹਿਣਾ ਚਾਹੁੰਦਾ

ਹਾਂ। ਪਰ ਇਸ ਤੋਂ ਪਹਿਲਾਂ ਮੈਂ ਟ੍ਰਾਂਸਪੋਰਟ ਦੇ ਬਾਰੇ ਵਿਚ ਕੁਝ ਅਰਜ਼ ਕਰਾਂਗਾ। ਅੱਜ ਸਵੇਰੇ ਇਥੇ ਟ੍ਰਾਂਸਪੋਰਟ ਮੰਤਰੀ ਜੀ ਨੇ ਕਿਹਾ ਸੀ ਕਿ ਜਦੋਂ ਵਰਕਸ਼ਾਪ ਵਿਚੋਂ ਬਸ ਨਿਕਲਦੀ ਹੈ ਤਾਂ ਚੈਕ ਹੋ ਕੇ ਨਿਕਲਦੀ ਹੈ। ਮੈਂ ਇਸ ਸਬੰਧ ਵਿਚ ਇਨ੍ਹਾਂ ਨੂੰ ਇਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਕਦੇ ਕਦੇ ਇਹ ਆਪ ਜਾਕੇ ਜਿਹੜੀ ਬੱਸ ਵਰਕਸ਼ਾਪ ਵਿਚੋਂ ਨਿਕਲ ਰਹੀ ਹੋਵੇ ਉਸ ਨੂੰ ਚੈਕ ਕਰਵਾ ਲਿਆ ਕਰਨ ਤਾਂ ਪਤਾ ਲਗ ਸਕਦਾ ਹੈ ਕਿ ਉਹ ਬਸ ਕਿੰਨੀ ਠੀਕ ਹੋਈ ਹੈ। ਇਸ ਨਾਲ ਟ੍ਰਾਂਸ-ਪੋਰਟ ਵਿਚ ਕਾਫੀ ਸੁਧਾਰ ਆ ਸਕਦਾ ਹੈ।

**ਸਰਦਾਰ ਸਰਵਣ** ਸਿੰਘ **ਚੀਮਾ**: ਡਿਪਟੀ ਸਪੀਕਰ ਸਾਹਿਬ, ਟ੍ਰਾਂਸਪੋਰਟ ਦੇ ਮੁਤੱਲਕ ਆਮ ਤੌਰ ਤੇ ਇਹ ਕਿਹਾ ਜਾਂਦਾ ਹੈ ਕਿ ਜਿਹੜੀ ਬੱਸ ਨੂੰ 10 ਬੰਦੇ ਧੱਕਾ ਮਾਰ ਕੇ ਚਲਾਉਣ ਉਹ ਬਸ ਤਾਂ ਠੀਕ ਸਮਝੀ ਜਾਂਦੀ ਹੈ ਔਰ ਜਿਸ ਨੂੰ 10 ਤੋਂ ਜ਼ਿਆਦਾ ਬੰਦੇ ਧੱਕਾ ਮਾਰਨ ਉਹ ਖਰਾਬ ਸਮਝੀ ਜਾਂਦੀ ਹੈ। ਵਰਕਸ਼ਾਪ ਵਿਚ ਇਸ ਤਰ੍ਹਾਂ ਨਾਲ ਕੰਮ ਕੀਤਾ ਜਾਂਦਾ ਹੈ ਸ਼ਾਇਦ ਇਹ ਇਨ੍ਹਾਂ ਨੂੰ ਪਤਾ ਹੋਵੇਗਾ।

**ਚੌਧਰੀ ਮਾਤੂ** ਰਾਮ: ਹੁਣ ਮੈਂ ਹਰੀਜਨ ਵੈਲਫੇਅਰ ਮਹਿਕਮੇ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ। ਇਹ ਬਹੁਤ ਚੰਗਾ ਹੈ ਕਿ ਸਾਡੀ ਸਰਕਾਰ ਨੇ ਹਰੀਜਨਾਂ ਦੀ ਵੈਲਫੇਅਰ ਵਾਸਤੇ ਬਹੁਤ ਸਾਰੀਆਂ ਸਕੀਮਾਂ ਬਣਾਈਆਂ ਹਨ ਪਰ ਇਸ ਦੇ ਨਾਲ ਹੀ ਮੈਂ ਇਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਇਕ ਸਕੀਮ ਹੈ ਕਿ 5,000 ਰੁਪਏ ਉਸ ਹਰੀਜਨ ਨੂੰ ਦਿਤੇ ਜਾਣਗੇ ਜਿਹੜਾ 3 ਏਕੜ ਜ਼ਮੀਨ ਲਵੇ। ਪਰ ਅੱਜ ਮਹਿੰਗਾਈ ਦੇ ਜ਼ਮਾਨੇ ਵਿਚ ਕਿਹੜਾ ਉਨ੍ਹਾਂ ਨੂੰ 5 ਹਜ਼ਾਰ ਰੁਪਏ ਦੀ 3 ਏਕੜ ਜ਼ਮੀਨ ਦੇ ਦੇਵੇਗਾ। ਇਸ ਲਈ ਮੇਰੀ ਰਾਇ ਹੈ ਕਿ ਇਸ ਰਕਮ ਨੂੰ ਵਧਾ ਦੇਣਾ ਚਾਹੀਦਾ ਹੈ ਔਰ ਇਸ ਦੇ ਬਜਾਏ ਇਹ ਕਰਨਾ ਚਾਹੀਦਾ ਹੈ ਕਿ ਜਿਹੜਾ ਇਕ ਏਕੜ ਜ਼ਮੀਨ ਲਵੇਗਾ ਉਸ ਨੂੰ 5 ਹਜ਼ਾਰ ਮਿਲੇਗਾ ਔਰ ਜਿਹੜਾ 2 ਏਕੜ ਜ਼ਮੀਨ ਲਵੇਂਗਾ ਉਸ ਨੂੰ 10 ਹਜ਼ਾਰ ਮਿਲੇਗਾ ਔਰ ਜਿਹੜਾ 3 ਏਕੜ ਜ਼ਮੀਨ ਲਵੇਗਾ ਉਸ ਨੂੰ 15 ਹਜ਼ਾਰ ਰੁਪਿਆ ਮਿਲੇਗਾ। ਉਸ ਤੇ ਕੋਈ ਪਾਬੰਦੀ ਨਹੀਂ ਲਗਾਣੀ ਚਾਹੀਦੀ। ਇਸ 3 ਹਜ਼ਾਰ ਰੁਪਏ ਦੇ ਕਰਜ਼ੇ ਨੂੰ 5 ਹਜ਼ਾਰ ਰੁਪਏ ਤੱਕ ਕਰ ਦੇਣਾ ਚਾਹੀਦਾ ਹੈ। ਜ਼ਿਲ੍ਹਿਆਂ ਦੇ ਵਿਚ ਸਾਡੇ ਜ਼ਿਲ੍ਹਾ ਭਲਾਈ ਅਫ਼ਸਰ ਲਗੇ ਹੋਏ ਹਨ ਜਿਹੜੇ ਜ਼ਿਲ੍ਹੇ ਵਿਚ ਭਲਾਈ ਸਕੀਮਾਂ ਅਤੇ ਪ੍ਰਾਜੈਕਟਾਂ ਨੂੰ ਦੇਖਦੇ ਹਨ। ਪਰ ਆਉਣ ਜਾਣ ਵਾਸਤੇ ਸਰਕਾਰ ਵਲੋਂ ਕੋਈ ਉਸ ਨੂੰ ਗੱਡੀ ਨਹੀਂ ਮਿਲੀ ਹੋਈ ਹੈ ਅਤੇ ਨਾ ਉਸ ਕੋਲ ਕੋਈ ਸਾਈਕਲ ਹੈ ਜਿਸ ਦੇ ਰਾਹੀਂ ਉਹ ਆਪਣੇ ਅੰਡਰ ਚਲ ਰਹੀਆਂ ਸਕੀਮਾਂ ਨੂੰ ਦੇਖ ਸਕੇ। ਪਰ ਇਸ ਦੇ ਮੁਕਾਬਲੇ ਵਿਚ ਇਕ ਬੀ. ਡੀ. ਓ. ਜਿਹੜਾ ਇਕ ਬਲਾਕ ਵਿਚ ਕੰਮ ਕਰਦਾ ਹੈ ਉਸ ਕੋਲ ਗੱਡੀ ਹੁੰਦੀ ਹੈ ਜਦ ਕਿ ਜ਼ਿਲ੍ਹਾ ਭਲਾਈ ਅਫ਼ਸਰ ਕੋਲ ਸਾਰੇ ਜ਼ਿਲ੍ਹੇ ਦਾ ਕੰਮ ਹੁੰਦਾ ਹੈ। ਸਕੀਮਾਂ ਅਤੇ ਪ੍ਰਾਜੈਕਟਾਂ ਦੀ ਦੇਖ ਭਾਲ ਜ਼ਿਲ੍ਹਾ ਭਲਾਈ ਅਫ਼ਸਰ ਵਲੋਂ ਠੀਕ ਤਰ੍ਹਾਂ ਨਾ ਹੋਣ ਕਰਕੇ ਸਾਡਾ ਕਈ ਥਾਵਾਂ ਤੇ ਸਰਕਾਰ ਦਾ ਪੈਸਾ ਜ਼ਾਇਆ ਚਲਾ ਜਾਂਦਾ ਹੈ। ਇਸ ਲਈ ਉਸ ਨੂੰ ਗਡੀ ਦੇ ਦੇਣੀ ਚਾਹੀਦੀ ਹੈ। ਅਗਲੀ ਗੱਲ ਮੈਂ ਇਹ ਕਹਾਂਗਾ ਕਿ ਇਸ ਦਾ ਦਫਤਰ ਵੀ ਡੀ. ਸੀ. ਆਫਿਸ ਵਿਚ ਹੋਣਾ ਚਾਹੀਦਾ ਹੈ ਤਾਂਕਿ ਉਸ ਦਾ ਮੇਲ ਜੋਲ ਡੀ. ਸੀ. ਦੇ ਨਾਲ ਰਹੇ। ਜ਼ਿਲ੍ਹੇ ਦੀਆਂ ਭਲਾਈ ਸਕੀਮਾਂ ਨੂੰ ਕਾਮਯਾਬ ਕਰਨ ਲਈ ਡੀ. ਸੀ. ਉਸ ਦੀ ਮਦਦ ਕਰ ਸਕਦਾ ਹੈ। ਪਰ ਉਸ ਨੂੰ ਕਿਹਾ ਜਾਂਦਾ ਹੈ ਕਿ ਉਹ ਸ਼ਹਿਰ ਦੇ ਵਿਚ ਕਿਸੇ ਜਗ੍ਹਾ ਆਪਣੇ ਦਫਤਰ ਵਾਸਤੇ ਕਮਰਾ ਕਿਰਾਏ ਤੇ ਲੈ ਲਵੇ ਔਰ ਇਸ ਤਰ੍ਹਾਂ ਭਲਾਈ ਅਫ਼ਸਰ ਵੀ ਸ਼ਹਿਰ

[ਚੌਧਰੀ ਮਾਤੂ ਰਾਮ]

ਦੇ ਕਿਸੇ ਕੋਨੇ ਵਿਚ ਕਮਰਾ ਲੈ ਲੈਂਦਾ ਹੈ। ਇਸ ਦਾ ਦਫਤਰ ਵੀ ਡੀ. ਸੀ. ਆਫਿਸ ਵਿਚ ਹੋਣਾ ਚਾਹੀਦਾ ਹੈ। ਇਸੇ ਤਰ੍ਹਾਂ ਕਰਜ਼ਾ ਦੇਣ ਵਾਲੇ ਦਫਤਰ ਵੀ ਸ਼ਹਿਰਾਂ ਵਿਚ ਹਨ ਜਿਹੜੇ ਹਰੀਜਨਾਂ ਨੂੰ ਕਰਜ਼ਾ ਦਿੰਦੇ ਹਨ। ਪਰ ਉਸ ਦਾ ਵੀ ਦਫ਼ਤਰ ਸ਼ਹਿਰ ਦੇ ਕਿਸੇ ਇਕ ਕੋਨੇ ਵਿਚ ਹੁੰਦਾ ਹੈ ਜਿਸ ਕਰਕੇ ਉਨ੍ਹਾਂ ਦਾ ਆਪਸ ਵਿਚ ਮੇਲ ਜੋਲ ਨਹੀਂ ਹੁੰਦਾ ਹੈ। ਇਕ ਹਰੀਜਨ ਜਿਹੜਾ ਸ਼ਹਿਰ ਵਿਚ ਕਰਜ਼ਾ ਲੈਣ ਵਾਸਤੇ ਆਉਂਦਾ ਹੈ ਪਹਿਲੇ ਉਸ ਨੂੰ ਜ਼ਿਲ੍ਹਾ ਭਲਾਈ ਅਫਸਰ ਦਾ ਦਫਤਰ ਲਭਣਾ ਪੈਂਦਾ ਹੈ ਫਿਰ ਭਲਾਈ ਅਫ਼ਸਰ ਦਾ ਫਿਰ ਕਾਰਪੋਰੇਸ਼ਨ ਦਾ ਦਫਤਰ ਲਭਣਾ ਪੈਂਦਾ ਹੈ ਅਤੇ ਫਿਰ ਬੈਂਕ ਕੋਲ ਜਾਣਾ ਪੈਂਦਾ ਹੈ ਔਰ ਇਸ ਤਰ੍ਹਾਂ ਉਸਦਾ ਸਾਰਾ ਦਿਨ ਇਨ੍ਹਾਂ ਦਫ਼ਤਰਾਂ ਦੇ ਚੱਕਰਾਂ ਵਿਚ ਨਿਕਲ ਜਾਂਦਾ ਹੈ। ਇਸ ਲਈ ਮੇਰੀ ਰਾਏ ਵਿਚ ਇਹ ਦਫਤਰ ਡੀ. ਸੀ. ਆਫਿਸ ਦੀ ਬਿਲਡਿੰਗ ਵਿਚ ਇਕੱਠੇ ਜ਼ਿਲ੍ਹਾ ਭਲਾਈ ਅਫਸਰ ਦੇ ਅੰਡਰ ਹੋਣੇ ਚਾਹੀਦੇ ਹਨ। ਇਸ ਦੇ ਵਿਚ ਹਰੀਜਨ ਲੋਕਾਂ ਨੂੰ ਜਿਹੜੇ ਪਿੰਡਾਂ ਤੋਂ ਆਉਂਦੇ ਹਨ ਉਨ੍ਹਾਂ ਨੂੰ ਦਫਤਰਾਂ ਵਿਚ ਆਉਣ ਜਾਣ ਵਿਚ ਕੋਈ ਮੁਸ਼ਕਿਲ ਨਹੀਂ ਹੋਵੇਗੀ ਅਤੇ ਡੀ. ਸੀ. ਸਾਹਿਬ ਵੀ ਕੋਲ ਹੋਣਗੇ। ਜ਼ਿਲ੍ਹਾ ਭਲਾਈ ਅਫ਼ਸਰ ਦਾ ਗਰੇਡ 825—1,500 ਦਾ ਹੈ ਜਦ ਕਿ ਬੀ. ਡੀ. ਓ. ਦਾ ਅਰੇਡ 825—1,580 ਦਾ ਹੈ। ਇਸ ਕੋਲ ਉਸ ਦੇ ਮੁਕਾਬਲੇ ਵਿਚ ਸ਼ਹਿਰ ਵਿਚ ਕੰਮ ਵੀ ਘੱਟ ਹੈ। ਲੇਡੀ ਸੁਪਰਵਾਈਜ਼ਰ ਸਰਕਲ ਦਾ ਗਰੇਡ ਵੀ ਜ਼ਿਆਦਾ ਹੈ ਜਦ ਕਿ ਕੁਆਲੀਫਿਕੇਸ਼ਨ ਵੀ ਜ਼ਿਲ੍ਹਾ ਭਲਾਈ ਅਫਸਰ ਦੀ ਉਨ੍ਹਾਂ ਤੋਂ ਘੱਟ ਨਹੀਂ ਹੁੰਦੀ ਅਤੇ ਕੰਮ ਵੀ ਜ਼ਿਆਦਾ ਕਰਦਾ ਹੈ। ਮੇਰੇ ਨੋਟਿਸ ਵਿਚ ਵੈਲਫੇਅਰ ਕਮੇਟੀ ਦੇ ਦੌਰਾ ਕਰਦੇ ਸਮੇਂ ਆਇਆ ਸੀ ਕਿ ਹਰ ਮਹਿਕਮੇ ਵਿਚ ਹਰੀਜਨਾਂ ਦੀ ਜਿਹੜੀ ਰਿਜ਼ਰਵੇਸ਼ਨ ਦਾ ਕੋਟਾ ਫਿਕਸ ਹੈ ਉਹ ਪੂਰਾ ਨਹੀਂ ਦਿਤਾ ਜਾ ਰਿਹਾ ਹੈ ਅਤੇ ਹਰ ਮਹਿਕਮੇ ਵਿਚ ਇਸ ਰਿਜ਼ਰਵੇਸ਼ਨ ਦੀ ਕਮੀ ਹੈ। ਸਰਕਾਰ ਨੂੰ ਚਾਹੀਦਾ ਹੈ ਕਿ ਜਿਸ ਮਹਿਕਮੇ ਦੇ ਵਿਚ ਰਿਜ਼ਰਵੇਸ਼ਨ ਪਾਲਿਸੀ ਦੇ ਮੁਤਾਬਿਕ ਕਮੀ ਹੈ ਉਸ ਦੀ ਜ਼ਿੰਮੇਵਾਰੀ ਮਹਿਕਮੇ ਦੇ ਅਫ਼ਸਰ ਦੇ ਸਪੁਰਦ ਕਰਨੀ ਚਾਹੀਦੀ ਹੈ ਅਤੇ ਸਰਕਾਰ ਨੂੰ ਉਸ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ ਤਦ ਹੀ ਇਹ ਰਿਜ਼ਰਵੇਸ਼ਨ ਪਾਲਿਸੀ ਨੂੰ ਪੂਰੀ ਤਰ੍ਹਾਂ ਲਾਗੂ ਕੀਤਾ ਜਾ ਸਕਦਾ ਹੈ। ਕਮੇਟੀ ਦੇ ਸਾਹਮਣੇ ਇਕ ਐਸਾ ਮਹਿਕਮਾ ਆਇਆ ਜਿਸ ਵਿਚ 1973 ਤੋਂ ਹਰੀਜਨਾਂ ਨੂੰ ਕੋਈ ਰਿਜ਼ਰਵੇਸ਼ਨ ਦਾ ਕੋਟਾ ਨਹੀਂ ਦਿਤਾ ਗਿਆ ਔਰ ਉਹ ਅਫ਼ਸਰ ਕਹਿਣ ਲਗਾ ਕਿ ਮੇਰੇ ਨੋਟਿਸ ਵਿਚ ਇਹ ਗਲ ਹੈ ਨਹੀਂ ਕਿ ਹਰੀਜਨਾਂ ਦਾ ਵੀ ਕੋਈ ਪੋਸਟਾਂ ਵਿਚ ਕੋਟਾ ਹੈ। ਉਮੀਦ ਹੈ ਕਿ ਸਰਕਾਰ ਇਸ ਤਰਫ਼ ਧਿਆਨ ਦੇਵੇਗੀ। ਅਗਲੀ ਗੱਲ ਜਿਤਨੀਆਂ ਵੱਡੀਆਂ ਵੱਡੀਆਂ ਪੋਸਟਾਂ ਹਨ ਉਥੇ ਸਾਡਾ ਇਕ ਹਰੀਜਨ ਅਫ਼ਸਰ ਜ਼ਰੂਰ ਲਗਾ ਹੋਣਾ ਚਾਹੀਦਾ ਹੈ, ਉਸ ਨੂੰ ਵੀ ਮੌਕਾ ਮਿਲਣਾ ਚਾਹੀਦਾ ਹੈ। ਚੀਫ ਸੈਕਰੇਟਰੀ, ਆਈ. ਜੀ., ਹੋਮ ਸੈਕਟਰੀ, ਪ੍ਰਿੰਸੀਪਲ ਸੈਕਟਰੀ, ਪਲੈਨਿੰਗ ਬੋਰਡ ਦਾ ਮੈਂਬਰ ਇਨ੍ਹਾਂ ਵਿਚੋਂ ਇਕ ਹਰੀਜਨ ਅਫ਼ਸਰ ਜ਼ਰੂਰ ਹੋਣਾ ਚਾਹੀਦਾ ਹੈ। ਪਲੈਨਿੰਗ ਬੋਰਡ ਵਿਚ ਇਕ ਹਰੀਜਨ ਮੈਂਬਰ ਹੋਣਾ ਚਾਹੀਦਾ ਹੈ ਜਿਸ ਵਿਚ ਸਾਰੇ ਪੰਜਾਬ ਦੀ ਪਲਾਨ ਬਣਨੀ ਹੈ ਔਰ ਹਰੀਜਨਾਂ ਦੀ ਭਲਾਈ ਵਾਸਤੇ ਸਕੀਮਾਂ ਬਣਨੀਆਂ ਹਨ। ਇਸਨੂੰ ਇੰਪਲੀਮੈਂਟ ਕਰਨ ਵਾਸਤੇ ਉਸ ਦਾ ਹੋਣਾ ਬੜਾ ਹੀ ਜ਼ਰੂਰੀ ਹੈ।

**ਸ੍ਰੀ ਰਾਮ ਸਵਰੂਪ ਬਾਗੀ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਮਾਤੂ ਰਾਮ** : ਡਿਪਟੀ ਸਪੀਕਰ ਸਾਹਿਬ, ਇਹ ਮੇਰਾ ਉਸ ਵਕਤ ਪੈਂਤਰਾ ਵੇਖਣ, ਫਿਰ ਪਤਾ ਚਲੇਗਾ। ਇਸੇ ਤਰ੍ਹਾਂ ਹਰੀਜਨਾਂ ਨੂੰ ਪਰਮੋਸ਼ਨ ਕੇਸਿਜ਼ ਵਿਚ ਤਰੱਕੀ ਰਿਜ਼ਰਵੇਸ਼ਨ ਦੇ

**Expunged as ordered by the Chair.

ਮੁਤਾਬਿਕ ਨਹੀਂ ਦਿਤੀ ਜਾ ਰਹੀ ਹੈ। ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਕ ਆਈ. ਪੀ. ਐਸ. ਹਰੀਜਨ ਅਫ਼ਸਰ ਹੈ। ਉਸ ਨੂੰ ਐਸ. ਪੀ ਲਗਾਇਆ ਹੋਇਆ ਹੈ ਜਦ ਕਿ ਉਹ ਸੀਨੀਅਰ ਆਈ. ਪੀ. ਐਸ ਅਫ਼ਸਰ ਹੈ। ਉਸ ਤੋਂ ਦੋ ਜੂਨੀਅਰ ਆਈ. ਪੀ. ਐਸ. ਅਫ਼ਸਰਾਂ ਨੂੰ ਸਰਕਾਰ ਨੇ ਡੀ. ਆਈ. ਜੀ. ਲਗਾਇਆ ਹੋਇਆ ਹੈ। ਇਹ ਜਿਹੜਾ ਹਰੀਜਨਾਂ ਦੇ ਨਾਲ ਵਿਤਕਰਾ ਹੋ ਰਿਹਾ ਹੈ ਇਸ ਨੂੰ ਦੂਰ ਕਰਨਾ ਚਾਹੀਦਾ ਹੈ। ਆਮ ਤੌਰ ਤੇ ਵੇਖਣ ਵਿਚ ਆਇਆ ਹੈ ਕਿ ਹਰੀਜਨ ਅਫ਼ਸਰ ਦੀ ਤਰੱਕੀ ਤੋਂ ਇਕ ਸਾਲ ਪਹਿਲੇ ਹੀ ਉਸ ਦੀ ਰਿਪੋਰਟ ਖਰਾਬ ਕਰ ਦਿਤੀ ਜਾਂਦੀ ਹੈ ਤਾਂਕਿ ਉਹ ਪਰਮੋਸ਼ਨ ਨਾ ਲੈ ਸਕੇ। ਜਿਸ ਤਰ੍ਹਾਂ ਪਬਲਿਕ ਹੈਲਥ ਮਹਿਕਮੇ ਦਾ ਕੇਸ ਨੋਟਿਸ ਵਿਚ ਆਇਆ ਸੀ। ਹਰੀਜਨ ਅਫ਼ਸਰ ਦੀ ਪਰਮੋਸ਼ਨ ਰੋਕਣ ਵਾਸਤੇ ਉਸ ਦੇ ਅਫ਼ਸਰ ਨੇ ਉਸ ਦੀ ਰਿਪੋਰਟ ਅਤੇ ਕਰੈਕਟਰ ਰੋਲ ਨੂੰ ਖਰਾਬ ਕਰਨਾ ਸ਼ੁਰੂ ਕਰ ਦਿੱਤਾ ਜਾਂ ਡਾਊਟਫੁਲ ਇੰਟੇਗਰਟੀ ਲਿਖ ਦਿਤਾ ਜੋ ਮੈਂ ਸਮਝਦਾ ਹਾਂ ਕਿ ਇਸ ਸਮਾਜ ਲਈ ਠੀਕ ਨਹੀਂ ਹੈ। ਇਹ ਜਿਹੜੀਆਂ ਔਕੜਾਂ ਸਰਕਾਰ ਦੇ ਸਾਹਮਣੇ ਆ ਰਹੀਆਂ ਹਨ ਇਨ੍ਹਾਂ ਨੂੰ ਦੂਰ ਕਰਨਾ ਚਾਹੀਦਾ ਹੈ। ਅਗਰ ਇਹ ਹਰੀਜਨਾਂ ਨਾਲ ਵਿਤਕਰਾ ਦੂਰ ਹੋ ਜਾਵੇ ਤਦ ਹੀ ਅਸੀਂ ਪਿੰਡਾਂ ਅਤੇ ਸ਼ਹਿਰਾਂ ਵਿਚ ਖੁਲ੍ਹੇ ਦਿਲ ਨਾਲ ਕਹਿ ਸਕਦੇ ਹਾਂ ਕਿ ਹਰੀਜਨਾਂ ਨਾਲ ਸਰਕਾਰ ਕੋਈ ਵਿਤਕਰਾ ਬਰਦਾਸ਼ਤ ਨਹੀਂ ਕਰਦੀ ਹੈ ਅਤੇ ਨਾ ਹੀ ਹੋਣ ਦੇਵੇਗੀ। ਇਹ ਠੀਕ ਹੈ ਕਿ ਪੰਜਾਬ ਵਿਚ ਕਾਫੀ ਭਲਾਈ ਦਾ ਕੰਮ ਹੋਇਆ ਹੈ ਪਰ ਜਿਹੜੀ ਸਰਪਲਸ ਜ਼ਮੀਨ ਹਜ਼ਾਰਾਂ ਏਕੜਾਂ ਵਿਚ ਪਈ ਹੋਈ ਹੈ ਉਹ ਜ਼ਮੀਨ ਹਰੀਜਨਾਂ ਦੇ ਵਿਚ ਅਲਾਟ ਕਰ ਦੇਣੀ ਚਾਹੀਦੀ ਹੈ। ਜਿਨ੍ਹਾਂ ਕੋਲ ਜ਼ਿਆਦਾ ਜ਼ਮੀਨਾਂ ਹਨ ਉਨ੍ਹਾਂ ਦੀ ਇਨਕੁਆਇਰੀ ਕਰਕੇ ਉਹ ਜ਼ਮੀਨ ਕਢਵਾ ਕੇ ਹਰੀਜਨਾਂ ਦੇ ਵਿਚ ਵੰਡ ਦੇਣੀ ਚਾਹੀਦੀ ਹੈ। ਇਹ ਭਲਾਈ ਦੀਆਂ ਸਕੀਮਾਂ ਸਰਕਾਰ ਨੂੰ ਪੇਪਰਾਂ ਵਿਚ ਹੀ ਨਹੀਂ ਰੱਖਣੀਆਂ ਚਾਹੀਦੀਆਂ ਇਨ੍ਹਾਂ ਨੂੰ ਇੰਪਲੀਮੈਂਟ ਵੀ ਕਰਨਾ ਚਾਹੀਦਾ ਹੈ। ਸਖਤੀ ਨਾਲ ਇਸ ਵਲ ਕਦਮ ਚੁੱਕੋ।

**ਰਾਜ ਮੰਤਰੀ, ਉਦਯੋਗ** : ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਅਸੀਂ 10 ਏਕੜ ਜ਼ਮੀਨ ਹਰੀਜਨ ਮੁਜ਼ਾਰਿਆਂ ਨੂੰ ਦਿੰਦੇ ਹਾਂ। ਦੂਸਰਾ ਮੈਂਬਰ ਸਾਹਿਬਾਨ ਜਿਨ੍ਹਾਂ ਲੋਕਾਂ ਬਾਰੇ ਕਹਿ ਰਹੇ ਹਨ, ਉਨ੍ਹਾਂ ਵਿਚੋਂ ਕਈ ਹਾਈ ਕੋਰਟ ਤੋਂ ਸਟੇਅ ਲੈ ਆਉਂਦੇ ਹਨ। ਡਿਪਟੀ ਸਪੀਕਰ ਸਾਹਿਬ, ਅਸੀਂ ਜ਼ਮੀਨ ਹਰੀਜਨਾਂ ਨੂੰ ਦਿੰਦੇ ਹਾਂ ਅਤੇ ਉਸ ਵਿਚ ਕੇਵਲ ਹਰੀਜਨ ਹੀ ਬੋਲੀ ਦੇ ਸਕਦੇ ਹਨ। (ਥੰਪਿੰਗ)

**ਚੌਧਰੀ ਮਾਤੂ ਰਾਮ**: ਡਿਪਟੀ ਸਪੀਕਰ ਸਾਹਿਬ, ਮੇਰੀ ਵੀ ਇਹੋ ਰਾਇ ਹੈ ਕਿ ਹਰੀਜਨਾਂ ਨੂੰ ਜ਼ਮੀਨ ਦਿਓ। ਜਿਹੜੇ ਕੇਸ ਕੋਰਟ ਵਿਚ ਚਲੇ ਜਾਂਦੇ ਹਨ ਬਾਅਦ ਵਿਚ ਉਹੀ ਕੇਸ ਤੁਹਾਡੇ ਕੋਲ ਵੀ ਆਉਂਦੇ ਹਨ। ਮੈਂ ਡਿਪਟੀ ਸਪੀਕਰ ਸਾਹਿਬ, ਇਹੋ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਨੂੰ ਅਤੇ ਗਰੀਬਾਂ ਨੂੰ ਜ਼ਮੀਨ ਦਿਓ।

ਡਿਪਟੀ ਸਪੀਕਰ ਸਾਹਿਬ, ਵੈਲਫੇਅਰ ਡਿਪਾਰਟਮੈਂਟ ਵਿਚ ਟ੍ਰੇਂਡ ਦਾਈਆਂ ਹੁੰਦੀਆਂ ਹਨ। ਪਿੰਡਾਂ ਵਿਚ ਜਿਹੜੀਆਂ ਦਾਈਆਂ ਕੰਮ ਕਰਦੀਆਂ ਹਨ, ਉਹ 24-24 ਘੰਟੇ ਡਿਊਟੀ ਦਿੰਦੀਆਂ ਹਨ। ਉਨ੍ਹਾਂ ਪਿੰਡਾਂ ਦੀਆਂ ਦਾਈਆਂ ਦਾ ਗ੍ਰੇਡ ਹੈ 300—430 ਪਰ ਜਿਹੜੀਆਂ ਦਾਈਆਂ ਸ਼ਹਿਰਾਂ ਵਿਚ ਰਹਿੰਦੀਆਂ ਹਨ ਅਤੇ ਉਨ੍ਹਾਂ ਦੀ ਸੇਮ ਕੁਆਲੀਫਿਕੇਸ਼ਨ ਹੈ, ਉਨ੍ਹਾਂ ਦਾ ਗ੍ਰੇਡ ਹੈ, 325—495 ਜਦੋਂ ਕਿ ਉਹ ਘੱਟ ਸਮਾਂ ਕੰਮ ਕਰਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਮੇਰੀ ਰਾਇ ਹੈ ਕਿ ਇਹ ਜਿਹੜੀਆਂ ਖਾਮੀਆਂ ਹਨ, ਉਹ ਪੰਜਾਬ ਸਰਕਾਰ ਨੂੰ ਦੂਰ ਕਰਨੀਆਂ ਚਾਹੀਦੀਆਂ ਹਨ। ਇਹ ਗਰੇਡਾਂ ਦਾ ਫਰਕ ਦੂਰ ਹੋਣਾ ਚਾਹੀਦਾ ਹੈ।

[ਚੌਧਰੀ ਮਾਤੂ ਰਾਮ]

ਡਿਪਟੀ ਸਪੀਕਰ ਸਾਹਿਬ, ਬੇਰੁਜ਼ਗਾਰੀ ਦਾ ਮਸਲਾ ਹੈ। ਜਿਸ ਨੂੰ ਰੁਜ਼ਗਾਰ ਮਿਲਣਾ ਚਾਹੀਦਾ ਹੈ, ਉਸ ਨੂੰ ਸਹੀ ਰੁਜ਼ਗਾਰ ਨਹੀਂ ਮਿਲ ਰਿਹਾ ਬਲਿਕ ਜਿਸ ਨੂੰ ਰੁਜ਼ਗਾਰ ਦੀ ਜ਼ਰੂਰਤ ਨਹੀਂ ਹੈ, ਉਸ ਨੂੰ ਨੌਕਰੀਆਂ ਮਿਲਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਹਰੀਜਨ ਜਾਂ ਗਰੀਬ ਲੋਕ ਜਿਹੜੇ ਦਬੇ ਹਏ ਹਨ, ਉਨ੍ਹਾਂ ਨੂੰ ਨੌਕਰੀ ਮਿਲਣੀ ਚਾਹੀਦੀ ਹੈ। ਹਰੀਜਨ ਵਿਚਾਰੇ ਪਿਛਲੇ ਕਈ ਸਾਲਾਂ ਤੋਂ ਦਬੇ ਹਏ ਹਨ ਪਰ ਹੁਣ ਥੋਹੜੀ ਬਹੁਤ ਉਨ੍ਹਾਂ ਨੂੰ ਹੋਸ਼ ਆਈ ਹੈ। ਹਰੀਜਨਾਂ ਦੇ ਬੱਚੇ ਸਕੂਲਾਂ ਵਿਚ ਪੜ੍ਹਨ ਲਗੇ ਹਨ। ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਅਮੀਰ ਬੱਚਿਆਂ ਦੀ ਅਪਰੋਚ ਹੁੰਦੀ ਹੈ, ਉਨ੍ਹਾਂ ਦੇ ਬੱਚੇ ਨੌਕਰੀ ਲਗ ਜਾਂਦੇ ਹਨ। ਉਹ ਨੌਕਰੀ ਕਰਨ ਲਈ ਨਹੀਂ ਆਉਂਦੇ ਬਲਿਕ ਉਹ ਬੱਚੇ ਸ਼ੁਗਲ ਵਜੋਂ ਨੌਕਰੀਆਂ ਕਰਦੇ ਹਨ। ਇਸ ਤਰੀਕੇ ਦੇ ਨਾਲ ਬੇਰੁਜ਼ਗਾਰੀ ਦੂਰ ਨਹੀਂ ਹੋਵੇਗੀ। ਜਦੋਂ ਕਿਸੇ ਬੇਰੁਜ਼ਗਾਰ ਨੂੰ ਨੌਕਰੀ ਦਿਤੀ ਜਾਵੇ ਤਾਂ ਨੌਕਰੀ ਦੇਣ ਤੋਂ ਪਹਿਲਾਂ ਜ਼ਰੂਰ ਪਤਾ ਹੋਵੇ ਕਿ ਇਹ ਲੜਕੇ ਦੇ ਮਾਂ ਬਾਪ ਕੀ ਕਰਦੇ ਹਨ ? ਉਸ ਨੂੰ ਨੌਕਰੀ ਦੀ ਜ਼ਰੂਰਤ ਸਹੀ ਮਾਨਿਆਂ ਵਿਚ ਹੈ ਜਾਂ ਨਹੀਂ। ਉਹ ਬੰਦਾ ਸ਼ੁਗਲ ਵਜੋਂ ਤਾਂ ਨਹੀਂ ਨੌਕਰੀ ਵਿਚ ਆ ਰਿਹਾ। ਇਸ ਗੱਲ ਦੀ, ਡਿਪਟੀ ਸਪੀਕਰ ਸਾਹਿਬ, ਜ਼ਰੂਰ ਪੜਤਾਲ ਹੋਣੀ ਚਾਹੀਦੀ ਹੈ। ਹਰੀਜਨਾਂ ਦੇ ਮੁੰਡੇ ਵਿਚਾਰੇ ਸੜਕਾਂ ਤੇ ਧੱਕੇ ਖਾਂਦੇ ਫਿਰਦੇ ਹਨ। ਉਨ੍ਹਾਂ ਹਰੀਜਨਾਂ ਦੇ ਮੁੰਡਿਆਂ ਨੂੰ ਨੌਕਰੀ ਦਿਤੀ ਜਾਏ ਤਦ ਹੀ ਅਸਲੀ ਮਾਨਿਆਂ ਵਿਚ ਬੇਰੁਜ਼ਗਾਰੀ ਦੂਰ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਮੇਰੀ ਸਰਕਾਰ ਕਰਜ਼ੇ ਵੰਡਦੀ ਹੈ। ਇਹ ਕਰਜ਼ੇ ਸਹੀ ਢੰਗ ਨਾਲ ਨਹੀਂ ਵੰਡੇ ਜਾਂਦੇ। ਜਿਹੜੇ ਹਰੀਜਨਾਂ ਦੇ ਲੜਕੇ 4, 6, ਅਤੇ 8 ਜਮਾਤਾਂ ਪੜ੍ਹੇ ਹੋਏ ਹਨ, ਉਨ੍ਹਾਂ ਨੂੰ ਆਈ. ਟੀ. ਆਈ. ਦੇ ਕਿਸੇ ਕੋਰਸ ਵਿਚ ਟ੍ਰੇਨਿੰਗ ਦੇ ਕੇ ਚੰਗਾ ਕਾਰੀਗਰ ਬਣਾ ਕੇ ਛੋਟਾ ਮੋਟਾ ਕਰਜ਼ਾ ਸਰਕਾਰ ਵਲੋਂ ਦੇਕੇ ਕੰਮ ਤੇ ਲਗਾਇਆ ਜਾਵੇ ਤਾਂ ਕਿ ਉਹ ਹਰੀਜਨਾਂ ਦੇ ਲੜਕੇ ਬੇਰੁਜ਼ਗਾਰ ਨਾ ਰਹਿਣ। ਇਸ ਤਰ੍ਹਾਂ ਡਿਪਟੀ ਸਪੀਕਰ ਸਾਹਿਬ, 6,000 ਜਾਂ 10,000 ਰੁਪਏ ਦਾ ਕਰਜ਼ਾ ਦੇ ਕੇ ਉਨ੍ਹਾਂ ਨੂੰ ਕੰਮ ਤੇ ਲਗਾਇਆ ਜਾਵੇ। ਇਸ ਤਰ੍ਹਾਂ ਬੇਰੁਜ਼ਗਾਰੀ ਦੂਰ ਹੋਵੇਗੀ। ਡਿਪਟੀ ਸਪੀਕਰ ਸਾਹਿਬ ਇਹ ਨਹੀਂ ਹੋਣਾ ਚਾਹੀਦਾ ਕਿ ਰੱਜੇ ਪੁਜੇ ਆਦਮੀਆਂ ਨੂੰ, ਇਕ ਫੈਮਲੀ ਵਿਚ ਹੀ 6–7 ਬੰਦਿਆਂ ਨੂੰ ਕਰਜ਼ੇ ਦਿਤੇ ਜਾਣ ਅਤੇ ਉਹ ਕੋਈ ਕੰਮ ਵੀ ਨਾ ਕਰਨ। ਇਸ ਤਰ੍ਹਾਂ ਉਹ ਗੌਰਮਿੰਟ ਦਾ ਰੁਪਿਆ ਖਾਈ ਜਾਂਦੇ ਹਨ। ਇਹ ਚੀਜ਼, ਡਿਪਟੀ ਸਪੀਕਰ ਸਾਹਿਬ, ਨਹੀਂ ਹੋਣੀ ਚਾਹੀਦੀ। ਇਸ ਚੀਜ਼ ਦੇ ਮੈਂ ਬਰਖਿਲਾਫ ਹਾਂ। ਸਰਕਾਰ ਨੂੰ ਗਰੀਬ ਹਰੀਜਨਾਂ ਨੂੰ ਕੋਈ ਕੰਮ ਸਿਖਾ ਕੇ ਕਰਜ਼ਾ ਦੇ ਕੇ ਕੰਮ ਤੇ ਲਗਾਉਣਾ ਚਾਹੀਦਾ ਹੈ। ਇਹ ਕਰਜ਼ੇ ਦਾ ਇੰਤਜ਼ਾਮ ਠੀਕ ਤਰ੍ਹਾਂ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੇਰੀ ਸਰਕਾਰ ਗਰੀਬਾਂ ਲਈ ਕਲੋਨੀਜ਼ ਬਣਾ ਰਹੀ ਹੈ। ਇਹ ਬਹੁਤ ਹੀ ਚੰਗੀ ਗਲ ਹੈ। ਇਹ ਕਲੋਨੀਜ਼ ਸਰਕਾਰ ਨੂੰ ਪਿੰਡਾਂ ਵਿਚ ਜ਼ਰੂਰ ਬਣਾਉਣੀਆਂ ਚਾਹੀਦੀਆਂ ਹਨ। ਜਿਥੇ ਹਰੀਜਨਾਂ ਦੀਆਂ 60 ਤੋਂ 100 ਤਕ ਫੈਮਿਲੀਜ਼ ਹਨ, ਉਨ੍ਹਾਂ ਦੀਆਂ ਕਲੋਨੀਜ਼ ਹਨ ਉਥੇ ਮੇਰੀ ਸਰਕਾਰ ਨੂੰ ਸਕੂਲ, ਹਸਪਤਾਲ, ਧਰਮਸ਼ਾਲਾ, ਪੀਣ ਲਈ ਪਾਣੀ ਦਾ ਪ੍ਰਬੰਧ ਅਤੇ ਬਿਜਲੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਉਨ੍ਹਾਂ ਗਰੀਬਾਂ ਨੂੰ ਪੀਣ ਦਾ ਪਾਣੀ ਲੈਣ ਲਈ 1 ਕਿਲੋਮੀਟਰ ਤੇ ਜਾਣਾ ਪੈਂਦਾ ਹੈ ਅਤੇ ਬਿਜਲੀ ਆਦਿ ਦਾ ਵੀ ਕੋਈ ਪ੍ਰਬੰਧ ਨਹੀਂ ਹੈ। ਲੋਕਾਂ ਨੂੰ ਉਥੇ ਹਨੇਰੇ ਵਿਚ ਹੀ ਦਿਨ ਕਟਣੇ ਪੈ ਰਹੇ ਹਨ। ਇਸ ਲਈ, ਡਿਪਟੀ ਸਪੀਕਰ ਸਾਹਿਬ ਮੇਰੀ ਆਪਣੀ ਸਰਕਾਰ ਨੂੰ ਰਾਇ ਹੈ ਕਿ ਉਨ੍ਹਾਂ ਦੀਆਂ ਕਾਲੋਨੀਜ਼ ਥੋੜ੍ਹੀਆਂ ਵੱਡੀਆਂ ਬਣਾਉਣੀਆਂ ਚਾਹੀਦੀਆਂ ਹਨ। ਉਨ੍ਹਾਂ ਕਾਲੋਨੀਜ਼ ਵਿਚ ਪੀਣ ਦੇ ਪਾਣੀ, ਬਿਜਲੀ, ਸਕੂਲ, ਹਸਪਤਾਲ ਅਤੇ ਧਰਮਸ਼ਾਲਾ ਆਦਿ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਜੇਕਰ ਕਿਸੇ ਗਰੀਬ ਹਰੀਜਨ ਦੀ ਲੜਕੀ ਦੀ ਸ਼ਾਦੀ ਹੈ ਤਾਂ ਉਸ ਲਈ

ਉਥੇ ਧਰਮਸ਼ਾਲਾ ਆਦਿ ਦਾ ਜ਼ਰੂਰ ਪ੍ਰਬੰਧ ਕਰਨਾ ਚਾਹੀਦਾ ਹੈ। ਇਨ੍ਹਾਂ ਚੀਜ਼ਾਂ ਦਾ ਉਥੇ ਜ਼ਰੂਰ ਪ੍ਰਬੰਧ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਜ਼ਿਆਦਾ ਵਕਤ ਨਹੀਂ ਲਵਾਂਗਾ ਸਿਰਫ ਪੀ. ਡਬਲਿਯੂ. ਡੀ. ਦੇ ਮਹਿਕਮੇ ਬਾਰੇ ਅਰਜ਼ ਕਰਾਂਗਾ। ਇਹ ਮਹਿਕਮਾ ਸਰਦਾਰ ਬੇਅੰਤ ਸਿੰਘ ਜੀ ਨੂੰ ਦਿਤਾ ਗਿਆ ਹੈ। ਉਹ ਆਪਣੇ ਮਹਿਕਮੇ ਨੂੰ ਬਹੁਤ ਚੰਗੀ ਤਰ੍ਹਾਂ ਨਾਲ ਚਲਾ ਰਹੇ ਹਨ। (ਥੰਪਿੰਗ) ਜੀ. ਟੀ. ਰੋਡ ਤੇ ਬਹੁਤ ਪਾਣੀ ਆਉਂਦਾ ਸੀ। ਪਾਣੀ ਆਉਣ ਦੇ ਨਾਲ ਉਹ ਰਸਤਾ ਖਰਾਬ ਹੋ ਜਾਂਦਾ ਸੀ ਅਤੇ ਲੋਕਾਂ ਨੂੰ ਬੜੀ ਮੁਸ਼ਕਿਲ ਪੇਸ਼ ਆਉਂਦੀ ਸੀ। ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਦਰਖਾਸਤ ਕੀਤੀ ਤਾਂ ਉਨ੍ਹਾਂ ਨੇ ਫੌਰਨ ਆਰਡਰ ਕਰ ਦਿਤੇ ਕਿ ਇਸ ਸੜਕ ਨੂੰ ਠੀਕ ਕਰਵਾਓ ਤਾਂ ਉਹ ਸੜਕ ਡਿਪਟੀ ਸਪੀਕਰ ਸਾਹਿਬ, ਬਿਲਕੁਲ ਠੀਕ ਹੋ ਗਈ ਹੈ। ਮੈਂ ਇਨ੍ਹਾਂ ਦਾ ਬਹੁਤ ਹੀ ਧੰਨਵਾਦੀ ਹਾਂ। ਇਹ ਮਹਿਕਮਾ ਬਹੁਤ ਅੱਛਾ ਕੰਮ ਕਰ ਰਿਹਾ ਹੈ। ਸਾਡੀ ਤਕਲੀਫ ਮਨਿਸਟਰ ਸਾਹਿਬ ਨੇ ਦੂਰ ਕਰ ਦਿਤੀ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ (ਅਟਾਰੀ, ਐਸ. ਸੀ.)**: ਡਿਪਟੀ ਸਪੀਕਰ ਸਾਹਿਬ, ਮੈਂ ਡਿਮਾਂਡ ਨੰ: 23, 36, 40 ਅਤੇ 37 ਬਾਰੇ ਆਪਣੇ ਵਿਚਾਰ ਰਖਣਾ ਚਾਹੁੰਦਾ ਹਾਂ। ਪਹਿਲੀ ਡਿਮਾਂਡ ਟਰਾਂਸਪੋਰਟ ਦੀ ਹੈ। ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਜੀ ਨੇ ਆਪਣੀ ਤਕਰੀਰ ਵਿਚ ਕਿਹਾ ਸੀ ਕਿ

'ਮਾਝੇ ਦੀਆਂ ਲਾਰੀਆਂ, ਨਾ ਸ਼ੀਸ਼ਾ ਨਾ ਬਾਰੀਆਂ,
ਧੱਕਾ ਲਾਉਣ ਸਵਾਰੀਆਂ।

ਪਿਛੇ ਸਾਨੂੰ ਬੱਸਾਂ ਖਰਾਬ ਮਿਲੀਆਂ ਹਨ। ਪਰ ਹੁਣ ਅਸੀਂ ਪੰਜਾਬ ਵਿਚ ਬਸ ਸਰਵਿਸ ਚੰਗੀ ਕਰਨੀ ਹੈ। ਬੱਸ ਵਿਚ ਸਵਾਰੀਆਂ ਨੂੰ ਸਹੂਲਤਾਂ ਦੇਵਾਂਗੇ? ਇਹ ਐਲਾਨ ਡਿਪਟੀ ਸਪੀਕਰ ਸਾਹਿਬ, ਇਸ਼ ਹਾਊਸ ਵਿਚ ਸੀ. ਐਮ. ਸਾਹਿਬ ਵਲੋਂ ਕੀਤਾ ਗਿਆ ਸੀ। ਇਸ ਐਲਾਨ ਤੋਂ ਬਾਅਦ ਪੰਜਾਬ ਵਿਚ ਲੋਕਾਂ ਤੇ ਟੈਕਸ ਲਗਾਏ ਗਏ। ਉਸ ਸਮੇਂ ਡਿਪਟੀ ਸਪੀਕਰ ਸਾਹਿਬ, ਜਦੋਂ ਸਰਕਾਰ ਨੇ ਕਿਰਾਏ ਵਧਾਏ ਤਾਂ ਪੰਜਾਬ ਵਿਚ ਬੜਾ ਹੀ ਰੌਲਾ ਪਿਆ। ਐਜੀਟੇਸ਼ਨਾਂ ਹੋਈਆਂ ਸਨ। ਪੰਜਾਬ ਦੇ ਲੋਕ ਮੰਗ ਕਰ ਰਹੇ ਸਨ ਕਿ ਵਧੇ ਹੋਏ ਕਿਰਾਏ ਨੂੰ ਪੰਜਾਬ ਸਰਕਾਰ ਵਾਪਿਸ ਲਵੇ। ਸਰਕਾਰ ਨੇ ਕਿਹਾ ਕਿ ਟੈਕਸ ਵਾਪਿਸ ਨਹੀਂ ਲਵਾਂਗੇ ਬਲਿਕ ਇਹ ਟੈਕਸ ਲੋਕਾਂ ਤੇ ਇਸ ਕਰਕੇ ਲਗਾਏ ਗਏ ਹਨ ਤਾਂ ਕਿ ਬੱਸ ਸੇਵਾ ਚੰਗੀ ਤਰ੍ਹਾਂ ਕੀਤੀ ਜਾ ਸਕੇ ਅਤੇ ਲੋਕਾਂ ਨੂੰ ਸਹੂਲਤਾਂ ਦੇਵਾਂਗੇ। ਡਿਪਟੀ ਸਪੀਕਰ ਸਾਹਿਬ, ਟੈਕਸ ਲਗਾਉਣ ਦੇ ਬਾਵਜੂਦ ਵੀ ਅੱਜ ਪੰਜਾਬ ਵਿਚ ਬੱਸਾਂ ਦੀ ਬਹੁਤ ਮਾੜੀ ਹਾਲਤ ਹੈ। ਇਕ ਟਾਂਗੇ ਵਾਲਾ ਵੀ ਆਪਣੀ ਸੀਟ ਨੂੰ ਸਾਫ ਅਤੇ ਠੀਕ ਰਖਦਾ ਹੈ। ਬਸਾਂ ਦਾ ਤਾਂ ਬੁਰਾ ਹਾਲ ਹੈ। ਜੇਕਰ ਕੋਈ ਪੰਜਾਬ ਦੀ ਬਸ ਸੇਵਾ ਵਿਚ ਇਕ ਵਾਰ ਸਫਰ ਕਰ ਲਵੇ ਤਾਂ ਉਹ ਆਦਮੀ ਬਿਮਾਰ ਹੋ ਜਾਂਦਾ ਹੈ। ਡਿਪਟੀ ਸਪੀਕਰ ਸਾਹਿਬ, ਕਿਰਾਏ ਵਧਾਉਣ ਦੇ ਬਾਵਜੂਦ ਬੱਸਾਂ ਦੀ ਮਾੜੀ ਹਾਲਤ ਕਿਉਂ ਹੈ? ਪ੍ਰਾਈਵੇਟ ਬੱਸਾਂ ਦੀ ਹਾਲਤ ਇਨ੍ਹਾਂ ਨਾਲੋਂ ਚੰਗੀ ਹੈ। ਡਿਪਟੀ ਸਪੀਕਰ ਸਾਹਿਬ, ਇਸ ਵਿਚ ਬੜਾ ਘਾਟਾ ਪੈ ਰਿਹਾ ਹੈ। ਇਨ੍ਹਾਂ ਨੂੰ ਕਈ ਵਾਰ ਸੁਝਾਓ ਵੀ ਦਿਤੇ ਜਾਂਦੇ ਹਨ ਪਰ ਉਸਦੀ ਕੋਈ ਸੁਣਵਾਈ ਨਹੀਂ ਹੁੰਦੀ। ਬੱਸਾਂ ਵਿਚ ਨਕਲੀ ਪੁਰਜ਼ੇ ਲਗਾਏ ਜਾਂਦੇ ਹਨ ਅਤੇ ਅਸਲੀ ਵੇਚੇ ਜਾਂਦੇ ਹਨ। ਇਸ ਨਾਲ ਬੱਸਾਂ ਦੀਆਂ ਬਰੇਕਾਂ ਡਾਊਨ ਹੁੰਦੀਆਂ ਹਨ ਅਤੇ ਐਕਸੀਡੈਂਟ ਕਰਦੀਆਂ ਹਨ। ਪਰ ਇਹ ਕਿਸੇ ਵੀ ਸੁਝਾਓ ਨੂੰ ਮੰਨਣ ਲਈ ਤਿਆਰ ਨਹੀਂ ਹਨ। ਉਪਰਲੇ ਅਫ਼ਸਰ ਵੀ ਰੁਪਿਆ ਕਮਾਉਂਦੇ ਹਨ। ਬੱਸ ਹਾਲੇ ਰੋਡ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਤੇ ਵੀ ਨਹੀਂ ਆਈ ਹੁੰਦੀ ਪਰ ਅੱਧੀ ਦਾ ਖਾਤਮਾ ਹੋਇਆ ਹੁੰਦਾ ਹੈ। ਇਸ ਡਿਪਾਰਟਮੈਂਟ ਵਿਚ ਬੜੀ ਜ਼ਿਆਦਾ ਕੁਰਪਸ਼ਨ ਹੁੰਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਹਾਊਸ ਵਿਚ ਇਕ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਬਾਰੇ ਰੈਜ਼ੋਲਿਊਸ਼ਨ ਸਰਵ ਸੰਮਤੀ ਨਾਲ ਪਾਸ ਹੋਇਆ ਸੀ। ਉਦੋਂ ਇਨ੍ਹਾਂ ਦਾ ਕਹਿਣਾ ਸੀ ਕਿ ਇਸ ਰੈਜ਼ੋਲਿਊਸ਼ਨ ਦੀ ਅਪੋਜੀਸ਼ਨ ਵਾਲੇ ਜਾਣ ਬੁਝ ਕੇ ਵਿਰੋਧਤਾ ਕਰਦੇ ਹਨ ਅਤੇ ਇਸ ਨੂੰ ਪਾਸ ਨਹੀਂ ਹੋਣ ਦੇਂਦੇ। ਪਰ ਅਸੀਂ ਇਸਦੀ ਕੋਈ ਵਿਰੋਧਤਾ ਨਹੀਂ ਕੀਤੀ। ਹੁਣ ਦੇ ਹਾਲਾਤ ਨੂੰ ਦੇਖਦੇ ਹੋਏ ਸਾਫ ਜ਼ਾਹਿਰ ਹੈ ਕਿ ਇਹ ਨੈਸ਼ਨੇਲਾਈਜ਼ੇਸ਼ਨ ਤੋਂ ਭੱਜ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਨਾਲ ਹੀ ਮੈਂ ਡੀਪੂਆਂ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਮੇਰੇ ਆਪਣੇ ਤਰਨਤਾਰਨ ਹਲਕੇ ਵਿਚ ਬੱਸ ਡੀਪੂ ਹੈ।

**ਪੰਡਿਤ ਸਰਵਣ ਰਾਮ**: ਡਿਪਟੀ ਸਪੀਕਰ ਸਾਹਿਬ, ਝਬਾਲ ਸਾਹਿਬ ਨੇ ਕਿਹਾ ਹੈ ਕਿ ਗੌਰ-ਮਿੰਟ ਨੇਸ਼ਨੇਲਾਈਜ਼ੇਸ਼ਨ ਤੋਂ ਭੱਜ ਰਹੀ ਹੈ। ਇਨ੍ਹਾਂ ਤੋਂ ਇਹ ਗੱਲ ਪੁਛੋ ਕਿ ਜਿਸ ਦਿਨ ਰੈਜ਼ੋਲਿਊਸ਼ਨ ਪਾਸ ਹੋ ਰਿਹਾ ਸੀ ਤਾਂ ਇਹ ਭੱਜੇ ਸੀ ਜਾਂ ਨਹੀਂ। ਡਿਪਟੀ ਸਪੀਕਰ ਸਾਹਿਬ, ਇਹ ਉਸ ਦਿਨ ਵਾਕ ਆਊਟ ਕਰ ਗਏ ਸੀ।

**ਸ੍ਰੀ ਡਿਪਟੀ ਸਪੀਕਰ**: ਹਾਂ ਜੀ ਠੀਕ ਹੈ। ਝਬਾਲ ਸਾਹਿਬ, ਤੁਸੀਂ ਆਪਣੀ ਸਪੀਚ ਜਾਰੀ ਰਖੋ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਜਿਹੜਾ ਤਰਨਤਾਰਨ ਵਿੱਚ ਬੱਸਾਂ ਦਾ ਡੀਪੂ ਹੈ, ਉਸ ਦੀ ਵੀ ਹਾਲਤ ਬੜੀ ਖਰਾਬ ਹੈ। ਉਥੇ ਹਾਲੇ ਤੱਕ ਬੱਸ-ਸਟੈਂਡ ਨਹੀਂ ਬਣਾਇਆ ਗਿਆ। ਹਾਊਸ ਵਿੱਚ ਵਾਰ-ਵਾਰ ਇਸ ਬਾਰੇ ਸਵਾਲ ਆਇਆ ਹੈ ਅਤੇ ਇਹ ਮਾਮਲਾ ਕਈ ਵਾਰੀ ਸ਼ਿਕਾਇਤ ਕਮੇਟੀ ਅੱਗੇ ਵੀ ਆਉਂਦਾ ਰਿਹਾ ਹੈ। ਕਈ ਮੀਟਿੰਗਾਂ ਵੀ ਹੋਈਆਂ ਹਨ ਪਰ ਹਾਲੇ ਤੱਕ ਕੋਈ ਸੁਧਾਰ ਨਹੀਂ ਕੀਤਾ ਗਿਆ। ਉਥੇ ਕਿੰਨਾਂ ਕਿੰਨਾਂ ਪਾਣੀ ਖੜਾ ਰਹਿੰਦਾ ਹੈ। ਜਲੰਧਰ ਵਿੱਚ ਵੀ ਬੱਸ-ਸਟੈਂਡ ਤੇ ਚਿੱਕੜ ਰਹਿੰਦਾ ਹੈ। ਅੰਮ੍ਰਿਤਸਰ ਵਿੱਚ ਜਿਹੜਾ ਬੱਸ-ਸਟੈਂਡ ਹੈ, ਉਸ ਦੀ ਹਾਲਤ ਬੜੀ ਮਾੜੀ ਹੈ। ਉਥੇ ਕੋਈ ਸਵਾਰੀ ਤੁਰ ਕੇ ਨਹੀਂ ਜਾ ਸਕਦੀ। ਐਨੀ ਗੰਦੀ ਹਾਲਤ ਹੈ। ਇਹ ਮਾਮਲਾ ਵਾਰ-ਵਾਰ ਸ਼ਿਕਾਇਤ ਕਮੇਟੀ ਦੇ ਅੱਗੇ ਰੱਖਣ ਦੇ ਬਾਵਜੂਦ ਵੀ ਹਾਲਤ ਉਹੀ ਦੀ ਉਹੀ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਬੱਸ-ਸਟੈਂਡਾਂ ਦੀ ਹਾਲਤ ਚੰਗੀ ਬਣਾਈ ਜਾਵੇ ਅਤੇ ਬੱਸ-ਸਰ-ਵਿਸ ਵੀ ਚੰਗੀ ਦਿੱਤੀ ਜਾਵੇ। ਬਾਕੀ ਇਸ ਮਹਿਕਮੇ ਦੇ ਕਰਮਚਾਰੀਆਂ ਦੀਆਂ ਮੰਗਾਂ ਵੀ ਦਰੁਸਤ ਹਨ। ਉਹ ਪੈਨਸ਼ਨ ਦੀ ਗੱਲ ਕਰਦੇ ਹਨ। ਇਹ ਉਨ੍ਹਾਂ ਨੂੰ ਵੀ ਦਿੱਤੀ ਜਾਵੇ। ਅੱਜ ਉਨ੍ਹਾਂ ਨੇ 2 ਘੰਟੇ ਦੀ ਹੜਤਾਲ ਕੀਤੀ ਸੀ। ਮਨਿਸਟਰ ਸਾਹਿਬ ਨੇ ਪਤਾ ਨਹੀਂ ਕਿਹੋ ਜਿਹਾ ਕਾਨੂੰਨ ਲਾਗੂ ਕਰ ਦਿੱਤਾ ਹੈ। ਕਰਮਚਾਰੀਆਂ ਨੇ ਸਾਰੀਆਂ ਗੱਲਾਂ ਨੂੰ ਸਮਝਦਿਆਂ ਹੋਇਆਂ ਅਤੇ ਆਪਣੀਆਂ ਮੁਸ਼ਕਿਲਾਂ ਮਹਿਸੂਸ ਕਰਦਿਆਂ ਹੋਇਆਂ 2 ਘੰਟੇ ਦੀ ਹੜਤਾਲ ਕੀਤੀ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀਆਂ ਮੰਗਾਂ ਨੂੰ ਪਰਵਾਨ ਕਰਨਾ ਚਾਹੀਦਾ ਹੈ। ਵਰਦੀਆਂ ਦਾ ਸਵਾਲ ਆ ਜਾਂਦਾ ਹੈ। ਉਹ ਵੀ ਬਿਲਕੁਲ ਠੀਕ ਹੈ। ਉਨ੍ਹਾਂ ਦੀਆਂ ਵਰਦੀਆਂ ਦੀ ਕੀਮਤ ਜ਼ਿਆਦਾ ਲਾਈ ਹੁੰਦੀ ਹੈ ਅਤੇ ਕਪੜਾ ਘਟੀਆ ਦਿੱਤਾ ਜਾਂਦਾ ਹੈ। ਜਿਥੋਂ ਤੱਕ ਐਕਸੀਡੈਂਟਾਂ ਦਾ ਸਵਾਲ ਹੈ, ਉਸ ਬਾਰੇ ਸਾਰੇ ਮੈਂਬਰਾਂ ਨੇ ਕਿਹਾ ਹੈ ਕਿ ਐਕਸੀਡੈਂਟਸ ਜ਼ਿਆਦਾ ਹੁੰਦੇ ਹਨ। ਉਨ੍ਹਾਂ ਦੀ ਬੜੀ ਭਾਰੀ ਗਿਣਤੀ ਦੱਸੀ ਗਈ ਹੈ। ਪਹਿਲਾਂ ਐਕਸੀਡੈਂਟਸ ਹੁੰਦੇ ਸੀ ਤਾਂ ਕੋਈ ਬੰਦਾ ਅੱਗੇ ਆਇਆ ਹੁੰਦਾ ਸੀ ਜਾਂ ਕੋਈ ਹੋਰ ਟਰਾਲੀ ਨਾਲ ਬੱਸ ਵੱਜ ਜਾਂਦੀ ਸੀ। ਪਰ ਹੁਣ ਤਾਂ ਬੱਸਾਂ ਹੀ ਆਪਸ ਵਿੱਚ ਭਿੜਦੀਆਂ ਰਹਿੰਦੀਆਂ ਹਨ। ਹੁਣੇ ਜਿਹੇ ਚਹੇੜੂ ਕੋਲ ਜਿਹੜਾ ਐਕਸੀਡੈਂਟ ਹੋਇਆ ਹੈ, ਉਸ ਵਿੱਚ ਕੁਝ ਸਵਾਰੀਆਂ

ਤਾਂ ਐਨੀ ਬੁਰੀ ਤਰ੍ਹਾਂ ਘਾਇਲ ਹੋ ਕੇ ਮਰੀਆਂ ਹਨ ਕਿ ਬਾਅਦ ਵਿੱਚ ਉਨ੍ਹਾਂ ਨੂੰ ਖਿੱਚ ਕੇ ਬਾਹਰ ਕਢਿਆ ਗਿਆ। ਇਸ ਦਾ ਉਪਰਾਲਾ ਕਰਨਾ ਚਾਹੀਦਾ ਹੈ। ਇਹ ਦੇਖਣਾ ਚਾਹੀਦਾ ਹੈ ਕਿ ਇਸ ਤਰ੍ਹਾਂ ਕਿਉਂ ਹੁੰਦਾ ਹੈ? ਸਵਾਰੀ ਮਰ ਜਾਂਦੀ ਹੈ ਅਤੇ ਉਸਦਾ ਕੋਈ ਵਾਲੀ-ਵਾਰਸ ਨਹੀਂ। ਬੱਸ ਵਿੱਚ ਸਫਰ ਕਰ ਰਹੀ ਸਵਾਰੀ ਦੀ ਜਾਨ ਦੀ ਕੋਈ ਗਾਰੰਟੀ ਨਹੀਂ। ਉਨ੍ਹਾਂ ਸਵਾਰੀਆਂ ਦਾ ਵੀ ਬੀਮਾ ਹੋਣਾ ਚਾਹੀਦਾ ਹੈ ਜਿਵੇਂ ਹਵਾਈ ਜਹਾਜ਼ ਦੀ ਸਰਵਿਸ ਵਿੱਚ ਹੁੰਦਾ ਹੈ। ਜਿਹੜਾ ਇਹ ਕਹਿੰਦੇ ਹਨ ਕਿ ਇਸ ਸਬੰਧੀ ਸਰਟੀਫਿਕੇਟ ਦਿੱਤਾ ਜਾਂਦਾ ਹੈ ਕਿ ਇਹ ਬੱਸ ਸੜਕ ਤੇ ਜਾਣ ਯੋਗ ਹੈ, ਇਹ ਬਿਲਕੁਲ ਗਲਤ ਹੈ। ਬੱਸਾਂ ਵਰਕਸ਼ਾਪ ਵਿੱਚ ਉਦੋਂ ਹੀ ਜਾਂਦੀਆਂ ਹਨ ਜਦੋਂ ਉਨ੍ਹਾਂ ਨੇ ਤੇਲ ਪਾਉਣਾ ਹੁੰਦਾ ਹੈ, ਪਹਿਲਾਂ ਨਹੀਂ ਜਾਂਦੀਆਂ। ਇਹ ਗੱਲ ਬਿਲਕੁਲ ਗਲਤ ਹੈ। ਇਹੀ ਐਕਸੀਡੈਂਟਾਂ ਦੇ ਕਾਰਣ ਹਨ। ਸਰਵਿਸ ਪੂਰੀ ਨਾ ਹੋਣਾ, ਦੇਖ-ਭਾਲ ਕਰਨ ਵਾਲਾ ਕੋਈ ਨਾ ਹੋਣਾ ਅਤੇ ਵਰਕਰਾਂ ਤੋਂ ਕੰਮ ਜ਼ਿਆਦਾ ਲੈਣਾ। ਇਸ ਦਾ ਉਪਾਅ ਕਰਨਾ ਚਾਹੀਦਾ ਹੈ। ਜੇ ਘਾਟੇ ਪੂਰੇ ਕਰਨੇ ਹੀ ਹਨ ਤਾਂ ਬੱਸਾਂ ਦੀ ਸਰਵਿਸ ਵੱਲ ਵੀ ਧਿਆਨ ਦਿਓ। ਵਰਕਸ਼ਾਪਾਂ ਦਾ ਵੀ ਧਿਆਨ ਰੱਖਣਾ ਚਾਹੀਦਾ ਹੈ।

ਸੜਕਾਂ ਬਾਰੇ ਮੈਂ, ਡਿਪਟੀ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਸੜਕਾਂ ਦੀ ਹਾਲਤ ਬੜੀ ਖਰਾਬ ਹੈ। ਇਨ੍ਹਾਂ ਨੇ ਕਿਹਾ ਹੈ ਕਿ ਇਹ 32,657 ਕਿਲੋਮੀਟਰ ਦੀ ਸੜਕ ਇਸ ਸਾਲ ਬਣਾ ਰਹੇ ਹਨ ਇਨ੍ਹਾਂ ਨੂੰ ਸੜਕਾਂ ਦੀ ਹਾਲਤ ਬਾਰੇ ਮੀਟਿੰਗਾਂ ਵਿੱਚ ਵੀ ਕਿਹਾ ਜਾਂਦਾ ਹੈ ਪਰ ਜਵਾਬ ਵਿੱਚ ਕਿਹਾ ਜਾਂਦਾ ਹੈ ਕਿ ਪੈਸਾ ਨਹੀਂ ਹੈ। ਇਹ ਠੀਕ ਹੈ ਕਿ ਜਦੋਂ ਸਰਦਾਰ ਲਛਮਣ ਸਿੰਘ ਗਿੱਲ ਦੀ ਸਰਕਾਰ ਸੀ ਤਾਂ ਸੜਕਾਂ ਦਾ ਜਾਲ ਵਿਛਾਇਆ ਗਿਆ ਸੀ। ਪਰ ਉਹ ਸੜਕਾਂ ਤਾਂ ਹੁਣ ਤੱਕ ਟੁੱਟ-ਭੱਜ ਗਈਆਂ ਹਨ। ਉਨ੍ਹਾਂ ਤੇ ਮੋਟਾ ਪੱਥਰ ਪਿਆ ਹੈ। ਉਥੋਂ ਹੋਰ ਕੁਝ ਨਹੀਂ ਤਾਂ ਪੱਥਰ ਹੀ ਚੁੱਕਾ ਦਿਓ। ਜਦੋਂ ਜਾਓ ਲੋਕ ਇਹੀ ਕਹਿੰਦੇ ਹਨ ਕਿ ਇਸ ਪੱਥਰ ਨੂੰ ਤਾਂ ਚੁੱਕਾ ਦਿਓ। ਮੁਫਤ ਦਾ ਆਵਾਜਾਈ ਵਿੱਚ ਰੁਕਾਵਟ ਬਣਿਆ ਹੋਇਆ ਹੈ। ਮੈਨੂੰ ਤਜਰਬਾ ਹੈ। ਜੱਥੇਦਾਰ ਜੀਵਨ ਸਿੰਘ ਉਮਰਾਨੰਗਲ ਕਮੇਟੀ ਇਕ ਵਾਰ ਬਣੀ ਸੀ ਜਿਸ ਦੇ ਉਹ ਕਨਵੀਨਰ ਸਨ। ਇਹ ਤਿੰਨ ਮੈਂਬਰੀ ਕਮੇਟੀ ਸੀ। ਪਰ ਇਸ ਮਹਿਕਮੇ ਦੀ ਵਰਕਿੰਗ ਨੂੰ ਦੇਖਦੇ ਹੋਏ ਉਨ੍ਹਾਂ ਵੀ ਕਹਿ ਦਿੱਤਾ ਸੀ ਕਿ ਇਹ ਮੇਰੇ ਵੱਸ ਦਾ ਰੋਗ ਨਹੀਂ ਹੈ। ਇਹ ਡਿਪਾਰਟਮੈਂਟ ਕੁਝ ਕਰਦਾ ਹੀ ਨਹੀਂ। ਆਪ ਹੀ ਸਭ ਕੁਝ ਖਾਈ ਜਾਂਦਾ ਹੈ। ਜਦੋਂ ਵੀ ਸੜਕ ਦੀ ਗੱਲ ਕਰਦੇ ਹਾਂ ਤਾਂ ਕਹਿ ਦੇਂਦੇ ਹਨ ਕਿ ਪੈਸਾ ਨਹੀਂ ਹੈ। ਅਖਬਾਰਾਂ ਦੀਆਂ ਖਬਰਾਂ ਵਿੱਚ ਵੀ ਲੁੱਕ ਦੇ ਸਕੈਂਡਲ ਬਾਰੇ ਜਿਹੜਾ ਕਰੋੜਾਂ ਰੁਪਏ ਦਾ ਸਕੈਂਡਲ ਹੈ, ਆਇਆ ਹੈ। ਜਦੋਂ ਏਸ਼ੀਅਨ ਖੇਡਾਂ ਹੋਈਆਂ ਸਨ ਤਾਂ ਵਾਘਾ ਤੋਂ ਲੈ ਕੇ ਰਾਜਪੁਰਾ ਤੱਕ ਚੰਗੀ ਸੜਕ ਬਣਾਉਣ ਵਾਸਤੇ ਲੱਖਾਂ ਕਰੋੜਾਂ ਰੁਪਏ ਦੀ ਲੁੱਕ ਖਰੀਦੀ ਗਈ ਪਰ ਸੜਕ ਕੋਈ ਬਣੀ ਨਹੀਂ ਹੈ। ਬਾਕੀ ਜਿਹੜਾ ਲੁੱਕ ਵਿਚੋਂ ਅਫ-ਸਰਾਂ ਨੇ ਕਮਿਸ਼ਨ ਲੈਣਾ ਸੀ, ਉਹ ਲੈ ਲਿਆ ਹੈ। ਸੜਕਾਂ ਵੱਲ ਬਿਲਕੁਲ ਧਿਆਨ ਨਹੀਂ ਦਿੱਤਾ ਜਾਂਦਾ। ਇਹ ਕਹਿਣਾ ਕਿ ਬਜਟ ਵਿੱਚ ਪੈਸਾ ਨਹੀਂ, ਲੁੱਕ ਨਹੀਂ ਇਸ ਲਈ ਸੜਕ ਨਹੀਂ ਬਣੀ, ਬਿਲਕੁਲ ਗਲਤ ਹੈ। ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਵਾਘਾ ਤੋਂ ਲੈ ਕੇ ਰਾਜਪੁਰਾ ਤੱਕ ਸੜਕ ਬਣਾਉਣ ਲਈ ਜੋ ਲੁੱਕ ਖਰੀਦ ਕੇ ਰੱਖੀ ਗਈ ਸੀ, ਉਸ ਦਾ ਕੀ ਬਣਿਆ? ਮੈਂ ਸਬੰਧਤ ਮਨਿਸਟਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਬਾਰੇ ਪੜਤਾਲ ਕਰਾਉਣ।

ਹੁਣ ਮੈਂ ਡਿਮਾਂਡ ਨੰਬਰ 23, ਸੋਸ਼ਲ ਸਿਕਿਉਰਟੀ ਅਤੇ ਵੈਲਫੇਅਰ ਬਾਰੇ ਕਹਿਣ ਲੱਗਾ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਮੇਰੇ ਕਈ ਮੈਂਬਰ ਸਾਹਿਬਾਨ ਨੇ ਵੀ ਤੌਖਲਾ ਪ੍ਰਗਟ ਕੀਤਾ ਹੈ ਕਿ ਗਰੀਬ ਦੀ ਕੋਈ ਸਿਕਿਓਰਟੀ ਨਹੀਂ। ਮੈਂ ਕਹਿੰਦਾ ਹਾਂ ਕਿ ਸਰਕਾਰ ਦਾ ਫਰਜ਼ ਅਤੇ ਜ਼ਿੰਮੇਵਾਰੀ ਬਣ ਜਾਂਦੀ ਹੈ ਕਿ ਉਹ ਗਰੀਬਾਂ ਦੀ ਮਦਦ ਕਰੇ ਅਤੇ ਉਨ੍ਹਾਂ ਦਾ ਜੀਵਨ ਪੱਧਰ ਉੱਚਾ ਕੀਤਾ ਜਾਵੇ। ਇਨ੍ਹਾਂ ਦੀ ਕਿੰਨੀ ਕੁ ਇਸ ਸਬੰਧੀ ਸੰਜੀਦਗੀ ਹੈ? ਸਬੰਧਤ ਮਨਿਸਟਰ ਸਾਹਿਬ ਨੂੰ ਬੁਲਾਇਆ ਗਿਆ ਹੈ ਕਿ ਤੁਹਾਡੇ ਡਿਪਾਰਟਮੈਂਟ ਤੇ ਬਹਿਸ ਹੋ ਰਹੀ ਹੈ, ਪਰ ਉਹ ਗੈਰ-ਹਾਜ਼ਰ ਸਨ।

**ਭਲਾਈ ਮੰਤਰੀ** : ਮੈਂ ਉਹੀ ਕੰਮ ਕਰਦਾ ਸੀ। ਤੁਸੀਂ ਬੇਫਿਕਰ ਰਹੋ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਇਹ ਜਿਹੜੀ ਇਸ ਮਹਿਕਮੇ ਲਈ ਰਕਮ ਹੈ, ਇਨ੍ਹਾਂ ਨੂੰ ਚਾਹੀਦਾ ਹੈ ਕਿ ਉਸ ਨਾਲ ਸੁਧਾਰ ਕਰਨ। ਇਹ ਨਹੀਂ ਕਿ ਕੁਝ ਰਿਆਇਤਾਂ ਦੇ ਦਿੱਤੀਆਂ ਅਤੇ ਸਮਝ ਲਿਆ ਕਿ ਸੁਧਾਰ ਹੋ ਜਾਵੇਗਾ। ਜਦੋਂ ਤੱਕ ਬੁਨਿਆਦੀ ਗੱਲਾਂ ਠੀਕ ਨਹੀਂ ਹੁੰਦੀਆਂ, ਉਦੋਂ ਤੱਕ ਕੁਝ ਨਹੀਂ ਹੋ ਸਕਦਾ। ਮਿਸਾਲ ਦੇ ਤੌਰ ਤੇ ਪੰਜਾਬੀ ਟ੍ਰਿਬਿਊਨ ਵਿੱਚ ਨਿਕਲਿਆ ਹੈ ਕਿ ਦੂਰ ਹੋ ਜਾ, ਦੂਰ ਹੋ ਜਾ, ਮੇਰੀ ਹੁਕਮਰਾਨ, ਗਰੀਬੀਏ ਦੂਰ ਹੋ ਜਾ। ਜੇ ਇਸ ਤਰ੍ਹਾਂ ਹੀ ਕਹੀ ਜਾਣਾ ਹੈ ਅਤੇ ਬੁਨਿਆਦੀ ਕਮੀਆਂ ਦੂਰ ਨਹੀਂ ਕਰਨੀਆਂ, ਤਾਂ ਕੁਝ ਦੂਰ ਨਹੀਂ ਹੋ ਸਕਦਾ। ਇਸ ਦੇ ਕਈ ਨੁਕਸਾਨ ਹਨ।

**ਸ੍ਰੀ ਰਾਮ ਸਵਰੂਪ ਬਾਗੀ** : ਡਿਪਟੀ ਸਪੀਕਰ ਸਾਹਿਬ, ਇਹਨਾਂ ਨੇ ਜਿਹੜਾ ਟ੍ਰਿਬਿਊਨ ਦਾ ਕਾਰਟੂਨ ਦਿਖਾਇਆ ਹੈ ਇਸ ਵਿੱਚ ਹੈ ਕਿ ਗਰੀਬੀ ਦੂਰ ਹੋ ਜਾਵੇ। ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਪ੍ਰੈਕਟੀਕਲ ਤੌਰ ਤੇ ਕੰਮ ਕਰ ਰਹੀ ਹੈ। ਇਹ ਗਰੀਬਾਂ ਨੂੰ ਉੱਚਾ ਚੁਕੇਗੀ। ਇਹਨਾਂ ਦਾ ਕੰਮ ਹੈ ਪਿੰਡਾਂ ਵਿੱਚ ਜਾ ਕੇ ਕਹਿਣਾ 'ਅਲਾਦੀਨ ਦਾ ਚਿਰਾਗ ਫਿਰ ਜਾ ਔਰ ਸਾਰੇ ਕੰਮ ਹੋ ਗਏ'। ਪਰ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਡੀ ਸਰਕਾਰ ਜ਼ਿੰਮੇਵਾਰੀ ਨਾਲ ਕੰਮ ਕਰ ਰਹੀ ਹੈ।

**ਕਾਮਰੇਡ ਸੋਹਣ ਸਿੰਘ** : ਡਿਪਟੀ ਸਪੀਕਰ ਸਾਹਿਬ, ਬਾਗੀ ਸਾਹਿਬ ਮਨਿਸਟਰ ਦੀ ਹੈਸੀਅਤ ਵਿੱਚ ਜਵਾਬ ਦੇ ਰਹੇ ਹਨ ਜਾਂ ਐਮ.ਐਲ.ਏ. ਦੀ ਹੈਸੀਅਤ ਵਿੱਚ ਜਵਾਬ ਦੇ ਰਹੇ ਹਨ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਡਿਪਟੀ ਸਪੀਕਰ ਸਾਹਿਬ ਸੀ.ਐਮ. ਸਾਹਿਬ ਨੇ ਆਪ ਸਰਵੇ ਕੀਤਾ ਔਰ ਹਾਊਸ ਵਿੱਚ ਉਨ੍ਹਾਂ ਨੇ ਕਿਹਾ ਕਿ ਜਿਹੜਾ ਗਰੀਬ ਹੈ ਜਿਹੜਾ ਥੋੜ੍ਹੀ ਆਮਦਨੀ ਪਾਉਂਦਾ ਹੈ ਇਸ ਅਨੁਸਾਰ ਉਨ੍ਹਾਂ ਨੇ 4.19 ਲੱਖ ਦਾ ਨੰਬਰ ਦੱਸਿਆ ਹੈ। ਉਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਹਨ ਜਿਨ੍ਹਾਂ ਦੀ ਆਮਦਨੀ 3,600 ਰੁਪਏ ਸਾਲਾਨਾ ਤੋਂ ਘੱਟ ਹੈ ਉਨ੍ਹਾਂ ਦੀ ਪੂਰੀ ਤਰ੍ਹਾਂ ਸਹਾਇਤਾ ਕੀਤੀ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇਹ ਗਿਣਤੀ ਅਸਲ ਨਾਲੋਂ ਘੱਟ ਦੱਸੀ ਹੈ। ਪਿਛਲੇ ਸਾਲ ਵਿੱਚ ਹੁਣ ਤੱਕ ਗਰੀਬ ਜਿਹੜੇ ਹਨ ਉਨ੍ਹਾਂ ਦੀ ਗਿਣਤੀ ਵਧੀ ਹੈ, ਗਰੀਬ ਹਾਲੇ ਵੀ ਬਹੁਤ ਜ਼ਿਆਦਾ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਗਰੀਬੀ ਨੂੰ ਦੂਰ ਕਰਨ ਲਈ ਤਿੰਨ ਗੱਲਾਂ ਦੀ ਬਹੁਤ ਜ਼ਰੂਰਤ ਹੈ। ਸੱਭ ਤੋਂ ਪਹਿਲਾਂ ਘਰਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਇਸ ਦੇ ਨਾਲ ਹੀ ਉਜਰਤ ਦਾ ਵੀ ਸਵਾਲ ਹੈ। ਫਿਰ ਜ਼ਮੀਨਾਂ ਦਾ ਸਵਾਲ ਹੈ। ਜਿੰਨੀ ਦੇਰ ਤੱਕ ਇਨ੍ਹਾਂ ਤਿੰਨਾਂ ਚੀਜ਼ਾਂ ਦਾ ਇਹ ਹੱਲ ਨਹੀਂ ਕੱਢਦੇ ਇਹ ਗਰੀਬੀ ਇਨ੍ਹਾਂ ਕੋਲੋਂ ਦੂਰ ਨਹੀਂ ਹੋ ਸਕਦੀ ਭਾਵੇਂ ਇਹ ਕਿੰਨਾਂ ਵੀ ਪਰਚਾਰ ਕਰ ਲੈਣ, ਜਿੰਨੀ ਮਰਜ਼ੀ ਕੋਸ਼ਿਸ਼ ਕਰ ਲੈਣ। ਘਰਾਂ ਦਾ ਸਵਾਲ ਬੜਾ ਜ਼ਰੂਰੀ ਹੈ। ਹਰ ਇੱਕ ਗਰੀਬ ਕੋਲ ਆਪਣਾ ਘਰ ਹੋਣਾ ਚਾਹੀਦਾ ਹੈ। ਇਨ੍ਹਾਂ ਨੇ ਕਿਹਾ ਕਿ ਪਿਛਲੇ ਸਾਲਾਂ ਵਿੱਚ ਦੋ ਲੱਖ 97 ਹਜ਼ਾਰ 46 ਪਲਾਟ ਗਰੀਬਾਂ ਨੂੰ ਦਿੱਤੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਹੁਸ਼ਿਆਰਪੁਰ ਦੇ ਐਮ.ਐਲ.ਏ. ਨੇ ਵੀ ਪਹਿਲਾਂ ਕਿਹਾ ਸੀ ਕਿ ਪਲਾਟ ਤਾਂ ਜ਼ਰੂਰ ਦਿੱਤੇ ਗਏ ਹਨ। ਅਸੀਂ ਇਸ ਬਾਰੇ ਪਿਛਲੇ ਸੈਸ਼ਨ ਵਿੱਚ ਵੀ ਕਿਹਾ ਸੀ। ਇਹ ਪਲਾਟ ਜੇ ਕਿਸੇ ਨੂੰ ਦਿੱਤੇ ਵੀ ਗਏ ਹਨ ਤਾਂ ਇਹ ਆਬਾਦੀ ਤੋਂ ਬਹੁਤ ਪਰੇ ਹੱਟ ਕੇ ਦਿੱਤੇ ਗਏ ਹਨ। ਕਈਆਂ ਨੂੰ ਇਹ ਪਲਾਟ ਛੱਪੜਾਂ ਵਿੱਚ ਦਿੱਤੇ ਗਏ, ਕਈਆਂ ਨੂੰ ਮੜ੍ਹੀਆਂ ਵਿੱਚ ਦਿੱਤੇ ਗਏ। ਉਥੇ ਕੋਈ ਵੀ ਜਾਣ ਨੂੰ ਤਿਆਰ ਨਹੀਂ। ਇਹ ਆਬਾਦੀ ਤੋਂ ਬਹੁਤ

ਦੂਰ ਹਨ। ਕੌਣ ਛੱਪੜਾਂ ਵਿੱਚ, ਮੜ੍ਹੀਆਂ ਵਿੱਚ ਜਾ ਕੇ ਪੈਸੇ ਖਰਚ ਕਰਕੇ ਮਕਾਨ ਬਣਾ ਸਕਦਾ ਹੈ। ਘਰਾਂ ਦਾ ਮਸਲਾ ਬਹੁਤ ਜ਼ਰੂਰੀ ਮਸਲਾ ਹੈ। ਇਹ ਜਦੋਂ ਦਿੱਤੇ ਜਾਂਦੇ ਹਨ ਤਾਂ ਹਰ ਚੀਜ਼ ਦਾ ਧਿਆਨ ਰੱਖਿਆ ਜਾਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਦੂਜਾ ਸਵਾਲ ਹੈ ਉਜਰਤਾਂ ਦਾ। ਇਸ ਵੇਲੇ ਕਿਹਾ ਗਿਆ ਹੈ ਕਿ ਹਰ ਮਜ਼ਦੂਰ ਨੂੰ 14 ਰੁਪਏ ਘੱਟ ਤੋਂ ਘੱਟ ਉਜਰਤ ਦਿੱਤੀ ਜਾਂਦੀ ਹੈ। ਪਰ ਇਹ ਗੱਲ ਸਿਰਫ਼ ਕਾਗਜ਼ਾਂ ਤੱਕ ਹੀ ਹੋ ਸਕਦੀ ਹੈ। ਪ੍ਰੈਕਟੀਕਲ ਰੂਪ ਵਿਚ ਅਜਿਹਾ ਬਿਲ-ਕੁਲ ਨਹੀਂ। ਗਰੀਬ ਨੂੰ ਤਾਂ ਸਿਰਫ 10 ਰੁਪਏ ਤੱਕ ਹੀ ਮਿਲਦੇ ਹਨ। 10 ਰੁਪਏ ਨਾਲ ਡਿਪਟੀ ਸਪੀਕਰ ਸਾਹਿਬ, ਕੋਈ ਗਰੀਬ ਮਜ਼ਦੂਰ ਆਪਣੇ ਗਰੀਬ ਮਾਂ-ਬਾਪ ਨੂੰ ਕਿਵੇਂ ਪਾਲ ਸਕਦਾ ਹੈ। ਉਸ ਦੇ ਬੱਚੇ ਵੀ ਹਨ। ਉਹਨਾਂ ਨੂੰ ਵੀ ਉਸ ਨੇ ਪਾਲਣਾ ਹੁੰਦਾ ਹੈ। ਇਸ ਤਰ੍ਹਾਂ ਕਿਸੇ ਮਜ਼ਦੂਰ ਨੂੰ ਕੋਈ ਪੂਰੇ ਪੈਸੇ ਨਹੀਂ ਮਿਲ ਰਹੇ। ਜਿਹੜੇ ਵੀ ਦਫਤਰ ਹਨ ਭਾਵੇਂ ਉਹ ਗੈਰ-ਸਰਕਾਰੀ ਦਫ਼ਤਰ ਹਨ, ਸੜਕਾਂ ਦਾ ਕੰਮ ਕਰਦੇ ਹਨ, ਨਹਿਰਾਂ ਦਾ ਕੰਮ ਕਰਦੇ ਹਨ, ਉਥੇ ਮਜ਼ਦੂਰਾਂ ਨੂੰ ਸਿਰਫ 8 ਜਾਂ 9 ਰੁਪਏ ਤੱਕ ਹੀ ਦਿੱਤੇ ਹਨ।

**ਸ੍ਰੀ ਡਿਪਟੀ ਸਪੀਕਰ** : ਹੁਣ ਵਾਈਂਡ ਅੱਪ ਕਰੋ ਜੀ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਨਹੀਂ ਜੀ, ਮੈਂ ਥੋੜ੍ਹਾ ਜਿਹਾ ਟਾਈਮ ਹੋਰ ਲੈਣਾ ਹੈ। ਮੈਂ ਡਿਪਟੀ ਸਪੀਕਰ ਸਾਹਿਬ ਨੂੰ ਕਹਿ ਰਿਹਾ ਸੀ ਕਿ ਘੱਟੋ ਘੱਟ ਉਜਰਤ ਜਿਹੜੀ ਹੈ ਇਹ ਗਰੀਬ ਮਜ਼ਦੂਰ ਨੂੰ ਬਿਲਕੁਲ ਨਹੀਂ ਮਿਲ ਰਹੀ। ਸਰਕਾਰ ਵੱਲੋਂ ਜੋ ਕੁਝ ਕਿਹਾ ਜਾ ਰਿਹਾ ਹੈ ਇਹ ਠੀਕ ਨਹੀਂ। ਇਹ ਵੱਧ ਹੋਣੀ ਚਾਹੀਦੀ ਹੈ। ਇਤਨੇ ਕੁ ਪੈਸਿਆਂ ਨਾਲ ਉਹ ਆਪਣਾ ਔਰ ਆਪਣੇ ਬੱਚਿਆਂ ਦਾ ਪੇਟ ਨਹੀਂ ਪਾਲ ਸਕਦਾ। ਦੂਸਰੇ ਪਾਸੇ, ਡਿਪਟੀ ਸਪੀਕਰ ਸਾਹਿਬ, ਜਿਹੜੇ ਥਰੈਸ਼ਰਾਂ ਨਾਲ ਮਜ਼ਦੂਰਾਂ ਦੇ ਆਦਮੀਆਂ ਦੇ ਅੰਗ ਕੱਟੇ ਜਾਂਦੇ ਹਨ, ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਣਾ ਚਾਹੀਦਾ ਹੈ। ਇੱਕ ਗਰੀਬ ਆਦਮੀ ਕੋਲ ਉਸ ਦੇ ਕੇਵਲ ਹੱਥ ਹੀ ਤਾਂ ਸਭ ਕੁਝ ਹਨ। ਜੇ ਉਸ ਦੇ ਹੱਥ ਜਾਂ ਹੱਥ ਦੇ ਅੰਗ ਕੱਟੇ ਜਾਣ ਤਾਂ ਉਹ ਵਿਚਾਰਾ ਆਪਣੇ ਬੱਚਿਆਂ ਨੂੰ ਕਿਵੇਂ ਪਾਲ ਸਕਦਾ ਹੈ। ਇਸ ਵਾਸਤੇ ਸਰਕਾਰ ਨੂੰ ਇਨ੍ਹਾਂ ਦਾ ਕੋਈ ਹੱਲ ਸੋਚਣਾ ਚਾਹੀਦਾ ਹੈ। ਇਨ੍ਹਾਂ ਦੀ ਮੱਦਦ ਕੀਤੀ ਜਾਣੀ ਚਾਹੀਦੀ ਹੈ। ਪਿਛਲੀ ਸਰਕਾਰ ਵੱਲੋਂ ਜੋ ਵੀ ਮੱਦਦ ਇਨ੍ਹਾਂ ਨੂੰ ਦਿੱਤੀ ਗਈ ਸੀ ਉਹ ਵੀ ਬੰਦ ਹੋ ਗਈ ਹੈ। ਇਹ ਜਿਹੜੇ ਗਰੀਬ ਹਨ ਜਿਹੜੇ ਆਪਣੇ ਕੱਟੇ ਹੱਥ ਹੋਣ ਕਰਕੇ ਟੁੰਡ ਲੈ ਕੇ ਤੁਰਦੇ ਫਿਰਦੇ ਹਨ ਉਹਨਾਂ ਨੂੰ ਕੋਈ ਮੁਆਵਜ਼ਾ ਦਿੱਤਾ ਜਾਣਾ ਚਾਹੀਦਾ ਹੈ। ਉਹ ਆਪਣੇ ਬੁੱਢੇ ਮਾਂ-ਬਾਪ ਨੂੰ ਨਹੀਂ ਪਾਲ ਸਕਦੇ। (ਘੰਟੀ)।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਜਿਹੜੀ ਪੈਨਸ਼ਨ ਹੈ ਇਹ ਅੱਛੀ ਗੱਲ ਹੈ ਕਿ ਦਿੱਤੀ ਜਾਂਦੀ ਹੈ। ਪਰ ਇਹ ਪੈਨਸ਼ਨ ਲੈਣ ਵਿੱਚ ਲੋਕਾਂ ਨੂੰ ਬਹੁਤ ਤਕਲੀਫ ਪੇਸ਼ ਆਉਂਦੀ ਹੈ। ਉਹਨਾਂ ਨੂੰ ਸਮੇਂ ਸਿਰ ਪੈਨਸ਼ਨ ਨਹੀਂ ਮਿਲਦੀ। ਇਸ ਵਾਸਤੇ ਕੋਈ ਸਿਸਟਮ ਇਹੋ ਜਿਹਾ ਅਪ-ਣਾਇਆ ਜਾਣਾ ਚਾਹੀਦਾ ਹੈ ਜਿਸ ਨਾਲ ਹਰ ਲੋੜਵੰਦ ਜਿਸ ਨੂੰ ਪੈਨਸ਼ਨ ਦਿੱਤੀ ਜਾਂਦੀ ਹੈ ਉਹ ਉਸ ਨੂੰ ਸਮੇਂ ਸਿਰ ਮਿਲ ਜਾਇਆ ਕਰੇ। ਵੈਸੇ ਵੀ ਇਹ ਪੈਨਸ਼ਨ ਵੱਧ ਰਹੀ ਮਹਿੰਗਾਈ ਦੇ ਅਨੁਸਾਰ ਬਹੁਤ ਘੱਟ ਹੈ। ਇਸ ਨੂੰ ਵਧਾਇਆ ਜਾਣਾ ਚਾਹੀਦਾ ਹੈ। ਇਸ ਤੋਂ ਇਲਾਵਾ ਜਿਹੜੀ ਵਿੱਡੋ ਪੈਨਸ਼ਨ ਹੈ ਉਹ ਵੀ ਬਹੁਤ ਘੱਟ ਹੈ। ਇਹ ਵੀ ਵਧਾਉਣੀ ਚਾਹੀਦੀ ਹੈ। ਜੇ ਕਿਸੇ ਵਿੱਡੋ ਦਾ ਕੋਈ ਲੜਕਾ ਬਾਲਗ ਹੈ ਚਲੋ ਉਹ ਤਾਂ ਕੁਝ ਕੰਮ ਕਰ ਲਵੇਗਾ ਔਰ ਉਸ ਦੀ ਮੱਦਦ ਹੁੰਦੀ ਰਹੇਗੀ ਪਰ ਜਿਸ ਵਿਚਾਰੀ ਵਿੱਡੋ ਦੀ ਲੜਕੀ ਹੈ, ਉਸ ਨੇ ਉਸ ਦਾ ਵਿਆਹ ਵੀ ਕਰਨਾ ਹੈ। ਉਸ ਵਾਸਤੇ ਇਸ ਪੈਸੇ ਨਾਲ ਗੁਜ਼ਾਰਾ ਕਰਨਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੇਰੀ

[ਕਾਮਰੇਡ ਦਰਸ਼ਨ ਸਿੰਘ ਝਬਾਲ]

ਇਸ ਬਾਰੇ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ ਇਸ ਪਾਸੇ ਧਿਆਨ ਦੇਣ ਔਰ ਵਿੱਡੋ ਪੈਨਸ਼ਨ ਨੂੰ ਵਧਾਉਣ ਬਾਰੇ ਸੋਚਣ। ਇਹ ਪੈਨਸ਼ਨ ਬੈਂਕਾਂ ਰਾਹੀਂ ਦਿੱਤੀ ਜਾਣੀ ਚਾਹੀਦੀ ਹੈ। ਇਸ ਤੋਂ ਇਲਾਵਾ ਜਿਹੜੀਆਂ ਧਰਮਸ਼ਾਲਾਵਾਂ ਹਨ ਇਹ ਮੁਕੰਮਲ ਨਹੀਂ ਹਨ। ਇਨ੍ਹਾਂ ਨੂੰ ਮੁਕੰਮਲ ਕਰਨ ਲਈ ਇਸ ਪਾਸੇ ਹੋਰ ਰਕਮ ਰੱਖੀ ਜਾਣੀ ਚਾਹੀਦੀ ਹੈ ਤਾਂ ਕਿ ਉਹ ਮੁਕੰਮਲ ਹੋ ਜਾਣ। ਇਸ ਤੋਂ ਇਲਾਵਾ ਜਿਥੇ ਇਹ ਧਰਮਸ਼ਾਲਾਵਾਂ ਨਹੀਂ ਹਨ ਉਥੇ ਬਣਾਉਣੀਆਂ ਚਾਹੀਦੀਆਂ ਹਨ। ਇਸ ਹਿਸਾਬ ਨਾਲ ਜਿੱਥੇ ਆਬਾਦੀ ਬਹੁਤ ਜ਼ਿਆਦਾ ਹੈ ਉਥੇ ਦੋ ਦੋ ਬਣਾਉਣੀਆਂ ਚਾਹੀਦੀਆਂ ਹਨ ਕਿਉਂਕਿ ਲੋੜ ਅਨੁਸਾਰ ਹੀ ਗੱਲ ਕਰਨੀ ਹੁੰਦੀ ਹੈ। ਜੇ ਫੰਡਜ਼ ਵਗੈਰਾ ਘੱਟ ਹਨ ਤਾਂ ਉਹ ਵਧਾਉਣੇ ਚਾਹੀਦੇ ਹਨ। ਗਲੀਆਂ ਪੱਕੀਆਂ ਕੀਤੀਆਂ ਜਾਣੀਆਂ ਚਾਹੀਦੀਆਂ ਹਨ (ਘੰਟੀ)। ਪਿੱਛੇ ਜਿਹੇ ਅੰਮ੍ਰਿਤਸਰ ਗਏ ਉਥੇ ਦੇਖਿਆ ਕਿ ਕਾਗਜ਼ਾਂ ਵਿੱਚ ਸਭ ਕੁਝ ਤਿਆਰ ਹੈ। ਲਿਖਿਆ ਹੋਇਆ ਹੈ ਕਿ ਬਸਤੀ ਬਣ ਚੁੱਕੀ ਹੈ ਪਰ ਪ੍ਰੈਕਟੀਕਲੀ ਉਥੇ ਇੱਕ ਇੱਟ ਵੀ ਨਹੀਂ ਲੱਗੀ ਹੋਈ ਸੀ। ਰਾਏ ਸਾਹਿਬ ਚੇਅਰਮੈਨ ਸਨ। ਸਾਰੀ ਕਾਰਵਾਈ ਕਾਗਜ਼ਾਂ ਵਿੱਚ ਹੀ ਨਹੀਂ ਹੋਣੀ ਚਾਹੀਦੀ। ਪ੍ਰੈਕਟੀਕਲੀ ਵੀ ਹੋਣਾ ਜ਼ਰੂਰੀ ਹੈ। ਇਸ ਲਈ ਫੰਡਜ਼ ਵਧਾਉਣੇ ਚਾਹੀਦੇ ਹਨ। ਜਿਹੜੀਆਂ ਚੀਜ਼ਾਂ ਮੁਕੰਮਲ ਨਹੀਂ ਉਨ੍ਹਾਂ ਨੂੰ ਮੁਕੰਮਲ ਕੀਤਾ ਜਾਣਾ ਚਾਹੀਦਾ ਹੈ ਔਰ ਪਿੰਡਾਂ ਅਤੇ ਸ਼ਹਿਰਾਂ ਦੇ ਵਿੱਚ ਪਾਣੀ ਦੇ ਨਿਕਾਸ ਦਾ ਪ੍ਰਬੰਧ ਅੱਛਾ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਗਰੀਬਾਂ ਕੋਲ ਜਿਹੜੀ ਜ਼ਮੀਨ ਹੈ ਉਹ ਉਨ੍ਹਾਂ ਕੋਲੋਂ ਖੋਹੀ ਨਹੀਂ ਜਾਣੀ ਚਾਹੀਦੀ। (ਘੰਟੀ) ਚੰਡੀਗੜ੍ਹ ਦੇ ਅੰਦਰ, ਡਿਪਟੀ ਸਪੀਕਰ ਸਾਹਿਬ, ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਮੁਜ਼ਾਹਰੇ ਕਰ ਰਹੇ ਹਨ। ਬਾਦਲ ਸਰਕਾਰ ਵੱਲੋਂ ਰਿਜ਼ਰਵ ਕੀਮਤ ਤੇ ਇਨ੍ਹਾਂ ਨੂੰ ਇਹ ਦਿੱਤੀਆਂ ਗਈਆਂ ਸਨ। ਇਹ ਲੋਕ ਕਿਉਂ ਮੁਜ਼ਾਹਰੇ ਕਰ ਰਹੇ ਹਨ, ਇਸ ਦਾ ਸਾਫ ਮਤਲਬ ਇਹ ਹੈ ਕਿ ਪੰਜਾਬ ਸਰਕਾਰ ਨੇ ਆਪਣੇ ਰਾਜ ਵਿੱਚ ਕੋਈ ਗਰੀਬੀ ਨਹੀਂ ਹਟਾਈ।

**ਸ੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਬੰਦ ਕਰੋ ਜੀ।

**ਲੋਕ ਨਿਰਮਾਣ ਮੰਤਰੀ** (ਸਰਦਾਰ ਬੇਅੰਤ ਸਿੰਘ): ਡਿਪਟੀ ਸਪੀਕਰ ਸਾਹਿਬ, ਝਬਾਲ ਸਾਹਿਬ ਨੇ ਜੋ ਲੁੱਕ ਖਰੀਦਣ ਵਾਲੀ ਗੱਲ ਕੀਤੀ ਹੈ ਇਸ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ। ਇਨ੍ਹਾਂ ਨੇ ਜੋ ਵਾਈਲਡ ਐਲੀਗੇਸ਼ਨਜ਼ ਲਾਏ ਹਨ ਕਿ ਐਨੇ ਰੁਪਏ ਦੀ ਲੁੱਕ ਖਰੀਦੀ ਗਈ ਔਰ ਇਸ ਵਿੱਚ ਕਮਿਸ਼ਨ ਵਗੈਰਾ ਲਿਆ ਗਿਆ, ਇਸ ਬਾਰੇ ਮੈਂ ਦਸਦਾ ਹਾਂ ਕਿ ਬਾਰਡਰ ਤੋਂ ਲੈ ਕੇ ਰਾਜਪੁਰੇ ਤੱਕ ਸੜਕ ਠੀਕ ਕਰਨ ਵਾਸਤੇ ਲੁੱਕ ਦੀ ਖਰੀਦ ਕੀਤੀ ਗਈ ਸੀ। ਇਹ ਲੁੱਕ ਆਮ ਤੌਰ ਤੇ ਸਰਕਾਰੀ ਕੰਪਨੀਆਂ ਤੋਂ ਖਰੀਦੀ ਜਾਂਦੀ ਹੈ। ਇਹ ਇੰਡੀਅਨ ਆਇਲ ਜਾਂ ਭਾਰਤ ਪੈਟਰੋਲੀਅਮ ਵਾਲਿਆਂ ਤੋਂ ਜਾਂ ਹਿੰਦੁਸਤਾਨ ਪੈਟਰੋਲੀਅਮ ਵਾਲਿਆਂ ਤੋਂ ਖਰੀਦੀ ਜਾਂਦੀ ਹੈ। ਇਸ ਵਿੱਚ ਗ਼ਬਨ ਕਰਨ ਦੀ ਕੋਈ ਗੁੰਜਾਇਸ਼ ਨਹੀਂ ਹੁੰਦੀ। ਲੇਕਿਨ ਫਿਰ ਵੀ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇੱਕ ਵਾਰ ਅਖਬਾਰ ਵਿੱਚ ਨਿਕਲਿਆ ਸੀ ਕਿ ਕਿਸੇ ਪ੍ਰਾਈਵੇਟ ਕੰਪਨੀ ਤੋਂ 35 ਕਰੋੜ ਰੁਪਏ ਦੀ ਲੁੱਕ ਖਰੀਦੀ ਗਈ ਹੈ। ਇਸ ਤੋਂ ਬਾਅਦ, ਮੈਂ, ਡਿਪਟੀ ਸਪੀਕਰ ਸਾਹਿਬ, ਬਕਾਇਦਾ ਇਨਕੁਆਇਰੀ ਕਰਾਈ। ਡਿਪਟੀ ਸਪੀਕਰ ਸਾਹਿਬ, ਇਸ ਮਹਿਕਮੇ ਪਾਸ ਤਾਂ ਇਤਨਾ ਬਜਟ ਹੀ ਨਹੀਂ ਹੁੰਦਾ ਤਾਂ ਫਿਰ ਲੁੱਕ ਖਰੀਦਣ ਦਾ ਕੋਈ ਸਵਾਲ ਨਹੀਂ। ਪਿਛਲੇ ਸਾਲ ਇਸ ਮਹਿਕਮੇ ਪਾਸ 9 ਕਰੋੜ ਰੁਪਏ ਦਾ ਬਜਟ ਸੀ। ਡਿਪਟੀ ਸਪੀਕਰ ਸਾਹਿਬ, ਇਤਨੇ ਪੈਸੇ/ਰੁਪਏ ਦੀ ਕੋਈ ਲੁੱਕ ਨਹੀਂ ਖਰੀਦੀ ਗਈ ਔਰ ਨਾ ਕੋਈ ਹੇਰਾਫੇਰੀ ਜਾਂ ਗਬਨ ਹੋਇਆ ਸੀ। ਜੇ ਇਹ ਕਹਿੰਦੇ ਹਨ ਤਾਂ ਮੈਨੂੰ ਉਸ ਅਫ਼ਸਰ ਦਾ ਨਾਂ ਦੱਸ ਦੇਣ। ਮੈਂ ਉਸ ਅਫ਼ਸਰ ਨੂੰ ਟੰਗ ਦਿਆਂਗਾ ਜੇ ਇਨ੍ਹਾਂ ਦਾ ਕਹਿਣਾ ਠੀਕ ਸਾਬਤ ਹੋ ਗਿਆ।

**ਮਾਸਟਰ ਦਲੀਪ ਚੰਦ** (ਬਲਾਚੌਰ) : ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਤੁਸੀਂ ਮੈਨੂੰ ਅੱਜ ਇਨ੍ਹਾਂ ਡੀਮਾਂਡਾਂ ਤੇ ਬੋਲਣ ਲਈ ਟਾਈਮ ਦਿੱਤਾ ਹੈ। ਪਹਿਲਾਂ ਮੈਂ ਡੀਮਾਂਡ ਨੰ: 37 ਟਰਾਂਸਪੋਰਟ ਬਾਰੇ ਬੋਲਣਾ ਚਾਹਾਂਗਾ। ਇਨਸਾਨੀ ਜ਼ਿੰਦਗੀ ਦਾ ਦਾਰੋਮਦਾਰ ਅੱਜ ਕਲ ਟਰਾਂਸਪੋਰਟ ਤੇ ਹੈ। ਕਈ ਭਰਾਵਾਂ ਨੇ ਇਥੇ ਟਰਾਂਸਪੋਰਟ ਦੀ ਨਿਖੇਧੀ ਵੀ ਕੀਤੀ । ਪਰ ਮੈਂ ਦੇਖਦਾ ਹਾਂ ਕਿ ਕਿਸ ਤਰ੍ਹਾਂ ਮੇਰੇ ਆਪਣੇ ਜ਼ਿਲ੍ਹੇ ਵਿਚ, ਮੇਰੇ ਹਲਕੇ ਵਿਚ, 1972 ਤੋਂ ਪਹਿਲਾਂ ਉਥੇ ਸਾਡੇ ਹਲਕੇ ਤੋਂ ਚੰਡੀਗੜ੍ਹ ਸਾਈਡ ਨੂੰ ਮੇਰਾ ਖਿਆਲ ਹੈ ਕਿ ਕੋਈ ਦੋ ਚਾਰ ਬੱਸਾਂ ਹੀ ਦਿਨ ਵਿਚ ਆਉਂਦੀਆਂ ਸਨ। ਪਰ ਅੱਜ ਅਸੀਂ ਮਾਣ ਨਾਲ ਕਹਿ ਸਕਦੇ ਹਾਂ ਕਿ ਇਸ ਮਹਿਕਮੇ ਨੇ ਕਿੰਨਾਂ ਕੰਮ ਕੀਤਾ ਹੈ ਅਤੇ ਅੱਜ ਦੋ ਢਾਈ ਸੌ ਬੱਸ ਮੇਰੇ ਹਲਕੇ ਤੋਂ ਚੰਡੀਗੜ੍ਹ ਨੂੰ ਆਉਂਦੀ ਹੈ। 8-10 ਸਾਲਾਂ ਵਿੱਚ ਕਿੰਨੀ ਇਸ ਨੇ ਤਰੱਕੀ ਕੀਤੀ ਹੈ। ਇਹ ਠੀਕ ਹੈ ਕਿ ਮਹਿਕਮੇ ਦਾ ਇਸ ਵਿਚ ਖਰਚ ਕਾਫੀ ਹੈ ਕਿਉਂਕਿ ਆਏ ਦਿਨ ਬੱਸਾਂ ਖਰਾਬ ਹੁੰਦੀਆਂ ਹਨ, ਇਨ੍ਹਾਂ ਦੀ ਰਿਪੇਅਰ ਵੀ ਹੋਣੀ ਹੁੰਦੀ ਹੈ ਅਤੇ ਨਵੀਆਂ ਬੱਸਾਂ ਵੀ ਖਰੀਦਣੀਆਂ ਹੁੰਦੀਆਂ ਹਨ। ਇਸ ਦੇ ਮੁਤਾਬਿਕ ਜੋ ਬਜਟ ਵਿਚ ਪ੍ਰੋਵੀਜ਼ਨ ਰਖਿਆ ਗਿਆ ਹੈ ਉਹ 1983-84 ਵਾਸਤੇ 8 ਕਰੋੜ ਰੁਪਿਆ ਹੈ ਜੋ ਕਿ ਘਟ ਹੈ। ਮਹਿੰਗਾਈ ਦੇ ਜ਼ਮਾਨੇ ਵਿਚ ਇਸ 8 ਕਰੋੜ ਦੇ ਬਜਟ ਨਾਲ ਕੀ ਬਣਨਾ ਹੈ। ਕਿਸ ਤਰ੍ਹਾਂ ਨਾਲ ਬੱਸਾਂ ਦੀ ਮੁਰੰਮਤ ਕਰਨਗੇ, ਕਿਸ ਤਰ੍ਹਾਂ ਨਾਲ ਨਵੀਆਂ ਬੱਸਾਂ ਖਰੀਦਣਗੇ ? ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਡਾਕਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਇਸ ਮੱਦ ਲਈ ਬਜਟ ਅੱਠ ਕਰੋੜ ਤੋਂ ਹੋਰ ਜ਼ਿਆਦਾ ਵਧਾਉਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਸਾਰੇ ਸਾਲ ਵਿਚ 38 ਕਰੋੜ ਦੇ ਲਗ ਭਗ ਆਦਮੀ ਸਫਰ ਕਰਦੇ ਹਨ । ਉਹ ਵੀ ਵਕਤ ਸੀ ਜਦ ਕਿ ਪੰਜਾਬ ਦੇ ਲੋਕ 40–40 ਮੀਲ ਇੱਕ ਦਿਨ ਵਿਚ ਪੈਦਲ ਸਫਰ ਕਰਦੇ ਸਨ। ਅੱਜ ਜੇਕਰ ਕਿਸੇ ਨੇ ਇਕ ਮੀਲ ਵੀ ਸਫਰ ਕਰਨਾ ਹੋਵੇ ਤਾਂ ਉਹ ਬੱਸ ਦੇ ਬਗੈਰ ਨਹੀਂ ਜਾ ਸਕਦਾ। ਪਬਲਿਕ ਜ਼ਿਆਦਾ ਸਫਰ ਕਰਦੀ ਹੈ। ਇਸ ਲਈ ਜ਼ਿਆਦਾ ਨਵੀਆਂ ਬੱਸਾਂ ਦੀ ਲੋੜ ਹੈ, ਜਿਸ ਨਾਲ ਜ਼ਿਆਦਾ ਖਰਚਾ ਹੋਣਾ ਹੈ। ਸਾਡੇ ਮਾਨਯੋਗ ਮਨਿਸਟਰ ਸਾਹਿਬ, ਗਾਟਵਾਲੀ ਸਾਹਿਬ, ਨੇ ਖਾਸ ਤੌਰ ਤੇ ਪਛੜੇ ਇਲਾਕੇ ਵਾਸਤੇ , ਕੰਡੀ ਔਰ ਬੇਟ ਦੇ ਇਲਾਕੇ ਵਾਸਤੇ ਇਨ੍ਹਾਂ ਨੇ ਕਾਫੀ ਕੰਮ ਕੀਤਾ ਹੈ ਅਤੇ ਇਕੱਲੇ ਇਕੱਲੇ ਪਿੰਡ ਵਿਚ ਬੱਸ ਜਾ ਰਹੀ ਹੈ (ਥੰਪਿੰਗ) ਉਹ ਵੀ ਵਕਤ ਸੀ ਜਦੋਂ ਕਿ ਸਾਡੇ ਇਲਾਕੇ ਵਿਚ ਬਹੁਤ ਘੱਟ ਬੱਸਾਂ ਸਨ। ਪਰ ਅੱਜ ਸਾਰੇ ਕੰਡੀ ਦੇ ਇਲਾਕੇ ਵਿਚ ਪਠਾਨ-ਕੋਟ ਤੋਂ ਲੈ ਕੇ ਡੇਰਾ ਬੱਸੀ ਤਕ ਕੋਈ ਐਸਾ ਏਰੀਆ ਨਹੀਂ ਹੈ ਜਿਥੇ ਬੱਸ ਨਾ ਜਾਂਦੀ ਹੋਵੇ।

ਸਰਦਾਰ ਦਿਲਬਾਗ ਸਿੰਘ ਨੇ ਮਿਨੀ ਬੱਸਾਂ ਦੇ ਪਰਮਿੱਟਾਂ ਬਾਰੇ ਦਸਿਆ ਹੈ । ਮੈਂ ਆਪਣੀ ਸਰਕਾਰ ਨੂੰ ਜਿਥੇ ਇਸ ਕੰਮ ਲਈ ਮੁਬਾਰਕਬਾਦ ਦਿੰਦਾ ਹਾਂ ਉਥੇ ਇਨ੍ਹਾਂ ਨੂੰ ਇਹ ਵੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਰਮਿੱਟ ਇਨ੍ਹਾਂ ਨੇ ਦੇਣੇ ਹਨ ਸਾਬਕਾ ਫੌਜੀਆਂ ਨੂੰ, ਅਨੁ-ਸੂਚਿਤ ਜਾਤੀਆਂ ਦੇ ਬੰਦਿਆਂ ਨੂੰ ਅਤੇ ਕਮਜ਼ੋਰ ਵਰਗ ਨੂੰ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਪਰਮਿੱਟ ਜਲਦੀ ਦੇਣੇ ਚਾਹੀਦੇ ਹਨ ਕਿਉਂਕਿ ਗਰੀਬ ਲੋਕ ਜਿਨ੍ਹਾਂ ਨੂੰ ਪਰਮਿੱਟਸ ਮਿਲਣਗੇ ਉਹ ਆਪਣੇ ਰੁਜ਼ਗਾਰ ਤੇ ਲਗ ਸਕਣਗੇ ਅਤੇ ਇਸ ਤਰ੍ਹਾਂ ਕਰਕੇ ਆਪਣੇ ਬੱਚਿਆਂ ਦਾ ਪੇਟ ਪਾਲ ਸਕਣਗੇ ਅਤੇ ਲੋਕਾਂ ਨੂੰ ਫ਼ਾਇਦਾ ਪਹੁੰਚਾ ਸਕਣਗੇ, ਨੈਸ਼ਨਲ ਪਰਮਿੱਟਾਂ ਬਾਰੇ ਕਿਹਾ ਗਿਆ ਹੈ ਕਿ 400 ਪਰਮਿਟਸ ਦੇਣੇ ਹਨ। ਪਰਸੋਂ ਵੀ ਮਾਨਯੋਗ ਮਨਿਸਟਰ ਸਾਹਿਬ ਨੇ ਦਸਿਆ ਸੀ ਕਿ ਜਿਹੜੀਆਂ ਐਪਲੀਕੇਸ਼ਨਜ਼ ਆ ਚੁੱਕੀਆਂ ਹਨ ਉਨ੍ਹਾਂ ਦੀ ਹੀਅਰਿੰਗ ਕਰਾਂਗੇ ਅਤੇ ਫਿਰ ਇਨ੍ਹਾਂ ਬਾਰੇ ਫੈਸਲਾ ਕਰਾਂਗੇ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਐਪਲੀਕੇਸ਼ਨਾਂ ਬਾਰੇ ਜਲਦੀ ਨਿਪਟਾਰਾ ਕਰਨਾ ਚਾਹੀਦਾ ਹੈ ਤਾਂਕਿ ਲੋਕਾਂ ਨੂੰ ਸਹੂਲਤਾਂ ਮਿਲ ਸਕਣ।

[ਮਾਸਟਰ ਦਲੀਪ ਚੰਦ]

ਇੱਕ ਗਲ ਮੈਂ ਟਰਾਂਸਪੋਰਟ ਦੇ ਬਾਰੇ ਹੋਰ ਕਹਿਣਾ ਚਾਹੁੰਦਾ ਹਾਂ। ਉਹ ਇਹ ਹੈ ਕਿ ਸਾਡੀਆਂ ਕਮੇਟੀਆਂ ਜੋ ਚੰਡੀਗੜ੍ਹ ਤੋਂ ਸ਼ਿਮਲਾ ਅਤੇ ਚੰਡੀਗੜ੍ਹ ਤੋਂ ਮਨਾਲੀ ਜਾਂਦੀਆਂ ਹਨ ਇਥੇ ਤਾਂ ਪੰਜਾਬ ਰੋਡਵੇਜ਼ ਦੀਆਂ ਬੱਸਾਂ ਮਿਲਦੀਆਂ ਹਨ। ਪਰ ਜਦੋਂ ਸਿਰੀਨਗਰ ਜਾਈਏ ਜੰਮੂ ਤੋਂ ਤਾਂ ਬੱਸਾਂ ਨਹੀਂ ਮਿਲਦੀਆਂ ਹਨ। ਇਸ ਲਈ ਜੰਮੂ ਐਂਡ ਕਸ਼ਮੀਰ ਸਰਕਾਰ ਨਾਲ ਇਸ ਬਾਰੇ ਗਲਬਾਤ ਕਰਕੇ ਪਠਾਨਕੋਟ ਤੋਂ ਸਿਰੀਨਗਰ ਤਕ ਬੱਸਾਂ ਜ਼ਰੂਰ ਚਲਾਉਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ ਅਤੇ ਸਾਡੀਆਂ ਬੱਸਾਂ ਵੀ ਉਸ ਰੂਟ ਤੇ ਚਲਣੀਆਂ ਚਾਹੀਦੀਆਂ ਹਨ। ਮਨਿਸਟਰ ਸਾਹਿਬ ਨੂੰ ਪਰਸੋਂ ਵੀ ਮੈਂ ਬੇਨਤੀ ਕੀਤੀ ਸੀ ਕਿ ਰੋਪੜ ਜ਼ਿਲ੍ਹਾ ਸਾਡਾ ਗਵਾਂਢੀ ਹੈ। ਉਥੇ ਬੱਸ ਡਿਪੂ ਨਹੀਂ ਹੈ। ਮੈਂ ਬੇਨਤੀ ਕਰਦਾ ਹਾਂ ਕਿ ਚੰਡੀਗੜ੍ਹ ਵਿਖੇ ਦੋ ਡੀਪੂ ਹਨ। ਇਨ੍ਹਾਂ ਵਿਚੋਂ ਇੱਕ ਡੀਪੂ ਰੋਪੜ ਵਿਚ ਸ਼ਿਫਟ ਕਰ ਦੇਣਾ ਚਾਹੀਦਾ ਹੈ ਤਾਕਿ ਸਾਰਿਆਂ ਨੂੰ ਫਾਇਦਾ ਹੋ ਸਕੇ (ਘੰਟੀ)।

ਇਸ ਦੇ ਨਾਲ ਹੀ ਮੈਂ ਇੱਕ ਦੋ ਹੋਰ ਬੇਨਤੀਆਂ ਕਰਨੀਆਂ ਚਾਹੁੰਦਾ ਹਾਂ। ਜਿਹੜੀਆਂ ਬੱਸਾਂ ਲਿੰਕ ਰੋਡਜ਼ ਤੇ ਪਿੰਡਾਂ ਨੂੰ ਜਾਂਦੀਆਂ ਹਨ ਉਨ੍ਹਾਂ ਬੱਸਾਂ ਵਿਚ ਕਾਫੀ ਘਾਟਾ ਪੈ ਰਿਹਾ ਹੈ। (ਵਿਘਨ)

**ਸ੍ਰੀ ਡਿਪਟੀ ਸਪੀਕਰ**: ਵਜ਼ੀਰ ਸਾਹਿਬਾਨ ਨੇ ਸਾਰੇ ਸਵਾਲਾਂ ਦੇ ਜਵਾਬ ਦੇਣੇ ਹਨ, ਇਸ ਲਈ ਤੁਹਾਨੂੰ ਬਰੀਫ ਰਹਿਣਾ ਚਾਹੀਦਾ ਹੈ।

**ਮਾਸਟਰ ਦਲੀਪ ਚੰਦ**: ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜੀਆਂ ਪ੍ਰਾਈਵੇਟ ਬੱਸਾਂ ਚਲਦੀਆਂ ਹਨ ਮੇਰੇ ਇਲਾਕੇ ਵਿਚ ਉਹ ਦੋ ਦੋ ਮਹੀਨੇ ਬੰਦ ਰਹਿੰਦੀਆਂ ਹਨ। ਅਜਿਹੀਆਂ ਬੱਸਾਂ ਦੇ ਰੂਟਸ ਕੈਂਸਲ ਕਰ ਦੇਣੇ ਚਾਹੀਦੇ ਹਨ ਅਤੇ ਇਨ੍ਹਾਂ ਦੀ ਬਜਾਏ ਪੰਜਾਬ ਰੋਡਵੇਜ਼ ਦੀਆਂ ਬੱਸਾਂ ਚਲਾਉਣੀਆਂ ਚਾਹੀਦੀਆਂ ਹਨ।

ਹੁਣ ਮੈਂ ਡੀਮਾਂਡ ਨੰ: 36 ਰੋਡਜ਼ ਬਾਰੇ ਜਿਨ੍ਹਾਂ ਦੇ ਇਨਚਾਰਜ ਸਰਦਾਰ ਬੇਅੰਤ ਸਿੰਘ ਜੀ ਮਨਿਸਟਰ ਸਾਹਿਬ ਹਨ, ਕੁਝ ਕਹਿਣਾ ਚਾਹੁੰਦਾ ਹਾਂ। ਇਸ ਗਲ ਲਈ ਮੈਂ ਡਾਕਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ 1982-83 ਵਿਚ ਇਸ ਮੱਦ ਲਈ 18.88 ਕਰੋੜ ਰਖਿਆ ਅਤੇ 1983-84 ਲਈ 22.92 ਕਰੋੜ ਰਖਿਆ ਹੈ। ਇਸ ਤੋਂ ਪਹਿਲਾਂ ਸਾਡੀ ਸਰਕਾਰ ਨੇ ਸਿਰਫ ਪਿੰਡਾਂ ਨੂੰ ਲਿੰਕ ਦਿੱਤੇ ਹਨ। ਪਰ ਇਸ ਬਜਟ ਵਿਚ ਸਾਡੀ ਸਰਕਾਰ ਨੇ ਇਹ ਪ੍ਰੋਵੀਜ਼ਨ ਵੀ ਕਰ ਦਿੱਤਾ ਹੈ ਕਿ ਜਿਹੜੀਆਂ ਬਸਤੀਆਂ ਪਿੰਡਾਂ ਤੋਂ ਦੂਰ ਹਨ ਅਤੇ ਉਨ੍ਹਾਂ ਦੀ ਆਬਾਦੀ ਇੱਕ ਹਜ਼ਾਰ ਜਾਂ ਪੰਜ ਸੌ ਹੈ ਉਨ੍ਹਾਂ ਨੂੰ ਵੀ ਲਿੰਕ ਰੋਡਜ਼ ਦੇਣੀਆਂ ਹਨ। ਇਹ ਸੋਹਣਾ ਕੰਮ ਕੀਤਾ ਹੈ। ਇਹ ਜਿਹੜੀਆਂ ਬਸਤੀਆਂ ਪਿੰਡਾਂ ਤੋਂ ਦੂਰ ਹਨ ਇਨ੍ਹਾਂ ਨੂੰ ਸੜਕਾਂ ਮਿਲ ਜਾਣਗੀਆਂ। ਬਾਕੀ ਮੈਂ ਆਪਣੇ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਤੋਂ ਚੰਡੀਗੜ੍ਹ ਨੂੰ ਆਉਂਦੇ ਕਾਫੀ ਟਾਈਮ ਲਗਦਾ ਹੈ। ਬੱਸ ਬਲਾਚੌਰ ਵਿਚ ਦੀ ਆਉਂਦੀ ਹੈ। ਰਸਤੇ ਵਿਚ ਹਾਈ ਸਕੂਲ ਹੈ, ਉਥੇ ਸਪੀਡ ਬਰੇਕਰ ਲੁਆਉਣਾ ਚਾਹੀਦਾ ਹੈ। ਕੰਡੀ ਏਰੀਆ ਵਿਚ ਕਲਵਰਟਸ ਬਣਨੇ ਹਨ। ਇਨ੍ਹਾਂ ਦੀ ਬਜਾਏ ਕਾਜ਼ ਵੇਅ ਬਣਨੇ ਚਾਹੀਦੇ ਹਨ। ਪੁੱਲਾਂ ਤੋਂ ਬਗੈਰ ਸੜਕਾਂ ਦਾ ਕੋਈ ਫਾਇਦਾ ਨਹੀਂ ਹੈ। 1980 ਤੋਂ 1983 ਤਕ 26 ਪੁੱਲ ਬਣਾਏ ਹਨ ਅਤੇ ਹੁਣ 19 ਹੋਰ ਪੁੱਲ ਬਣਨੇ ਹਨ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਆਨੰਦਪੁਰ ਸਾਹਿਬ ਦਾ ਪੁੱਲ ਸਰਕਾਰ ਨੇ ਬਣਾਇਆ ਹੈ। ਇਸ ਲਈ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ। ਇਸ ਦੇ ਨਾਲ ਹੀ ਨਾਲ ਸਰਦਾਰ ਬੇਅੰਤ ਸਿੰਘ ਜੀ ਨੂੰ ਮੈਂ ਬੇਨਤੀ ਕਰਦਾ ਹਾਂ ਜਿਸ ਬਾਰੇ 1972 ਤੋਂ ਪਹਿਲੇ ਮਨਿਸ-ਟਰ ਸਾਹਿਬਾਨ ਨੂੰ ਅਤੇ 1980 ਤੋਂ ਇਨ੍ਹਾਂ ਨੂੰ ਬੇਨਤੀ ਕਰ ਰਹੇ ਹਾਂ ਕਿ ਚਮਕੌਰ ਸਾਹਿਬ ਜਿਹੜੀ ਕਿ ਇਤਿਹਾਸਿਕ ਜਗ੍ਹਾ ਹੈ ਉਥੇ ਦਰਿਆ ਤੇ ਪੁੱਲ ਬਣਾਉਣਾ ਚਾਹੀਦਾ ਹੈ। ਇਸ ਨਾਲ ਇਸ ਇਲਾਕੇ

ਨੂੰ ਫਾਇਦਾ ਹੋਏਗਾ। ਪੰਜਾਬ ਵਿਚ ਦਰਿਆਵਾਂ ਤੇ ਪੁਲ ਬਣ ਰਹੇ ਹਨ। ਆਨੰਦਪੁਰ ਸਾਹਿਬ ਤੋਂ ਨੂਰਪੁਰ ਬੇਦੀ ਤੇ ਜੋ ਪੁੱਲ ਬਣ ਰਿਹਾ ਹੈ ਉਹ ਨੰ: 2 ਹੈ।

ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ।

**ਕਾਮਰੇਡ ਬਲਦੇਵ ਸਿੰਘ ਲੂੰਬਾ (ਸੁਤਰਾਣਾ, ਐਸ. ਸੀ.)**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ। ਹੁਣ ਮੈਂ ਡੀਮਾਂਡ ਨੰ: 37 ਤੇ ਗਲ ਕਰਨਾ ਚਾਹੁੰਦਾ ਹਾਂ। ਇਸ ਵਾਸਤੇ ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਐਕਸੀਡੈਂਟਾਂ ਤੋਂ ਘਾਟਾ ਜੋ ਪੈ ਰਿਹਾ ਹੈ ਅਤੇ ਬੱਸਾਂ ਦੀ ਜੋ ਹਾਲਤ ਹੈ ਉਸ ਤੋਂ ਮਨਿਸਟਰ ਸਾਹਿਬ ਚੰਗੀ ਤਰ੍ਹਾਂ ਨਾਲ ਜਾਣੂ ਹਨ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਸਰਕਾਰੀ ਬੱਸਾਂ ਭਾਵੇਂ ਉਹ ਕਿੰਨੀਆਂ ਹੀ ਲੰਬੇ ਰੂਟ ਦੀਆਂ ਹੋਣ ਕੋਈ ਦਿਨ ਖਾਲੀ ਨਹੀਂ ਜਾਂਦਾ ਜਦੋਂ ਕਿ ਇਹ ਸੁਣਨ ਵਿਚ ਨਹੀਂ ਆਉਂਦਾ ਕਿ ਕਿਸੇ ਬੱਸ ਦਾ ਟਾਇਰ ਪੰਕਚਰ ਹੋ ਗਿਆ ਔਰ ਉਹ ਰਸਤੇ ਵਿਚ ਖੜ੍ਹ ਗਈ। ਜੇਕਰ ਕੋਈ ਹੋਰ ਪਿਛੋਂ ਬੱਸ ਆ ਜਾਂਦੀ ਹੈ ਤਾਂ ਉਹ ਉਨ੍ਹਾਂ ਸਵਾਰੀਆਂ ਨੂੰ ਚੜ੍ਹਾ ਲਵੇ ਤਾਂ ਠੀਕ ਹੈ ਨਹੀਂ ਤਾਂ ਉਹ ਸਵਾਰੀਆਂ ਉਥੇ ਹੀ ਖੜੀਆਂ ਰਹਿੰਦੀਆਂ ਹਨ। ਇਨ੍ਹਾਂ ਦੀਆਂ ਬੱਸਾਂ ਦੀ ਹਾਲਤ ਇਹ ਹੈ ਕਿ ਬੱਸ ਦੀ ਸਟੈਪਨੀ ਨਹੀਂ ਹੁੰਦੀ। ਜੋ ਪ੍ਰਾਈਵੇਟ ਬੱਸ ਵਾਲਿਆਂ ਨੇ ਭਾਵੇਂ 40 ਕਿਲੋਮੀਟਰ ਦੂਰ ਵੀ ਜਾਣਾ ਹੋਵੇ ਤਾਂ ਵੀ ਉਨ੍ਹਾਂ ਕੋਲ ਸਟੈਪਨੀ ਵੀ ਹੁੰਦੀ ਹੈ ਅਤੇ ਟਾਇਰ ਵੀ ਹੁੰਦਾ ਹੈ। ਪਰ ਸਾਡੀਆਂ ਬੱਸਾਂ ਦੀ ਹਾਲਤ ਇਹ ਹੈ ਕਿ ਉਹ ਮਾੜੀ ਮੋਟੀ ਠੀਕ ਕਰਕੇ ਵਰਕਸ਼ਾਪ ਵਿਚੋਂ ਕਢਣ ਦੀ ਕਰਦੇ ਹਨ ਅਤੇ ਉਹ 4–5 ਕਿਲੋਮੀਟਰ ਦੂਰ ਜਾ ਕੇ ਖੜੀਆਂ ਹੋ ਜਾਂਦੀਆਂ ਹਨ। ਫਿਰ ਉਹ ਸਵਾਰੀਆਂ ਕੋਲੋਂ ਧੱਕਾ ਲਵਾਉਂਦੇ ਹਨ। ਸਾਡੀਆਂ ਬੱਸਾਂ ਨੂੰ ਓਰਿਜਨਲ ਸਪੇਅਰ ਪਾਰਟਸ ਨਹੀਂ ਮਿਲਦੇ। ਇਸ ਦੇ ਮੁਕਾਬਲੇ ਵਿਚ ਜਿਹੜੇ ਪ੍ਰਾਈਵੇਟ ਬੱਸਾਂ ਵਾਲੇ ਹਨ ਉਨ੍ਹਾਂ ਦੀ ਕਦੇ ਕਦਾਈਂ ਰਸਤੇ ਵਿਚ ਬੱਸ ਖਰਾਬ ਖੜੀ ਨਜ਼ਰ ਆਉਂਦੀ ਹੈ। ਉਨ੍ਹਾਂ ਦੀਆਂ ਬੱਸਾਂ ਬੜੇ ਅੱਛੇ ਤਰੀਕੇ ਨਾਲ ਟਾਈਮ ਤੇ ਪਹੁੰਚਦੀਆਂ ਹਨ ਅਤੇ ਇਸ ਤਰ੍ਹਾਂ ਸਵਾਰੀਆਂ ਨੂੰ ਪਰੇਸ਼ਾਨੀ ਦਾ ਕੋਈ ਸਾਹਮਣਾ ਨਹੀਂ ਕਰਨਾ ਪੈਂਦਾ। ਸਾਡੀਆਂ ਬੱਸਾਂ ਦੀ ਮੇਨਟੀਨੈਂਸ ਨਹੀਂ ਹੈ। ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਫਿਰ ਡਿਪਟੀ ਸਪੀਕਰ ਸਾਹਿਬ, ਪ੍ਰਾਈਵੇਟ ਬੱਸਾਂ ਵਾਲੇ ਮੁਨਾਫਾ ਕਮਾਉਂਦੇ ਹਨ। ਜਿਸ ਕੋਲ ਇਕ ਬਸ ਹੈ ਅਗਲੇ ਸਾਲ ਉਹ ਦੋ ਬੱਸਾਂ ਬਣਾ ਲੈਂਦਾ ਹੈ ਅਤੇ ਤੀਜੇ ਸਾਲ ਉਹ ਆਪਣੀ ਕੰਪਨੀ ਖੜੀ ਕਰ ਲੈਂਦਾ ਹੈ। ਪਰ ਅਸੀਂ ਹਰ ਪਾਸੇ ਘਾਟੇ ਵਿਚ ਜਾ ਰਹੇ ਹਾਂ। ਹਰ ਸਾਲ ਕਰੋੜਾਂ ਰੁਪਏ ਦਾ ਘਾਟਾ ਪੈਂਦਾ ਹੈ। ਅਸੀਂ ਬਸਾਂ ਦਾ ਸੁਧਾਰ ਨਹੀਂ ਕਰ ਸਕੇ। ਜੇ ਥੋੜ੍ਹੀ ਬਹੁਤ ਸੁਧਾਰ ਕਰਨ ਦੀ ਕੋਸ਼ਿਸ਼ ਕੀਤੀ ਵੀ ਹੈ ਤਾਂ ਇਹ ਸਿਰਫ ਆਟੇ ਵਿਚ ਲੂਣ ਵਾਲੀ ਗਲ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਸੇ ਸੁਧਾਰ ਕਰਨਾ ਚਾਹੀਦਾ ਹੈ। ਜੇ ਐਨੇ ਟੈਕਸ ਵੀ ਲਾਕੇ, ਐਨੇ ਕਿਰਾਏ ਵੀ ਵਧਾ ਕੇ ਅਸੀਂ ਮੁਨਾਫੇ ਵਿਚ ਨਹੀਂ ਜਾਂਦੇ ਤਾਂ ਮੈਂ ਕਹਾਂਗਾ ਕਿ ਸਰਕਾਰ ਨੂੰ ਲਾਜ਼ਮੀ ਤੌਰ ਤੇ, ਜਿਸ ਤਰ੍ਹਾਂ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਵਾਸਤੇ ਮਤਾ ਪਾਸ ਕੀਤਾ ਸੀ, ਉਸ ਮੁਤਾਬਿਕ ਸਰਕਾਰ ਟ੍ਰਾਂਸਪੋਰਟ ਨੂੰ ਆਪਣੇ ਹੱਥ ਵਿਚ ਲਵੇ। ਤੁਹਾਨੂੰ ਪਤਾ ਹੈ ਕਿ ਸਾਡੇ ਗਵਾਂਢੀ ਸੂਬੇ ਵਿਚ ਵੀ ਉਨ੍ਹਾਂ ਨੇ ਟ੍ਰਾਂਸਪੋਰਟ ਨੂੰ ਆਪਣੇ ਹੱਥ ਵਿਚ ਲਿਆ ਜਿਸ ਤੋਂ ਉਥੇ ਕਾਫੀ ਅੱਛਾ ਕੰਮ ਚਲਿਆ ਹੈ ਅਤੇ ਉਨ੍ਹਾਂ ਨੇ ਕਾਫੀ ਇਸ ਪਾਸੇ ਡਿਵੈਲਪਮੈਂਟ ਕੀਤੀ ਹੈ। ਇਸੇ ਤਰ੍ਹਾਂ ਹੀ ਇਥੇ ਵੀ ਸਰਕਾਰ ਟ੍ਰਾਂਸਪੋਰਟ ਨੂੰ ਆਪਣੇ ਹੱਥ ਵਿਚ ਲੈ ਲਵੇ। ਇਸ ਵਿਚ ਸਰਕਾਰ ਨੂੰ ਕੋਈ

[ਕਾਮਰੇਡ ਬਲਦੇਵ ਸਿਘ ਲੂੰਬਾ]

ਝਿਜਕ ਨਹੀਂ ਹੋਣੀ ਚਾਹੀਦੀ। ਇਸ ਲਈ ਮੈਂ ਕਹਾਂਗਾ ਕਿ ਜਿਹੜਾ ਅਸੀਂ ਪਹਿਲਾਂ ਟ੍ਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਦਾ ਮਤਾ ਪਾਸ ਕੀਤਾ ਸੀ ਉਸ ਨੂੰ ਲਾਗੂ ਕਰਨਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਐਕਸੀਡੈਂਟਸ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਐਕਸੀਡੈਂਟਸ ਜ਼ਿਆਦਾ ਕਿਉਂ ਹੁੰਦੇ ਹਨ? ਇਸ ਦਾ ਪਤਾ ਲਗਾਉਣ ਲਈ ਇਕ ਐਕਸਪਰਟ ਕਮੇਟੀ ਬਣਾ ਦੇਣੀ ਚਾਹੀਦੀ ਹੈ। ਇਸ ਬਾਰੇ ਅਸੀਂ ਲਗਾਤਾਰ ਮੰਗ ਕਰਦੇ ਆ ਰਹੇ ਹਾਂ। ਉਸ ਕਮੇਟੀ ਵਿਚ ਐਕਸ-ਪਰਟਸ ਆਦਮੀ ਹੋਣੇ ਚਾਹੀਦੇ ਹਨ। ਉਹ ਕਮੇਟੀ ਪਤਾ ਲਗਾਏ ਕਿ ਕੀ ਕਾਰਣ ਹਨ ਕਿ ਲਗਾਤਾਰ ਐਕਸੀਡੈਂਟਸ ਵੱਧਦੇ ਜਾ ਰਹੇ ਹਨ? ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਕ ਐਕਸਪਰਟਸ ਕਮੇਟੀ ਬਣਾ ਕੇ ਘੋਖ ਕਰਨੀ ਚਾਹੀਦੀ ਹੈ ਕਿ ਕੀ ਕਾਰਨ ਹੈ ਕਿ ਐਕਸੀਡੈਂਟਸ ਜ਼ਿਆਦਾ ਹੋ ਰਹੇ ਹਨ?

ਫਿਰ ਵਰਕਰਾਂ ਦੀਆਂ ਜਿਹੜੀਆਂ ਡਿਮਾਂਡਜ਼ ਹਨ, ਜਿੰਨੀ ਦੇਰ ਤਕ ਉਨ੍ਹਾਂ ਨੂੰ ਕੰਸਿਡਰ ਨਹੀਂ ਕਰਦੇ ਉਤਨੀ ਦੇਰ ਤਕ ਉਹ ਚੰਗੇ ਤਰੀਕੇ ਨਾਲ ਕੰਮ ਨਹੀਂ ਕਰ ਸਕਣਗੇ। ਉਨ੍ਹਾਂ ਦੀ ਯੂਨੀਅਨ ਨੂੰ ਬੁਲਾ ਲਓ ਅਤੇ ਉਨ੍ਹਾਂ ਦਾ ਝਗੜਾ ਨਿਪਟਾ ਲੈਣਾ ਚਾਹੀਦਾ ਹੈ (ਘੰਟੀ) ਜਿਹੜੇ ਇਨ੍ਹਾਂ ਨਾਲ ਵਾਅਦੇ ਕੀਤੇ ਹਨ ਉਹ ਲਾਗੂ ਕਰਨੇ ਚਾਹੀਦੇ ਹਨ। ਜਿਹੜੀ ਗਲ ਸਰਕਾਰ ਮੰਨ ਲੈਂਦੀ ਹੈ ਉਸ ਨੂੰ ਲਾਗੂ ਕਰਨਾ ਚਾਹੀਦਾ ਹੈ।

ਹੁਣ ਮੈਂ ਰੋਡਜ਼ ਦੇ ਬਾਰੇ ਕਹਿਣਾ ਚਾਹੁੰਦਾ ਹਾਂ। ਮੈਂ ਇਸ ਸਬੰਧ ਵਿਚ ਬਹੁਤ ਕੁਝ ਨਹੀਂ ਕਹਿਣਾ ਚਾਹੁੰਦਾ। ਸਿਰਫ ਇਕ ਗਲ ਹੀ ਕਹਿਣੀ ਚਾਹੁੰਦਾ ਹਾਂ। ਇਸ ਪਾਸੇ ਕਾਫੀ ਕੰਮ ਹੋਇਆ ਵੀ ਹੈ ਪਰ ਮੈਂ ਸਬੰਧਤ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਕਿਸੇ ਵੇਲੇ ਅੱਧਾ ਦਿਨ ਟਾਈਮ ਕੱਢ ਕੇ ਮੇਨ ਰੋਡਜ਼ ਦਾ ਹਾਲ ਦੇਖਣ। ਪਟਿਆਲਾ ਤੋਂ ਪਾਤੜਾਂ ਰੋਡ ਜਾਂਦੀ ਹੈ, ਇਹੀ ਸੜਕ ਅਗੇ ਦਿੱਲੀ ਅਤੇ ਬੰਬਈ ਨੂੰ ਜੋੜਦੀ ਹੈ। ਸਾਰੇ ਟਰੱਕ ਉਸ ਪਾਸੇ ਤੋਂ ਬੰਬਈ ਨੂੰ ਜਾਂਦੇ ਹਨ। ਇਹ ਅੱਧਾ ਦਿਨ ਨਹੀਂ ਤਾਂ ਦੋ ਘੰਟੇ ਟਾਈਮ ਕੱਢਕੇ ਹੀ ਉਸ ਪਾਸੇ ਸੜਕ ਤੇ ਜਾਣ। ਜੇ ਇਨ੍ਹਾਂ ਦੀ ਕਾਰ ਸਹੀ ਸਲਾਮਤ ਵਾਪਿਸ ਆ ਜਾਵੇ ਤਾਂ ਫਿਰ ਮੈਂ ਇਨ੍ਹਾਂ ਨੂੰ ਕੁਝ ਨਹੀਂ ਕਹਿਣਾ। ਮੈਂ ਕਹਾਂਗਾ ਕਿ ਇਨ੍ਹਾਂ ਦੀ ਕਾਰ ਦਾ ਭੱਠਾ ਬੈਠ ਜਾਵੇਗਾ। ਇਨ੍ਹਾਂ ਦੀ ਕਾਰ ਦਾ ਟਾਇਰ ਜ਼ਰੂਰ ਪੰਕਚਰ ਹੋ ਜਾਵੇਗਾ। ਇਹ ਕਿਰਪਾ ਕਰਕੇ ਟਾਈਮ ਕੱਢ ਕੇ ਉਧਰ ਜਾ ਕੇ ਦੇਖ ਲੈਣ। ਉਸ ਸੜਕ ਤੋਂ ਹੀ ਸਾਰੇ ਪੰਜਾਬ ਦਾ ਨਕਸ਼ਾ ਪਤਾ ਲਗ ਜਾਂਦਾ ਹੈ।

ਹੁਣ ਮੈਂ ਅਖੀਰਲੀ ਡੀਮਾਂਡ ਨੰ: 23 ਬਾਰੇ ਕਹਿਣਾ ਚਾਹੁੰਦਾ ਹਾਂ। ਪੈਨਸ਼ਨ ਬਾਰੇ ਗਲ ਕੀਤੀ ਗਈ ਹੈ ਕਿ 15 ਰੁਪਏ ਤੋਂ 50 ਰੁਪਏ ਕੀਤੀ ਹੈ। ਮੈਂ ਸਮਝਦਾ ਹਾਂ ਕਿ ਇਹ ਅੱਛੀ ਗਲ ਹੈ ਅਤੇ ਅੱਛੀ ਗਲ ਨੂੰ ਵੈਲਕਮ ਕਰਨਾ ਚਾਹੀਦਾ ਹੈ। ਹਰ ਇਕ ਗਲ ਦੀ ਵਿਰੋਧਤਾ ਕਰਨੀ ਵੀ ਠੀਕ ਨਹੀਂ ਹੈ ਅਤੇ ਚੰਗੀ ਗਲ ਨੂੰ ਚੰਗੀ ਹੀ ਕਹਿਣਾ ਚਾਹੀਦਾ ਹੈ। ਪਰ ਸਾਨੂੰ ਇਸ ਤੋਂ ਵੀ ਅਗੇ ਜਾਣ ਦੀ ਲੋੜ ਹੈ। ਇਸ ਕਰਕੇ ਇਸ ਤੇ ਵਿਚਾਰ ਕਰਕੇ ਹੋਰ ਵਧਾਉਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ 50 ਰੁਪਏ ਪੈਨਸ਼ਨ ਜਿਹੜੀ ਹੈ ਇਸ ਨੂੰ ਸੌ ਰੁਪਏ ਕਰ ਦੇਣਾ ਚਾਹੀਦਾ ਹੈ। ਇਸ ਵੇਲੇ ਕੀਮਤਾਂ ਬਹੁਤ ਵੱਧ ਗਈਆਂ ਹਨ। ਜਿਸ ਵੇਲੇ 50 ਰੁਪਏ ਪੈਨਸ਼ਨ ਸੀ ਉਸ ਵੇਲੇ ਨਾਲੋਂ ਹੁਣ ਕੀਮਤਾਂ ਕਿੰਨੀਆਂ ਵੱਧ ਗਈਆਂ ਹਨ ਅਤੇ ਉਸ ਹਿਸਾਬ ਨਾਲ ਇਹ 200–250 ਰੁਪਏ ਹੋਣੀ ਚਾਹੀਦੀ ਹੈ। ਫਿਰ ਬੁਢਾਪਾ ਪੈਨਸ਼ਨ ਅਤੇ ਵਿਡੋ ਪੈਨਸ਼ਨ ਵਾਸਤੇ ਫਾਰਮ ਲੈ ਕੇ ਉਸ ਨੂੰ ਭਰਨਾ

ਅਤੇ ਹੋਰ ਕਾਫੀ ਕੁਝ ਕਰਨਾ ਪੈਂਦਾ ਹੈ। ਇਹ ਜਿਹੜੀ ਬੁਢਾਪਾ ਪੈਨਸ਼ਨ ਅਤੇ ਵਿਡੋ ਪੈਨਸ਼ਨ ਹੈ ਇਸ ਬਾਰੇ 90% ਲੋਕਾਂ ਨੂੰ ਪਤਾ ਹੀ ਨਹੀਂ ਕਿ ਕੋਈ ਪੈਨਸ਼ਨ ਵੀ ਮਿਲਦੀ ਹੈ। ਜਿਨ੍ਹਾਂ ਨੂੰ ਪਤਾ ਹੈ ਉਹ ਫਾਰਮ ਲੈ ਲੈਂਦੇ ਹਨ ਅਤੇ ਉਨ੍ਹਾਂ ਵਿਚੋਂ ਸਿਰਫ 2% ਪੈਨਸ਼ਨ ਲੈਣ ਵਿਚ ਕਾਮਯਾਬ ਹੁੰਦੇ ਹਨ। ਲੋਕਾਂ ਨੇ ਦੁਕਾਨਾਂ ਬਣਾਈਆਂ ਹੋਈਆਂ ਹਨ। ਉਹ ਫਾਰਮ ਲਈ ਫਿਰਦੇ ਹਨ ਅਤੇ ਬੁਢਿਆਂ ਅਤੇ ਵਿਡੋਜ਼ ਨੂੰ ਪਰੇਸ਼ਾਨ ਕਰਦੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਫਾਰਮ ਵਾਲਾ ਸਿਸਟਮ ਬੰਦ ਕਰਨਾ ਚਾਹੀਦਾ ਹੈ। ਸਾਰਾ ਰਿਕਾਰਡ ਤੁਹਾਡੇ ਕੋਲ ਹੈ। ਤੁਹਾਡੇ ਕੋਲ ਰਿਕਾਰਡ ਹੈ ਕਿ ਕਿੰਨੇ ਲੋਕ ਬੇਘਰੇ ਹਨ, ਕਿੰਨਿਆਂ ਕੋਲ ਜ਼ਮੀਨ ਨਹੀਂ ਹੈ, ਕਿਸ ਕਿਸ ਦੇ ਪੁੱਤ ਨਹੀਂ। ਕਿਸੇ ਸਰਪੰਚ ਅਤੇ ਐਮ.ਐਲ.ਏ. ਨੂੰ ਇਸ ਬਾਰੇ ਨਹੀਂ ਪਤਾ ਸਗੋਂ ਸਰਕਾਰ ਕੋਲ ਰਿਕਾਰਡ ਹੈ ਅਤੇ ਸਰਕਾਰ ਨੂੰ ਇਸ ਸਾਰੀ ਇਨਫਰਮੇਸ਼ਨ ਦਾ ਪਤਾ ਹੈ। ਕਿਉਂ ਨਾ ਸਰਕਾਰ ਆਪਣਿਆਂ ਅੰਕੜਿਆਂ ਦੇ ਮੁਤਾਬਿਕ, ਜਿਹੜੇ ਬਜ਼ੁਰਗ 60 ਸਾਲ ਦੇ ਹੋ ਗਏ ਹਨ ਅਤੇ ਜਿਹੜੀਆਂ ਵਿਡੋਜ਼ 52 ਸਾਲ ਦੀਆਂ ਹੋ ਗਈਆਂ ਹਨ, ਉਨ੍ਹਾਂ ਨੂੰ ਆਪਣੇ ਆਪ ਪੈਨਸ਼ਨ ਭੇਜ ਦੇਵੇ। ਫਾਰਮ ਵਾਲਾ ਸਿਸਟਮ ਬੰਦ ਕਰਨਾ ਚਾਹੀਦਾ ਹੈ। ਲੋਕਾਂ ਨੂੰ ਫਾਰਮ ਭਰਵਾ ਕੇ ਅਤੇ ਹੋਰ ਸਾਰੀਆਂ ਫਾਰਮੈਲਟੀਜ਼ ਪੂਰੀਆਂ ਕਰਨ ਵਿਚ ਕਾਫ਼ੀ ਟਾਈਮ ਅਤੇ ਕਾਫੀ ਪੈਸਾ ਖਰਚ ਆ ਜਾਂਦਾ ਹੈ। ਸਰਕਾਰ ਨੂੰ ਆਪਣੇ ਆਪ ਹੀ ਉਨ੍ਹਾਂ ਅੰਕੜਿਆਂ ਦੇ ਮੁਤਾਬਿਕ ਪੈਨਸ਼ਨ ਭੇਜ ਦੇਣੀ ਚਾਹੀਦੀ ਹੈ। ਇਹ ਤਜਰਬਾ ਸਰਕਾਰ ਕਰਕੇ ਦੇਖ ਲਵੇ। ਇਹ ਤਜਰਬਾ ਕੇਰਲਾ ਵਿਚ ਕੀਤਾ ਗਿਆ ਹੈ ਅਤੇ ਉਥੇ ਇਹ ਕਾਮਯਾਬ ਰਿਹਾ ਹੈ।

ਇਹ ਜਿਹੜੇ ਹਰੀਜਨਾਂ ਦੇ ਬਾਈਕਾਟ ਹੁੰਦੇ ਹਨ ਇਸ ਬਾਰੇ ਇਥੇ ਕਾਮਰੇਡ ਸੱਘੜ ਸਿੰਘ ਦਾ ਮਤਾ ਯੂਨੈਨੀਮਸਲੀ ਪਾਸ ਹੋਇਆ ਸੀ ਕਿ ਇਹ ਜਿਹੜੇ ਬਾਈਕਾਟ ਹੁੰਦੇ ਹਨ ਇਸ ਨੂੰ ਜੁਰਮ ਕਰਾਰ ਦਿਤਾ ਜਾਵੇ। ਜਦੋਂ ਅਕਾਲੀਆਂ ਦੀ ਸਰਕਾਰ ਆਈ ਸੀ ਉਸ ਵੇਲੇ ਅਸੀਂ ਕਾਂਗਰਸ ਨਾਲ ਮਿਲ ਕੇ ਕਹਿੰਦੇ ਸੀ ਕਿ ਇਸ ਬਾਰੇ ਕਾਨੂੰਨ ਬਣਾਓ ਅੱਜ ਕਾਂਗਰਸ ਦੀ ਸਰਕਾਰ ਹੈ ਅਤੇ ਅਸੀਂ ਇਨ੍ਹਾਂ ਨੂੰ ਕਹਿੰਦੇ ਹਾਂ ਕਿ ਤੁਸੀਂ ਇਸ ਬਾਰੇ ਕਾਨੂੰਨ ਬਣਾਓ। ਹੁਣ ਇਹ ਇਸ ਪਾਸੇ ਧਿਆਨ ਨਹੀਂ ਦੇ ਰਹੇ। ਇਸ ਬਾਰੇ ਕਾਨੂੰਨ ਬਣਾਉਣਾ ਚਾਹੀਦਾ ਹੈ ਅਤੇ ਇਹ ਜਿਹੜੇ ਇਸ ਕਿਸਮ ਦੇ ਬਾਈਕਾਟ ਹੁੰਦੇ ਹਨ ਇਨ੍ਹਾਂ ਨੂੰ ਕਾਨੂੰਨੀ ਤੌਰ ਤੇ ਜੁਰਮ ਕਰਾਰ ਦੇਣਾ ਚਾਹੀਦਾ ਹੈ। ਤਾਂ ਹੀ ਗਰੀਬ ਲੋਕਾਂ ਨੂੰ ਇਨਸਾਫ ਮਿਲ ਸਕੇਗਾ। (ਘੰਟੀ) ਡਿਪਟੀ ਸਪੀਕਰ ਸਾਹਿਬ, ਮੈਂ ਛੇਤੀ ਹੀ ਖ਼ਤਮ ਕਰ ਦਿਆਂਗਾ।

ਇਹ ਯੈਲੋਕਾਰਡਜ਼ ਦੀ ਗਲ ਅੱਛੀ ਹੈ। ਲੇਕਿਨ ਦੇਖਣ ਵਾਲੀ ਗੱਲ ਇਹ ਹੈ ਕਿ ਉਨ੍ਹਾਂ ਨੂੰ ਮਿਲਦਾ ਕੀ ਹੈ? ਸਰਵੇ ਵੀ ਕਰਵਾ ਲਿਆ। ਯੈਲੋ ਕਾਰਡ ਬਣਾ ਕੇ ਦੇਣੇ ਚੰਗਾ ਕਦਮ ਹੈ। ਇਨ੍ਹਾਂ ਨੇ ਇਕ ਡੀਮਾਰਕੇਸ਼ਨ ਕੀਤੀ ਹੈ। ਠੀਕ ਹੈ ਕਈ ਗਰੀਬ ਲੋਕ ਰਹਿ ਵੀ ਗਏ ਹੋਣਗੇ ਪਰ ਜੋ ਉਨ੍ਹਾਂ ਵਾਸਤੇ ਕੀਤਾ ਹੈ, ਇਹ ਅੱਛਾ ਸਟੈਪ ਹੈ। ਉਸ ਦੇ ਮੁਤਾਬਿਕ ਉਨ੍ਹਾਂ ਨੂੰ ਮਿਲਦਾ ਕੀ ਹੈ ਅਤੇ ਕਿੰਨਿਆਂ ਨੂੰ ਮਿਲਦਾ ਹੈ? ਇਹ ਕਹਿੰਦੇ ਹਨ ਉਨ੍ਹਾਂ ਨੂੰ ਯੈਲੋ ਕਾਰਡਾਂ ਤੇ ਕਰਜ਼ੇ ਵੀ ਮਿਲਦੇ ਹਨ ਅਤੇ ਹੋਰ ਕਈ ਸਹੂਲਤਾਂ ਦਿੰਦੇ ਹਨ। ਇਸ ਬਾਰੇ ਇਸ ਬਜਟ ਵਿਚ ਅਤੇ ਗਵਰਨਰ ਐਡਰੈਸ ਵਿਚ ਵੀ ਵਾਅਦਾ ਇਨ੍ਹਾਂ ਨੇ ਕੀਤਾ ਹੈ। ਤੁਹਾਡੀਆਂ ਏਜੰਸੀਆਂ ਵਾਲੇ ਕਰਜ਼ਾ ਮਨਜ਼ੂਰ ਕਰਕੇ ਬੈਂਕਾਂ ਕੋਲ ਭੇਜਦੇ ਹਨ। ਬੈਂਕਾਂ ਵਾਲੇ ਉਨ੍ਹਾਂ ਵਿਚੋਂ 5% ਜਾਂ 10% ਨੂੰ ਦਿੰਦੇ ਹਨ ਅਤੇ ਬਾਕੀਆਂ ਨੂੰ ਕੋਈ ਨਾ ਕੋਈ ਬਹਾਨਾ ਲਾ ਕੇ ਨਹੀਂ ਦਿੰਦੇ। ਅੱਜ ਹੀ ਮੈਨੂੰ ਕੁਝ ਆਦਮੀ ਮਿਲੇ ਸਨ। ਉਹ ਕਹਿੰਦੇ ਸਨ ਕਿ ਸੁਤਰਾਣੇ ਦਾ ਬੈਂਕ ਮੈਨੇਜਰ ਕਹਿੰਦਾ ਹੈ ਕਿ ਤੁਸੀਂ ਸ਼ਿਉਰਟੀ ਲਈ ਕੋਈ ਜ਼ਮੀਨ ਵਾਲਾ ਲੈ ਕੇ ਆਓ। ਜੇ ਜ਼ਮੀਨ ਵਾਲਾ ਲੈ ਕੇ ਗਏ ਤਾਂ ਕਹਿਣ ਲਗੇ ਕਿ ਤੁਸੀਂ ਕਾਂਗਰਸ ਨੂੰ ਵੋਟਾਂ ਨਹੀਂ ਪਾਈਆਂ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਮੈਂ ਉਨ੍ਹਾਂ ਨੂੰ ਕਿਹਾ ਕਿ ਇਸ ਵਕਤ ਸੈਸ਼ਨ ਚਲ ਰਿਹਾ ਹੈ, ਅਸੈਂਬਲੀ ਸੈਸ਼ਨ ਖਤਮ ਹੋਣ ਤੋਂ ਬਾਅਦ ਗੱਲ ਕਰਾਂਗੇ । ਸੋ, ਡਿਪਟੀ ਸਪੀਕਰ ਸਾਹਿਬ, ਇਸ ਤਰੀਕੇ ਨਾਲ ਜਿਹੜੇ ਲੋਨ ਦਿੱਤੇ ਜਾ ਰਹੇ ਹਨ, ਉਹ ਲੋਨ ਕਿਸੇ ਨੂੰ ਨਹੀਂ ਮਿਲਦੇ । ਮੈਂ ਵਜ਼ੀਰ ਸਾਹਿਬ ਨੂੰ ਇਹ ਗੱਲ ਕਹਾਂਗਾ ਕਿ ਉਹ ਇਸ ਮਾਮਲੇ ਨੂੰ ਰੀਵਿਊ ਕਰਨ । ਜਿਸ ਤਰੀਕੇ ਨਾਲ ਇਹ ਕੰਮ ਹੋ ਰਿਹਾ ਹੈ, ਇਸ ਨਾਲ ਉਨ੍ਹਾਂ ਦੇ ਮਹਿਕਮੇ ਦੀ ਅਤੇ ਉਨ੍ਹਾਂ ਦੀ ਸਰਕਾਰ ਦੀ ਬਦਨਾਮੀ ਹੋ ਰਹੀ ਹੈ। ਲੋਕ ਕਹਿੰਦੇ ਹਨ ਕਿ ਇਹ ਤਾਂ ਇਨ੍ਹਾਂ ਨੇ ਐਵੇਂ ਢੌਂਗ ਰਚਿਆ ਹੋਇਆ ਹੈ, ਕਰਜ਼ੇ ਸਾਨੂੰ ਬਿਲਕੁਲ ਨਹੀਂ ਮਿਲਦੇ। ਜੇ ਤੁਸੀਂ ਆਪਣੀ ਪਾਪੂਲੈਰਿਟੀ ਹਾਸਲ ਕਰਨੀ ਚਾਹੁੰਦੇ ਹੋ ਤਾਂ ਆਪਣੀਆਂ ਏਜੰਸੀਆਂ ਰਾਹੀਂ ਲੋਨ ਲੋਕਾਂ ਨੂੰ ਦਿਓ। ਤੁਸੀਂ ਇਸ ਮਕਸਦ ਲਈ ਪਿੰਡਾਂ ਵਿਚ ਮੇਲੇ ਲਗਾਓ। ਚੌਧਰੀ ਜਗਤ ਰਾਮ ਜੀ ਆਪ ਉਥੇ ਜਾਣ ਅਤੇ ਲੋਕਾਂ ਨੂੰ ਚੈਕ ਦੇਣ।

ਇਸ ਤੋਂ ਇਲਾਵਾ, ਇਕ ਪੁਆਇੰਟ ਮੈਂ ਬਸਤੀਆਂ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਜਿਹੜਾ ਇਨ੍ਹਾਂ ਨੇ ਨਕਸ਼ਾ ਚੇਂਜ ਕਰ ਦਿਤਾ ਹੈ, ਇਹ ਚੰਗੀ ਗਲ ਹੈ। ਇਹ ਬਸਤੀਆਂ ਆਬਾਦੀ ਤੋਂ ਦੂਰ ਬਣਾਈਆਂ ਹੋਈਆਂ ਹਨ ਜਿਸ ਕਰਕੇ ਉਥੇ ਕੋਈ ਜਾਂਦਾ ਨਹੀਂ। ਕਈ ਥਾਵਾਂ ਤੇ ਲੋਕਾਂ ਨੇ ਮੈਨੂੰ ਦਸਿਆ ਕਿ 2 ਸਾਲ ਹੋ ਗਏ ਹਨ, ਇਥੇ ਕੋਈ ਆਉਂਦਾ ਹੀ ਨਹੀਂ। ਲੋਕੀਂ ਉਥੋਂ ਤਖਤੇ ਬਾਰੀਆਂ ਲਾਹ ਕੇ ਲੈ ਜਾਂਦੇ ਹਨ। ਜਿਨ੍ਹਾਂ ਨੂੰ ਉਹ ਮਕਾਨ ਮਿਲੇ ਹਨ, ਉਹ ਉਥੇ ਆਉਣਾ ਨਹੀਂ ਚਾਹੁੰਦੇ ਅਤੇ ਜਿਹੜੇ ਆਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਮਿਲੇ ਨਹੀਂ ਹਨ। ਲੋੜਵੰਦਾਂ ਨੂੰ ਕੋਈ ਪਲਾਟ ਜਾਂ ਮਕਾਨ ਨਹੀਂ ਮਿਲਦੇ। ਮੈਂ ਕਹਾਂਗਾ ਕਿ ਉਹ ਇਸ ਗਲ ਦਾ ਸਰਵੇ ਕਰਵਾਉਣ ਅਤੇ ਇਸ ਸਕੀਮ ਨੂੰ ਰਿਵਿਊ ਕਰਨ।

ਮੈਂ ਅਖੀਰ ਵਿਚ ਇਹੀ ਕਹਾਂਗਾ ਕਿ ਲੋਨ ਦੇਣ ਦੇ ਸਬੰਧ ਵਿਚ, ਬਸਤੀਆਂ ਦੇ ਸਬੰਧ ਵਿਚ ਅਤੇ ਪੈਨਸ਼ਨਾਂ ਦੇ ਸਬੰਧ ਵਿਚ ਗੰਭੀਰਤਾ ਨਾਲ ਵਿਚਾਰ ਹੋਣਾ ਚਾਹੀਦਾ ਹੈ ਤਾਂ ਜੋ ਵੱਧ ਤੋਂ ਵੱਧ ਲੋਕਾਂ ਦਾ ਭਲਾ ਹੋ ਸਕੇ।

**ਲੋਕ ਨਿਰਮਾਣ ਮੰਤਰੀ** (ਸਰਦਾਰ ਬੇਅੰਤ ਸਿੰਘ): ਡਿਪਟੀ ਸਪੀਕਰ ਸਾਹਿਬ, ਅੱਜ ਟ੍ਰਾਂਸਪੋਰਟ ਸੜਕਾਂ ਅਤੇ ਸੋਸ਼ਲ ਵੈਲਫੇਅਰ ਮਹਿਕਮੇ ਦੀਆਂ ਡਿਮਾਂਡਜ਼ ਤੇ ਬਹਿਸ ਹੋਈ ਹੈ। ਟ੍ਰਾਂਸਪੋਰਟ ਅਤੇ ਸੜਕਾਂ ਦਾ ਆਪਸ ਵਿਚ ਬੜਾ ਡੂੰਘਾ ਸਬੰਧ ਹੈ। ਇਹ ਚੰਗੀ ਗਲ ਹੋਈ ਹੈ ਕਿ ਟ੍ਰਾਂਸਪੋਰਟ ਦਾ ਵੀ ਕਾਫੀ ਜ਼ਿਕਰ ਕੀਤਾ ਗਿਆ ਹੈ ਅਤੇ ਸੜਕਾਂ ਦਾ ਵੀ। ਕਾਫੀ ਕ੍ਰਿਟੀਸਿਜ਼ਮ ਵੀ ਕੀਤੀ ਗਈ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਸਲ ਵਿਚ ਕਿਸੇ ਸਟੇਟ ਦੀ ਤਰੱਕੀ ਦੀ ਜੱਜਮੈਂਟ ਉਸ ਦੇ ਕਮਿਊਨੀਕੇਸ਼ਨ ਦੇ ਸਾਧਨਾਂ ਤੋਂ ਕੀਤੀ ਜਾ ਸਕਦੀ ਹੈ। ਜੇ ਸੜਕਾਂ ਚੰਗੀਆਂ ਹੋਣ ਤਾਂ ਟ੍ਰਾਂਸਪੋਰਟ ਦੀ ਸੇਵਾ ਵੀ ਚੰਗੀ ਹੁੰਦੀ ਹੈ। ਭਾਵੇਂ ਉਹ ਬੱਸਾਂ ਦੀ ਹੋਵੇ, ਟਰੱਕਾਂ ਦੀ ਹੋਵੇ, ਮੋਟਰ ਸਾਈਕਲਾਂ ਦੀ ਹੋਵੇ ਜਾਂ ਸਕੂਟਰਾਂ ਦੀ ਹੋਵੇ। ਜੇ ਸੜਕਾਂ ਚੰਗੀਆਂ ਹੋਣ ਤਾਂ ਵਹੀਕਲਜ਼ ਦੇ ਟਾਇਰ ਵੀ ਘੱਟ ਫੱਟਦੇ ਹਨ ਅਤੇ ਹਰ ਤਰ੍ਹਾਂ ਦੀ ਵੀਅਰ ਐਂਡ ਟੀਅਰ ਵੀ ਘੱਟ ਹੁੰਦੀ ਹੈ । ਸੜਕਾਂ ਕਰਕੇ ਹੀ ਇਹ ਸਾਜ਼ੋ ਸਮਾਨ ਇਕ ਜਗ੍ਹਾ ਤੋਂ ਦੂਜੀਆਂ ਜਗ੍ਹਾ ਲਿਜਾਣ ਦੇ ਕਾਬਲ ਹੁੰਦੇ ਹਨ। ਪਿਛਲੇ ਸਾਲਾਂ ਵਿਚ ਸਾਡੀਆਂ ਸੜਕਾਂ ਦੀ ਕਾਫੀ ਪ੍ਰਗਤੀ ਹੋਈ ਹੈ। ਪੰਜਾਬ ਵਿਚ 4 ਕਿਸਮ ਦੀਆਂ ਸੜਕਾਂ ਪਾਈਆਂ ਜਾਂਦੀਆਂ ਹਨ। ਮੈਂ ਕਾਮਰੇਡ ਦਰਸ਼ਨ ਸਿੰਘ ਝਬਾਲ ਨੂੰ ਅਰਜ਼ ਕਰਾਂਗਾ ਕਿ ਉਨ੍ਹਾਂ ਨੇ ਇਸ ਸਬੰਧ ਵਿਚ ਮੁਗਾਲਤਾ ਖਾਧਾ ਹੈ। ਉਹ ਕਹਿੰਦੇ ਹਨ ਕਿ 32,657 ਕਿਲੋਮੀਟਰ ਸੜਕਾਂ ਬਣਵਾਈਆਂ ਗਈਆਂ ਡਿਪਟੀ ਸਪੀਕਰ ਸਾਹਿਬ, ਇਹ ਗਲ ਨਹੀਂ ਹੈ। ਅਸਲ ਵਿਚ ਪੰਜਾਬ ਵਿਚ ਸੜਕਾਂ ਦੀ ਕੁਲ ਲੰਬਾਈ ਹੈ ਉਹ 32657 ਕਿਲੋਮੀਟਰ ਹੈ। ਇਸ ਵਿਚੋਂ ਵਿਲੇਜ ਰੋਡਜ਼ ਜੋ ਹਨ, ਉਸ ਬਾਰੇ ਮੈਂ, ਡਿਪਟੀ

ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਸ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੇਂਡੂ ਇਲਾਕਿਆਂ ਨਾਲ ਸਾਡੀ ਇਸ ਸਰਕਾਰ ਨੂੰ ਕਿੰਨਾ ਪਿਆਰ ਹੈ। ਸਾਡੀ ਸਰਕਾਰ ਹਮੇਸ਼ਾ ਪੇਂਡੂ ਇਲਾਕਿਆਂ ਦੀ ਤਰੱਕੀ ਵਾਸਤੇ ਬੇਤਾਬ ਰਹੀ ਹੈ। ਇਨ੍ਹਾਂ 32,657 ਕਿਲੋਮੀਟਰ ਲੰਮੀਆਂ ਸੜਕਾਂ ਵਿਚੋਂ 25,315 ਕਿਲੋ-ਮੀਟਰ ਲੰਮੀਆਂ ਸੜਕਾਂ ਕੇਵਲ ਪਿੰਡਾਂ ਵਿਚ ਹੀ ਹਨ। ਇਸ ਗਲ ਦੀ ਮੁਬਾਰਕਬਾਦ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੂੰ ਹੀ ਮਿਲਣੀ ਚਾਹੀਦੀ ਹੈ। ਇਹ ਵੱਖਰੀ ਗੱਲ ਹੈ ਕਿ ਆਪੋ-ਜ਼ੀਸ਼ਨ ਵਾਲੇ ਮੁਬਾਰਕਬਾਦ ਦੇਣ ਨੂੰ ਤਿਆਰ ਨਹੀਂ ਹਨ। ਇਸ ਦੇ ਨਾਲ ਨਾਲ ਮਾਨਯੋਗ ਮੈਂਬਰ ਸਾਹਿਬਾਨ ਮੇਰੇ ਨਾਲ ਸਹਿਮਤ ਹੋਣਗੇ, ਕਈ ਪਿੰਡ ਐਸੇ ਹਨ ਜਿਨ੍ਹਾਂ ਦਾ ਨਾਂ ਰਿਕਾਰਡ ਵਿਚ ਹੈ ਪਰ ਦਰਅਸਲ ਉਹ ਬੇਚਿਰਾਗ ਹਨ। ਕਈ ਐਸੀਆਂ ਬਸਤੀਆਂ ਵੀ ਹਨ ਜਿਨ੍ਹਾਂ ਦਾ ਨਾਂ ਹਦਬਸਤ ਵਿਚ ਕਿਸੇ ਵੱਡੇ ਪਿੰਡ ਦੇ ਨਾਲ ਹੈ ਪਰ ਉਨ੍ਹਾਂ ਨੇ ਆਪਣੀਆਂ ਵੱਖਰੀਆਂ ਬਸਤੀਆਂ ਬਣਾ ਲਈਆਂ ਹਨ ਅਤੇ ਉਨ੍ਹਾਂ ਬਸਤੀਆਂ ਨੂੰ ਕੋਈ ਰਾਹ ਨਹੀਂ ਜਾਂਦਾ। ਜਿਥੇ ਕਿਤੇ ਰਾਹ ਹਨ ਵੀ, ਉਥੇ ਕਿਤੇ ਕਿਤੇ ਨਦੀਆਂ ਵੀ ਆਉਂਦੀਆਂ ਹਨ ਅਤੇ ਪਹਾੜੀਆਂ ਵੀ ਕਿਤੇ ਕਿਤੇ ਆਉਂਦੀਆਂ ਹਨ ਜਿਸ ਤਰ੍ਹਾਂ ਕਿ ਕੰਡੀ ਦੇ ਇਲਾਕੇ ਵਿਚ ਹਨ ਜਿਨ੍ਹਾਂ ਬਾਰੇ ਪੰਡਿਤ ਸਰਵਣ ਰਾਮ ਜੀ ਕਹਿੰਦੇ ਹਨ। ਉਥੇ ਰਾਹ ਨਾ ਛੱਡੇ ਜਾਣ ਕਰਕੇ ਅਸੀਂ ਉਨ੍ਹਾਂ ਨੂੰ ਲਿੰਕ ਨਹੀਂ ਕਰ ਸਕੇ। 12,015 ਪਿੰਡਾਂ ਨੂੰ ਅੱਜ ਤਕ ਸੜਕਾਂ ਰਾਹੀਂ ਲਿੰਕ ਕਰ ਦਿਤਾ ਹੈ। ਇਸ ਦੇ ਨਾਲ ਨਾਲ ਸਾਡੇ ਕੋਲ 964 ਕਿਲੋਮੀਟਰ ਨੈਸ਼ਨਲ ਹਾਈਵੇਜ਼, 1,900 ਕਿਲੋਮੀਟਰ ਸਟੇਟ ਹਾਈਵੇਜ਼, ਡਿਸਟ੍ਰਿਕਟ ਦੀਆਂ ਮੇਜਰ ਰੋਡਜ਼ 2,100 ਕਿਲੋਮੀਟਰ ਅਤੇ ਦੂਸਰੀਆਂ ਡਿਸਟ੍ਰਿਕਟ ਰੋਡਜ਼ 2,378 ਕਿਲੋਮੀਟਰ ਹਨ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੇ ਸਾਡੀ ਸ਼ਟੇਟ ਦੀਆਂ ਸੜਕਾਂ ਦਾ ਦੂਜੀਆਂ ਸਟੇਟਾਂ ਦੀਆਂ ਸੜਕਾਂ ਨਾਲ ਮੁਕਾਬਲਾ ਕੀਤਾ ਜਾਵੇ ਅਤੇ ਐਵਰੇਜ ਡੈਨਸਿਟੀ ਕੱਢੀ ਜਾਵੇ ਤਾਂ ਫਿਰ ਪਤਾ ਲੱਗੇਗਾ ਕਿ ਸਾਡੀ ਪੁਜ਼ੀਸ਼ਨ ਕਿੰਨੀ ਚੰਗੀ ਹੈ। ਸਾਡੀ ਡੈਨਸਿਟੀ 100 ਕਿਲੋਮੀਟਰ ਪਿਛੇ 64.83 ਹੈ, ਉਤਰ ਪ੍ਰਦੇਸ਼ ਵਿਚ 22.88 ਹੈ, ਰਾਜਿਸਥਾਨ ਵਿਚ ਸਿਰਫ 10.95 ਹੈ। ਹੋ ਸਕਦਾ ਹੈ ਕਿ ਹਰਿਆਣਾ ਕਈ ਗੱਲਾਂ ਵਿਚੋਂ ਸਾਡੇ ਨਾਲੋਂ ਚੰਗਾ ਹੋਵੇ ਜਿਸ ਤਰ੍ਹਾਂ ਕਿ ਕਈ ਮੈਂਬਰ ਸਾਹਿਬਾਨ ਇਥੇ ਹਰਿਆਣੇ ਦੀਆਂ ਸਿਫਤਾਂ ਕਰਦੇ ਰਹਿੰਦੇ ਹਨ। ਲੇਕਿਨ ਉਥੇ ਜਿਹੜੀ ਡੈਨਸਿਟੀ ਹੈ, ਉਹ 42.55 ਹੈ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸੜਕਾਂ ਬਾਰੇ ਅਸੀਂ ਹਮੇਸ਼ਾ ਸਕੀਮਾਂ ਬਣਾਉਂਦੇ ਰਹਿੰਦੇ ਹਾਂ ਇਸ ਸਬੰਧ ਵਿਚ ਇਕ ਦਿੱਕਤ ਸਾਨੂੰ ਬੜੀ ਭਾਰੀ ਆਈ। ਉਹ ਇਹ ਸੀ ਕਿ ਪਿਛਲਿਆਂ ਸਾਲਾਂ ਵਿਚ ਸਾਡੀ ਸਰਕਾਰ ਵੇਲੇ ਨਹੀਂ, ਅਕਾਲੀ ਸਰਕਾਰ ਵੇਲੇ ਜਦੋਂ 2% ਮਾਰਕਿਟ ਫੀਸ ਸੀ, ਜਿਹੜੀ ਕਿ ਟਰੇਡਰ ਤੇ ਲਗਦੀ ਸੀ, ਉਸ ਨੂੰ 3% ਕਰਨ ਦਾ ਗੌਰਮਿੰਟ ਵਿਚ ਵਿਚਾਰ ਹੋਇਆ ਸੀ। 3% ਫੀਸ ਲਾ ਕੇ ਇਹ ਆਮਦਨੀ ਉਹ ਸੜਕਾਂ ਤੇ ਲਾਉਣੀ ਚਾਹੁੰਦੇ ਸਨ। ਲੇਕਿਨ ਸੜਕਾਂ ਤੇ ਲਾਉਣ ਵਿਚ ਉਹ ਕਾਮਯਾਬ ਨਹੀਂ ਹੋਏ ਕਿਉਂਕਿ ਕੁਝ ਸੱਜਣ ਸੁਪਰੀਮ ਕੋਰਟ ਵਿਚ ਚਲੇ ਗਏ ਅਤੇ ਸੁਪਰੀਮ ਕੋਰਟ ਨੇ ਆਪਣੀ ਜੱਜਮੈਂਟ ਦੇ ਦਿਤੀ ਕਿ ਮਾਰਕਿਟ ਕਮੇਟੀ ਦੀ ਫੀਸ ਤੁਸੀਂ ਸੜਕਾਂ ਤੇ ਖਰਚ ਨਹੀਂ ਕਰ ਸਕਦੇ। ਇਸ ਤਰ੍ਹਾਂ ਦੀਆਂ ਸੜਕਾਂ ਜਿਹੜੀਆਂ ਕਿ ਮਾਰਕਿਟ ਕਮੇਟੀ ਦੇ ਫੰਡਜ਼ ਨਾਲ ਬਣਾਉਣੀਆਂ ਸ਼ੁਰੂ ਕੀਤੀਆਂ ਸਨ, ਉਹ ਜਲੰਧਰ, ਬਠਿੰਡਾ ਅਤੇ ਫਿਰੋਜ਼ਪੁਰ ਵਿਚ ਸਨ। ਮਾਰਕਿਟ ਕਮੇਟੀ ਦੇ ਪੈਸੇ ਲੈ ਕੇ ਉਹ ਸੜਕਾਂ ਬਣਾਈਆਂ। ਜਦੋਂ ਸੁਪਰੀਮ ਕੋਰਟ ਵਲੋਂ ਸਟੇਅ ਆਇਆ ਤਾਂ ਉਹ ਸੜਕਾਂ ਉਥੇ ਹੀ ਖੜ੍ਹ ਗਈਆਂ। ਜਿਥੇ ਇਟਾਂ ਲਗੀਆਂ ਸਨ, ਇੱਟਾਂ ਹੀ ਲੱਗੀਆਂ ਰਹਿ ਗਈਆਂ, ਜਿਥੇ ਰੋੜੀ ਪਈ ਸੀ, ਉਥੇ ਰੋੜੀ ਹੀ ਪਈ ਰਹਿ ਗਈ। ਸੜਕਾਂ ਦਾ ਕੰਮ ਉਥੇ ਹੀ ਰੁਕ ਗਿਆ ਕਿਉਂਕਿ ਅਸੀਂ ਉਹ ਪੈਸੇ ਵਰਤ ਨਹੀਂ ਸਾਂ ਸਕਦੇ। ਇਥੇ ਹਮੇਸ਼ਾ ਇਸ ਗਲ ਦਾ ਜ਼ਿਕਰ ਚਲਿਆ ਹੈ ਕਿ ਸੜਕਾਂ ਦਾ ਕੰਮ ਵਿਚਾਲੇ ਹੀ ਪਿਆ ਹੈ। ਮੈਂ ਤੁਹਾਡੀ ਮਾਰਫਤ, ਡਿਪਟੀ

[ਲੋਕ ਨਿਰਮਾਣ ਮੰਤਰੀ]

ਸਪੀਕਰ ਸਾਹਿਬ, ਹਾਊਸ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਉਹ ਸੜਕਾਂ ਸਨ ਜਿਹੜੀਆਂ ਮਾਰਕਿਟ ਕਮੇਟੀ ਦੀ ਫੀਸ ਨਾਲ ਬਣਾਈਆਂ ਗਈਆਂ ਸਨ। ਹੁਣ ਅਸੀਂ 1% ਸੈਸ ਲਾਈ ਹੈ, ਇਸ ਦਾ ਵੀ ਬੜਾ ਚਰਚਾ ਹੋਇਆ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਸ ਗਲ ਨੂੰ ਠੀਕ ਢੰਗ ਨਾਲ ਵਿਚਾਰਨਾ ਚਾਹੀਦਾ ਹੈ ਕਿਉਂਕਿ ਜੇ ਅਸੀਂ ਕੋਈ ਟੈਕਸ ਨਹੀਂ ਲਾਵਾਂਗੇ ਤਾਂ ਇਸ ਤਰ੍ਹਾਂ ਦੇ ਕੰਮ ਕਿਸ ਤਰ੍ਹਾਂ ਸਿਰੇ ਚੜ੍ਹਾਵਾਂਗੇ ? ਜੇ ਅਸੀਂ ਆਪਣਾ ਬਜਟ ਨਹੀਂ ਵਧਾਵਾਂਗੇ ਤਾਂ ਅਸੀਂ ਡਿਵੈਲਪ-ਮੈਂਟ ਕਿਸ ਤਰ੍ਹਾਂ ਕਰ ਸਕਦੇ ਹਾਂ। ਜੇ ਅਸੀਂ ਸੜਕਾਂ ਬਣਾਉਣੀਆਂ ਹਨ ਤਾਂ ਜੇ ਉਸ ਦੇ ਵਾਸਤੇ ਇਕ ਰੁਪਿਆ ਸੈਸ ਦਾ ਲੈ ਲਿਆ ਜਾਵੇ ਤਾਂ ਉਸ ਦੇ ਬਾਰੇ ਸਾਨੂੰ ਕੋਈ ਬਹੁਤਾ ਜ਼ਿਆਦਾ ਤੌਖਲਾ ਨਹੀਂ ਹੋਣਾ ਚਾਹੀਦਾ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਕ ਰੁਪਿਆ ਸੜਕਾਂ ਦੇ ਲਈ ਜ਼ਿਮੀਦਾਰ ਨੂੰ ਦੇਣਾ ਕੋਈ ਬਹੁਤੀ ਵੱਡੀ ਗਲ ਨਹੀਂ ਹੈ। ਮੈਂ ਵੀ ਜ਼ਿਮੀਦਾਰ ਹਾਂ। ਇਹ ਦੇਖਦੇ ਹੋਏ ਕਿ ਅਸੀਂ ਪੈਸੇ ਤਾਂ ਖਰਚ ਨਹੀਂ ਸਕਦੇ, ਬਜਟ ਨਹੀਂ ਵਧਾ ਸਕਦੇ ਤਾਂ ਫਿਰ ਅਸੀਂ ਇਹ ਸੋਚ ਕੇ ਪੰਜਾਬ ਸਰਕਾਰ ਨੇ, ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਲੋਕਾਂ ਨੂੰ ਸੜਕਾਂ ਦੇਣੀਆਂ ਹਨ ਔਰ ਲੋਕਾਂ ਨੂੰ ਮੰਡੀਆਂ ਵਿਚ ਜਿਣਸ ਪਹੁੰਚਾਉਣ ਵਾਸਤੇ ਸੜਕਾਂ ਦੀ ਸਹੂਲਤ ਦੇਣੀ ਹੈ ਤਾਂ ਉਸ ਦੇ ਵਾਸਤੇ ਅਸੀਂ ਇਕ ਰੁਪਿਆ ਲਾਇਆ ਹੈ। ਇਹ ਇਕ ਰੁਪਿਆ ਲਾ ਕੇ ਅਸੀਂ ਇਸ ਗਲ ਦਾ ਫੈਸਲਾ ਕੀਤਾ ਹੈ ਕਿ ਇਨ੍ਹਾਂ 2 ਸਾਲਾਂ ਵਿਚ ਯਾਨੀ ਇਸ ਸਾਲ ਔਰ ਅਗਲੇ ਸਾਲ ਉਹ ਸੜਕਾਂ ਜਿਹੜੀਆਂ ਪਹਿਲਾਂ ਰਹਿੰਦੀਆਂ ਹਨ ਉਨ੍ਹਾਂ ਨੂੰ ਲੈ ਕੇ ਅਤੇ ਫਿਰ ਉਨ੍ਹਾਂ ਤੇ ਨਾਲ ਨਾਲ ਨਵੇਂ ਲਿੰਕ ਬਣਾਉਣੇ ਹਨ। ਅਸੀਂ ਇਸ ਕੰਮ ਦੇ ਲਈ 14 ਕਰੋੜ ਰੁਪਿਆ ਖਰਚਣਾ ਚਾਹੁੰਦੇ ਹਾਂ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਫੋਕਲ ਪੁਆਇੰਟ ਜਿਥੇ ਜ਼ਿਮੀਦਾਰ ਜਿਣਸਾਂ ਵੇਚਣ ਲਈ ਜਾਂਦੇ ਸਨ, ਮਾਰਕਿਟਸ ਜਿਥੇ ਉਹ ਮਾਲ ਲੈ ਕੇ ਜਾਂਦੇ ਹਨ, ਉਨ੍ਹਾਂ ਦੀ ਤਰੱਕੀ ਹੋਵੇਗੀ। ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਕ ਰੁਪਿਆ ਤਾਂ ਕੀ ਜ਼ਿਮੀਦਾਰ ਇਹ ਗਲ ਮਹਿਸੂਸ ਕਰੇਗਾ ਕਿ ਇਹ ਰੁਪਿਆ ਉਸ ਦੇ ਮੁਕਾਬਲੇ ਵਿੱਚ ਕੁਝ ਵੀ ਨਹੀਂ ਜੋ ਸਰਕਾਰ ਨੇ ਇਤਨਾ ਅੱਛਾ ਕੰਮ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਜ਼ਿਮੀਦਾਰ ਨੂੰ ਆਪਣੀ ਜਿੰਣਸ ਨੇੜੇ ਸਟਣ ਵਿਚ ਸਹਾਇਤਾ ਮਿਲੇਗੀ। 300 ਦੇ ਕਰੀਬ ਪ੍ਰਚੇਜ਼ ਸੈਂਟਰਜ਼ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਇਸ ਦਫਾ ਖੋਲ੍ਹੇ ਹਨ। ਇਸ ਦੇ ਨਾਲ ਕਿਸਾਨਾਂ ਨੂੰ ਜਿਣਸਾਂ ਲਿਆਉਣ ਵਾਸਤੇ ਟਰੈਕਟਰ ਦੇ ਪਹੀਏ ਨਹੀਂ ਘੱਸਣਗੇ। ਪਹਿਲਾਂ ਉਨ੍ਹਾਂ ਦੇ ਟਰੈਕਟਰਜ਼ ਦੇ ਟਾਇਰ ਘਸਦੇ ਸਨ ਜਦੋਂ ਕੱਚੇ ਰਾਹ ਤੇ ਉਹ ਆਪਣੀ ਜਿਣਸ ਲੈ ਕੇ ਆਉਂਦੇ ਸਨ। ਇਸ ਦੇ ਨਾਲ ਉਨ੍ਹਾਂ ਨੂੰ ਸਹੂਲਤ ਮਿਲੇਗੀ। ਇਸ ਕਰਕੇ ਇਹ ਰੁਪਿਆ ਇਕ ਸੈਸ ਦਾ ਲਾਇਆ ਗਿਆ ਹੈ। ਮੈਂ ਤਾਂ ਇਹ ਕਹਾਂਗਾ ਕਿ ਸਾਨੂੰ ਸਾਰਿਆਂ ਨੂੰ ਇਕੱਠੇ ਹੋ ਪੰਜਾਬ ਦੀ ਤਰੱਕੀ ਦੇ ਕੰਮ ਕਰਨੇ ਚਾਹੀਦੇ ਹਨ। ਇਥੇ ਡਿਪਟੀ ਸਪੀਕਰ ਸਾਹਿਬ, ਸ੍ਰੀ ਹਰੀ ਮਿੱਤਰ ਹੰਸ ਜੀ ਨੇ ਜ਼ਿਕਰ ਕੀਤਾ ਸੀ ਕਿ ਹਰੀਜਨਾਂ ਦੀਆਂ ਜਿਹੜੀਆਂ ਛੋਟੀਆਂ ਛੋਟੀਆਂ ਬਸਤੀਆਂ ਹਨ ਉਨ੍ਹਾਂ ਦੇ ਲਿੰਕਸ ਮਿਲਾਉਣੇ ਰਹਿੰਦੇ ਹਨ। ਉਸ ਦੀ ਵਜ੍ਹਾ ਇਹ ਸੀ ਕਿਉਂਕਿ ਉਹ ਹੱਦਬਸਤ ਵਿੱਚ ਨਹੀਂ ਸਨ। ਤੁਸੀਂ ਫਾਈਨਾਂਸ ਮਨਿਸਟਰ ਸਾਹਿਬ ਦੀ ਤਕਰੀਰ ਵਿਚ ਸੁਣਿਆ ਹੋਵੇਗਾ ਜੋ ਕੁਝ ਹਰੀਜਨਾਂ ਦੇ ਬਾਰੇ ਉਨ੍ਹਾਂ ਨੇ ਕਿਹਾ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਉਨ੍ਹਾਂ ਹਰੀਜਨ ਬਸਤੀਆਂ ਨੂੰ ਜਿਥੇ ਸਾਡੇ ਹਰੀਜਨ ਭਰਾ ਕਿਸੇ ਵਜ੍ਹਾ ਕਰਕੇ ਇਸ ਤਰ੍ਹਾਂ ਪਿੱਛੇ ਰਹਿ ਗਏ ਹਨ, ਕਿਉਂਕਿ ਸਾਨੂੰ ਹਰੀਜਨਾਂ ਨਾਲ ਦਿਲੋਂ ਪਿਆਰ ਹੈ, ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੂੰ ਹਰੀਜਨਾਂ ਨਾਲ ਦਿਲੋਂ ਪਿਆਰ ਹੈ, ਅਸੀਂ ਉਨ੍ਹਾਂ ਵਾਸਤੇ ਸੜਕਾਂ ਜ਼ਰੂਰ ਬਣਾਵਾਂਗੇ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਸੜਕਾਂ ਦੇ ਕੰਮ ਵਿਚ ਇਤਨੀ ਵੱਡੀ ਤਰੱਕੀ ਹੋਈ ਹੈ, ਇਤਨੀ ਪ੍ਰਗਤੀ ਹੋਈ ਹੈ ਉਹ ਆਪ ਦੇ ਸਾਹਮਣੇ ਹੀ ਹੈ।

ਇਥੇ ਮੇਰੇ ਕਈ ਦੋਸਤਾਂ ਨੇ ਬੋਲਦਿਆਂ ਪੁੱਲਾਂ ਦਾ ਜ਼ਿਕਰ ਕੀਤਾ ਹੈ। ਮੈਂ ਪੁੱਲਾਂ ਦੇ ਬਾਰੇ ਵੀ ਦੱਸਣਾ ਚਾਹੁੰਦਾ ਹਾਂ ਕਿ ਪੁੱਲਾਂ ਦਾ ਵੀ ਅਸੀਂ ਬਹੁਤ ਜ਼ਿਆਦਾ ਕੰਮ ਕੀਤਾ ਹੈ। ਇਥੇ ਚਰਚਾ ਚਲਿਆ ਕਿ ਇਸ ਪਾਸੇ ਵਲ ਕੋਈ ਧਿਆਨ ਨਹੀਂ ਦਿੱਤਾ ਗਿਆ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਪਾਸੇ ਵਲ ਅਸੀਂ ਬਹੁਤ ਜ਼ਿਆਦਾ ਕੰਮ ਕੀਤਾ ਹੈ। ਮੈਂ ਆਪ ਪੰਜਾਬ ਵਿੱਚ ਫਿਰ ਕੇ ਦੇਖਿਆ ਹੈ। ਜ਼ਿਲ੍ਹਾ ਗੁਰਦਾਸਪੁਰ, ਜ਼ਿਲ੍ਹਾ ਹੁਸ਼ਿਆਰਪੁਰ ਅਤੇ ਜ਼ਿਲ੍ਹਾ ਪਟਿਆਲਾ ਦਾ ਕੁਝ ਇਲਾਕਾ ਮੈਂ ਦੇਖਿਆ ਹੈ। ਉਥੇ ਪੁੱਲਾਂ ਦੇ ਬਣਾਉਣ ਦਾ ਪਹਿਲਾਂ ਕੰਮ ਹੋਣਾ ਚਾਹੀਦਾ ਹੈ। ਉਥੇ ਸੜਕਾਂ ਬਣਾਉਣ ਦਾ ਕੋਈ ਫਾਇਦਾ ਨਹੀਂ। ਮੈਂ ਇਨ੍ਹਾਂ ਦੀ ਇਸ ਗਲ ਨਾਲ ਸਹਿਮਤ ਹਾਂ ਕਿ ਉਥੇ ਪਹਿਲਾਂ ਪੁੱਲ ਬਣਾਏ ਜਾਣ ਅਤੇ ਫਿਰ ਸੜਕਾਂ ਬਣਾਈਆਂ ਜਾਣ ਤਾਂ ਹੀ ਸੜਕਾਂ ਆਲ ਵੈਦਰ ਰਹਿ ਸਕਦੀਆਂ ਹਨ ਅਤੇ ਉਨ੍ਹਾਂ ਦਾ ਫਾਇਦਾ ਹੋ ਸਕਦਾ ਹੈ। ਇਸ ਕਰਕੇ ਉਧਰ ਸੜਕਾਂ ਦਾ ਕੰਮ ਬੰਦ ਹੈ। ਜਦੋਂ ਬਾਰਸ਼ ਹੋ ਜਾਂਦੀ ਹੈ ਤਾਂ ਸੜਕਾਂ ਬੰਦ ਹੋ ਜਾਂਦੀਆਂ ਹਨ। ਇਸ ਕਰਕੇ ਅਸੀਂ ਪੁੱਲਾਂ ਵਲ ਵੀ ਆਪਣਾ ਧਿਆਨ ਦਿੱਤਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਵੱਡੇ ਵੱਡੇ 33 ਪੁੱਲ ਅਸੀਂ ਮੁਕੰਮਲ ਕੀਤੇ ਹਨ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਚੰਡੀਗੜ੍ਹ ਤੋਂ ਹੁਸ਼ਿਆਰਪਰ ਦੇ ਰਸਤੇ ਤੇ ਜੋ ਪੁੱਲ ਪੈਂਦਾ ਹੈ ਉਸ ਦੀ ਸੜਕ ਨੂੰ ਆਲ ਵੈਦਰ ਬਣਾਉਣ ਦਾ ਯਤਨ ਕੀਤਾ ਹੈ। ਮੈਨੂੰ ਪਤਾ ਹੈ ਕਿ ਇਸ ਵੇਲੇ ਪਠਾਨਕੋਟ ਤੋਂ ਜੋ ਲੋਕ ਚੰਡੀਗੜ੍ਹ ਨੂੰ ਆਉਂਦੇ ਹਨ ਉਹ 5 ਘੰਟੇ ਵਿੱਚ ਪਠਾਨਕੋਟ ਤੋਂ ਚੰਡੀਗੜ੍ਹ ਪਹੁੰਚਦੇ ਹਨ। ਉਸ ਪੁੱਲ ਤੇ ਸੜਕ ਦੇ ਬਣਨ ਨਾਲ ਇਕ ਘੰਟੇ ਦਾ ਟਾਈਮ ਲੋਕਾਂ ਦਾ ਚੰਡੀਗੜ੍ਹ ਆਉਣ ਵਾਸਤੇ ਬੱਚ ਜਾਵੇਗਾ, (ਥੰਪਿੰਗ) ਔਰ ਉਹ ਲੋਕ ਮਹਿਸੂਸ ਕਰ ਸਕਣਗੇ ਕਿ ਅਸੀਂ ਚੰਡੀਗੜ੍ਹ ਦੇ ਕਿਤਨੇ ਨੇੜੇ ਹੋ ਗਏ ਹਾਂ। ਇਥੇ ਹੀ ਬਸ ਨਹੀਂ, ਡਿਪਟੀ ਸਪੀਕਰ ਸਾਹਿਬ, ਵੱਡੇ ਵੱਡੇ ਪ੍ਰੋਗਰਾਮ ਅਤੇ ਵੱਡੇ ਵੱਡੇ ਪੁਲ ਸਾਡੀ ਪਲੈਨ ਦੇ ਵਿੱਚ ਆਏ ਹਨ। ਕਹਿੰਦੇ ਹਨ :

'ਅੰਮ੍ਰਿਤਸਰ ਸਿਫਤੀ ਦਾ ਘਰ'।

'ਰਾਮਦਾਸ ਸਰੋਵਰ ਨਾਤੇ ਸਭ ਉਤਰੇ ਪਾਪ ਕਮਾਤੇ'।

ਇਹ ਗਲ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਪ੍ਰੈਕਟੀਕਲ ਰੂਪ ਵਿਚ ਲਿਆਈ ਹੈ ਔਰ ਸਪੀਕਰ ਸਾਹਿਬ ਇਸ ਚੀਜ਼ ਦੇ ਗਵਾਹ ਹਨ ਕਿ ਅਸੀਂ ਉਥੇ ਅੰਮ੍ਰਿਤਸਰ ਵਿੱਚ ਇਕ ਪੁੱਲ ਸ਼ਰੀਫਪੁਰੇ ਦਾ ਉਦਘਾਟਨ ਕੀਤਾ ਹੈ। ਇਹ ਪੁੱਲ 1 ਕਰੋੜ 70 ਲੱਖ ਰੁਪਏ ਦਾ ਹੈ। (ਥੰਪਿੰਗ) ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਸ ਦੇ ਨਾਲ ਅੰਮ੍ਰਿਤਸਰ ਸ਼ਹਿਰ ਦੀ ਜੋ ਬਣਤਰ ਹੈ ਉਹ ਬਦਲੇਗੀ ਔਰ ਬਣਤਰ ਬਦਲਣ ਦੇ ਨਾਲ ਜਿਹੜੇ ਸ਼ਰਧਾਲੂ ਲੋਕ ਹਨ, ਰਿਲੀਜੀਅਸ ਪਲੇਸਿਜ਼ ਦੇ ਲਈ ਉਨ੍ਹਾਂ ਦੇ ਮਨ ਵਿੱਚ ਹੋਰ ਸ਼ਰਧਾ ਵੱਧੇਗੀ। ਮੈਂ ਉਨ੍ਹਾਂ ਲੋਕਾਂ ਤੇ ਕੋਈ ਟੀਕਾ ਟਿੱਪਣੀ ਨਹੀਂ ਕਰਦਾ। ਪਰ ਇਤਨੀ ਗਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਸਾਡੇ ਜਿਹੜੇ ਰਿਲੀਜੀਅਸ ਪਲੇਸਿਜ਼ ਹਨ, ਸਾਡੇ ਜਿਹੜੇ ਗੁਰਦਆਰੇ ਹਨ, ਸਾਡੇ ਜਿਹੜੇ ਤੀਰਥ ਅਸਥਾਨ ਹਨ ਉਨ੍ਹਾਂ ਵਿੱਚ ਲੋਕਾਂ ਦੀ ਸ਼ਰਧਾ ਇਸ ਲਈ ਘੱਟ ਗਈ ਹੈ ਕਿਉਂਕਿ ਅਸੀਂ ਉਨ੍ਹਾਂ ਨੂੰ ਪੂਰਾ ਸਨਮਾਨ ਨਹੀਂ ਦਿੰਦੇ। ਅਸੀਂ ਇਹ ਸਮਝਦੇ ਹਾਂ ਕਿ ਮਾੜਾ ਕੰਮ ਕਰ ਲਿਆ ਹੈ ਔਰ ਮਾੜਾ ਕੰਮ ਕਰਨ ਦੇ ਬਾਅਦ ਫਿਰ ਗੁਰਦੁਆਰੇ ਜਾਂ ਮੰਦਰ ਵਿੱਚ ਜਾਕੇ ਪ੍ਰਸ਼ਾਦ ਕਰਾ ਦੇਈਏ, ਇਹੀ ਕੰਮ ਕਾਫੀ ਹੈ। ਅਸੀਂ ਇਹ ਗਲ ਮਨਜ਼ੂਰ ਨਹੀਂ ਕੀਤੀ। ਅਸੀਂ ਪ੍ਰੈਕਟੀਕਲੀ ਲੋਕਾਂ ਵਾਸਤੇ ਕੁਝ ਕਰਕੇ ਦਿਖਾਇਆ ਹੈ। ਅਸੀਂ ਤਾਂ ਸਹੀ ਮਾਅਨਿਆਂ ਵਿੱਚ ਕੰਮ ਕੀਤਾ ਹੈ ਜਿਸ ਦੇ ਨਾਲ ਗੁਰਦੁਆਰਿਆਂ ਜਾਂ ਮੰਦਰਾਂ ਦੀ ਮਹੱਤਤਾ ਨੂੰ

[ਲੋਕ ਨਿਰਮਾਣ ਮੰਤਰੀ]

ਕਾਇਮ ਰਖਿਆ ਹੈ, ਉੱਚਾ ਕੀਤਾ ਹੈ। ਇਕੱਲਾ ਅੰਮ੍ਰਿਤਸਰ ਦਾ ਹੀ ਪੁੱਲ ਨਹੀਂ, ਇਥੇ ਗੋਇੰਦਵਾਲ ਸਾਹਿਬ ਵੀ ਪੁੱਲ ਬਣਾਇਆ ਹੈ ਜੋ ਕਿ ਇਕ ਬਹੁਤ ਵੱਡੀ ਗਲ ਕੀਤੀ ਗਈ ਹੈ। ਗੋਇੰਦਵਾਲ ਸਾਹਿਬ ਦੇ ਲਈ ਤੁਸੀਂ, ਡਿਪਟੀ ਸਪੀਕਰ ਸਾਹਿਬ, ਜੀ.ਟੀ. ਰੋਡ ਤੇ ਜਾਂ ਹੋਰ ਥਾਵਾਂ ਤੇ ਕਈ ਥਾਂ ਫੱਟੇ ਲਗੇ ਹੋਏ ਦੇਖੇ ਹੋਣੇ ਹਨ ਕਿ ਗੋਇੰਦਵਾਲ ਸਿਖੀ ਦਾ ਧੁਰਾ ਹੈ। ਇਥੇ ਕਾਮਰੇਡ ਰਾਜ ਕੁਮਾਰ ਜੀ ਨੇ ਵੀ ਕਿਹਾ ਹੈ ਕਿ ਉਥੇ ਪੁੱਲ ਬਣਨਾ ਚਾਹੀਦਾ ਸੀ। ਇਥੇ ਇਨ੍ਹਾਂ ਕਿਹਾ ਕਿ ਮੈਂ ਸੰਤ ਹਰਚੰਦ ਸਿੰਘ ਲੌਂਗੋਵਾਲ ਨਾਲ ਗਲ ਕਰਾਂਗਾ। ਜਿਹੜਾ ਅੰਮ੍ਰਿਤਸਰ ਵਿੱਚ ਬੈਠਾ ਪੁਲੀਟੀਕਲ ਗੱਲਾਂ ਕਰਦਾ ਹੈ, ਕਿ ਪੁੱਲ ਬਣਾਉਣਾ ਚਾਹੀਦਾ ਹੈ। ਉਨ੍ਹਾਂ ਨੇ ਵੀ ਸਵਾਦ ਚੱਖ ਲਿਆ ਹੈ ਇਸ ਗਲ ਦਾ ਅੱਜ ਅੱਜ ਉਨ੍ਹਾਂ ਨੇ ਕੋਈ ਬਿਆਨ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਉਹ ਗੋਇੰਦਵਾਲ ਸਾਹਿਬ ਦਾ ਸਥਾਨ ਹੈ ਜਿਥੇ ਤੀਜੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਸਾਹਿਬ ਮਹਾਰਾਜ, ਸ੍ਰੀ ਅੰਗਦ ਦੇਵ ਜੀ ਮਹਾਰਾਜ ਵਾਸਤੇ ਹਮੇਸ਼ਾਂ ਨਿਤ ਨੇਮ ਨਾਲ ਗਾਗਰ ਵਿੱਚ ਪਾਣੀ ਲਿਆ ਕੇ ਉਨ੍ਹਾਂ ਨੂੰ ਇਸ਼ਨਾਨ ਕਰ-ਵਾਉਂਦੇ ਸਨ ਖਡੂਰ ਸਾਹਿਬ ਵਿੱਚ। ਗੋਇੰਦਵਾਲ ਸਾਹਿਬ ਨੂੰ ਸਿੱਖੀ ਦਾ ਧੁਰਾ ਕਿਹਾ ਜਾਂਦਾ ਹੈ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਪ੍ਰੈਕਟੀਕਲੀ ਦੱਸਿਆ ਹੈ, ਇਹ ਪੁੱਲ ਬਣਾ ਕੇ ਇਸ ਸਰਕਾਰ ਨੇ ਪ੍ਰੈਕਟੀਕਲੀ ਦੱਸਿਆ ਹੈ ਇਹ ਸਰਕਾਰ ਲੋਕਾਂ ਦੀ ਸੇਵਾ ਕਰਦੀ ਹੈ, ਰਿਲੀਜੀਅਸ ਲੋਕਾਂ ਦੇ ਮਨਾਂ ਵਿੱਚ ਜੋ ਸ਼ਰਧਾ ਹੈ ਉਸਨੂੰ ਹੋਰ ਵਧਾਇਆ ਹੈ। ਇਸ ਸਰਕਾਰ ਨੇ ਇਹ ਪੁੱਲ ਬਣਾ ਕੇ ਲੋਕਾਂ ਨੂੰ ਦੱਸਿਆ ਹੈ ਕਿ ਰਿਲੀਜੀਅਸ ਮੈਨ ਦੀ ਸੇਵਾ ਕੌਣ ਕਰਦਾ ਹੈ? (ਥੰਪਿੰਗ) ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਰੋਵਰ ਸਾਹਿਬ ਦੀ ਵੀ ਸੇਵਾ ਕੀਤੀ ਹੈ। 25 ਲੱਖ ਰੁਪਿਆ ਇਸ ਸਰਕਾਰ ਨੇ ਸਰੋਵਰ ਵਿੱਚ ਲਾਇਆ ਹੈ। ਸਰੋਵਰ ਵਾਸਤੇ ਬੜਾ ਭਾਰੀ ਪਵਿੱਤਰ ਨਾਲਾ ਬਣਾ ਕੇ ਪਾਣੀ ਲਿਆਂਦਾ ਹੈ ਤਾਂਕਿ ਪਾਣੀ ਪਵਿੱਤਰ ਰਹੇ ਰੋਜ਼ ਜਿਹੜਾ ਪਾਣੀ ਗੰਦਾ ਹੋ ਜਾਂਦਾ ਸੀ ਉਸ ਦੇ ਵਾਸਤੇ ਇਹ ਇੰਤਜ਼ਾਮ ਕੀਤਾ ਹੈ ਕਿ ਰੋਜ਼ ਰੋਜ਼ ਪੁਰਾਣਾ ਪਾਣੀ ਕਢਿਆ ਜਾਵੇ ਅਤੇ ਨਵਾਂ ਪਾਣੀ ਲਿਆਂਦਾ ਜਾਵੇ। (ਥੰਪਿੰਗ) ਜਿਹੜੀ ਪਹਿਲਾਂ ਸਰਕਾਰ ਸੀ ਪੰਜਾਬ ਦੇ ਵਿੱਚ ਉਹ ਇਹ ਕੰਮ ਕਿਉਂ ਨਾ ਕਰ ਸਕੀ? ਤੁਸੀਂ ਆਪ ਹੀ ਅੰਦਾਜ਼ਾ ਲਗਾਓ ਕਿ ਲੋਕਾਂ ਦੀ ਸੇਵਾ ਕਰਨ ਵਾਲੀ ਕਿਹੜੀ ਸਰਕਾਰ ਹੈ? ਰਿਲੀਜੀਅਸ ਮੈਨ ਦੇ ਮਨਾਂ ਵਿੱਚ ਜ਼ਿਆਦਾ ਸ਼ਰਧਾ ਪੈਦਾ ਕਰਨ ਵਾਲੀ, ਸ਼ਰਧਾਲੂ ਲੋਕਾਂ ਨੂੰ ਸਹੂਲਤਾਂ ਦੇਣ ਵਾਲੀ ਕਿਹੜੀ ਸਰਕਾਰ ਹੈ? ਇਹ ਮਾਣ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੂੰ ਹੀ ਪ੍ਰਾਪਤ ਹੈ।

'ਮਸਜਿਦ ਤੋ ਬਨਾ ਲੀ ਦਮ ਭਰ ਮੇਂ., ਈਮਾਨ ਕੀ ਹਰਾਕਤ ਵਾਲੋਂ ਨੇ
ਮਨ ਅਪਨਾ ਪੁਰਾਨਾ ਪਾਪੀ ਹੈ, ਬਰਸੋਂ ਸੇ ਨਮਾਜ਼ੀ ਬਨ ਨਾ ਸਕਾ'।

ਡਿਪਟੀ ਸਪੀਕਰ ਸਾਹਿਬ, ਜਿਥੇ ਅਸੀਂ ਘਗਰ ਤੇ ਪੁੱਲ ਬਣਾਇਆ ਹੈ, ਟਾਂਗਰੀ ਦਾ ਪੁੱਲ ਬਣਾਇਆ ਹੈ ਉਥੇ ਅਨੰਦਪੁਰ ਸਾਹਿਬ ਦੀ ਜਿਹੜੀ ਧਰਤੀ ਹੈ ਜਿਥੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ—

'ਦੇਹ ਸਿਵਾ ਬਰ ਮੋਹਿ ਇਹੈ, ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ'।
ਨਾ ਡਰੋਂ ਅਰਿ ਸੋਂ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ॥

ਉਚਾਰਿਆ, ਉਸ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਯਾਦ ਕਾਇਮ ਰੱਖਣ ਵਾਸਤੇ ਉਥੇ 7 ਕਰੋੜ ਰੁਪਏ ਦਾ ਪੁਲ ਬਣਾਉਣਾ ਸ਼ੁਰੂ ਕੀਤਾ ਹੈ। (ਥੰਪਿੰਗ) ਇਹ ਉਹ ਧਰਤੀ ਹੈ ਜਿਥੇ

ਦੁਆਬੇ ਮੁਕਤਸਰ ਤੋਂ, ਮਾਲਵੇ ਤੋਂ, ਫਿਰੋਜ਼ਪੁਰ ਤੋਂ ਅਤੇ ਹੋਰ ਦੂਰੋਂ ਦੂਰੋਂ ਲੋਕੀਂ ਆਉਂਦੇ ਹਨ ਉਨ੍ਹਾਂ ਲੋਕਾਂ ਦੀ ਸਹੂਲਤ ਵਾਸਤੇ ਔਰ ਉਨ੍ਹਾਂ ਵਿੱਚ ਹੋਰ ਸ਼ਰਧਾ ਪੈਦਾ ਕਰਨ ਵਾਸਤੇ ਇਸ ਸਰਕਾਰ ਨੇ ਇਹ ਕੰਮ ਕੀਤਾ ਹੈ। ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਸਾਡੇ ਦੋਸਤ ਹਨ ਮੇਰੇ ਦੋਸਤ ਚਾਹੇ ਉਹ ਸੀ.ਪੀ.ਆਈ. ਵਿਚ ਹਨ ਚਾਹੇ ਉਹ ਸੀ. ਪੀ.ਆਈ(ਐਮ) ਦੇ ਹਨ ਚਾਹੇ ਸਾਡੀ ਆਪਣੀ ਪਾਰਟੀ ਦੇ ਹਨ ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਡਾ ਇਹ ਪੁੱਲ ਅਨੰਦਪੁਰ ਸਾਹਿਬ ਬਣ ਰਿਹਾ ਹੈ। ਉਥੇ ਕਿਸੇ ਦਿਨ ਰਾਤ ਨੂੰ ਜਾ ਕੇ ਵੇਖਣ ਕਿ ਕਿਸ ਤਰ੍ਹਾਂ ਨਾਲ ਉਹ ਕੰਮ ਚਲ ਰਿਹਾ ਹੈ। ਅਸੀਂ ਉਸ ਤੇ ਦਿਨ ਰਾਤ ਕੰਮ ਕਰ ਰਹੇ ਹਾਂ ਔਰ ਕੰਮ ਕਰਨ ਵਾਲਿਆਂ, ਮਜ਼ਦੂਰਾਂ ਨੂੰ ਜ਼ਿਆਦਾ ਪੈਸੇ ਦੇ ਕੇ ਕੰਮ ਕਰਾ ਰਹੇ ਹਾਂ।

ਡਿਪਟੀ ਸਪੀਕਰ ਸਾਹਿਬ, ਜੋ ਗਲਾਂ ਇਥੇ ਮੈਂਬਰ ਸਾਹਿਬਾਨ ਨੇ ਕਹੀਆਂ ਹਨ ਕੁਰੱਪਸ਼ਨ ਦੇ ਬਾਰੇ ਉਸ ਦਾ ਜਵਾਬ ਮੈਂ ਦੇ ਦਿਤਾ ਸੀ। ਇਥੇ ਹੰਸ ਸਾਹਿਬ ਨੇ ਕਿਹਾ ਸੀ ਕਿ ਇਕ ਐਸ.ਈ. 14 ਹਜ਼ਾਰ ਰੁਪਿਆ ਕੁਰੱਪਸ਼ਨ ਵਿਚ ਲੈ ਰਿਹਾ ਹੈ। ਮੈਂ ਤੇਜ਼ੀ ਵਿਚ ਆ ਕੇ ਕਹਿ ਦਿਤਾ ਸੀ ਕਿ ਅਗਰ ਇਹ ਕੋਈ ਸਬੂਤ ਦੇ ਦੇਣ ਤਾਂ ਟੰਗ ਦਿਆਂਗਾ। ਮੈਂ ਕਹਿ ਸਕਦਾ ਹਾਂ ਕਿ ਸਾਡੀ ਸਰਕਾਰ ਦੇ ਕਿਸੇ ਨੇ ਕੋਈ ਕੁਰੱਪਸ਼ਨ ਨਹੀਂ ਕੀਤੀ। ਅਗਰ ਕੋਈ ਲਿਖਤੀ ਸਬੂਤ ਦੇ ਦੇਣ ਕਿ ਕਿਸੇ ਅਫ਼ਸਰ ਨੇ ਪੈਸੇ ਲਏ ਹਨ ਮੈਂ ਉਸ ਅਫ਼ਸਰ ਨੂੰ ਬਖਸ਼ਣ ਲਈ ਤਿਆਰ ਨਹੀਂ ਚਾਹੇ ਉਹ ਐਸ.ਈ. ਹੋਵੇ, ਚਾਹੇ ਕੋਈ ਹੋਰ।

ਡਿਪਟੀ ਸਪੀਕਰ ਸਾਹਿਬ, ਅਸੀਂ ਕੁਆਲਟੀ ਕੰਟਰੋਲ ਸੈਲ ਖੋਲ੍ਹਣ ਦਾ ਫੈਸਲਾ ਕੀਤਾ ਹੈ। ਉਹ ਸੈਲ ਵੇਖੇਗਾ ਕਿ ਸਪੈਸੀਫਿਕੇਸ਼ਨ ਦੇ ਮੁਤਾਬਿਕ ਬਜਰੀ, ਲੁੱਕ ਰੋੜੀ ਵਗੈਰਾ ਪਾਈ ਜਾ ਰਹੀ ਹੈ ਜਾਂ ਨਹੀਂ। ਉਹ ਸਪੈਸੀਫਿਕੇਸ਼ਨਜ਼ ਦੇ ਮੁਤਾਬਿਕ ਕੁਆਲਿਟੀ ਕੰਟਰੋਲ ਕਰੇਗਾ। ਇਸ ਦੇ ਨਾਲ ਹੀ ਅਸੀਂ ਇਕ ਵਿਜੀਲੈਂਸ ਸੈਲ ਬਣਾਵਾਂਗੇ। ਅਗੇ ਇਕ ਐਕਸੀਅਨ ਹੁੰਦਾ ਸੀ। ਮੈਂ ਸੀ.ਐਮ. ਸਾਹਿਬ ਨਾਲ ਗਲ ਕਰਾਂਗਾ ਕਿ ਵਿਜੀਲੈਂਸ ਸੈਲ ਕਾਇਮ ਕਰੀਏ। ਸ਼ਾਇਦ ਕੁਰੱਪਸ਼ਨ ਲੋਕਾਂ ਦੇ ਘਰਾਂ ਵਿਚ ਚਲੀ ਗਈ ਹੈ। ਇਸ ਨੂੰ ਰੋਕਣ ਵਾਸਤੇ ਮੈਂ ਆਪੋਜ਼ੀਸ਼ਨ ਵਾਲਿਆਂ ਨੂੰ ਕਹਾਂਗਾ ਕਿ ਆਓ ਸਾਡਾ ਸਾਥ ਦਿਓ। ਇਸ ਨੂੰ ਖ਼ਤਮ ਕਰਨ ਲਈ ਔਰ ਤੁਸੀਂ ਵੇਖੋਗੇ ਕਿ ਅਸੀਂ ਕਿਸ ਤਰ੍ਹਾਂ ਕੁਰੱਪਸ਼ਨ ਨੂੰ ਨੱਥ ਪਾਉਂਦੇ ਹਾਂ।

ਅਸੀਂ ਇਕ ਟਰੇਨਿੰਗ ਇੰਸਟੀਚਿਊਟ ਨੂੰ ਜ਼ਮੀਨ ਦਿੱਤੀ ਹੈ। ਸੈਂਟਰਲ ਗੌਰਮਿੰਟ ਨੇ ਪੈਸਾ ਖਰਚਣਾ ਹੈ। ਉਸ ਇੰਸਟੀਚਿਊਟ ਵਿਚ ਅਸੀਂ ਆਪਣੇ ਸੀਨੀਅਰ ਇੰਜੀਨੀਅਰਜ਼ ਨੂੰ ਟਰੇਨਿੰਗ ਦੇਣੀ ਹੈ, ਰਿਫ਼ਰੈਸ਼ਰ ਕੋਰਸ ਕਰਾਉਣੇ ਹਨ ਤਾਂ ਕਿ ਉਹ ਕੁਰਸੀਆਂ ਤੇ ਬੈਠ ਕੇ ਭੁੱਲ ਨਾ ਜਾਣ ਕਿ ਸੜਕਾਂ ਦੀ ਕੀ ਸਪੈਸੀਫਿਕੇਸ਼ਨ ਹੈ, ਬਿਲਡਿੰਗਜ਼ ਦੀ ਕੀ ਹੈ ਅਤੇ ਪੁੱਲਾਂ ਦੀ ਕੀ ਹੈ। ਅੱਜ ਸਾਇੰਸ ਬੜੀ ਤਰੱਕੀ ਕਰ ਰਹੀ ਹੈ। ਅਸੀਂ ਬਜਰੀ, ਲੁਕ, ਰੋੜੀ ਆਦਿ ਮਸ਼ੀਨਾਂ ਨਾਲ ਪਵਾਇਆ ਕਰਾਂਗੇ। ਅੱਜ ਇਸ ਗਲ ਦੀ ਜ਼ਰੂਰਤ ਹੈ। ਮੈਂ ਪਹਿਲਾਂ ਜਦੋਂ ਮੋਰਿੰਡਾ ਦੇ ਵਿਚ ਦੀ ਜਾਂਦਾ ਹੁੰਦਾ ਸੀ ਤੇ ਵੇਖਦਾ ਹੁੰਦਾ ਸੀ ਕਿ ਕਈ ਸਾਲ ਪਹਿਲਾਂ ਉਥੇ ਬਜਰੀ ਲੁੱਕ ਵਗੈਰਾ ਸੁੱਟੀ ਪਈ ਹੁੰਦੀ ਸੀ। ਪਰ ਉਸ ਵਕਤ ਝਬਾਲ ਸਾਹਿਬ ਨੇ ਕਦੇ ਨਹੀਂ ਸੀ ਕਿਹਾ ਕਿ ਬਜਰੀ, ਲੁੱਕ ਪਈ ਹੈ, ਕਿਉਂ ਨਹੀਂ ਇਹ ਪਾਈ ਜਾਂਦੀ ? ਅਸੀਂ ਉਹ ਕੰਮ ਆ ਕੇ ਸ਼ੁਰੂ ਕੀਤਾ ਜਿਸ ਵਿਚੋਂ ਤਿੰਨ-ਚਾਰ ਕਿਲੋਮੀਟਰ ਦਾ ਟੋਟਾ ਬਣ ਚੁੱਕਾ ਹੈ। ਹੁਣ ਪ੍ਰੋਗਰਾਮ ਬਣਾਇਆ ਹੈ ਕਿ ਕਿਤੇ ਮੈਟੀਰੀਅਲ ਪਿਆ ਨਾ ਰਹੇ। ਜਿਥੇ ਮੈਟੀਰੀਅਲ ਪਹਿਲਾਂ ਪਾਇਆ ਹੈ ਉਥੇ ਪਹਿਲਾਂ ਕੰਮ ਪੂਰਾ ਕੀਤਾ ਜਾਏ ਅਤੇ ਫਿਰ ਦੂਸਰੀ ਕੋਈ ਸੜਕ ਲਈ ਜਾਏ। ਇਹ ਨਾ ਹੋਵੇ ਕਿ ਇਕ ਥਾਂ ਤੇ ਮੈਟੀਰੀਅਲ ਪਿਆ ਰਹੇ ਅਤੇ ਦੂਜੀ ਥਾਂ ਸ਼ੁਰੂ ਕਰ ਦਿੱਤੀ ਜਾਏ।

[ਲੋਕ ਨਿਰਮਾਣ ਮੰਤਰੀ]

ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਬਿਲਡਿੰਗਜ਼ ਬਾਰੇ ਕਰਨੀ ਚਾਹੁੰਦਾ ਹਾਂ। ਸਾਡੇ ਮਹਿਕਮੇ ਕੋਲ ਬਿਲਡਿੰਗਜ਼ ਬਣਾਉਣ ਦੇ ਬਹੁਤ ਕੰਮ ਹਨ। ਇਥੇ ਕਿਹਾ ਗਿਆ ਕਿ ਬਿਲਡਿੰਗਜ਼ ਬਣਾਉਣ ਵਿਚ ਬੜੇ ਘੱਪਲੇ ਕੀਤੇ ਗਏ। ਅਸੀਂ ਹੀਰੋ ਸਾਹਿਬ ਦੇ ਸਕੂਲ ਬਣਾਇਆ ਜਿਸ ਵਿਚ 18 ਕਮਰੇ ਹਨ, ਦੋ ਹਾਲ ਅਤੇ ਇਕ ਲੈਬਾਰਟਰੀ ਹੈ। ਇਹ ਛੇ ਮਹੀਨੇ ਦੇ ਅੰਦਰ ਅੰਦਰ ਬਣਾ ਕੇ ਦਿਤਾ ਅਤੇ ਉਥੇ ਦੇ ਲੋਕਾਂ ਨੇ ਵਡੀ ਸ਼ਾਬਾਸ਼ ਦਿੱਤੀ। ਚੌਧਰੀ ਬਲ ਰਾਮ ਜਾਖੜ ਜਿਹੜੇ ਸਾਡੇ ਲੋਕ ਸਭਾ ਦੇ ਸਪੀਕਰ ਹਨ ਉਹ ਉਥੇ ਆਏ ਤੇ ਉਨ੍ਹਾਂ ਨੇ ਵੀ ਸਾਡੇ ਕੰਮ ਦੀ ਤਾਰੀਫ਼ ਕੀਤੀ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਅੱਛੀਆਂ ਬਿਲਡਿੰਗਾਂ ਬਣਾਈਆਂ ਹਨ। ਇਸ ਦੇ ਨਾਲ ਹੀ ਅਸੀਂ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਦਾ ਇਕ ਹਿੱਸਾ 31 ਮਾਰਚ ਤਕ ਮੁਕੰਮਲ ਕਰਕੇ ਦੇਣਾ ਹੈ। ਰਜਿੰਦਰਾ ਹਸਪਤਾਲ ਅਤੇ ਅੰਮ੍ਰਿਤਸਰ ਹਸਪਤਾਲਾਂ ਦੀ ਐਕਸਟੈਨਸ਼ਨ ਕਰਨੀ ਹੈ। ਲੁਧਿਆਣਾ ਅਤੇ ਜਲੰਧਰ ਵਿਚ ਟੂਲ ਰੂਮਜ਼ ਬਣਾਏ ਹਨ ਅਤੇ ਬਠਿੰਡਾ ਵਿਚ ਪਾਲੀਟੈਕਨਿਕ ਸ਼ੁਰੂ ਕੀਤਾ ਹੈ ਅਤੇ ਨਾਲ ਹੀ ਜਲੰਧਰ ਵਿਚ ਇੰਜੀਨੀਅਰਿੰਗ ਕਾਲਜ ਬਣਾਉਣਾ ਹੈ। ਇਸ ਦਾ ਡਿਸੀਜ਼ਨ ਕੀਤਾ ਜਾ ਰਿਹਾ ਹੈ। ਜਿਹੜੀਆਂ ਬਿਲਡਿੰਗਾਂ ਅਸੀਂ ਬਣਾਉਂਦੇ ਹਾਂ ਉਸ ਦੇ ਲਈ ਪੈਸੇ ਮਹਿਕਮਿਆਂ ਵਿਚੋਂ ਆਉਂਦੇ ਹਨ। ਅਸੀਂ ਤਾਂ ਹਥੌੜੀ, ਤੇਸੀ ਤੇ ਕਾਂਡੀ ਖੜਕਾਈ ਜਾਂਦੇ ਹਾਂ:

'ਇੰਨੀ ਗਲੀਂ ਰੱਬ ਰਾਜ਼ੀ ਨਾਲੇ ਰਾਜ਼ੀ ਬੁਲਾ'।

ਕਈ ਵਾਰੀ ਬਿਲਡਿੰਗ ਦੀ ਕੀਮਤ 70 ਲੱਖ ਹੁੰਦੀ ਹੈ ਤੇ ਫਾਈਨਾਂਸ ਮਨਿਸਟਰ ਸਾਹਿਬ ਉਸ ਦੇ ਲਈ 2 ਲੱਖ ਰੁਪਏ ਦਾ ਪ੍ਰੋਵੀਜ਼ਨ ਕਰ ਦਿੰਦੇ ਹਨ। ਜੇਕਰ ਸਾਡੇ ਕੋਲੋਂ ਕੋਈ ਬਿਲਡਿੰਗ ਬਣ-ਵਾਉਣੀ ਹੈ ਤਾਂ ਕਮ-ਅਜ਼-ਕਮ ਅੱਧੀ ਕੀਮਤ ਦਾ ਪ੍ਰੋਵੀਜ਼ਨ ਰਖਿਆ ਕਰੋ-ਅਜਨਾਲਾ ਸਾਹਿਬ ਦੇ 600 ਪ੍ਰਾਇਮਰੀ ਸਕੂਲ ਬਣਾਉਣੇ ਹਨ। ਇਹ ਪੈਸੇ ਦਿਤੀ ਜਾਂਦੇ ਹਨ ਅਸੀਂ ਬਣਾਈ ਜਾਂਦੇ ਹਾਂ। ਅਸੀਂ ਤਾਂ ਕੰਮ ਕਰਦੇ ਚਲੇ ਜਾਣਾ ਹੈ ਹਾਥੀ ਦੀ ਚਾਲ। ਮੈਂ ਪ੍ਰੋਗਰੈਸ ਦਸੀ ਹੈ ਪੁਲਾਂ ਦੀ, ਸੜਕਾਂ ਦੀ ਔਰ ਦੂਸਰੀਆਂ ਬਿਲਡਿੰਗਾਂ ਦੀ।

ਅਸੀਂ ਟਰਾਂਸਪੋਰਟ ਦੀਆਂ ਵਰਕਸ਼ਾਪਸ ਬਣਾਈਆਂ ਹਨ। ਜ਼ੀਰਾ ਅਤੇ ਮੋਗਾ ਬਸ ਸਟੈਂਡ ਬਣਾ ਰਹੇ ਹਾਂ। ਜਿਥੇ ਜਿਥੇ ਗਟਵਾਲੀ ਸਾਹਿਬ ਕਹੀ ਜਾਂਦੇ ਹਨ ਅਸੀਂ ਬਿਲਡਿੰਗਾਂ ਬਣਾਈ ਜਾਂਦੇ ਹਾਂ, ਕਿਤੇ ਜਾ ਕੇ ਇੰਸਪੈਕਟ ਕਰ ਲੈਣ। ਅਗਰ ਕੋਈ ਵੀ ਬਿਲਡਿੰਗ ਖਰਾਬ ਹੋਵੇ ਤਾਂ ਅਸੀਂ ਦੇਣ-ਦਾਰ ਹਾਂ। ਅਸੀਂ ਕੁਰੱਪਸ਼ਨ ਦੇ ਖਿਲਾਫ਼ ਤਹੱਈਆ ਕੀਤਾ ਹੈ ਔਰ ਅੱਛੀ ਕੁਆਲਟੀ ਲਿਆਉਣੀ ਹੈ। ਇਨ੍ਹਾਂ ਗਲਾਂ ਨਾਲ ਮੈਂ ਆਪਣੀ ਸੀਟ ਲੈਂਦਾ ਹਾਂ।

**ਰਾਜ ਮੰਤਰੀ, ਆਵਾਜਾਈ** (ਸਰਦਾਰ ਅਵਤਾਰ ਸਿੰਘ ਗਟਵਾਲੀ) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਡਿਮਾਂਡਜ਼ ਫ਼ਾਰ ਗ੍ਰਾਂਟਸ ਦੇ ਜਵਾਬ ਵਿਚ ਬੋਲਣ ਦਾ ਮੌਕਾ ਦਿਤਾ ਹੈ। ਮੈਂ ਆਪਣੇ ਵਿਭਾਗ ਬਾਰੇ ਕੁਝ ਜਾਣਕਾਰੀ ਵੀ ਦਿਆਂਗਾ ਔਰ ਮੇਰੇ ਦੋਸਤਾਂ ਨੇ ਜਿਹੜੇ ਇਥੇ ਸੁਆਲ ਉਠਾਏ ਹਨ ਉਨ੍ਹਾਂ ਦਾ ਵੀ ਜਵਾਬ ਦੇ ਸਕਾਂਗਾ। ਅੱਜ ਦੇ ਯੁਗ ਵਿਚ ਟਰਾਂਸ-ਪੋਰਟ ਲੋਕਾਂ ਦੇ ਲਈ ਇਕ ਅਹਿਮ ਔਰ ਜ਼ਰੂਰੀ ਮਸਲਾ ਹੈ। ਤਰੱਕੀ ਕਰਦੇ ਹੋਏ ਜਦੋਂ ਲੋਕ ਇਕ ਜਗ੍ਹਾ ਤੋਂ ਦੂਸਰੀ ਜਗ੍ਹਾ ਜਾਂਦੇ ਹਨ ਤਾਂ ਹਰ ਵੇਲੇ ਉਨ੍ਹਾਂ ਨੂੰ ਉਨ੍ਹਾਂ ਸਾਧਨਾਂ ਦੀ ਲੋੜ ਹੈ ਜਿਸ ਦੇ ਨਾਲ ਉਹ ਇਕ ਥਾਂ ਤੋਂ ਦੂਸਰੀ ਥਾਂ ਤੇ ਜਾ ਸਕਣ ਔਰ ਸੋਸ਼ਲਿਸਟਿਕ ਸਟੇਟ ਦੇ ਨਾਤੇ ਸਰਕਾਰ ਦਾ ਫਰਜ਼ ਬਣ ਜਾਂਦਾ ਹੈ ਕਿ ਪੰਜਾਬ ਵਾਸੀਆਂ ਨੂੰ ਜਾਂ ਦੇਸ਼ ਵਾਸੀਆਂ ਨੂੰ ਉਹ ਸਾਧਨ ਮੁਹਈਆ ਕਰੀਏ ਜਿਹੜੇ ਉਨ੍ਹਾਂ ਦੇ ਜੀਵਨ ਵਿਚ ਇਕ ਬਹੁਤ ਅਹਿਮ ਰੋਲ ਅਦਾ ਕਰਦੇ ਹਨ। ਤੁਹਾਨੂੰ ਯਾਦ

ਹੋਵੇਗਾ ਕਿ ਪਹਿਲਾਂ ਪਹਿਲਾਂ ਸਾਡੇ ਦੇਸ਼ ਦੇ ਅੰਦਰ ਇਹ ਰੋਡ ਟਰਾਂਸਪੋਰਟ ਕੁਝ ਇਕ ਪ੍ਰਾਈਵੇਟ ਹੱਥਾਂ ਦੇ ਵਿਚ ਸ਼ੁਰੂ ਹੋਈ ਸੀ ਉਨ੍ਹਾਂ ਲੋਕਾਂ ਨੇ ਬੜੀ ਮਿਹਨਤ ਕੀਤੀ। ਇੱਕ-ਇੱਕ, ਦੋ-ਦੋ ਬੱਸਾਂ ਲੈ ਕੇ ਕੱਚੇ ਪੱਕੇ ਰੂਟਾਂ ਤੇ ਚਲਾ ਕੇ ਲੋਕਾਂ ਨੂੰ ਇਹ ਸੇਵਾ ਦੇਣ ਦੀ ਕੋਸ਼ਿਸ਼ ਕੀਤੀ ਔਰ ਉਸ ਸੇਵਾ ਦੇ ਨਾਲ ਉਨ੍ਹਾਂ ਨੇ ਆਪਣਾ ਰੋਜ਼ਗਾਰ ਵੀ ਕਮਾਇਆ। ਰੋਜ਼ਗਾਰ ਕਮਾਉਂਦਿਆਂ ਹੋਇਆਂ ਕਾਫੀ ਵੱਡੀਆਂ ਵੱਡੀਆਂ ਟਰਾਂਸਪੋਰਟ ਕੰਪਨੀਆਂ ਵੀ ਬਣਾ ਲਈਆਂ। ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਹਿੰਦੁਸਤਾਨ ਦੇ ਵਿੱਚ ਕਾਫੀ ਵੱਡੀਆਂ ਟਰਾਂਸਪੋਰਟ ਕੰਪਨੀਆਂ ਬਣ ਚੁੱਕੀਆਂ ਸਨ ਅਤੇ ਇਸਦੇ ਨਾਲ ਉਨ੍ਹਾਂ ਦੇ ਵਿੱਚ ਕੁੱਝ ਮਾਲਪ੍ਰੈਕਟਿਸਜ਼ ਵੀ ਹੋ ਗਈਆਂ। ਉਹ ਆਪਣੇ ਅਧੀਨ ਕੰਮ ਕਰਨ ਵਾਲਿਆਂ ਕਾਮਿਆਂ ਦਾ ਧਿਆਨ ਠੀਕ ਤਰ੍ਹਾਂ ਨਹੀਂ ਰਖਦੀਆਂ ਸਨ ਅਤੇ ਲੇਬਰ ਲਾਜ਼ ਦੇ ਤਹਿਤ ਜੋ ਸਹੂਲਤਾਂ ਉਨ੍ਹਾਂ ਕਾਮਿਆਂ ਦੀ ਹੋਂਦ ਲਈ ਜ਼ਰੂਰੀ ਸਨ, ਉਹ ਉਨ੍ਹਾਂ ਨੂੰ ਨਹੀਂ ਸਨ ਮਿਲ ਰਹੀਆਂ। ਸਟੇਟ ਨੇ ਇਸ ਚੀਜ਼ ਦੀ ਜ਼ਿੰਮੇਵਾਰੀ ਲਈ ਕਿ ਅਸੀਂ ਇਹ ਚੀਜ਼ ਕਰਾਂਗੇ। ਜਦੋਂ ਜਦੋਂ ਸਟੇਟ ਨੇ ਆਪਣੇ ਜ਼ਿੰਮੇ ਇਹ ਕੰਮ ਲਿਆ ਤਾਂ ਪਹਿਲਾਂ ਟਰਾਂਸਪੋਰਟ ਨੂੰ ਰੈਗੂਲੇਟ ਕੀਤਾ ਫਿਰ ਓਪਰੇਸ਼ਨ ਵੀ ਆਪਣੇ ਹੱਥ ਵਿੱਚ ਲੈ ਲਿਆ ਅਤੇ ਗੁਡਜ਼ ਕੈਰੀਅਰ ਦਾ ਕੰਟਰੋਲ ਵੀ ਸਟੇਟ ਕੋਲ ਆ ਗਿਆ ਸੀ। ਟਰਾਂਸਪੋਰਟ ਦੇ ਦੋ ਤਿੰਨ ਵਿੰਗ ਬਣ ਗਏ। ਬਹੁਤ ਸਾਰੇ ਸਾਥੀਆਂ ਨੇ ਬੋਲਦਿਆਂ ਕਾਫੀ ਗਲਾਂ ਸਟੇਟ ਦੀ ਟਰਾਂਸ-ਪੋਰਟ ਦੇ ਬਾਰੇ ਕਹੀਆਂ ਹਨ। ਮੈਂ ਉਨ੍ਹਾਂ ਦਾ ਵਾਰੀ ਵਾਰੀ ਵਰਨਣ ਵੀ ਕਰਾਂਗਾ ਅਤੇ ਆਪਣੇ ਵੱਲੋਂ ਜੋ ਫੈਕਚੂਅਲ ਪੁਜ਼ੀਸ਼ਨ ਹੋਵੇਗੀ ਉਹ ਵੀ ਪੇਸ਼ ਕਰਨ ਦੀ ਕੋਸ਼ਿਸ਼ ਕਰਾਂਗਾ।

ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਬੋਲਦਿਆਂ ਹੋਇਆਂ ਸਾਡੇ ਸਾਥੀ ਸਰਦਾਰ ਦਿਲਬਾਗ ਸਿੰਘ ਨੇ ਕਈ ਗਲਾਂ ਕਹੀਆਂ। ਬਜਾਏ ਇਸਦੇ ਕਿ ਮੈਂ ਫੈਕਟਸ ਦੇ ਬੇਸਿਜ਼ ਤੇ ਉਨ੍ਹਾਂ ਦਾ ਜਵਾਬ ਦਿਆਂ, ਸਭ ਤੋਂ ਪਹਿਲਾਂ ਮੈਂ ਉਨ੍ਹਾਂ ਦੀ ਸੇਵਾ ਵਿਚ ਆਪ ਦੇ ਰਾਹੀਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਬੜੇ ਐਮਫੇਸਿਜ਼ ਨਾਲ ਇਹ ਕਿਹਾ ਕਿ ਸਰਕਾਰ ਨੂੰ ਟਰਾਂਸਪੋਰਟਰਾਂ ਨਾਲ ਜਾਂ ਪ੍ਰਾਈਵੇਟ ਵਹੀਕਲਜ਼ ਦੇ ਨਾਲ ਕੀ ਜ਼ਿਦ ਹੈ ? ਮੈਨੂੰ ਲਗਦਾ ਹੈ ਕਿ ਉਨ੍ਹਾਂ ਨੇ ਸਾਡੇ ਨਾਲ ਜ਼ਿਆਦਤੀ ਕੀਤੀ ਹੈ। ਉਹ ਸਾਡੇ ਸਾਥੀ ਹਨ, ਮਿੱਤਰ ਹਨ ਅਤੇ ਉਸ ਪਾਰਟੀ ਦੇ ਇੱਕ ਅਹਿਮ ਕਾਰਕੁਨ ਹਨ ਜਿਸ ਦੀ ਸਰਕਾਰ ਅੱਜ ਪੰਜਾਬ ਵਿੱਚ ਚਲਦੀ ਹੈ। ਇਹ ਸਰਕਾਰ ਇਨ੍ਹਾਂ ਦੋਸਤਾਂ ਦੇ ਸਹਿਯੋਗ ਨਾਲ ਹੀ ਚਲਦੀ ਹੈ। ਪਾਲਿਸੀ ਜਿਹੜੀ ਬਣਾਈ ਜਾਂਦੀ ਹੈ ਉਹ ਇਨ੍ਹਾਂ ਦੋਸਤਾਂ ਦੇ ਸਲਾਹ ਮਸ਼ਵਰੇ ਅਤੇ ਸਹਿਯੋਗ ਨਾਲ ਬਣਾਈ ਜਾਂਦੀ ਹੈ। ਬਾਅਦ ਵਿੱਚ ਕੈਬਨਿਟ ਦਾ ਫਰਜ਼ ਬਣ ਜਾਂਦਾ ਹੈ ਕਿ ਉਹ ਇਸਨੂੰ ਇੰਪਲੀਮੈਂਟ ਕਰੇ। ਕੈਬਨਿਟ ਉਸਨੂੰ ਇੰਪਲੀਮੈਂਟ ਕਰਦੀ ਹੈ। ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਇਹ ਨਹੀਂ ਸੋਚਣਾ ਚਾਹੀਦਾ ਕਿ ਸਾਨੂੰ ਪਾਰਟੀਕੁਲਰਲੀ ਕਿਸੇ ਨਾਲ ਜ਼ਿਦ ਹੈ। ਮੈਂ ਆਪਣੇ ਬਾਰੇ ਖਾਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਕਿਸੇ ਨਾਲ ਜ਼ਿਦ ਨਹੀਂ ਹੈ। ਕੰਮ ਕਰਦਿਆਂ ਕਈ ਵਾਰ ਕਈ ਵਰਗਾਂ ਦਾ ਮਨ ਜ਼ਰੂਰ ਦੁੱਖ ਸਕਦਾ ਹੈ। ਆਪਣੀ ਡਿਊਟੀ ਕਰਦਿਆਂ ਜ਼ਾਤੀ ਤੌਰ ਤੇ ਮੇਰਾ ਖਿਆਲ ਹੈ ਕਿ ਪੰਜਾਬ ਸਰਕਾਰ ਨੇ ਕਿਸੇ ਨਾਲ ਕੋਈ ਜ਼ਿਦ ਨਹੀਂ ਕੀਤੀ। ਇਹ ਠੀਕ ਹੈ ਅਤੇ ਉਨ੍ਹਾਂ ਨੇ ਮੰਨਿਆ ਵੀ ਹੈ ਕਿ ਇਹ ਮਹਿਕਮਾ ਇਕ ਸੋਰਸ ਆਫ ਇਨਕਮ ਹੈ। ਉਨ੍ਹਾਂ ਨੇ ਅੰਕੜੇ ਵੀ ਦਿੱਤੇ। 58 ਕਰੋੜ ਰੁਪਏ ਟੈਕਸ ਦੇ ਅਸੀਂ ਦਿੰਦੇ ਹਾਂ ਸਾਰੇ ਇਕੱਠੇ ਹੋ ਕੇ ਅਤੇ ਉਸ ਦਾ 57% ਸਾਡੇ ਉਤੇ ਖਰਚ ਕੀਤਾ ਜਾਂਦਾ ਹੈ। ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਠੀਕ ਹੈ ਕਿ ਇਤਨਾ ਸਰਕਾਰ ਖਰਚ ਕਰਦੀ ਹੈ। ਸਰਕਾਰ ਪੂਰੀ ਕੋਸ਼ਿਸ਼ ਕਰਦੀ ਹੈ ਕਿ ਇਹ ਖਰਚ ਹੋਵੇ। ਇਹ ਵੀ ਜ਼ਰੂਰੀ ਨਹੀਂ ਕਿ ਜਿਤਨੀ ਕਿਸੇ ਮਹਿਕਮੇ ਦੀ ਆਮਦਨ ਹੋਵੇ ਉਤਨਾ ਹੀ ਉਸ ਤੇ ਖਰਚ ਸਰਕਾਰ ਕਰੇ ਇਸ ਤਰ੍ਹਾਂ ਕਰਨਾ ਹੋਵੇ ਤਾਂ ਕੰਮ ਨਹੀਂ ਚਲ ਸਕਦਾ। ਸਾਰੇ ਰਿਸੋਰਸਿਜ਼ ਪੂਲ ਕਰੀਏ ਅਤੇ

[ਰਾਜ ਮੰਤਰੀ, ਆਵਾਜਾਈ]

ਬਾਅਦ ਵਿੱਚ ਜੋ ਸਾਡੀ ਸਟੇਟ ਦੀ ਲੋੜ ਹੈ ਉਸਦੇ ਮੁਤਾਬਿਕ ਖਰਚ ਕਰੀਏ, ਇਸ ਤਰੀਕੇ ਨਾਲ ਸਰਕਾਰ ਦਾ ਕੰਮ ਚਲਦਾ ਹੈ। ਇਹ ਫੈਸਲਾ ਕੈਬਨਿਟ ਕਰਦੀ ਹੈ ਸੋਚ ਸਮਝ ਕੇ ਅਤੇ ਮੈਨੂੰ ਆਸ ਹੈ ਕਿ ਇਸ ਦੇ ਵਿੱਚ ਬਹੁਤੀ ਅਜਿਹੀ ਗਲ ਨਹੀਂ ਹੁੰਦੀ ਜਿਸ ਨਾਲ ਨੁਕਸਾਨ ਹੋਵੇ। ਉਨ੍ਹਾਂ ਨੇ ਇੱਕ ਗਲ ਆਪਣੇ ਭਾਸ਼ਣ ਵਿੱਚ ਇਹ ਵੀ ਕਹੀ ਹੈ ਕਿ ਡੀ.ਟੀ. ਓਜ਼ ਜੋ ਲਗਾਏ ਗਏ ਸਨ ਉਨ੍ਹਾਂ ਨੂੰ ਡਿਪਟੀ ਕਮਿਸ਼ਨਰਜ਼ ਹੋਰ ਕੰਮ ਦੇ ਦਿੰਦੇ ਹਨ। ਉਨ੍ਹਾਂ ਨੂੰ ਟਰਾਂਸਪੋਰਟ ਵਾਲੇ ਪਾਸੇ ਧਿਆਨ ਦੇਣ ਦਾ ਮੌਕਾ ਨਹੀਂ ਦਿੱਤਾ ਜਾਂਦਾ। ਮੈਂ ਉਨ੍ਹਾਂ ਦੀ ਜਾਣਕਾਰੀ ਲਈ ਬੇਨਤੀ ਕਰਾਂਗਾ ਕਿ ਪੰਜਾਬ ਦੇ ਚੀਫ ਸੈਕਟਰੀ ਵੱਲੋਂ ਆਲਰੈਡੀ ਨੋਟੀਫਿਕੇਸ਼ਨ ਹੋ ਚੁੱਕੀ ਹੈ, ਇੰਸਟਰੱਕਸ਼ਨਜ਼ ਜਾ ਚੁਕੀਆਂ ਹਨ ਕਿ ਡੀ. ਟੀ.ਓਜ਼ ਪਹਿਲਾਂ ਟਰਾਂਸਪੋਰਟ ਦਾ ਕੰਮ ਕਰਨ ਅਤੇ ਡੀ.ਸੀਜ਼ ਨੂੰ ਹਦਾਇਤ ਦਿੱਤੀ ਗਈ ਹੈ ਕਿ ਉਨ੍ਹਾਂ ਨੂੰ ਅਜਿਹਾ ਕੰਮ ਨਾ ਸੌਂਪਿਆ ਜਾਵੇ ਜਿਸ ਨਾਲ ਉਨ੍ਹਾਂ ਦੇ ਆਪਣੇ ਕੰਮ ਵਿੱਚ ਵਿਘਨ ਪਵੇ। ਸਰਕਾਰ ਪਹਿਲਾਂ ਹੀ ਇਸ ਕਿਸਮ ਦੀ ਸਿਚੂਏਸ਼ਨ ਨੂੰ ਸਮਝਦੀ ਸੀ ਅਤੇ ਇਹ ਹਦਾਇਤ ਕਾਫੀ ਪਹਿਲਾਂ ਜਾਰੀ ਕੀਤੀ ਜਾ ਚੁੱਕੀ ਹੈ। ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਪੰਜਾਬ ਦੀ ਸਰਕਾਰ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀ ਹੀ ਗਲ ਕਰਦੀ ਹੈ ਅਤੇ ਹੋਰ ਕਿਸੇ ਨੂੰ ਆਪਣਾ ਨਹੀਂ ਸਮਝਦੀ। ਮੈਂ ਬੜੀ ਨਿਮਰਤਾ ਨਾਲ ਤੁਹਾਡੇ ਰਾਹੀਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਅਜਿਹੀ ਕੋਈ ਗਲ ਨਹੀਂ ਹੈ। ਇਹ ਠੀਕ ਹੈ ਕਿ ਪੰਜਾਬ ਰੋਡਵੇਜ਼ ਚਲਾਉਣੀ ਸਾਡੀ ਜ਼ਿੰਮੇਵਾਰੀ ਹੈ ਅਤੇ ਉਸਦੇ ਵਿੱਚ ਇੰਟਰੈਸਟ ਲੈ ਕੇ ਕੰਮ ਕਰਦੇ ਹਾਂ। ਪਰ ਇਸ ਦਾ ਮਤਲਬ ਇਹ ਨਹੀਂ ਕਿ ਪੰਜਾਬ ਦੇ ਦੂਸਰੇ ਟਰਾਂਸਪੋਰਟ ਵਰਗਾਂ ਨਾਲ ਸਾਡਾ ਕੋਈ ਹਿੱਤ ਨਹੀਂ ਹੈ। ਇਨ੍ਹਾਂ ਨੂੰ ਯਾਦ ਹੋਣਾ ਚਾਹੀਦਾ ਹੈ ਕਿ ਪੰਜਾਬ ਦੇ ਅੰਦਰ ਟਰੱਕਾਂ ਵਾਲਿਆਂ ਲਈ ਜਲੰਧਰ ਵਿੱਚ ਅਸੀਂ ਸਟੈਂਡ ਬਣਾ ਰਹੇ ਹਾਂ। ਉਸ ਦੇ ਵਿੱਚ ਵੀ ਪੰਜਾਬ ਦੀ ਸਰਕਾਰ ਹਿੱਸੇਦਾਰ ਹੈ।

**ਸਰਦਾਰ ਦਿਲਬਾਗ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਮਨਿਸਟਰ ਸਾਹਿਬ ਦੇ ਬੋਲਣ ਤੋਂ ਬਾਅਦ ਕਲੈਰੀਫਿਕੇਸ਼ਨ ਲੈ ਲੈਣਾ।

**ਸਰਦਾਰ ਦਿਲਬਾਗ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਜੋ ਕੁਝ ਕਹਿ ਰਹੇ ਹਨ ਗਲਤ ਕਹਿ ਰਹੇ ਹਨ। ਪੰਜਾਬ ਦੀ ਸਰਕਾਰ ਦਾ ਇਸ ਦੇ ਵਿੱਚ ਕੋਈ ਤੁਅੱਲਕ ਨਹੀਂ ਹੈ। ਮੈਂ ਉਸ ਸੁਸਾਇਟੀ ਦਾ ਸੈਕਟਰੀ ਹਾਂ ......

**ਰਾਜ ਮੰਤਰੀ, ਆਵਾਜਾਈ** : ਡਿਪਟੀ ਸਪੀਕਰ ਸਾਹਿਬ, ਸੈਂਟਰਲ ਗੋਰਮਿੰਟ ਦੀ ਅਸਿਸਟੈਂਸ ਨਾਲ ਪੰਜਾਬ ਦੇ ਅੰਦਰ ਇਹ ਚੀਜ਼ ਬਣ ਰਹੀ ਹੈ। ਜੋ ਸੈਂਟਰ ਦੀ ਸਰਕਾਰ ਪੰਜਾਬ ਦੇ ਵਿੱਚ ਕੋਈ ਚੀਜ਼ ਬਣਾਉਂਦੀ ਹੈ ਉਸਦੇ ਵਿੱਚ ਪੰਜਾਬ ਸਰਕਾਰ ਦਾ ਮਸ਼ਵਰਾ ਹੁੰਦਾ ਹੈ। ਸੈਂਟਰ ਅਗਰ ਕੋਈ ਪਰਪੋਜ਼ਲ ਦਿੰਦੀ ਹੈ ਤਾਂ ਉਸਦੇ ਲਈ ਸਾਨੂੰ ਪੈਸੇ ਵੀ ਦਿੰਦੀ ਹੈ। ਇਹ ਪੰਜਾਬ ਵਿੱਚ ਬਣਾਇਆ ਜਾ ਰਿਹਾ ਹੈ। ਪੰਜਾਬ ਸਰਕਾਰ ਇਸ ਤਜਰਬੇ ਨੂੰ ਵੇਖ ਕੇ ਹਰ ਕਿਸਮ ਦੀਆਂ ਸਹੂਲਤਾਂ ਉਨ੍ਹਾਂ ਟਰੱਕ ਓਪਰੇਟਰਜ਼ ਨੂੰ ਅਤੇ ਟਰਾਂਸਪੋਰਟ ਦਾ ਬਿਜ਼ਨੈਸ ਕਰਨ ਵਾਲਿਆਂ ਨੂੰ ਦੇਣ ਬਾਰੇ ਸੋਚਦੀ ਹੈ ਅਤੇ ਇਸ ਦੇ ਸਦਕਾ ਹੀ ਸੈਂਟਰ ਨੇ ਇਹ ਅੱਜ ਉਥੇ ਸ਼ੁਰੂ ਕੀਤਾ ਹੈ। ਦੂਸਰੀ ਗਲ ਇਨ੍ਹਾਂ ਨੇ ਇਹ ਕਹੀ ਸੀ ਕਿ ਰੋਡਵੇਜ਼ ਘਾਟੇ ਦੇ ਅੰਦਰ ਜਾ ਰਹੀ ਹੈ ਅਤੇ ਪ੍ਰਾਈਵੇਟ ਓਪਰੇਟਰਾਂ ਨੂੰ ਬੰਦ ਕਰਕੇ ਇਸ ਤਰ੍ਹਾਂ ਦੇ ਹਾਲਾਤ ਪੈਦਾ ਕਰ ਰਹੇ ਹਾਂ ਤਾਂ ਕਿ ਪੰਜਾਬ ਰੋਡਵੇਜ਼ ਤੋਂ ਇਹ ਕੰਮ ਚਲ ਨਾ ਸਕੇ ਅਤੇ ਸਾਰੇ ਪੰਜਾਬ

ਦਾ ਬਜਟ ਅਸੀਂ ਇਸਦੇ ਵਿੱਚ ਪਾ ਦਿਆਂਗੇ। ਮੈਂ ਕਿਸੇ ਦੀ ਜ਼ਾਤ ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ। ਲੇਕਿਨ ਇਕ ਗੱਲ ਜ਼ਰੂਰ ਕਹਾਂਗਾ ਕਿ ਪੰਜਾਬ ਦੇ ਪ੍ਰਾਈਵੇਟ ਓਪਰੇਟਰ ਨਾ ਤਾਂ ਪੰਜਾਬ ਦਾ ਅਤੇ ਨਾ ਉਨ੍ਹਾਂ ਦੇ ਕੋਲ ਨੌਕਰੀ ਕਰਨ ਵਾਲੇ ਕਾਮਿਆਂ ਦਾ ਹਿੱਤ ਆਪਣੇ ਸਾਹਮਣੇ ਰਖਦੇ ਸਨ। ਛੋਟੇ ਛੋਟੇ ਰੂਟ ਜਿਨ੍ਹਾਂ ਉਤੇ ਕਦੇ ਪ੍ਰਾਈਵੇਟ ਓਪਰੇਟਰਾਂ ਨੇ ਬੱਸ ਨਹੀਂ ਸੀ ਚਲਾਈ ਅਤੇ ਉਨ੍ਹਾਂ ਵੱਡੇ ਰੂਟਾਂ ਤੇ ਉਹ ਬੱਸਾਂ ਬਿਜ਼ਨੈਸ ਪ੍ਰੋਪੋਜ਼ੀਸ਼ਨ ਨੂੰ ਲੈ ਕੇ ਚਲਾਉਂਦੇ ਸਨ, ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਅਸੀਂ ਹਰ ਛੋਟੇ ਤੋਂ ਛੋਟੇ ਰੂਟ ਤੇ ਪਿੰਡਾਂ ਵਿੱਚ ਬੱਸ ਸੇਵਾ ਦੇਣੀ ਹੈ। ਘਾਟੇ ਦਾ ਸਭ ਤੋਂ ਵੱਡਾ ਕਾਰਣ ਇਹ ਹੈ ਕਿ ਅਸੀਂ ਅਨਇਕਨਾਮਿਕ ਰੂਟਾਂ ਤੇ, ਜਿਨ੍ਹਾਂ ਤੋਂ ਸਾਨੂੰ ਕੋਈ ਨਫਾ ਨਹੀਂ ਹੁੰਦਾ, ਉਥੇ ਲੋਕਾਂ ਦੀ ਸਹੂਲਤ ਲਈ ਅਸੀਂ ਬੱਸਾਂ ਚਲਾਉਂਦੇ ਹਾਂ ਕਿਉਂਕਿ ਸਾਡੀ ਸੋਸ਼ਲਿਸਟਕ ਪੈਟਰਨ ਦੀ ਸਰਕਾਰ ਹੈ। ਅਸੀਂ ਇਹ ਸੋਚ ਕੇ ਬੱਸ ਨਹੀਂ ਚਲਾਉਂਦੇ ਕਿ ਇਥੇ ਸਾਨੂੰ ਮੁਨਾਫਾ ਆਉਂਦਾ ਹੈ। ਵੈਲਫੇਅਰ ਸਟੇਟ ਦਾ ਮਤਲਬ ਇਹ ਹੈ ਕਿ ਸਰਕਾਰ ਸਭ ਤੋਂ ਪਹਿਲਾਂ ਲੋਕਾਂ ਦੀ ਭਲਾਈ ਦੀ ਗਲ ਕਰੇ ਜਿਸ ਦੀ ਉਸਨੇ ਜ਼ਿੰਮੇਵਾਰੀ ਆਪਣੇ ਸਿਰ ਲਈ ਹੈ। ਇਨ੍ਹਾਂ ਸਾਥੀਆਂ ਨੂੰ ਯਾਦ ਹੋਣਾ ਹੈ ਕਿ ਕਿਤਨੀ ਬੱਸ ਸੇਵਾ ਇਨ੍ਹਾਂ ਦੋ ਤਿੰਨਾਂ ਸਾਲਾਂ ਦੇ ਦੌਰਾਨ ਪੰਜਾਬ ਰੋਡਵੇਜ਼ ਨੇ ਚਾਲੂ ਕੀਤੀ ਹੈ। ਕਿਸੇ ਸਰਕਾਰ ਨੇ ਪਹਿਲਾਂ ਐਸੀ ਕੋਸ਼ਿਸ਼ ਨਹੀਂ ਸੀ ਕੀਤੀ। ਪੰਜਾਬ ਰੋਡਵੇਜ਼ ਦੇ ਅੰਦਰ ਪਹਿਲਾਂ ਸ਼ਡਿਊਲਡ ਕਿਲੋ ਮੀਟਰੇਜ ਬੱਸਾਂ ਦੀ 8.54 ਲੱਖ ਕਿਲੋ ਮੀਟਰ ਪਰ ਡੇ ਸੀ। ਇਹ 1976-77 ਦੀ ਗੱਲ ਹੈ। ਆਪ ਜੀ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਇਸ ਵੇਲੇ ਅਸੀਂ 11 ਲੱਖ ਕਿਲੋਮੀਟਰ ਪਰ ਡੇ ਚਲਾ ਰਹੇ ਹਾਂ। ਇਹ ਸੇਵਾ ਅਸੀਂ ਬਾਹਰ ਨਹੀਂ ਦਿੰਦੇ। ਇਹ ਸੇਵਾ ਪੰਜਾਬ ਦੇ ਲੋਕਾਂ, ਪੰਜਾਬ ਦੇ ਵਾਸੀਆਂ ਲਈ ਹੈ। ਪੰਜਾਬ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਬੇਸ਼ਕ ਸਟੇਟ ਨੂੰ ਬਰਡਨ ਬੇਅਰ ਕਰਨਾ ਪਏ, ਅਸੀ ਇਸਨੂੰ ਬਰਦਾਸ਼ਤ ਕਰਾਂਗੇ।

6.00 ਵਜੇ ਸ਼ਾਮ | (ਇਸ ਵੇਲੇ ਸ੍ਰੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਮੈਂ ਇਹ ਅਰਜ਼ ਕਰ ਰਿਹਾ ਸੀ ਪੰਜਾਬ ਰੋਡਵੇਜ਼ ਦੇ ਘਾਟੇ ਦਾ ਜੋ ਇਥੇ ਜ਼ਿਕਰ ਕੀਤਾ ਗਿਆ ਹੈ, ਉਸ ਦਾ ਕੀ ਕਾਰਣ ਹੈ। ਪਿਛਲੇ 2–3 ਸਾਲਾਂ ਵਿਚ ਜਿਹੜੇ ਹੋਰ ਸਟੇਟਾਂ ਦੇ ਕਿਰਾਏ ਵਧੇ ਹਨ, ਉਸ ਨਾਲੋਂ ਇਸ ਵੇਲੇ ਸਾਡੀ ਸਟੇਟ ਦੇ ਕਿਰਾਏ ਕਾਫੀ ਘੱਟ ਹਨ। ਸਪੀਕਰ ਸਾਹਿਬ, ਪਿਛਲੇ ਸਾਲ ਜਿਹੜਾ ਅਸੀਂ ਕਿਰਾਏ ਵਿਚ ਥੋੜ੍ਹਾ ਜਿਹਾ ਵਾਧਾ ਕੀਤਾ ਸੀ ਤਾਂ ਉਸ ਵੇਲੇ ਕਈ ਸਾਥੀਆਂ ਵਲੋਂ ਇਸ ਦੀ ਮੁਖਾਲਫਤ ਵੀ ਕੀਤੀ ਗਈ ਸੀ। ਪਰ ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਦੀ ਸਰਕਾਰ ਨੂੰ ਇਸ ਗਲ ਦਾ ਫਖਰ ਹੈ ਕਿ ਸਾਡੇ ਕਿਰਾਏ ਸਾਰੇ ਹਿੰਦੁਸਤਾਨ ਦੀਆਂ ਸਟੇਟਾਂ ਨਾਲੋਂ ਕਾਫੀ ਘੱਟ ਹਨ। ਪਰ ਫਿਰ ਵੀ ਸਾਡੀ ਪੰਜਾਬ ਸਰਕਾਰ ਇਸ ਘਾਟੇ ਨੂੰ ਬਰਦਾਸ਼ਤ ਕਰਕੇ ਲੋਕਾਂ ਨੂੰ ਬਸਾਂ ਦੀ ਪੂਰੀ ਸਰਵਿਸ ਦੇ ਰਹੀ ਹੈ। ਇਥੇ ਕਿਹਾ ਗਿਆ ਹੈ ਕਿ ਹਰਿਆਣੇ ਵਾਲੇ ਮੁਨਾਫਾ ਕਮਾ ਰਹੇ ਹਨ। ਮੈਨੂੰ ਨਹੀਂ ਪਤਾ ਇਹ ਕਿਥੋਂ ਇਨਫਰਮੇਸ਼ਨ ਲੈ ਆਏ ਹਨ। ਪਰ ਮੇਰੀ ਜੋ ਇਤ-ਲਾਹ ਹੈ ਉਹ ਇਹ ਹੈ ਕਿ ਉਹ ਵੀ ਨਫੇ ਵਿਚ ਨਹੀਂ ਜਾ ਰਹੇ। ਹਾਲਾਂਕਿ ਸਾਡਾ ਕਿਰਾਇਆ 5.58 ਪੈਸੇ ਪਰ ਕਿਲੋਮੀਟਰ ਹੈ ਜਦਕਿ ਹਰਿਆਣਾ ਦਾ 6.25 ਪੈਸੇ ਪਰ ਕਿਲੋਮੀਟਰ ਹੈ। ਪਰ ਅਸੀਂ ਇਸ ਕਿਰਾਏ ਦੀ ਪਰਵਾਹ ਨਾ ਕਰਦੇ ਹੋਏ ਇਹ ਕੋਸ਼ਿਸ਼ ਕਰਦੇ ਹਾਂ ਕਿ ਲੋਕਾਂ ਨੂੰ ਬੱਸਾਂ ਦੀ ਸਰਵਿਸ ਪੂਰੀ ਦਿੱਤੀ ਜਾਵੇ। (ਥੰਪਿੰਗ) ਫਿਰ, ਸਪੀਕਰ ਸਾਹਿਬ, ਇਥੇ ਕੁਝ ਐਕਸੀਡੈਂਟਸ ਦਾ ਵੀ ਜ਼ਿਕਰ ਕੀਤਾ ਗਿਆ ਹੈ। ਮੈਂ ਇਨ੍ਹਾਂ ਐਕਸੀਡੈਂਟਸ ਨੂੰ ਕਿਸੇ ਤਰ੍ਹਾਂ ਵੀ ਜਸਟੀਫਾਈ ਤਾਂ ਨਹੀਂ ਕਰਦਾ ਕਿਉਂਕਿ ਕੋਈ ਵੀ ਐਕਸੀਡੈਂਟ ਹੋਵੇ ਉਹ ਮਾੜਾ ਹੀ ਹੁੰਦਾ ਹੈ। ਕੋਈ ਵੀ ਐਕਸੀਡੈਂਟ ਹੋਵੇ ਸਾਨੂੰ ਉਸ ਲਈ ਅਫਸੋਸ ਹੁੰਦਾ ਹੈ ਔਰ ਅਸੀਂ ਇਸ ਲਈ ਅੱਖਾਂ ਮੀਚ ਕੇ ਨਹੀਂ ਬੈਠ ਸਕਦੇ। ਸਾਡੀ ਇਹ ਕੋਸ਼ਿਸ਼

[ਰਾਜ ਮੰਤਰੀ, ਆਵਾਜਾਈ]

ਹੁੰਦੀ ਹੈ ਕਿ ਕੋਈ ਵੀ ਐਕਸੀਡੈਂਟ ਨਾ ਹੋਵੇ। ਪਰ ਇਸ ਦੇ ਨਾਲ ਮੈਂ ਇਨ੍ਹਾਂ ਸਾਥੀਆਂ ਨੂੰ ਇਹ ਦਸਣਾ ਚਾਹੁੰਦਾ ਹਾਂ ਕਿ ਇਹ ਕਹਿਣਾ ਠੀਕ ਨਹੀਂ ਕਿ ਹਰ ਦਫਾ ਵੱਡੇ ਵਹੀਕਲ ਵਾਲੇ ਦਾ ਹੀ ਐਕਸੀਡੈਂਟ ਵਿੱਚ ਕਸੂਰ ਹੁੰਦਾ ਹੈ। ਕਈ ਦਫਾ ਛੋਟੇ ਵਹੀਕਲ ਵਾਲੇ ਦਾ ਵੀ ਕਸੂਰ ਹੁੰਦਾ ਹੈ ਜਿਸ ਕਾਰਣ ਉਹ ਐਕਸੀਡੈਂਟ ਦਾ ਸ਼ਿਕਾਰ ਹੁੰਦਾ ਹੈ। ਐਕਸੀਡੈਂਟ ਹਰ ਕੇਸ ਵਿਚ, ਹਰ ਸਮੇਂ ਇਕੋ ਜਿਹੇ ਨਹੀਂ ਹੋ ਸਕਦੇ। ਹਰ ਐਕਸੀਡੈਂਟ ਦਾ ਵੱਖ ਵੱਖ ਕਾਰਣ ਹੁੰਦਾ ਹੈ। ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਕਈ ਦਫਾ ਜਿਹੜੇ ਸਾਡੇ ਟਰੈਫਿਕ ਰੂਲਜ਼ ਹਨ ਇਹ ਵੀ ਐਕਸੀਡੈਂਟ ਦਾ ਕਾਰਨ ਬਣਦੇ ਹਨ। ਇਕੋ ਹੀ ਜਗ੍ਹਾ ਤੋਂ ਗੱਡੇ, ਕੈਟਲ ਔਰ ਸਾਈਕਲ ਵਗੈਰਾ ਨਿਕਲਣੇ ਹੁੰਦੇ ਹਨ ਔਰ ਕਈ ਦਫ਼ਾ ਇਨ੍ਹਾਂ ਦੀ ਗਲਤੀ ਨਾਲ ਵੀ ਐਕਸੀਡੈਂਟ ਹੋ ਜਾਂਦਾ ਹੈ। ਪਰ ਮੈਂ ਇਹ ਬੇਨਤੀ ਕਰਾਂਗਾ ਕਿ ਇਥੇ ਇਹ ਕਹਿਣਾ ਕਿ ਪੰਜਾਬ ਦੇ ਅੰਦਰ ਐਕਸੀਡੈਂਟਸ ਜ਼ਿਆਦਾ ਹਨ, ਇਹ ਵੀ ਠੀਕ ਨਹੀਂ। ਮੈਂ ਤੁਹਾਨੂੰ ਥੋੜ੍ਹੀਆਂ ਜਿਹੀਆਂ ਫਿਗਰਜ਼ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਦੇ ਅੰਦਰ 1979-80 ਨਾਲੋਂ 12.5% ਫਲੀਟ ਵੱਧ ਗਿਆ ਹੈ ਔਰ ਜਿਹੜੀ 1976-77 ਵਿਚ ਪਾਪੂਲੇਸ਼ਨ ਆਫ਼ ਵਹੀਕਲਜ਼ ਸੀ ਉਸ ਨਾਲੋਂ ਇਸ ਵੇਲੇ 150 % ਪਾਪੂਲੇਸ਼ਨ ਆਫ਼ ਵਹੀਕਲਜ਼ ਵੱਧ ਚੁੱਕੀ ਹੈ ਜੇ ਹੁਣ ਅਸੀਂ ਇਸ ਨਾਰਮਜ਼ ਦੇ ਮੁਤਾਬਿਕ ਗਿਣੀਏ ਤਾਂ ਐਕਸੀਡੈਂਟਸ ਅੱਗੇ ਨਾਲੋਂ ਘੱਟੇ ਹਨ, ਵੱਧੇ ਨਹੀਂ ਹਨ। ਮੈਂ ਤੁਹਾਨੂੰ ਦਸਦਾ ਹਾਂ ਕਿ ਇਸ ਵੇਲੇ ਸਾਰੇ ਹਿੰਦੁਸਤਾਨ ਵਿਚ ਫੈਟਲਟੀ ਰੇਟ ਸੌ ਇਕ ਹਜ਼ਾਰ ਪਿਛੇ ਹੈ ਉਹ 6.1 ਹੈ ਜਦ ਕਿ ਸਾਡੇ ਪੰਜਾਬ ਦੇ ਅੰਦਰ 1979-80 ਵਿਚ ਜਿਹੜਾ ਉਸ ਵੇਲੇ 2.14 ਸੀ ਉਹ ਵੀ ਹੁਣ ਘੱਟ ਕੇ 1.6 ਰਹਿ ਗਿਆ ਹੈ। ਇਸ ਲਈ ਮੈਂ ਦਸਦਾ ਹਾਂ ਕਿ ਅਸੀਂ ਇਸ ਮਾਮਲੇ ਵਿਚ ਕਾਫੀ ਕੋਸ਼ਿਸ਼ ਕਰਦੇ ਹਾਂ ਕਿ ਲੋਕਾਂ ਨੂੰ ਚੰਗੀ ਸਰਵਿਸ ਮਿਲੇ ਔਰ ਐਕਸੀਡੈਂਟਸ ਘੱਟ ਹੋਣ। ਸਪੀਕਰ ਸਾਹਿਬ, ਜਿਥੇ ਅਸੀਂ ਤਰੱਕੀ ਦੇ ਰਾਹ ਵੇਖਦੇ ਹਾਂ ਉਥੇ ਕੁਦਰਤ ਦਾ ਕਹਿਰ ਵੀ ਆ ਜਾਂਦਾ ਹੈ! ਮੈਨੂੰ ਬੜੇ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਨ੍ਹਾਂ ਐਕਸੀਡੈਂਟਸ ਵਿਚ ਜਿਹੜੇ ਸ਼ਹੀਦ ਹੋ ਜਾਂਦੇ ਹਨ ਉਹ ਕਈ ਵਾਰ ਸਾਡੇ ਬਰਾਦਰੀ ਦੇ ਆਦਮੀ ਔਰ ਸਾਡੇ ਆਪਣੇ ਨੌਜਵਾਨ ਹੁੰਦੇ ਹਨ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਹਰ ਐਕਸੀਡੈਂਟ ਵਿਚ ਪੰਜਾਬ ਰੋਡਵੇਜ਼ ਦੇ ਕਾਮਿਆਂ ਦਾ ਨਾਂ ਲੈਣਾ ਠੀਕ ਨਹੀਂ ਹੈ। ਉਹ ਦਿਨ ਰਾਤ ਲੋਕਾਂ ਦੀ ਸੇਵਾ ਕਰਦੇ ਹਨ। ਸਾਨੂੰ ਤਾਂ ਉਨ੍ਹਾਂ ਕਾਮਿਆਂ ਦਾ ਧੰਨਵਾਦ ਕਰਨਾ ਚਾਹੀਦਾ ਹੈ ਜਿਹੜੇ ਰੋਜ਼ 10 ਹਜ਼ਾਰ ਦੇ ਕਰੀਬ ਪੈਸੰਜਰਜ਼ ਨੂੰ ਚੁੱਕ ਕੇ ਲੈ ਜਾਂਦੇ ਹਨ ਔਰ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਲੋਕਾਂ ਦਾ ਭਲਾ ਕਰਦੇ ਹਨ। ਕੋਈ ਵੀ ਕਾਮਾ, ਕੋਈ ਵੀ ਡਰਾਈਵਰ ਆਪਣੀ ਜਾਨ ਨੂੰ ਖ਼ਤਮ ਕਰਕੇ ਹੋਰ 10-15 ਪੈਸੰਜਰਜ਼ ਨੂੰ ਮਾਰਨਾ ਨਹੀਂ ਚਾਹੁੰਦਾ। ਇਹ ਹੋ ਸਕਦਾ ਹੈ ਕਿ ਕਈ ਵਾਰ ਕਿਸੇ ਛੋਟੇ ਜਾਂ ਵੱਡੇ ਵਹੀਕਲ ਦੀ ਅਣਗਹਿਲੀ ਨਾਲ ਕੋਈ ਐਕਸੀਡੈਂਟ ਹੋ ਜਾਵੇ। ਪਰ ਮੈਂ ਇਹ ਫਿਰ ਕਹਿੰਦਾ ਹਾਂ ਕਿ ਕੋਈ ਵੀ ਡਰਾਈਵਰ ਆਪਣੀ ਜਾਨ ਖ਼ਤਮ ਕਰਕੇ ਐਕਸੀਡੈਂਟ ਦਾ ਕਾਰਨ ਨਹੀਂ ਬਣਦਾ।

ਸਪੀਕਰ ਸਾਹਿਬ, ਇਸ ਤੋਂ ਬਾਅਦ ਕੁਝ ਸਾਥੀਆਂ ਨੇ ਮਨਾਪਲੀ ਰੂਟਸ ਦੇ ਬਾਰੇ ਇਥੇ ਅਰਜ਼ ਕੀਤੀ ਸੀ ਔਰ ਇਸ ਸਬੰਧ ਵਿਚ ਅੰਮ੍ਰਿਤਸਰ, ਜਲੰਧਰ ਔਰ ਪਟਿਆਲਾ ਦਾ ਨਾਂ ਵੀ ਲਿਆ ਸੀ। ਇਥੇ ਰੂਟਸ ਦਾ ਜ਼ਿਕਰ ਵੀ ਕੀਤਾ ਗਿਆ ਸੀ ਕਿ ਇਹ ਇਹ ਰੂਟਸ ਕਾਫੀ ਮੁਨਾਫਾ ਦੇ ਸਕਦੇ ਹਨ ਪਰ ਸਪੀਕਰ ਸਾਹਿਬ, ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਅਸੀਂ ਅਨਇਕਨੋਮਿਕ ਰੂਟਸ ਨੂੰ ਬੰਦ ਨਹੀਂ ਕਰ ਸਕਦੇ ਜਿਥੇ ਕਿ ਲੋਕਾਂ ਨੂੰ ਤਾਂ ਬਹੁਤ ਸਹੂਲਤ ਹੁੰਦੀ ਹੈ ਪਰ ਸਾਨੂੰ ਲਾਭ ਨਹੀਂ ਹੁੰਦਾ। ਅਸੀਂ ਇਹ ਵੇਖਣਾ ਹੈ ਕਿ ਜਿਥੇ ਵੀ ਪੈਸੰਜਰ ਹੋਣ ਉਥੇ ਆਪਣੀ ਬਸ ਨੂੰ ਚਲਾਇਆ ਜਾਵੇ। ਇਸ ਲਈ ਅਨਇਕਨੋਮਿਕ ਰੂਟਸ ਨੂੰ ਖ਼ਤਮ ਨਹੀਂ ਕੀਤਾ ਜਾ ਸਕਦਾ।

ਇਸ ਤੋਂ ਬਾਅਦ ਇਥੇ ਮੋਟਰ ਵਹੀਕਲਜ਼ ਐਕਟ ਦੀ ਫਾਰਮੈਲਟੀਜ਼ ਦੇ ਬਾਰੇ ਵੀ ਜ਼ਿਕਰ ਕੀਤਾ ਗਿਆ ਹੈ। ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਐਕਟ ਹੈ ਇਹ ਵਿਧਾਨ ਨੇ ਅਪਰੂਵ ਕੀਤਾ ਹੋਇਆ ਹੈ ਔਰ ਅਸੀਂ ਇਸ ਦੇ ਮੁਤਾਬਿਕ ਹੀ ਚਲਣਾ ਹੈ। ਇਸ ਵਿਚ ਜੋ ਕੋਈ ਤਰੁੱਟੀਆਂ ਹਨ ਤਾਂ ਉਨ੍ਹਾਂ ਨੂੰ ਠੀਕ ਕੀਤਾ ਜਾ ਸਕਦਾ ਹੈ।

ਇਸ ਤੋਂ ਇਲਾਵਾ ਕੁਝ ਹੋਰ ਸਦੱਸਿਆਂ ਨੇ ਜੋ ਗੱਲਾਂ ਕੀਤੀਆਂ ਹਨ ਉਨ੍ਹਾਂ ਬਾਰੇ ਵੀ ਮੈਂ ਥੋੜ੍ਹਾ ਜਿਹਾ ਜ਼ਿਕਰ ਕਰਾਂਗਾ। [illegible] ਸਿੰਘ, ਇਥੇ ਕਾਫੀ ਜ਼ਿਕਰ ਕੀਤਾ ਗਿਆ ਕਿ ਪੰਜਾਬ ਰੋਡਵੇਜ਼ ਨੂੰ ਪਿਛਲੇ ਕਈ ਸਾਲਾਂ ਤੋਂ ਘਾਟਾ ਪੈ ਰਿਹਾ ਹੈ। ਪਰ ਤੁਸੀਂ ਦੇਖੋ ਸਪੇਅਰ ਪਾਰਟਸ ਅਤੇ ਡੀਜ਼ਲ ਦੇ ਰੇਟਸ ਕਿੰਨੇ ਵੱਧ ਗਏ ਹਨ। ਵਰਕਰਜ਼ ਨੂੰ ਮਹਿੰਗਾਈ ਭੱਤਾ ਵੀ ਦੇਣਾ ਪੈਂਦਾ ਹੈ। ਇਹ ਸਾਰਾ ਕੁਝ ਬੋਝ ਪੈਣ ਦੇ ਬਾਵਜੂਦ ਪੰਜਾਬ ਸਰਕਾਰ ਨੇ ਕੋਸ਼ਿਸ਼ ਕਰਕੇ ਘਾਟੇ ਨੂੰ ਕਾਫੀ ਥੱਲੇ ਲਿਆਂਦਾ ਹੈ ਅਤੇ ਉਮੀਦ ਕਰਦਾ ਹਾਂ ਕਿ ਇਹ ਘਾਟਾ ਹੋਰ ਘੱਟ ਹੋ ਜਾਵੇਗਾ। ਅਸੀਂ ਰਾਜ ਵਿਚ ਸੋਸ਼ਲ ਸਰਵਿਸ ਟਰਾਂਸ-ਪੋਰਟ ਦੀ ਦੇ ਰਹੇ ਹਾਂ ਔਰ ਦਿੰਦੇ ਰਹਾਂਗੇ। ਸ੍ਰੀ ਹੰਸ ਜੀ ਨੇ ਜ਼ਿਕਰ ਕੀਤਾ ਸੀ ਕਿ ਰੂਟ ਪਰਮਿਟਾਂ ਵਿਚ ਰਿਜ਼ਰਵੇਸ਼ਨ ਦੇਣੀ ਚਾਹੀਦੀ ਹੈ। ਜਿਵੇਂ ਜਿਵੇਂ ਸਾਡੇ ਕੋਲ ਰੂਟ ਪਰਮਿਟ ਆਉਂਦੇ ਰਹਿਣਗੇ ਅਸੀਂ ਇਸ ਦੇ ਵਿਚ ਰਿਜ਼ਰਵੇਸ਼ਨ ਦਾ ਕੋਟਾ ਦੇਵਾਂਗੇ ਔਰ ਜੇਕਰ ਰਿਜ਼ਰਵੇਸ਼ਨ ਵਾਸਤੇ ਕੋਈ ਨਹੀਂ ਹੋਵੇਗਾ ਤਾਂ ਅਸੀਂ ਉਸ ਕੋਟੇ ਨੂੰ ਕੈਰੀ ਫਾਰਵਰਡ ਕਰ ਦਿਆ ਕਰਾਂਗੇ। ਇਕ ਇਨ੍ਹਾਂ ਨੇ ਹੁਸ਼ਿਆਰਪੁਰ ਡਿਪੂ ਬਾਰੇ ਸੁਜੈਸ਼ਨ ਦਿੱਤੀ ਹੈ। ਉਸ ਤੇ ਅਸੀਂ ਜ਼ਰੂਰ ਵਿਚਾਰ ਕਰਾਂਗੇ। ਕਾਮਰੇਡ ਅਮਰ ਸਿੰਘ ਜੀ ਨੇ ਟਰਾਂਸਪੋਰਟ ਦੀ ਨੈਸ਼ਨੇਲਾਈਜ਼ੇਸ਼ਨ ਦਾ ਜ਼ਿਕਰ ਕੀਤਾ ਹੈ। ਅਸੈਂਬਲੀ ਨੇ ਮਤਾ ਵੀ ਪਾਸ ਕੀਤਾ ਹੋਇਆ ਹੈ ਔਰ ਸਰਕਾਰ ਦੀ ਮਨਸ਼ਾ ਵੀ ਹੈ ਕਿ ਇਸ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕੀਤਾ ਜਾਵੇ ਔਰ ਅਸੀਂ ਵਕਤ ਆਉਣ ਤੇ ਜ਼ਰੂਰ ਕਰ ਦੇਵਾਂਗੇ। ਜਿਹੜੀਆਂ ਮਾਤੂ ਰਾਮ ਜੀ ਨੇ ਸੁਜੈਸ਼ਨਾਂ ਦਿੱਤੀਆਂ ਹਨ; ਉਨ੍ਹਾਂ ਦੇ ਲਈ ਮੈਂ ਬੜਾ ਧੰਨਵਾਦੀ ਹਾਂ। ਕਾਮਰੇਡ ਝਬਾਲ ਜੀ ਨੇ ਬੱਸ ਸੇਵਾ ਦਾ ਜ਼ਿਕਰ ਕੀਤਾ ਸੀ। ਕਈ ਵਾਰ ਮੇਰੇ ਕੋਲ ਇਹ ਆਉਂਦੇ ਵੀ ਹਨ ਅਤੇ ਕਈ ਬੱਸਾਂ ਮੈਂ ਇਨ੍ਹਾਂ ਦੇ ਇਲਾਕਿਆਂ ਵਿੱਚ ਲਗਵਾਈਆਂ ਵੀ ਹਨ। ਇਨ੍ਹਾਂ ਦਾ ਹੁਕਮ ਹਾਲੇ ਵੀ ਮੇਰੇ ਕੋਲ ਹੈ ਬੱਸ ਸਰਵਿਸ ਬਾਰੇ। ਬਾਕੀ ਇਥੇ ਮਿਨੀ ਬੱਸਾਂ ਦਾ ਜ਼ਿਕਰ ਕੀਤਾ ਗਿਆ ਸੀ। ਸਰਦਾਰ ਦਿਲਬਾਗ ਸਿੰਘ ਜੀ ਨੇ ਕਿਹਾ ਕਿ ਅਗਰ ਤੁਸੀਂ ਟਰਾਂਸਪੋਰਟ ਦੀ ਨੈਸ਼ਨੇਲਾਈਜੇਸ਼ਨ ਕਰਨੀ ਹੈ ਫੇਰ ਮਿਨੀ ਬੱਸਾਂ ਦੇ ਰੂਟ ਨਹੀਂ ਦੇਣੇ ਚਾਹੀਦੇ। ਮੇਰੀ ਰਾਏ ਹੈ ਕਿ ਮਿਨੀ ਬੱਸਾਂ ਦਾ ਪਰਮਿਟ ਦੇਣ ਦਾ ਕੋਈ ਵੱਡਾ ਧੰਦਾ ਨਹੀਂ। ਇਹ ਤਾਂ ਇਕ ਫੈਮਿਲੀ ਨੂੰ ਚਲਾਉਣ ਵਾਸਤੇ ਛੋਟਾ ਜਿਹਾ ਧੰਦਾ ਹੈ ਜਿਸ ਨੂੰ ਬਹੁਤ ਪੈਸਾ ਲਗਾ ਕੇ ਨਹੀਂ ਚਲਾ ਸਕਦੇ। ਉਹ ਮਿਨੀ ਬੱਸ ਸਰਵਿਸ ਵਿਚ ਕੰਮ ਕਰ ਸਕਦੇ ਹਨ ਅਤੇ ਇਹ ਅਨਇੰਪਲਾਇਡ ਨੂੰ ਧੰਧਾ ਦੇਣਾ ਦਾ ਇਕ ਯਤਨ ਹੈ। ਇਸ ਦੇ ਨਾਲ ਇਕ ਫੈਮਿਲੀ ਆਪਣੇ ਤੌਰ ਤੇ ਮਿਹਨਤ ਕਰਕੇ ਕਮਾਈ ਕਰ ਸਕਦੀ ਹੈ ਅਤੇ ਇਜ਼ਤ ਦੀ ਰੋਟੀ ਖਾ ਸਕਦੀ ਹੈ। ਇਹ ਠੀਕ ਹੈ ਕਿ ਉਹ ਵੱਡੇ ਟਰਾਂਸਪੋਰਟਰ ਵਾਂਗ ਬਹੁਤਾ ਪੈਸਾ ਨਹੀਂ ਲਗਾ ਸਕਦਾ। ਇਸ ਦੇ ਨਾਲ ਬੇਰੁਜ਼ਗਾਰੀ ਵੀ ਦੂਰ ਹੋਵੇਗੀ। ਕੰਡੀ ਦੇ ਇਲਾਕੇ ਵਿਚ ਜਿਥੇ ਵੱਡੀਆਂ ਬੱਸਾਂ ਨਹੀਂ ਜਾ ਸਕਦੀਆਂ ਉਥੇ ਮਿਨੀ ਬੱਸ ਸਰਵਿਸ ਦਿੱਤੀ ਜਾ ਸਕਦੀ ਹੈ ਅਤੇ ਛੋਟੇ ਛੋਟੇ ਪਿੰਡਾਂ ਨੂੰ ਇਹ ਬਸ ਸਰਵਿਸ ਮਿਲ ਸਕਦੀ ਹੈ। ਧਾਰ ਬਲਾਕ ਦੇ ਲੋਕਾਂ ਨੂੰ ਇਹ ਸਰਵਿਸ ਮਿਲ ਸਕੇਗੀ ਔਰ ਬਾਰਡਰ ਦੇ ਪਿੰਡਾਂ ਨੂੰ ਇਹ ਬੱਸ ਸਰਵਿਸ ਮਿਲ ਸਕੇਗੀ। ਸਾਡੀ ਕੋਸ਼ਿਸ਼ ਹੈ ਕਿ ਰਾਜ ਵਿਚ ਸਾਰੇ ਲੋਕਾਂ ਨੂੰ ਇਹ ਬੱਸ ਸਰਵਿਸ ਪ੍ਰਾਪਤ ਹੋਵੇ। ਮਾਸਟਰ ਜੀ ਨੇ ਕਿਹਾ ਸੀ ਕਿ ਰੋਡਵੇਜ਼ ਦਾ ਬਜਟ ਘੱਟ ਰਖਿਆ ਗਿਆ ਸੀ। ਇਸ ਨੂੰ ਵਧਾਉਣ ਦੀ ਲੋੜ ਹੈ। ਉਨ੍ਹਾਂ ਨੂੰ ਚਿੰਤਾ ਨਹੀਂ ਕਰਨੀ ਚਾਹੀਦੀ। ਇਹ ਸਰਕਾਰ ਦਾ ਮਸਲਾ ਹੈ ਔਰ ਅਸੀਂ ਇਸ ਬਜਟ ਨੂੰ ਐਡਜਸਟ ਕਿਵੇਂ ਕਰਨਾ ਹੈ ਇਹ ਸਰਕਾਰ

[ਰਾਜ ਮੰਤਰੀ, ਆਵਾਜਾਈ]

ਦਾ ਕੰਮ ਹੈ। ਲੂੰਬਾ ਸਾਹਿਬ ਨੇ ਕੁਝ ਸੁਜੈਸ਼ਨਾਂ ਦਿੱਤੀਆਂ ਸਨ। ਉਨ੍ਹਾਂ ਤੇ ਅਸੀਂ ਧਿਆਨ ਦੇਵਾਂਗੇ। ਇਕ ਮਸਲਾ ਆਇਆ ਸੀ ਪੰਜਾਬ ਵਿਚ ਨੈਸ਼ਨਲ ਪਰਮਿਟ ਦੀ ਵੰਡ ਦਾ। ਜ਼ੋਨਲ ਪਰਮਿਟ ਦੀ ਵੀ ਗੱਲ ਕੀਤੀ ਗਈ ਸੀ। 1982 ਵਿਚ ਸਾਡੇ ਕੋਲ 800 ਪਰਮਿਟ ਆਏ ਸਨ ਜਿਹੜੇ ਵੰਡੇ ਗਏ ਸਨ। ਹੋ ਸਕਦਾ ਹੈ ਮੇਰੇ ਕੁਝ ਸਾਥੀ ਇਹ ਪਰਮਿਟ ਲੈਣੋ ਰਹਿ ਗਏ ਹੋਣਗੇ। ਪਰ ਹੁਣ ਸਾਡੇ ਕੋਲ 405 ਹੋਰ ਪਰਮਿਟ ਆਏ ਹਨ। ਇਹ ਪਿਛਲੇ ਸ਼ੁਕਰਵਾਰ ਹੀ ਆਏ ਹਨ ਅਤੇ ਇਹ ਪਬਲੀਕੇਸ਼ਨ ਦੀ ਸਟੇਜ ਤੇ ਹਨ। ਇਸ ਦੀਆਂ ਲੀਗਲ ਫਾਰਮੈਲਟੀਜ਼ ਪੂਰੀਆਂ ਹੋਣ ਤੋਂ ਬਾਅਦ ਇਹ ਨੈਸ਼ਨਲ ਪਰਮਿਟ ਪੰਜਾਬ ਦੇ ਲੋਕਾਂ ਵਿਚ ਵੰਡ ਦਿੱਤੇ ਜਾਣਗੇ। ਜੋ ਵਿਅਕਤੀ ਯੋਗਤਾਵਾਂ ਰੱਖਦੇ ਹੋਣਗੇ ਉਨ੍ਹਾਂ ਨੂੰ ਦਿੱਤੇ ਜਾਣਗੇ ਅਤੇ ਰਿਜ਼ਰਵੇਸ਼ਨ ਦਾ ਜਿਥੇ ਕੋਟਾ ਹੈ ਉਥੇ ਕੋਟਾ ਵੀ ਦਿੱਤਾ ਜਾਵੇਗਾ, ਇਸ ਗੱਲ ਵੱਲ ਧਿਆਨ ਦਿੱਤਾ ਜਾਵੇਗਾ। ਇਕ ਗੱਲ ਸਰਦਾਰ ਦਿਲਬਾਗ ਸਿੰਘ ਜੀ ਨੇ ਅੱਛੀ ਕੀਤੀ ਸੀ ਕਿ ਹਰ ਗੱਡੀ ਦੇ ਸ਼ੀਸ਼ੇ ਤੇ ਇਕ ਚਿੱਟ ਲਗੀ ਹੋਣੀ ਚਾਹੀਦੀ ਹੈ। ਜਿਸ ਨੂੰ ਵੇਖ ਕੇ ਸਾਨੂੰ ਕੋਈ ਨਾ ਪੁਛੇ। ਇਸ ਗਲ ਤੇ ਅਸੀਂ ਵਿਚਾਰ ਕਰ ਰਹੇ ਹਾਂ। ਏ.ਆਈ.ਜੀ. ਟਰੈਫਿਕ ਦੇ ਰਿਮਾਰਕਸ ਮੰਗੇ ਗਏ ਸਨ ਔਰ ਉਸ ਤੇ ਵਿਚਾਰ ਕਰਕੇ ਔਰ ਜੇਕਰ ਕੋਈ ਲੀਗਲ ਅੜਚਨ ਵੀ ਹੋਈ ਤਾਂ ਉਸ ਨੂੰ ਦੂਰ ਕਰਾਂਗੇ। ਪਰ ਇਹ ਕਹਿ ਦੇਣਾ ਕਿ ਵਜ਼ੀਰ ਕੁਝ ਨਹੀਂ ਕਰ ਸਕਦੇ ਇਹ ਗੱਲ ਇਨ੍ਹਾਂ ਦੀ ਗਲਤ ਹੈ। ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਕੋਸ਼ਿਸ਼ ਕਰਾਂਗੇ ਔਰ ਕਿਹਾ ਕਿ ਇਹ ਮਸਲਾ ਟਰੈਫਿਕ ਨਾਲ ਸਬੰਧ ਰੱਖਦਾ ਹੈ ਔਰ ਇਸ ਮਾਮਲੇ ਨੂੰ ਹੋਮ ਡਿਪਾਰਟਮੈਂਟ ਨਾਲ ਤੁਸੀਂ ਟੇਕ ਅੱਪ ਕਰੋ। ਮੈਂ ਫਿਰ ਕਹਿੰਦਾ ਹਾਂ ਕਿ ਅਸੀਂ ਸਾਰੇ ਰਲ ਮਿਲਕੇ ਇਨ੍ਹਾਂ ਸਾਰੇ ਕੰਮਾਂ ਨੂੰ ਠੀਕ ਕਰ ਸਕਦੇ ਹਾਂ। ਪੰਜਾਬ ਸਰਕਾਰ ਦੀ ਇਹ ਹੀ ਮਨਸ਼ਾ ਹੈ ਅਤੇ ਸਰਦਾਰ ਦਰਬਾਰਾ ਸਿੰਘ ਜੀ ਵੀ ਕਈ ਵਾਰ ਐਮ.ਐਲ.ਏਜ਼ ਨਾਲ ਸਲਾਹ ਮਸ਼ਵਰਾ ਕਰਕੇ ਕੰਮ ਕਰਦੇ ਹਨ। ਰੋਡਵੇਜ਼ ਦੇ ਕਾਮਿਆਂ ਦੀਆਂ 24-25 ਮੰਗਾਂ ਸਨ ਜਿਨ੍ਹਾਂ ਵਿਚੋਂ ਕੁਝ ਮੰਗਾਂ ਅਸੀਂ ਉਨ੍ਹਾਂ ਦੀਆਂ ਮੰਨ ਲਈਆਂ ਹਨ। ਬਾਕੀ ਪੈਨਸ਼ਨ ਸਕੀਮ ਰੋਡਵੇਜ਼ ਕਰਮਚਾਰੀਆਂ ਲਈ ਇਸ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਲੇਬਰ ਡਿਪਾਰਟਮੈਂਟ ਨਾਲ ਮਾਮਲਾ ਟੇਕ ਅੱਪ ਕੀਤਾ ਹੋਇਆ ਹੈ। ਇਸ ਕਰਕੇ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਸਾਡੀ ਸਰਕਾਰ ਵਰਕਰਜ਼ ਦੇ ਹੱਕ ਵਿਚ ਹੈ ਔਰ ਵਰਕਰਜ਼ ਦੀਆਂ ਮੰਗਾਂ ਤੇ ਬੜੀ ਸਹਿਨਸ਼ੀਲਤਾ ਅਤੇ ਹਮਦਰਦੀ ਨਾਲ ਵਿਚਾਰ ਕਰ ਰਹੀ ਹੈ ਔਰ ਇਨ੍ਹਾਂ ਮੰਗਾਂ ਨੂੰ ਪੂਰਾ ਕਰਨ ਦੀ ਪੂਰੀ ਕੋਸ਼ਿਸ਼ ਕਰ ਰਹੀ ਹੈ। ਉਨ੍ਹਾਂ ਨੇ ਆਪਣਾ ਰੋਸ ਪ੍ਰਗਟ ਕਰਨ ਲਈ ਹੜਤਾਲ ਕੀਤੀ ਸੀ। ਉਨ੍ਹਾਂ ਦੀਆਂ ਮੰਗਾਂ ਪਹਿਲੇ ਹੀ ਸਰਕਾਰ ਦੇ ਵਿਚਾਰ ਅਧੀਨ ਹਨ। ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦੀ ਹੈ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੇਰੀ ਕਲੈਰੀਫਿਕੇਸ਼ਨ ਇਕੋ ਹੈ। ਜਿਹੜਾ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਵਰਕਰਜ਼ ਨੂੰ ਪੈਨਸ਼ਨ ਦੇਵਾਂਗੇ ਇਹ ਚੀਜ਼ ਕਦੋਂ ਤਕ ਫਾਈਨੇਲਾਈਜ਼ ਹੋ ਜਾਵੇਗੀ।

**ਰਾਜ ਮੰਤਰੀ, ਆਵਾਜਾਈ**: ਸਪੀਕਰ ਸਾਹਿਬ, ਮੈਂ ਮਾਸਟਰ ਚੰਦ ਸਿੰਘ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਕਿਸੇ ਚੀਜ਼ ਦੀ ਡੈਡ ਲਾਈਨ ਤਾਂ ਨਹੀਂ ਖਿਚੀ ਜਾ ਸਕਦੀ। ਲੇਕਿਨ ਅਸੀਂ ਛੇਤੀ ਤੋਂ ਛੇਤੀ ਇਸ ਪਾਸੇ ਧਿਆਨ ਕਰਾਂਗੇ।

---

## EXTENSION OF TIME OF THE SITTING

**Mr. Speaker:** Is it the pleasure of the House that the time of the sitting of the House be extended by fifteen minutes?

*Voices*: Yes, Yes.

**Mr. Speaker:** The time of the sitting of the House is extended upto 6-45 p.m.

## DISCUSSION AND VOTING OF DEMANDS FOR GRANTS FOR THE YEAR 1983-84 (*Resumption*)

**ਭਲਾਈ ਅਤੇ ਕਿਰਤ ਮੰਤਰੀ** (ਚੌਧਰੀ ਜਗਤ ਰਾਮ): ਸਪੀਕਰ ਸਾਹਿਬ, ਇਥੇ ਮੇਰੇ ਦੋਸਤ ਸ਼੍ਰੀ ਹਰੀਮਿਤਰ ਹੰਸ, ਸ਼੍ਰੀ ਮਾਤੂ ਰਾਮ, ਸਰਦਾਰ ਦਿਲਬਾਗ ਸਿੰਘ, ਕਾਮਰੇਡ ਅਮਰ ਸਿੰਘ, ਕਾਮਰੇਡ ਬਲਦੇਵ ਸਿੰਘ ਲੂੰਬਾ ਆਦਿ ਐਮ. ਐਲ. ਏਜ਼ ਸਾਹਿਬਾਨ ਨੇ ਆਪਣੇ ਵਿਚਾਰ ਪਰਗਟ ਕੀਤੇ ਹਨ। ਕਈ ਆਨਰੇਬਲ ਮੈਂਬਰ ਸਾਹਿਬਾਨ ਨੇ ਸ਼ਡਿਊਲਡ ਕਾਸਟ ਦੇ ਮੁਤੱਲਕ ਆਪਣੀ ਹਮਦਰਦੀ ਜ਼ਾਹਿਰ ਕੀਤੀ ਹੈ। ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਦੀ ਸਰਕਾਰ ਨੇ ਸ਼ਡਿਊਲਡ ਕਾਸਟਾਂ ਦੀ ਭਲਾਈ ਕਰਨ ਦਾ ਫੈਸਲਾ ਕੀਤਾ ਹੈ। ਪਹਿਲਾਂ ਸ਼ਡਿਊਲਡ ਕਾਸਟਾਂ ਨੂੰ, ਸਪੀਕਰ ਸਾਹਿਬ, ਬਿਲਕੁਲ ਨੇੜੇ ਨਹੀਂ ਲਗਣ ਦਿੰਦੇ ਸਨ। ਜਦੋਂ ਮਹਾਤਮਾ ਗਾਂਧੀ ਜੀ ਨੇ ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਅਤੇ ਹੋਰਾਂ ਨੇ ਆਜ਼ਾਦੀ ਪ੍ਰਾਪਤ ਕੀਤੀ, ਉਸ ਤੋਂ ਬਾਅਦ ਕਾਂਗਰਸ ਬਣੀ ਅਤੇ ਕਾਨੂੰਨ ਇਸ ਢੰਗ ਨਾਲ ਬਣੇ ਕਿ ਹਰੀਜਨਾਂ ਨੂੰ ਨਾਲ ਲਿਆ ਗਿਆ। ਪਹਿਲਾਂ, ਸਪੀਕਰ ਸਾਹਿਬ, ਆਪੋਜੀਸ਼ਨ ਵਾਲੇ ਭਰਾ ਕਹਿੰਦੇ ਸਨ ਕਿ ਹਰੀਜਨਾਂ ਨੂੰ ਨਾਲ ਨਾ ਲਓ ਜੇਕਰ ਨਾਲ ਲੈ ਲਿਤਾ ਤਾਂ ਅਸੀਂ ਮਰ ਜਾਵਾਂਗੇ। ਜੇਕਰ ਹੁਣ ਕਾਂਗਰਸ ਸਰਕਾਰ ਨੇ ਨਾਲ ਲੈ ਲਿਆ ਤਾਂ ਕਹਿੰਦੇ ਹਨ ਕਿ ਸ਼ਡਿਊਲਡ ਕਾਸਟ ਲਈ ਘੱਟ ਕੰਮ ਹੋ ਰਹੇ ਹਨ। ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਬੁਢਾਪਾ ਪੈਨਸ਼ਨ ਬਾਰੇ ਕਿਹਾ ਹੈ। ਮੈਂ ਇਸ ਸਬੰਧੀ ਸਪੀਕਰ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਵੀ ਬੁਢਾਪਾ ਪੈਨਸ਼ਨ ਮਨਜ਼ੂਰ ਕੀਤੀ ਜਾਂਦੀ ਹੈ ਤਾਂ ਉਸ ਵੇਲੇ ਕੋਈ ਰੁਕਾਵਟ ਨਹੀਂ ਪਾਈ ਜਾਂਦੀ। (ਥੰਪਿੰਗ) ਉਸੇ ਵੇਲੇ ਉਥੇ ਹੀ ਪੈਨਸ਼ਨ ਮਨਜ਼ੂਰ ਕੀਤੀ ਜਾਂਦੀ ਹੈ। ਸਪੀਕਰ ਸਾਹਿਬ, ਜੇਕਰ ਮੰਨ ਲਓ ਕਿ 35,000 ਰੁਪਏ ਦੇ ਨਾਲ ਪਲਾਟ ਖਰੀਦਿਆ ਜਾਂਦਾ ਤਾਂ ਇਹ ਮੈਂਬਰ ਸਾਹਿ-ਬਾਨ ਭੁਲ ਗਏ ਹਨ। ਜਦੋਂ ਪਹਿਲਾਂ 35 ਪੈਸੇ ਵੀ ਹਰੀਜਨਾਂ ਲਈ ਨਹੀਂ ਰੱਖੇ ਗਏ, ਉਸ ਵੇਲੇ ਇਹ ਆਪੋਜੀਸ਼ਨ ਦੇ ਭਰਾ ਕੀ ਕਰਦੇ ਸਨ ? ਸਪੀਕਰ ਸਾਹਿਬ, ਚੌਧਰੀ ਮਾਤੂ ਰਾਮ ਜੀ ਨੇ ਕਿਹਾ ਹੈ ਕਿ ਰਿਜ਼ਰਵੇਸ਼ਨ ਪੂਰੀ ਸ਼ਡਿਊਲਡ ਕਾਸਟਾਂ ਨੂੰ ਨਹੀਂ ਦਿਤੀ ਜਾਂਦੀ। ਸਪੀਕਰ ਸਾਹਿਬ, ਇਹ ਆਰਡਰ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਕਰ ਦਿਤੇ ਹਨ ਕਿ ਸ਼ਡਿਊਲਡ ਕਾਸਟਸ ਨੂੰ ਪੂਰੀ ਪ੍ਰਤੀਨਿਧਤਾ ਦਿਤੀ ਜਾਵੇ। ਬਾਕੀ ਚੌਧਰੀ ਮਾਤੂ ਰਾਮ ਜੀ ਨੇ ਕਿਹਾ ਹੈ ਕਿ ਡਿਸਟ੍ਰਿਕਟ ਵੈਲਫੇਅਰ ਅਫਸਰਾਂ ਅਤੇ ਦੂਸਰੇ ਅਫਸਰਾਂ ਦੇ ਗਰੇਡਾਂ ਵਿਚ ਫਰਕ ਹੈ ਜਦੋਂ ਕਿ ਸਾਰਿਆਂ ਦੀ ਸੇਮ ਕੁਆਲੀਫਿਕੇਸ਼ਨ ਹੈ। ਸਪੀਕਰ ਸਾਹਿਬ, ਉਨ੍ਹਾਂ ਅਫਸਰਾਂ ਦੇ ਗ੍ਰੇਡਾਂ ਦੇ ਫਰਕ ਨੂੰ ਅਨਾਮਲੀ ਕਮੇਟੀ ਵਿਚ ਪੇਸ਼ ਕੀਤਾ ਜਾ ਚੁੱਕਾ ਹੈ। (ਥੰਪਿੰਗ) ਬਾਕੀ ਚੌਧਰੀ ਮਾਤੂ ਰਾਮ ਜੀ ਨੇ ਟ੍ਰੇਂਡ ਦਾਈਆਂ ਦਾ ਜ਼ਿਕਰ ਕੀਤਾ ਹੈ ਕਿ ਉਨ੍ਹਾਂ ਦੇ ਗਰੇਡਾਂ ਦਾ ਫਰਕ ਹੈ, ਉਹ ਫਰਕ ਅਸੀਂ ਦੂਰ ਕਰ ਦਿਤਾ ਹੈ। (ਥੰਪਿੰਗ) ਬਾਕੀ ਜਿਹੜੇ ਦਫਤਰ ਇਕੱਠੇ ਕਰਨ ਬਾਰੇ ਵੀ ਆਨਰੇਬਲ ਮੈਂਬਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਇਸ ਕਾਰਨ ਲੋਨ ਲੈਣ ਵਿਚ ਬੜੀ ਦਿਕਤ ਪੇਸ਼ ਆਉਂਦੀ ਹੈ। ਸਪੀਕਰ ਸਾਹਿਬ, ਡੀ. ਸੀ. ਦੇ ਦਫਤਰ ਦੇ ਨੇੜੇ ਇਕੋ ਜਗ੍ਹਾ ਤੇ ਇਕੱਠੇ ਕਰ ਦਿਤੇ ਗਏ ਹਨ। ਅਸੀਂ ਅਫਸਰਾਂ ਨੂੰ ਕਹਿ ਦਿਤਾ ਹੈ ਕਿ ਸਾਰੇ ਦਫਤਰ ਇਕ ਜਗ੍ਹਾ ਇਕੱਠੇ ਕਰੋ ਤਾਂਕਿ ਹਰੀਜਨਾਂ ਦੇ ਕਰਜ਼ੇ ਦਾ ਫੈਸਲਾ ਅਤੇ ਗਲਬਾਤ ਉਥੇ ਹੋ ਜਾਵੇ। (ਥੰਪਿੰਗ) ਸਪੀਕਰ ਸਾਹਿਬ, ਕਾਮਰੇਡ ਬਲਦੇਵ ਸਿੰਘ ਲੂਬਾ ਜੀ ਨੇ ਬੁਢਾਪਾ ਪੈਨਸ਼ਨ ਦਾ ਜ਼ਿਕਰ ਕੀਤਾ ਹੈ। ਇਹ 15 ਰੁਪਏ ਤੋਂ 50 ਰੁਪਏ ਕਰ ਦਿਤੇ ਹਨ। ਉਸ ਲਈ ਕੋਈ ਤਾਰੀਫ ਨਹੀਂ ਕੀਤੀ। ਸਪੀਕਰ ਸਾਹਿਬ, ਆਪੋਜੀਸ਼ਨ ਮੈਂਬਰਾਂ

[ਭਲਾਈ ਅਤੇ ਕਿਰਤ ਮੰਤਰੀ]

ਦਾ ਕੰਮ ਹੈ ਕਿ ਰੌਲਾ ਪਾਉਣਾ। ਬੁਢਾਪਾ ਪੈਨਸ਼ਨ 15 ਰੁਪਏ ਤੋਂ 50 ਰੁਪਏ ਮਹੀਨਾ ਕਰ ਦਿਤੀ ਹੈ, ਉਸ ਦੀ ਕੋਈ ਤਾਰੀਫ ਕਾਮਰੇਡ ਬਲਦੇਵ ਸਿੰਘ ਲੂੰਬਾ ਜੀ ਵਲੋਂ ਨਹੀਂ ਕੀਤੀ ਗਈ। ਕਿਸੇ ਨੇ ਸਪੀਕਰ ਸਾਹਿਬ ਕਿਹਾ ਸੀ ਕਿ :—

'ਯੂੰ ਹੀ ਜੋ ਫਿਰਤੇ ਹੈਂ,

ਬੇਇਲਮੋ ਜਾਹਿਲ.........'

ਇਹ ਜਾਹਿਲ ਕਿਸ ਤਰ੍ਹਾਂ ਕਾਮਯਾਬ ਹੋਣਗੇ ? ਇਹ ਕਿਸ ਢੰਗ ਨਾਲ ਅਗੇ ਆਉਣਗੇ ? ਸਪੀਕਰ ਸਾਹਿਬ, ਬਾਲਮੀਕੀ ਜੀ ਨੇ ਅੱਜ ਤੋਂ 10,000 ਸਾਲ ਪਹਿਲਾਂ ਰਮਾਇਣ ਲਿਖੀ ਸੀ। ਭਾਈ ਜੈਤਾ ਨੂੰ 'ਰੰਗਰੇਟਾ ਗੁਰੂ ਕਾ ਬੇਟਾ' ਕਿਹਾ ਗਿਆ ਸੀ। ਇਕ ਸਮਾਂ ਸੀ ਜਦੋਂ ਸ਼ਡਿਊਲਡ ਕਾਸਟਸ ਦੇ ਬੱਚਿਆਂ ਨੂੰ ਸਕੂਲਾਂ ਵਿਚ ਦਾਖਲਾ ਨਹੀਂ ਸੀ ਮਿਲਦਾ। ਪਰ ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਦੀ ਸਰਕਾਰ ਨੇ ਸ਼ਡਿਊਲਡ ਕਾਸਟਾਂ ਦੇ ਬੱਚਿਆਂ ਨੂੰ ਸਕੂਲਾਂ ਵਿਚ ਦਾਖਲਾ ਦਿਤਾ। ਸਿਰਫ, ਸਪੀਕਰ ਸਾਹਿਬ, ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਜੀ ਨੇ ਦਾਖਲਾ ਹੀ ਨਹੀਂ ਦਿਤਾ ਬਲਕਿ ਹਰੀਜਨ ਬੱਚਿਆਂ ਲਈ ਵਜ਼ੀਫੇ ਵੀ ਦਿਤੇ। ਇਥੋਂ ਤਕ ਫੈਸਲਾ ਕੀਤਾ ਕਿ ਹਰੀਜਨ ਬੱਚਿਆਂ ਨੂੰ ਕਿਤਾਬਾਂ ਛੇਵੀਂ ਤੋਂ ਅਠਵੀਂ ਤਕ ਮੁਫਤ ਦਿਤੀਆਂ ਜਾਣਗੀਆਂ। ਸਕੂਲਾਂ ਲਈ 40 ਰੁਪਏ ਮਹੀਨਾ ਵਜ਼ੀਫਾ ਦਿਤਾ ਜਾਵੇਗਾ। ਐਮ. ਬੀ. ਬੀ. ਐਸ. ਮੈਡੀਕਲ ਕਾਲਜ ਵਿਚ ਇੰਜੀਨੀਅਰਿੰਗ ਕਾਲਜ ਵਿਚ ਸ਼ਡਿਊਲਡ ਕਾਸਟਾਂ ਲਈ ਰਿਜ਼ਰਵੇਸ਼ਨ ਰੱਖੀ ਹੈ। ਜੇਕਰ ਉਹ ਹਰੀਜਨ ਬੱਚੇ ਹੋਸਟਲ ਵਿਚ ਠਹਿਰਣਗੇ ਤਾਂ ਉਨ੍ਹਾਂ ਨੂੰ 182 ਰੁਪਏ ਮਹੀਨਾ ਦਿਤੇ ਜਾਣਗੇ। ਜੇਕਰ ਹਰੀਜਨ ਬੱਚੇ ਬਾਹਰ ਰਹਿਣਗੇ ਤਾਂ 100 ਰੁਪਏ ਮਹੀਨਾ ਦਿਤੇ ਜਾਣਗੇ। ਸਪੀਕਰ ਸਾਹਿਬ, ਲਾਅ ਕਰਨ ਲਈ ਹਰੀਜਨ ਬੱਚਿਆਂ ਨੂੰ ਕਿਤਾਬਾਂ ਦਿਤੀਆਂ ਜਾਣਗੀਆਂ। ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ ਸਾਹਿਬ ਨੇ ਹਰੀਜਨਾਂ ਨੂੰ ਹਰ ਸਹੂਲਤ ਦੇਣ ਦਾ ਫੈਸਲਾ ਕੀਤਾ ਹੈ। ਹਰੀਜਨ ਲੜਕੀ ਨੂੰ, ਜਿਹੜੀ ਕਿ 10ਵੀਂ ਤੋਂ ਅਗੇ ਵਿਦਿਆ ਪ੍ਰਾਪਤ ਕਰਨਾ ਚਾਹੁੰਦੀ ਹੈ, ਭਾਵੇਂ ਬੀ. ਏ. ਜਾਂ ਐਮ. ਏ. ਕਰਨਾ ਚਾਹੁੰਦੀ ਹੈ ਤਾਂ ਉਸ ਨੂੰ 50 ਰੁਪਏ ਮਹੀਨਾ ਦਿਤਾ ਜਾਂਦਾ ਹੈ। ਮੈਨੂੰ ਸਪੀਕਰ ਸਾਹਿਬ ਮੈਂਬਰ ਨੇ ਪੁੱਛਿਆ ਕਿ ਤੁਸੀਂ ਲੜਕੀਆਂ ਨੂੰ ਕਿਉਂ ਵਜ਼ੀਫਾ ਦਿੰਦੇ ਹੋ, ਤਾਂ ਮੈਂ ਕਿਹਾ ਕਿ ਜਿਵੇਂ ਮਾਂ ਦਾ ਦੁੱਧ, ਉਸੇ ਤਰ੍ਹਾਂ ਦੀ ਬੁਧ। ਸਟੈਨੋਗਰਾਫਰਾਂ ਲਈ ਸਪੀਕਰ ਸਾਹਿਬ, 11 ਸੈਂਟਰ ਖੁਲ੍ਹੇ ਹਨ ਅਤੇ 2 ਲੱਖ ਰੁਪਿਆ ਰਖਿਆ ਹੈ। 100 ਰੁਪਿਆ ਮਹੀਨਾ ਉਨ੍ਹਾਂ ਨੂੰ ਵਜ਼ੀਫੇ ਦਾ ਮਿਲੇਗਾ। ਸਟੈਨੋਗਰਾਫਰ ਸਪੀਕਰ ਸਾਹਿਬ, ਮਿਲਦੇ ਨਹੀਂ ਸਨ। ਇਸ ਕਰਕੇ ਇਹ ਟ੍ਰੇਨਿੰਗ ਸੈਂਟਰ ਖੋਲ੍ਹੇ ਗਏ ਹਨ। ਸਪੀਕਰ ਸਾਹਿਬ, ਆਈ. ਏ. ਐਸ. ਵਿਚ ਚਾਰ ਹਰੀਜਨ ਮੈਂਬਰ ਸਿਲੈਕਟ ਹੋਏ ਹਨ। (ਥੰਪਿੰਗ) ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੌਧਰੀ ਮਾਤੂ ਰਾਮ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਲੜਕਿਆਂ ਲਈ 117 ਸੈਂਟਰ ਖੋਲ੍ਹੇ ਗਏ ਹਨ ਜਿਨ੍ਹਾਂ ਤੇ 7 ਲੱਖ ਰੁਪਿਆ ਖਰਚ ਹੋਵੇਗਾ। 2,500 ਲੜਕੇ ਪੜ੍ਹ ਸਕਣਗੇ। ਆਈ. ਟੀ. ਆਈ. ਦੇ ਵੱਖਰੇ ਸੈਂਟਰ ਹਨ। ਉਨ੍ਹਾਂ ਬੱਚਿਆਂ ਨੂੰ ਸਿਖਲਾਈ ਦੇ ਕੇ ਕੰਮ ਦੇ ਯੋਗ ਬਣਾਇਆ ਜਾਂਦਾ ਹੈ। ਇਸ ਢੰਗ ਨਾਲ 12,188 ਪਿੰਡ ਹਨ, ਜਿਨ੍ਹਾਂ ਵਿੱਚ 15,000 ਧਰਮਸ਼ਾਲਾਂ ਬਣ ਚੁਕੀਆਂ ਹਨ। ਜੇ ਕਿਧਰੇ ਹੋਰ ਲੋੜ ਪਵੇਗੀ, ਉਸਦੇ ਮੁਤਾਬਿਕ ਸਾਰਾ ਕੁਝ ਕੀਤਾ ਜਾਵੇਗਾ। ਬਾਕੀ ਸਪੀਕਰ ਸਾਹਿਬ, ਹਰੀ ਮਿੱਤਰ ਹੰਸ ਜੀ ਨੇ ਗੰਦੇ ਪੇਸ਼ੇ ਵਾਲਿਆਂ ਦੇ ਮੁਤੱਲਕ ਕਿਹਾ ਸੀ। ਉਸ ਸਬੰਧੀ ਮੈਂ ਤੁਹਾਡੇ ਰਾਹੀਂ ਦੱਸ ਦੇਣਾ ਚਾਹੁੰਦਾ ਹਾਂ ਕਿ ਗੰਦੇ ਪੇਸ਼ੇ ਕਰਨ ਵਾਲਿਆਂ ਦੇ ਬੱਚਿਆਂ ਲਈ ਛੋਟੀ ਉਮਰ ਵਿਚ ਹੀ ਉਨ੍ਹਾਂ ਨੂੰ ਵਜ਼ੀਫੇ ਦਿਤੇ ਗਏ ਹਨ। ਕੇ. ਪੀ. ਸਾਹਿਬ, ਧੰਨੋਵਾਲੀਆ ਸਾਹਿਬ ਗੰਦੇ ਪੇਸ਼ੇ ਦਾ ਮਤਲਬ ਇਥੇ ਮਰੇ ਹੋਏ ਡੰਗਰਾਂ ਦਾ ਚਮੜਾ ਲਾਹੁਣਾ, ਨਾਲੀਆਂ ਸਾਫ ਕਰਨਾ ਔਰ ਮੈਲੇ ਦਾ ਕੰਮ ਕਰਨਾ ਹੈ।

**ਸ੍ਰੀ ਸਪੀਕਰ** : ਗੰਦੇ ਪੇਸ਼ੇ ਕਰਨ ਵਾਲਿਆਂ ਤੋਂ ਇਨ੍ਹਾਂ ਦਾ ਮਤਲਬ ਇਨਸਾਨੀ ਮੈਲੇ ਦਾ ਕੰਮ ਕਰਨ ਵਾਲਿਆਂ ਤੋਂ ਹੈ।

**ਭਲਾਈ ਅਤੇ ਕਿਰਤ ਮੰਤਰੀ** : ਅਸੀਂ ਲੋਕਾਂ ਦੇ ਬੱਚਿਆਂ ਲਈ ਛੇਵੀਂ ਕਲਾਸ ਤੋਂ ਲੈ ਕੇ, ਉਨ੍ਹਾਂ ਨੂੰ ਸ਼ੁਰੂ ਤੋਂ ਲੈ ਕੇ ਵੱਡੀ ਪੜ੍ਹਾਈ ਤੱਕ ਸੈਂਟਰ ਮੁਹੱਈਆ ਕੀਤੇ ਹੋਏ ਹਨ। ਉਨ੍ਹਾਂ ਦੇ ਵਾਸਤੇ 45 ਲੱਖ ਰੁਪਿਆ ਰਖਿਆ ਗਿਆ ਹੈ ਔਰ ਉਨ੍ਹਾਂ ਨੂੰ ਵਰਦੀਆਂ ਵੀ ਦਿਤੀਆਂ ਜਾਣਗੀਆਂ। ਉਨ੍ਹਾਂ ਦੀ ਪੜ੍ਹਾਈ ਤੇ ਵੀ ਖਰਚ ਕੀਤਾ ਜਾਵੇਗਾ। ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਜਦੋਂ ਦਾ ਕਾਰਜ ਭਾਰ ਸੰਭਾਲਿਆ ਉਦੋਂ ਆਂਗਨਵਾੜੀ, ਬਾਲਵਾੜੀ ਦੇ 8 ਪ੍ਰਾਜੈਕਟਸ ਸੀ। ਹੁਣ 9 ਹੋਰ ਖੋਲ੍ਹੇ ਗਏ ਅਤੇ ਇਸ ਤਰ੍ਹਾਂ ਇਹ ਕੁਲ 17 ਹੋ ਗਏ ਹਨ। 12 ਹੋਰ ਇਸੇ ਸਾਲ ਖੋਲ੍ਹ ਦੇਣੇ ਹਨ ਅਤੇ ਇਸ ਤਰ੍ਹਾਂ ਇਹ ਪ੍ਰਾਜੈਕਟਸ 29 ਹੋਣਗੇ। ਇਕ ਪ੍ਰਾਜੈਕਟ ਦੇ ਅੰਦਰ 100 ਸੈਂਟਰ ਹਨ ਅਤੇ ਇਸ ਤਰ੍ਹਾਂ 2900 ਸੈਂਟਰ ਇਨ੍ਹਾਂ ਬੱਚਿਆਂ ਦੀ ਪਰਵਰਿਸ਼ ਲਈ ਹੋ ਜਾਣਗੇ। ਉਥੇ ਇਨ੍ਹਾਂ ਗਰੀਬ ਬੱਚਿਆਂ ਦੇ ਖਾਣੇ ਦਾ ਪ੍ਰਬੰਧ ਕੀਤਾ ਜਾਵੇਗਾ। ਮੈਂ, ਸਪੀਕਰ ਸਾਹਿਬ, ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜੇ ਪੀਲੇ ਕਾਰਡ ਹਨ, ਇਨ੍ਹਾਂ ਦਾ ਰੌਲ਼ਾ ਹੀ ਪੈਂਦਾ ਰਹਿੰਦਾ ਹੈ। ਜਦੋਂ ਸਰਵੇ ਹੋਇਆ ਤਾਂ ਉਸ ਵਿਚ 4.19 ਲੱਖ ਸ਼ਡਿਊਲਡ ਕਾਸਟਸ ਆਏ ਹਨ ਅਤੇ ਉਨ੍ਹਾਂ ਤੇ ਜਿਹੜਾ ਖਰਚਾ ਕੀਤਾ ਗਿਆ ਹੈ ਉਹ 49.78 ਕਰੋੜ ਯਾਨੀ ਤਕਰੀਬਨ 50 ਕਰੋੜ ਰੁਪਏ ਦਾ ਕੀਤਾ ਗਿਆ ਹੈ। ਇਸ ਵਿਚ 2 ਲੱਖ 49 ਹਜ਼ਾਰ ਪਰਿਵਾਰ ਆਉਂਦਾ ਹੈ। ਇਥੇ ਤਾਂ ਜਿਸ ਦਾ ਕੰਮ ਹੋ ਜਾਵੇ, ਉਹ ਤਾਂ ਕੁਝ ਕਹਿੰਦਾ ਨਹੀਂ। ਪਰ ਜਿਸਦਾ ਨਾ ਹੋਵੇ, ਉਹ ਬੜੀ ਛੇਤੀ ਆ ਕੇ ਕਹਿ ਦਿੰਦਾ ਹੈ। ਅਸੀਂ 2 ਲੱਖ 49 ਹਜ਼ਾਰ ਪਰਿਵਾਰਾਂ ਨੂੰ ਕਰਜ਼ਾ ਦਿਤਾ ਹੈ ਅਤੇ ਉਹ ਆਪਣੇ ਕੰਮ ਤੇ ਲੱਗੇ ਹੋਏ ਹਨ। ਇਕ ਸਪੈਸ਼ਲ ਇਮਦਾਦ ਸੈਂਟਰ ਤੋਂ ਮਿਲਦੀ ਹੈ। ਉਹ 8.84 ਕਰੋੜ ਰੁਪਏ ਹੈ। ਇਹ ਸਾਰੀ ਇਨ੍ਹਾਂ ਤੇ ਹੀ ਖਰਚ ਕੀਤੀ ਜਾਂਦੀ ਹੈ। ਇਸ ਸਕੀਮ ਅਧੀਨ ਪਸ਼ੂ ਪਾਲਣ, ਮਛਲੀ ਪਾਲਣ, ਜੰਗਲਾਤ, ਸ਼ੂ ਮੇਕਿੰਗ ਅਤੇ ਦਾਈ ਦੀ ਟਰੇਨਿੰਗ ਆਉਂਦੀ ਹੈ ਅਤੇ ਸਾਰਾ ਪੈਸਾ ਇਨ੍ਹਾਂ ਤੇ ਹੀ ਖਰਚ ਕੀਤਾ ਜਾਂਦਾ ਹੈ। ਸ਼ਹਿਰਾਂ ਵਿਚ ਜਿਸ ਵੇਲੇ ਲੋਨ ਦਿਤਾ ਜਾਂਦਾ ਹੈ ਕਰਜ਼ਾ ਦਿਤਾ ਜਾਂਦਾ ਸੀ ਤਾਂ ਉਸ ਵਿੱਚ ਸਬਸਿਡੀ ਨਹੀਂ ਸੀ। ਸ਼ਹਿਰਾਂ ਵਿਚ ਵੀ ਸਬਸਿਡੀ 33% ਇਸ ਨਵੀਂ ਸਕੀਮ ਅਧੀਨ ਦਿਤੀ ਗਈ ਹੈ। ਸ਼ਡਿਊਲਡ ਕਾਸਟਸ ਲਈ, ਗੁਰਦਿਆਲ ਸੈਣੀ ਜੀ ਅਤੇ ਗੁਪਤਾ ਜੀ, ਤੁਸੀਂ ਸੁਣ ਲਓ, ਸ਼ਹਿਰਾਂ ਵਿੱਚ ਸਬਸਿਡੀ ਦਿਤੀ ਗਈ ਹੈ। ਇਹ ਸ਼ਹਿਰਾਂ ਵਿਚ ਪਹਿਲਾਂ ਨਹੀਂ ਦਿਤੀ ਜਾਂਦੀ ਸੀ। ਇਹ 2.75 ਕਰੋੜ ਰੁਪਏ ਦੀ ਹੋਵੇਗੀ। ਇਸੇ ਢੰਗ ਨਾਲ ਇਸਤਰੀ ਜਾਤੀ ਜਿਹੜੀ ਹੈ, ਉਸਨੂੰ ਚਾਹੇ ਗੌੜ ਬਰਾਹਮਣ ਦੇ ਘਰ ਜਨਮ ਮਿਲ ਜਾਵੇ, ਬਰਾਬਰ ਨਹੀਂ ਲਿਆਂਦਾ ਜਾਂਦਾ ਸੀ ਅਤੇ ਹਰੀਜਨਾਂ ਵਾਂਗ ਹੀ ਪਿਛੇ ਰਖਿਆ ਜਾਂਦਾ ਸੀ। ਪਹਿਲਾਂ ਹੁੰਦਾ ਸੀ ਕਿ ਨਾ ਕੋਈ ਹੱਕ ਹਰੀਜਨ ਨੂੰ ਦੇਣਾ ਹੈ ਅਤੇ ਨਾ ਹੀ ਇਸਤਰੀ ਜ਼ਾਤ ਨੂੰ ਦੇਣਾ ਹੈ। ਪਰ ਅਸੀਂ ਵੂਮੈਨ ਕਾਰਪੋਰੇਸ਼ਨ ਨੂੰ ਵੀ 33% ਸਬਸਿਡੀ ਦੇਵਾਂਗੇ ਜਿਹੜੀ ਪਹਿਲਾਂ ਨਹੀਂ ਦਿਤੀ ਜਾਂਦੀ ਸੀ। (ਥੰਪਿੰਗ)

ਜਿਹੜਾ ਪੈਨਸ਼ਨਾਂ ਦੇ ਬਾਰੇ ਇਹ ਹਰ ਜਗ੍ਹਾ ਅਤੇ ਹਰ ਵਾਰੀ ਕਹਿੰਦੇ ਹਨ, ਪਹਿਲਾਂ ਪੈਨਸ਼ਨਾਂ ਦਾ ਰੁਪਿਆ 5 ਕਰੋੜ 72 ਲੱਖ 71 ਹਜ਼ਾਰ ਸੀ ਜਿਹੜਾ ਇਸ ਸਾਲ 6 ਕਰੋੜ 74 ਲੱਖ ਰਖਿਆ ਗਿਆ ਹੈ। ਇਸ ਕਰਕੇ ਐਸੀ ਕੋਈ ਗੱਲ ਨਹੀਂ ਕਿ ਕਿਸੇ ਤਰ੍ਹਾਂ ਦੀ ਕੋਈ ਰੁਕਾਵਟ ਹੋਵੇ। (ਥੰਪਿੰਗ) ਸੋ, ਏਨਾ ਕਹਿੰਦਾ ਹੋਇਆ, ਸਪੀਕਰ ਸਾਹਿਬ, ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ ਕਿ ਤੁਸੀਂ ਸਾਰੀਆਂ ਗੱਲਾਂ ਸੁਣੀਆਂ ਹਨ।

**ਸਰਦਾਰ ਬੀਰਦਵਿੰਦਰ ਸਿੰਘ** : ਸਪੀਕਰ ਸਾਹਿਬ, ਮੈਂ ਅੱਗੇ ਵੀ ਬੇਨਤੀ ਕੀਤੀ ਸੀ, ਸ਼ਾਇਦ ਤੁਸੀਂ ਸੁਣਿਆ ਨਹੀਂ ਕਿ ਵਜ਼ੀਰ ਸਾਹਿਬ ਤਕਰੀਰ ਕਰਦੇ ਹੋਏ ਜਦੋਂ ਗੰਦੇ ਪੇਸ਼ੇ ਬਾਰੇ ਕਹਿ ਰਹੇ ਸੀ ਤਾਂ ਇਨ੍ਹਾਂ ਨੇ ਕਿਹਾ ਕਿ ਇਹ ਤਾਂ ਮਰੇ ਹੋਏ ਕੇ. ਪੀ. ਸਾਹਿਬ ਦਾ ਚਮੜਾ ਲਾਹੁਣ ਦਾ ਕੰਮ ਕਰਦੇ ਹਨ।

. . . . . . .

**ਸ਼੍ਰੀ ਗੁਰਦਿਆਲ ਸੈਣੀ** : ਇਨ੍ਹਾਂ ਨੇ ਸਪੀਕਰ ਸਾਹਿਬ ਕਿਹਾ ਹੈ ਕਿ 12,188 ਪਿੰਡਾਂ ਵਿਚ ਧਰਮਸ਼ਾਲਾਵਾਂ ਬਣਾ ਦਿਤੀਆਂ ਗਈਆਂ ਹਨ। ਇਹ ਸ਼ਹਿਰਾਂ ਬਾਰੇ ਵੀ ਕੁਝ ਕਰਨਗੇ ਕਿਉਂਕਿ ਸ਼ਹਿਰਾਂ ਵਿਚ ਤਾਂ 10 ਮਰਲੇ ਜਗ੍ਹਾ ਵੀ 2 ਲੱਖ ਦੀ ਆਉਂਦੀ ਹੈ। ਇਹ 3–4 ਮਰਲੇ ਬਾਰੇ ਕੀ ਕਰਨਗੇ ?

**ਸ਼੍ਰੀ ਹਰੀ ਮਿੱਤਰ ਹੰਸ** : ਸਪੀਕਰ ਸਾਹਿਬ, ਇਹ ਡਿਸਟ੍ਰਿਕਟ ਵੈਲਫੇਅਰ ਅਫਸਰ ਨੂੰ ਵਹੀਕਲਜ਼ ਦੇਣਗੇ ਜਾਂ ਨਹੀਂ। ਜਿਹੜੀ ਇਹ ਗਰਾਂਟ ਬਾਲਮੀਕੀਆਂ ਅਤੇ ਆਦਿ ਧਰਮੀਆਂ ਨੂੰ 2 ਹਜ਼ਾਰ ਰੁਪਏ ਦੀ ਦੇਂਦੇ ਹਨ ਕੀ ਉਹ ਵਧਾ ਕੇ 5 ਹਜ਼ਾਰ ਰੁਪਿਆ ਕਰਨਗੇ ਜਾਂ ਨਹੀਂ ?

**ਸ਼੍ਰੀ ਪਿਆਰਾ ਰਾਮ ਧੰਨੋਵਾਲੀਆ** : ਸਪੀਕਰ ਸਾਹਿਬ ਵਜ਼ੀਰ ਸਾਹਿਬ ਨੇ ਪੈਨਸ਼ਨਾਂ ਦੇਣ ਬਾਰੇ ਕਿਹਾ ਸੀ ਕਿ ਇਹ ਕਰੋਨਿਕ ਡਿਜ਼ੀਜ਼ ਦੇ ਜਿਹੜੇ ਮਰੀਜ਼ ਹਨ ਉਨ੍ਹਾਂ ਨੂੰ, ਹੈਂਡੀਕੈਪਡ ਨੂੰ, ਡਿਪੈਂਡੈਂਟ ਚਿਲਡਰਨ ਨੂੰ ਬਿਰਧਾਂ ਨੂੰ ਅਤੇ ਵਿਡੋਜ਼ ਨੂੰ ਪੈਨਸ਼ਨ ਦੇਂਦੇ ਹਨ। ਪਰ ਕੀ ਵਜ਼ੀਰ ਰੰਡਿਆਂ ਨੂੰ ਵੀ ਕੋਈ ਪੈਨਸ਼ਨ ਦੇਣਗੇ ਜਾਂ ਨਹੀਂ ?

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਪੰਜਾਬ ਦੇ ਪਿੰਡਾਂ ਵਿਚ 15000 ਦੇ ਕਰੀਬ ਹਰੀਜਨਾਂ ਲਈ ਧਰਮਸ਼ਾਲਾਂ ਬਣਾ ਦਿਤੀਆਂ ਗਈਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿੱਚ ਹਾਲੇ ਤੱਕ ਕੋਈ ਧਰਮਸ਼ਾਲਾ ਨਹੀਂ ਸੀ ਕੀ ਉਥੇ ਬਣਵਾ ਦੇਣਗੇ ?

**ਕਾਮਰੇਡ ਸਰਵਣ ਸਿੰਘ ਧਰਮਕੋਟ** : ਇਨ੍ਹਾਂ ਨੇ ਪੈਨਸ਼ਨਾਂ ਬਾਰੇ ਦਸਿਆ ਹੈ। ਜਿਹੜੇ ਬੁਢਿਆਂ ਨੂੰ ਪੈਨਸ਼ਨ ਲਗਦੀ ਹੈ ਪਰ ਜਿਹੜਾ ਅੜਿਕਾ ਉਸਦੇ ਬੱਚਿਆਂ ਵਾਲਾ ਪਾਇਆ ਹੈ, ਕੀ ਇਹ ਉਸ ਨੂੰ ਹਟਾ ਦੇਣਗੇ ਅਤੇ ਕੀ ਇਹ 50 ਰੁਪਏ ਤੋਂ ਪੈਨਸ਼ਨ ਵਧਾ ਕੇ 100 ਰੁਪਿਆ ਕਰ ਦੇਣਗੇ ?

**ਕਾਮਰੇਡ ਅਮਰ ਸਿੰਘ** : ਸਪੀਕਰ ਸਾਹਿਬ, ਪੀਲੇ ਕਾਰਡਾਂ ਵਾਲਿਆਂ ਨੂੰ ਕਿਹਾ ਗਿਆ ਹੈ ਵਜ਼ੀਰ ਸਾਹਿਬ ਵਲੋਂ ਕਿ ਉਨ੍ਹਾਂ ਨੂੰ ਬਹੁਤ ਪੈਸੇ ਦਿਤੇ ਜਾ ਰਹੇ ਹਨ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਨੂੰ ਪੈਸੇ ਨਹੀਂ ਮਿਲੇ। ਕੀ ਇਹ ਉਨ੍ਹਾਂ ਨੂੰ ਦਿਵਾਉਣਗੇ ?

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 4 ਲੱਖ 81 ਹਜ਼ਾਰ ਪੀਲੇ ਕਾਰਡ ਬਣਾ ਕੇ ਦਿਤੇ ਹਨ। ਇਹ ਵੀ ਦਸਿਆ ਗਿਆ ਹੈ ਕਿ ਇਨ੍ਹਾਂ ਵਾਸਤੇ ਕਾਫੀ ਵੱਡੀ ਰਕਮ ਰੱਖੀ ਗਈ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਬੈਕਫਿਨਕੋ ਅਤੇ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਰਾਹੀਂ ਇਨ੍ਹਾਂ ਨੇ ਕਿੰਨੀ ਰਕਮ ਦਿਤੀ ਹੈ ਇਨ੍ਹਾਂ ਪੀਲੇ ਕਾਰਡਾਂ ਵਾਲਿਆਂ ਨੂੰ। ਦੂਸਰਾ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਰਿਜ਼ਰਵੇਸ਼ਨ ਐਕਟ ਬਾਰੇ ਕੋਈ ਗਲ ਨਹੀਂ ਕੀਤੀ ਗਈ। ਕੀ ਇਹ ਬਣਾਉਣ ਦਾ ਇਰਾਦਾ ਰੱਖਦੇ ਹਨ ਜਾਂ ਨਹੀਂ ਜਾਂ ਕਦੋਂ ਤਕ ਬਣਾ ਦੇਣਗੇ ? ਇਨ੍ਹਾਂ ਦੋ ਗਲਾਂ ਦਾ ਜਵਾਬ ਦੇ ਦੇਣ।

**ਸਰਦਾਰ ਗੁਰਬਚਨ ਸਿੰਘ ਚੀਮਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੈਨਸ਼ਨਾਂ ਲਗਦੀਆਂ ਸਨ ਉਨ੍ਹਾਂ ਵਿੱਚ ਕੁਝ ਬੰਦਿਆਂ ਨੂੰ ਥੋੜੀਆਂ ਜਿਹੀਆਂ ਮਿਲਕੇ ਹੀ ਬੰਦ ਹੋ ਗਈਆਂ ਹਨ। ਇਸਦਾ ਕਾਰਨ ਇਹ ਹੈ ਕਿ ਜਿਹੜੇ ਘਪਲੇ ਹੁੰਦੇ ਹਨ ਉਹ ਸਾਰੇ ਮਹਿਕਮਿਆਂ ਵਿੱਚ ਰਲ ਮਿਲ ਕੇ ਹੁੰਦੇ ਹਨ। ਜਿਹੜੇ ਮਨੀਆਰਡਰ ਜਾਂਦੇ ਹਨ ਉਹ ਕੋਈ ਹੋਰ ਹੀ ਲੈ ਜਾਂਦਾ ਹੈ। ਹੋਰ ਹੋਰ ਲੋਕੀ ਡਰਾਅ ਕਰ ਲੈਂਦੇ ਸੀ। ਕੀ ਇਸ ਬਾਰੇ ਕੋਈ ਉਪਰਾਲਾ ਕਰਨਗੇ ਕਿ ਲੋਕਾਂ ਨੂੰ ਠੀਕ ਪੈਨਸ਼ਨ ਮਿਲਦੀ ਰਹੇ। ਉਨ੍ਹਾਂ ਦੀ ਪੈਨਸ਼ਨ ਬੰਦ ਨਾ ਹੋਵੇ।

**ਸ੍ਰੀ ਰਾਮ ਸਵਰੂਪ ਬਾਗੀ**: ਸਪੀਕਰ ਸਾਹਿਬ, ਸਰਕਾਰ ਦੇ ਸਾਰੇ ਮਹਿਕਮਿਆਂ ਨੇ ਔਰ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਨੇ ਬਹੁਤ ਕੰਮ ਕੀਤੇ ਹਨ। ਧਾਰ ਬਲਾਕ ਵਿਚ ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ 20 ਨੁਕਾਤੀ ਪ੍ਰੋਗਰਾਮ ਹੇਠ ਸਾਡੇ ਪਛੜੇ ਹੋਏ ਇਲਾਕੇ ਵੱਲ ਸਾਲ 1983-84 ਵਿਚ ਹਰੀਜਨ ਬਸਤੀਆਂ ਔਰ ਉਨ੍ਹਾਂ ਦੇ ਇਲਾਕੇ ਵਿਚ ਵਿਕਾਸ ਲਈ ਹੋਰ ਧਿਆਨ ਦੇਣਗੇ ਕਿ ਨਹੀਂ ?

## EXTENSION OF TIME OF THE SITTING

**Mr. Speaker**: Is it the pleasure of the House that the time of the sitting of the House be extended by another 10 minutes ?

(*Voices* : Yes, yes.)

**Mr. Speaker** : The time of the sitting of the House is extended upto 6-55 P.M.

## DISCUSSION AND VOTING OF DEMANDS FOR GRANTS FOR THE YEAR 1983-84 (*Resumption*)

**ਭਲਾਈ ਅਤੇ ਕਿਰਤ ਮੰਤਰੀ**: ਸਪੀਕਰ ਸਾਹਿਬ ਇੱਕ ਗੱਲ ਸ੍ਰੀ ਪਿਆਰਾ ਰਾਮ ਜੀ ਨੇ ਕਹੀ ਹੈ ਕਿ ਵਿਡੋਜ਼ ਜਿਹੜੀਆਂ ਹਨ ਉਨ੍ਹਾਂ ਨੂੰ ਤਾਂ ਪੈਨਸ਼ਨ ਦਿਤੀ ਜਾਂਦੀ ਹੈ ਪਰ ਜਿਹੜਾ ਰੰਡਾ ਹੈ ਉਸ ਨੂੰ ਪੈਨਸ਼ਨ ਦੇਣ ਬਾਰੇ ਕੀ ਸਰਕਾਰ ਕੋਈ ਵਿਚਾਰ ਕਰੇਗੀ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹੋ ਜਿਹੀ ਪੈਨਸ਼ਨ ਦੀ ਤਾਂ ਕਿਸੇ ਨੂੰ ਆਸ ਹੀ ਨਹੀਂ ਰਖਣੀ ਚਾਹੀਦੀ। ਵਾਹਿਗੁਰੂ ਕ੍ਰਿਪਾ ਕਰਕੇ ਇਸ ਤਰ੍ਹਾਂ ਦੀ ਮੁਸੀਬਤ ਵਿਚ ਹੀ ਨਾ ਪਾਵੇ। ਇਹੋ ਜਿਹਾ ਵਕਤ ਕਟਣਾ ਬਹੁਤ ਮੁਸ਼ਕਿਲ ਹੈ। ਇਹ ਕੋਈ ਸੌਖਾ ਕੰਮ ਨਹੀਂ (ਥੰਪਿੰਗ) ਇਸ ਪੈਨਸ਼ਨ ਦੀ ਕੋਈ ਲੋੜ ਨਹੀਂ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਚੀਮਾ ਸਾਹਿਬ ਨੇ ਕਿਹਾ ਹੈ ਕਿ ਜਿਹੜੀ ਪੈਨਸ਼ਨ ਹੈ ਉਹ ਠੀਕ ਤਰ੍ਹਾਂ ਨਹੀਂ ਮਿਲਦੀ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਇਸ ਤਰ੍ਹਾਂ ਹੋ ਜਾਂਦਾ ਹੁੰਦਾ ਸੀ ਕਿ ਰਸੀਦ ਨਾ ਆਵੇ ਔਰ ਇਸ ਤਰ੍ਹਾਂ ਦਾ ਰੌਲਾ ਪੈ ਜਾਂਦਾ ਹੁੰਦਾ ਸੀ। ਲੇਕਿਨ ਇਸ ਨੂੰ ਸਾਡੀ ਸਰਕਾਰ ਨੇ ਬੈਂਕਾਂ ਦੇ ਥਰੂ ਕਰ ਦਿਤਾ ਹੈ। ਹੁਣ ਉਹ ਬਿਨਾਂ ਮਨੀਆਰਡਰ ਤੋਂ ਲੈ ਲੈਂਦੇ ਹਨ।

ਤੀਸਰਾ, ਸਪੀਕਰ ਸਾਹਿਬ, ਸ੍ਰੀ ਹਰੀ ਮਿੱਤਰ ਹੰਸ ਜੀ ਵਲੋਂ, ਕਿਹਾ ਗਿਆ ਹੈ ਕਿ ਸੋਸ਼ਲ ਵੈਲਫੇਅਰ ਅਫਸਰਾਂ ਨੂੰ ਕੋਈ ਜੀਪ ਜਾਂ ਕਾਰ ਦਿਤੀ ਜਾਇਆ ਕਰੇਗੀ। ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕੇਸ ਪਹਿਲਾਂ ਹੀ ਸਾਡੇ ਵਿਚਾਰ ਅਧੀਨ ਹੈ ਔਰ ਇਸ ਤੇ ਵਿਚਾਰ ਕੀਤੀ ਜਾ ਰਹੀ ਹੈ।

ਇਸ ਤੋਂ ਇਲਾਵਾ, ਸਪੀਕਰ ਸਾਹਿਬ, ਪੀਲੇ ਕਾਰਡਾਂ ਬਾਰੇ ਕਿਹਾ ਗਿਆ ਹੈ। ਸਪੀਕਰ ਸਾਹਿਬ ਇਸ ਗਲ ਦੀ ਕਿਸੇ ਨੇ ਕੋਈ ਦਾਦ ਨਹੀਂ ਦਿਤੀ ਕਿ ਅਸੀਂ ਆਮਦਨ ਦੀ ਹੱਦ 6,000 ਤੋਂ ਵਧਾ ਕੇ 9,000 ਰੁਪਏ ਕਰ ਦਿਤੀ ਹੈ। ਉਸ ਵੇਲੇ ਇਹ ਕਿਹਾ ਕਰਦੇ ਸਨ ਕਿ 6,000

[ਭਲਾਈ ਅਤੇ ਕਿਰਤ ਮੰਤਰੀ]

ਰੁਪਏ ਹੋਣੀ ਚਾਹੀਦੀ ਹੈ। ਕਿਉਂਕਿ 6,000 ਰੁਪਏ ਤਕ ਤਾਂ ਬੈਕਵਰਡ ਦੀ ਉੱਝ ਹੀ ਆਮਦਨ ਪਹੁੰਚ ਜਾਂਦੀ ਹੈ। ਇਹ ਦਾਦ ਕਾਂਗਰਸ ਸਰਕਾਰ ਨੂੰ ਦਿਤੀ ਜਾਣੀ ਚਾਹੀਦੀ ਹੈ ਸਾਨੂੰ ਬੜੀ ਖੁਸ਼ੀ ਹੈ ਕਿ ਸਾਡੇ ਬੈਕਵਰਡ ਹਰੀਜਨ ਭਰਾ ਹੁਣ ਘੱਟੋ ਘੱਟ 6,000 ਤੋਂ ਤਾਂ ਉਪਰ ਆ ਗਏ ਹਨ। ਇਸ ਚੀਜ਼ ਦੀ ਕਿਸੇ ਨੇ ਕੋਈ ਦਾਦ ਨਹੀਂ ਦਿਤੀ। ਸਪੀਕਰ ਸਾਹਿਬ, ਬੇਕਾਰੀ ਭੱਤਾ ਜਿਹੜਾ ਸੀ ਉਹ ਵੀ ਅਸੀਂ ਵਧਾਇਆ ਹੈ। ਸੀ. ਐਮ. ਸਾਹਿਬ ਨੇ ਇਥੇ ਖੜ੍ਹੇ ਹੋ ਕੇ ਕਿਹਾ ਸੀ। ਉਨ੍ਹਾਂ ਨੇ ਹਾਊਸ ਨੂੰ ਯਕੀਨ ਦਿਵਾਇਆ ਸੀ ਕਿ ਅਸੀਂ ਬੇਕਾਰੀ ਭੱਤਾ ਵਧਾ ਦਿਆਂਗੇ ਔਰ ਸਾਡੀ ਸਰਕਾਰ ਨੇ, ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਇਹ ਰੇਜ਼ ਕਰ ਦਿਤਾ ਹੈ। ਇਹ ਅਸੀਂ 50 ਰੁਪਏ ਤੋਂ ਵਧਾ ਕੇ 100 ਰੁਪਏ ਤਕ ਕਰ ਦਿਤਾ ਹੈ ਔਰ 40 ਰੁਪਏ ਤੋਂ ਵਧਾ ਕੇ 80 ਰੁਪਏ ਕਰ ਦਿਤਾ ਹੈ। ਇਸ ਚੀਜ਼ ਦੀ ਕੋਈ ਦਾਦ ਨਹੀਂ। ਇਸਦੀ ਕੋਈ ਗੱਲ ਨਹੀਂ। ਚਲੋ ਠੀਕ ਹੈ। ਇਹ ਇਨ੍ਹਾਂ ਦੀ ਮੌਜ। ਸਪੀਕਰ ਸਾਹਿਬ ਇਕ ਇਥੇ ਕਿਹਾ ਗਿਆ ਸੀ ਕਿ ਪੀਲੇ ਕਾਰਡਾਂ ਵਾਲਿਆਂ ਨੂੰ ਪੈਸੇ ਨਹੀਂ ਮਿਲਦੇ। ਇਹ ਮੈਨੂੰ ਉਨ੍ਹਾਂ ਦੇ ਨਾਂ ਦਸ ਦੇਣ। ਅਸੀਂ ਪੂਰੀ ਤਰ੍ਹਾਂ ਵਿਚਾਰ ਕਰਾਂਗੇ ਔਰ ਦੇਖਾਂਗੇ ਇਹ ਕਿਉਂ ਨਹੀਂ ਮਿਲਦੇ।

## DEMAND NO. 37

**Mr. Speaker:** Question is—

That a sum not exceeding Rs. 57,88,90,000 on Revenue Account and Rs. 9,00,00,000 on Capital Account be granted to the Governor to defray the charges that will come in course of payment for the year 1983-84 in respect of Road Transport.

*The motion was carried.*

## DEMAND NO. 40

**Mr. Speaker :** Question is—

That a sum not exceeding Rs. 40,56,45,000 on Revenue Account and Rs. 16,35,59,000 on Capital Account be granted to the Governor to defray the charges that will come in course of payment for the year 1983-84 in respect of Buildings.

*The motion was carried.*

## DEMAND NO. 36

**Mr. Speaker :** Question is—

That a sum not exceeding Rs. 26,79,25,000 on Revenue Account and Rs. 14,60,00,000 on Capital Account be granted to the Governor to defray the charges that will come in course of payment for the year 1983-84 in respect of Roads and Bridges.

*The motion was carried.*

## DEMAND NO. 23

**Mr. Speaker :** Question is—

That a sum not exceeding Rs, 24,32,03,000 on Revenue Account and Rs. 3,89,00,000 on Capital Account be granted to the Governor to defray the charges that will come in course of payment for the year 1983-84 in respect of Social Security and Welfare.

*The motion was carried.*

**Mr. Speaker:** The House stands adjourned till 9-00 A. M. on Tuesday, the 22nd March, 1983.

*

*6·48 P. M. | (*The Sabha then adjourned till* 9-00 *A.M. on Tuesday, the 22nd March,* 1983.)

# APPENDIX

## TO

## PUNJAB VIDHAN SABHA DEBATES DATED THE 21st MARCH, 1983.

*Vol. VI—No.* 11

## STARRED QUESTION AND ANSWER

### Employees Recruited by Markfed.

***1997. Sardar Gurnaib Singh Brar:** Will the Minister of State for Co-operation be pleased to state the total number of employees recruited by Markfed during the years 1981-82 and 1982-83 (to-date) separately, category-wise.

**ਸਰਦਾਰ ਬੀਰਪਾਲ ਸਿੰਘ**: ਸਾਲ 1981-82 ਅਤੇ 1982-83 ਦੌਰਾਨ 383 ਅਤੇ 190 ਤਰਤੀਬਵਾਰ ਮਾਰਕਫੈਡ ਵਿਚ ਨਿਯੁਕਤੀਆਂ ਕੀਤੀਆਂ ਗਈਆਂ। ਸਾਲ 1981-82 ਅਤੇ 1982-83 ਦੇ ਦੌਰਾਨ ਸ਼੍ਰੇਣੀਵਾਰ ਜੋ ਭਰਤੀਆਂ ਕੀਤੀਆਂ ਗਈਆਂ ਹਨ ਉਨ੍ਹਾਂ ਦਾ ਵੇਰਵਾ ਅਨੁਲਗ 'ੳ' ਤੇ ਨੱਥੀ ਹੈ।

## ਅਨੁਲੱਗ 'ੳ'

## ਮਾਰਕਫੈਡ ਚੰਡੀਗੜ੍ਹ (ਪ੍ਰਸੋਨਲ ਡੀਪਾਰਟਮੈਂਟ)

### ਸਾਲ 1981-82 ਅਤੇ 1982-83 ਦੌਰਾਨ ਕੀਤੀ ਗਈ ਭਰਤੀ ਬਾਰੇ ਸੂਚਨਾ

| ਲੜੀ ਨੰ: | ਆਸਾਮੀ ਦਾ ਨਾਂ | | ਜਿਤਨੀਆਂ ਆਸਾਮੀਆਂ ਭਰੀਆਂ ਗਈਆਂ | |
|---|---|---|---|---|
| | | | 1981-82 | 1982-83 |
| 1 | ਸੀਨੀਅਰ ਇੰਡਸਟਰੀਅਲ ਮੇਨਟੀਨੈਂਸ ਇੰਜੀਨੀਅਰ | | 1 | ... |
| 2 | ਪ੍ਰੋਜੈਕਟ ਕੰਟਰੋਲਰ | ... | 1 (ਅਸਤੀਫਾ) | ... |
| 3 | ਇੰਨਟਰਨਲ ਆਡੀਟਰ | ... | 3 | ... |
| 4 | ਸੀਨੀਅਰ ਡਿਸਟ੍ਰਿਕਟ ਮੈਨੇਜਰ/ਮੈਨੇਜਰ | ... | 6 | ... |
| 5 | ਸੀਨੀਅਰ ਅਕਾਊਂਟਸ ਅਫਸਰ | ... | 4 | ... |
| 6 | ਟੈਕਨੀਕਲ ਅਫਸਰ | ... | 3 | ... |
| 7 | ਅਸਿਸਟੈਂਟ ਇੰਜੀਨੀਅਰ (ਸਿਵਲ) | .. | 12 | 4 |
| 8 | ਅਸਿਸਟੈਂਟ ਅਕਾਊਂਟਸ ਅਫਸਰ | ... | 2 | ... |
| 9 | ਅਕਾਊਂਟੈਂਟ | ... | 18 | ... |
| 10 | ਲਾਇਬਰੇਰੀਅਨ | ... | 1 | ... |
| 11 | ਜੂਨੀਅਰ ਸਕੇਲ ਸਟੈਨੋਗਰਾਫਰ | .. | 4 | 1 |
| 12 | ਸੈਕਸ਼ਨਲ ਅਫ਼ਸਰ (ਸਿਵਲ) | ... | 11 | 22 |
| 13 | ਫੀਲਡ ਅਸਿਸਟੈਂਟਸ | ... | 48 | 6 |
| 14 | ਫੀਲਡ ਅਫ਼ਸਰ | ... | ... | 1 |
| 15 | ਅਸਿਸਟੈਂਟ ਅਕਾਊਂਟੈਂਟ | ... | 21 | ... |
| 16 | ਸੇਲਜ਼-ਸੁਪਰਵਾਈਜ਼ਰ | ... | 3 | 2 |
| 17 | ਜੂਨੀਅਰ ਸਕੇਲ ਸਟੈਨੋਗਰਾਫਰਜ਼ | ... | 8 | 5 |

| ਲੜੀ ਨੰ. | ਆਸਾਮੀ ਦਾ ਨਾਂ | | ਜਿਤਨੀਆਂ ਆਸਾਮੀਆਂ ਭਰੀਆਂ ਗਈਆਂ | |
|---|---|---|---|---|
| | | | 1981-82 | 1982-83 |
| 18 | ਡਰਾਈਵਰਜ਼ | ... | 1 | 7 |
| 19 | ਚਪੜਾਸੀ | ... | ... | 2 |
| 20 | ਜੂਨੀਅਰ ਅਸਿਸਟੈਂਟ | ... | ... | 1 |
| 21 | ਵਾਇਰਲੈਸ ਓਪਰੇਟਰ | ... | ... | 1 |
| 22 | ਸੇਲਜ਼ਮੈਨ | ... | 3 | ... |
| 23 | ਸੇਲਜ਼ ਅਫਸਰ | ... | 2 | ... |
| 24 | ਡਿਪਟੀ ਸੇਲਜ਼ ਅਫ਼ਸਰ | ... | 1 | ... |
| 25 | ਐਡਹਾਕ ਕਲਰਕ (ਕਾਟਨ) | ... | 156 | 131 |
| | **ਮਾਰਕਫੈਡ ਪਲਾਂਟਸ/ਯੂਨਿਟਸ** | | | |
| | 1. ਮਾਰਕਫੈਡ ਵਨਾਸਪਤੀ ਐਂਡ ਏਲਾਈਡ ਇੰਡਸਟਰੀਜ਼, ਖੰਨਾ | | | |
| 1 | ਅਕਾਊਂਟਸ ਅਸਿਸਟੈਂਟ | ... | 3 | ... |
| 2 | ਜੂਨੀਅਰ ਸਕੇਲ ਸਟੈਨੋਗਰਾਫਰ | ... | 1 | ... |
| 3 | ਡਰਾਈਵਰ | ... | 1 | ... |
| 4 | ਅਸਿਸਟੈਂਟ ਓਪਰੇਟਰ | ... | 2 | ... |
| 5 | ਹੈਲਪਰ | ... | 1 | ... |
| | 2. ਮਾਰਕਫੈਡ ਕਾਟਨਸੀਡ ਪ੍ਰੋਸੈਸਿੰਗ ਪਲਾਂਟ, ਗਿੱਦੜਬਾਹਾ | | | |
| 1 | ਅਸਿਸਟੈਂਟ ਕੈਮਿਸ਼ਟ | ... | 3 | .. |
| 2 | ਇਲੈਕਟ੍ਰੀਸ਼ਨ | ... | ... | 1 |
| 3 | ਇਲੈਕਟਰੀਕਲ ਹੈਲਪਰ | .. | 1 | ... |
| 4 | ਚਪੜਾਸੀ | ... | 1 | .. |

| ਲੜੀ ਨੰ: | ਆਸਾਮੀ ਦਾ ਨਾਂ | | ਜਿਤਨੀਆਂ ਆਸਾਮੀਆਂ ਭਰੀਆਂ ਗਈਆਂ | |
|---|---|---|---|---|
| | | | 1981-82 | 1982-83 |
| 3—ਮਾਰਕਫੈਡ ਰੀਫਾਈਂਡ ਆਇਲ ਐਂਡ ਏਲਾਈਡ ਇੰਡਸਟਰੀਜ਼, ਕਪੂਰਥਲਾ | | | | |
| 1 | ਪ੍ਰੋਡਕਸ਼ਨ ਮੈਨੇਜਰ | ... | 1 | ... |
| 2 | ਪਲਾਂਟ ਅਕਾਉਂਟੈਂਟ | ... | 1 | .. |
| 3 | ਅਕਾਉਂਟਸ ਅਸਿਸਟੈਂਟ | ... | 1 | ... |
| 4 | ਸੇਲਜ਼ ਅਸਿਸਟੈਂਟ | ... | 1 | ... |
| 5 | ਬੁਆਇਲਰ ਅਟੈਂਡੈਂਟ | ... | 1 | ... |
| 4—ਮਾਰਕਫੈਡ ਮਾਡਰਨ ਰਾਈਸ ਮਿਲਜ਼ | | | | |
| 1 | ਫਿਟਰ | ... | 8 | ... |
| 2 | ਹੈਲਪਰ | ... | 1 | ... |
| 3 | ਅਸਿਸਟੈਂਟ ਅਕਾਉਂਟੈਂਟ | ... | 3 | ... |
| 4 | ਸਟੋਰ-ਕੀਪਰ | ... | 3 | ... |
| 5 | ਕਲਰਕ | ... | 2 | ... |
| 5—ਮਾਰਕਫੈਡ ਕਾਟਨ ਜ਼ਿੰਨਿੰਗ ਐਂਡ ਪ੍ਰੋਸੈਸਿੰਗ ਫੈਕਟਰੀਆਂ | | | | |
| 1 | ਮੈਨੇਜਰ | ... | 1 | .. |
| 2 | ਅਕਾਉਂਟੈਂਟ | .. | 1 | ... |
| 3 | ਇਲੈਕਟਰੀਸ਼ਨ | ... | 1 | 1 |
| 4 | ਇਲੈਕਟਰੀਕਲ ਹੈਲਪਰ | ... | 3 | ... |
| 5 | ਪ੍ਰੈਸ ਡਰਾਈਵਰ | ... | 1 | ... |

| ਲੜੀ ਨੰ. | ਆਸਾਮੀ ਦਾ ਨਾਂ | | ਜਿਤਨੀਆਂ ਆਸਾਮੀਆਂ ਭਰੀਆਂ ਗਈਆਂ | |
|---|---|---|---|---|
| | | | 1981-82 | 1982-83 |
| 6 | ਰੋਲਰ ਜਿੰਨ ਓਪਰੇਟਰ | ... | 3 | ... |
| 7 | ਵਲਵ ਮੈਨ-ਕਮ-ਮੋਚੀ | ... | 4 | ... |
| 8 | ਸਾਜਨ ਓਪਰੇਟਰ | ... | 1 | 1 |
| 9 | ਸਾਜਨ ਫਿਟਰ | ... | 1 | 1 |
| 10 | ਓਪਰੇਟਰ | ... | 1 | ... |
| 11 | ਪ੍ਰੈਸ ਓਪਰੇਟਰ | ... | ... | 1 |
| 12 | ਸਟੋਰ ਕੀਪਰ | ... | 1 | ... |
| 13 | ਸਾਜਨ ਹੈਲਪਰ | ... | ... | 1 |
| | **6—ਮਾਰਕਫੈਡ ਕੈਨਰੀਜ਼, ਜਲੰਧਰ** | | | |
| 1 | ਅਸਿਸਟੈਂਟ ਅਕਾਊਂਟੈਂਟ | ... | 1 | ... |
| 2 | ਜੂਨੀਅਰ ਸਕੇਲ ਸਟੈਨੋਗਰਾਫਰ | ... | 1 | ... |
| | **7—ਐਗਰੋ ਏਵੀਏਸ਼ਨ ਯੂਨਿਟ** | | | |
| 1 | ਚੀਫ ਇੰਜਨੀਅਰ | ... | 1 (ਸਵਰਗਵਾਸ) | ... |
| 2 | ਅਸਿਸਟੈਂਟ ਇੰਜੀਨੀਅਰ | ... | 2 | ... |
| 3 | ਪਾਇਲਟ | ... | 3 | .. |
| 4 | ਸੀਨੀਅਰ ਟੈਕਨੀਸ਼ੀਅਨ | ... | 3 | ... |
| 5 | ਜੂਨੀਅਰ ਟੈਕਨੀਸ਼ੀਅਨ | ... | 6 | ... |
| 6 | ਹੈਲਪਰ ਟੈਕਨੀਸ਼ੀਅਨ | ... | 3 | ... |
| 7 | ਫੀਲਡ ਅਫਸਰ | ... | ... | 1 |
| 8 | ਸਟੋਰ ਕੀਪਰ | ... | 1 | ... |

ਸੰਖਿਪਤ

| ਲੜੀ ਨੰ: | ਵੇਰਵਾ | 1981-82 | 1982-83 | ਕੁੱਲ | ਤੱਥ |
|---|---|---|---|---|---|
| 1 | ਕਾਮਨ ਕੇਡਰ | 153 | 52 | 205 | |
| 2 | ਪਲਾਂਟਸ/ਯੂਨਿਟਸ | 74 | 7 | 81 | |
| 3 | ਐਡਹਾਕ ਕਲਰਕ (ਕਾਟਨ) | 156 | 131 | 287 | ਐਡਹਾਕ ਕਲਰਕ (ਕਾਟਨ) ਦੀਆਂ ਸੇਵਾਵਾਂ ਆਰਜ਼ੀ ਕੇਵਲ ਕਪਾਹ ਸੀਜ਼ਨ ਦੇ ਦਰਾਨ ਸਨ/ਹਨ |
| | | 383 | 190 | 573 | |

12365/PVS.—Govt. Press, U.T. Chd.

12

# Punjab Vidhan Sabha Debates

*22nd March, 1983*

**(Forenoon Sitting)**

**Vol. VI—No. 12**

**OFFICIAL REPORT**

CONTENTS

**Tuesday, the 22nd March, 1983**

*(Forenoon Sitting)*




PUNJAB VIDHAN SABHA SECRETARIAT, CHANDIGARH.

Price : Rs 59-60

# PUNJAB VIDHAN SABHA

**Tuesday, the 22nd March, 1983**

*(Forenoon Sitting)*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Shri Brij Bhushan Mehra) in the Chair.*

## POSTPONED STARRED QUESTIONS AND ANSWERS

**Mr. Speaker :** Postponed Starred Questions.

**ਪੋਸਟਪੋਨਡ ਸਵਾਲ ਨੰ: 1678**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁਟ ਨਹੀਂ ਕੀਤਾ ਗਿਆ)

---

**Construction of Kapurthala-Bholath-Bhogpur Road**

***1858. Comrade Kulwant Singh, Comrade Sarwan Singh Cheema** : Will the Minister for Public Works be pleased to state—

(a) the year in which the sanction for the construction of the Kapurthala-Bholath-Bhogpur road was accorded ;

(b) the length of the road constructed so far ;

(c) the reasons for not completing the road referred to in part (a) above ?

**Sardar Beant Singh :** (a) 1966.

(b) 12.20 Kms.

(c) 1.60 Km. of length of road could not be completed as there was a dispute regarding the alignment.

**ਕਾਮਰੇਡ ਸਰਵਣ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਡੇਢ ਕਿਲੋ ਮੀਟਰ ਦਾ ਟੋਟਾ ਕੰਪਲੀਟ ਨਹੀਂ ਕੀਤਾ ਗਿਆ, ਇਹ ਲੁੜਵਾਂ ਪਿੰਡ ਦੀ ਜ਼ਮੀਨ ਹੈ ਅਤੇ ਭੋਗਪੁਰ ਨੂੰ ਜਾਂਦੀ ਹੋਈ ਹੁਸ਼ਿਆਰਪੁਰ ਨੂੰ ਮਿਲਾਉਂਦੀ ਹੈ। ਹੁਣ ਇਸ ਬਾਰੇ ਕੋਈ ਝਗੜਾ ਨਹੀਂ ਰਹਿ ਗਿਆ। ਇਹ ਟੋਟਾ ਕਦੋਂ ਤਕ ਬਣਾ ਦੇਣਗੇ ? ਕੀ ਇਸ ਬਾਰੇ ਕੋਈ ਡੇਟ ਫਿਕਸ ਕਰ ਸਕਦੇ ਹਨ ਕਿ ਕਦੋਂ ਤਕ ਇਹ ਕੰਮ ਹੋ ਜਾਏਗਾ ?

**ਮੰਤਰੀ :** ਇਹ ਝਗੜਾ ਸੀ ਅਲਾਈਨਮੈਂਟ ਦਾ ਅਤੇ ਕੋਰਟ ਵਿਚ ਚਲ ਰਿਹਾ ਸੀ। ਮੇਲਾ ਰਾਮ ਉਥੋਂ ਦਾ ਮਾਲਕ ਅਤੇ 11 ਬੰਦੇ ਇਸ ਨਾਲ ਹੋਰ ਕੋਰਟ ਵਿਚ ਚਲੇ ਗਏ ਸੀ। 1981 ਵਿਚ ਚੀਫ ਮਨਿਸਟਰ

[ਲੋਕ ਨਿਰਮਾਣ ਮੰਤਰੀ]

ਸਾਹਿਬ ਨੇ ਫੈਸਲਾ ਲਿਆ ਹੈ। ਉਹ 1.60 ਕਿਲੋਮੀਟਰ ਦਾ ਟੋਟਾ ਖਰਾਬ ਸੀ ਅਤੇ ਉਹ ਤੰਗ ਸੜਕ ਸੀ। ਹੁਣ ਕੁਝ ਇਸ ਬਾਰੇ ਫੈਸਲਾ ਹੋ ਗਿਆ ਹੈ ਅਤੇ ਪਰੋਸੀਡਿੰਗਜ਼ ਹੋ ਰਹੀਆਂ ਹਨ। ਦਫਾ 4 ਅਧੀਨ ਨੋਟੀ-ਫੀਕੇਸ਼ਨ ਵੀ ਹੋ ਚੁਕਾ ਹੈ। ਇਸ ਬਾਰੇ ਜੋ ਲੈਂਡ ਐਕੁਈਜ਼ੀਸ਼ਨ ਦਾ ਪਰਾਸੈਸ ਹੈ ਉਹ ਕਰਾਕੇ ਫਿਰ ਕਰ ਦਿਆਂਗੇ।

---

**Construction of a Bridge on Mehngarwal Choe**

***1859. Comrade Kulwant Singh, Comrade Sarwan Singh Cheema** : Will the Minister for Public Works be pleased to state—

(a) whether there is any proposal under the consideration of the Government to construct a bridge on Mehngarwal Choe passing near Bhogpur, at village Tandi, Block Bhogpur, Tehsil Jullundur;

(b) if the reply to part (a) above be in the affirmative, the details of action taken so far in this respect ?

**Sardar Beant Singh :** No please, there is no such proposal.

**ਕਾਮਰੇਡ ਸਰਵਣ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਚੋਅ ਅਤੇ ਪੁਲ ਨਾ ਬਣਨ ਕਰਕੇ ਜੋ ਭੋਗਪੁਰ ਦੇ ਨੇੜੇ ਪਿੰਡ ਟਾਂਡੀ ਕੋਲ ਦੀ ਜਾਂਦਾ ਹੈ, ਉਥੋਂ ਲੰਘਣ ਲਈ ਕੋਈ ਪ੍ਰਬੰਧ ਨਹੀਂ ਹੈ। ਪਿਛਲੇ ਸੈਸ਼ਨ ਵਿਚ ਵੀ ਮੰਤਰੀ ਜੀ ਨੇ ਇੱਕ ਸਵਾਲ ਦੇ ਜਵਾਬ ਵਿਚ ਕਿਹਾ ਸੀ ਕਿ ਇਹ ਮਾਮਲਾ ਵਿਚਾਰ ਅਧੀਨ ਹੈ ਅਤੇ ਜਲਦੀ ਇਥੇ ਪੁਲ ਬਣ ਜਾਏਗਾ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਥੇ ਪੁਲ ਕਦੋਂ ਤਕ ਬਣਾ ਦੇਣਗੇ ?

**ਮੰਤਰੀ :** ਮਹਿੰਗਰਵਾਲ ਚੋਅ ਦਾ ਪਾਣੀ ਬਈਂ ਵਿਚ ਸਿੱਟ ਦਿੱਤਾ ਹੈ, ਇਸ ਲਈ ਹੁਣ ਐਨੀ ਤੰਗੀ ਲੋਕਾਂ ਨੂੰ ਮਹਿਸੂਸ ਨਹੀਂ ਹੋ ਰਹੀ। ਜੋ ਹੁਣ ਮੇਰੇ ਮਾਨਯੋਗ ਮਿੱਤਰ ਨੇ ਕਿਹਾ ਹੈ, ਇਸ ਬਾਰੇ ਐਗਜ਼ਾਮਿਨ ਕਰ ਲਵਾਂਗੇ। ਜੇਕਰ ਉਥੇ ਪੁਲ ਦੀ ਲੋੜ ਨਹੀਂ ਹੋਵੇਗੀ ਤਾਂ ਕਾਜ਼-ਵੇ ਲਗਾ ਦਿਆਂਗੇ।

**ਕਾਮਰੇਡ ਸਰਵਣ ਸਿੰਘ ਚੀਮਾ :** ਮੈਂ ਚਾਹਵਾਂਗਾ ਕਿ ਇਹ ਪਿੰਡ ਦੀ ਮੁਸ਼ਕਿਲ ਦੂਰ ਕਰਨ ਲਈ ਉਥੇ ਛੋਟਾ ਪੁਲ ਬਣਾਉਣਾ ਚਾਹੀਦਾ ਹੈ। ਜੇਕਰ ਇਹ ਆਪ ਉਥੇ ਜਾ ਕੇ ਦੇਖਣਾ ਚਾਹੁੰਣ ਤਾਂ ਇਹ ਆਪ ਦੇਖ ਲੈਣ। ਇਸ ਬਗੈਰ ਪਿੰਡ ਵਾਲਿਆਂ ਨੂੰ ਬਹੁਤ ਮੁਸ਼ਕਿਲ ਹੈ ਜੋ ਕਿ ਦੂਰ ਹੋਣੀ ਚਾਹੀਦੀ ਹੈ। ਚਾਹੇ ਇਹ ਆਪ ਉਥੇ ਜਾ ਕੇ ਦੇਖ ਲੈਣ ਪਰ ਇਹ ਪੁਲ ਜ਼ਰੂਰ ਬਣਾ ਦੇਣਾ ਚਾਹੀਦਾ ਹੈ। ਇਸ ਲਈ ਬਜਟ ਵਿਚ ਪੈਸੇ ਰਖਣੇ ਚਾਹੀਦੇ ਹਨ।

**ਮੰਤਰੀ :** ਮੈਂ ਜਵਾਬ ਪਹਿਲਾਂ ਦੇ ਚੁੱਕਾਂ ਹਾਂ ਅਤੇ ਮੇਰਾ ਖਿਆਲ ਹੈ ਕਿ ਉਸ ਨਾਲ ਕਾਮਰੇਡ ਸਾਹਿਬ ਦੀ ਤਸੱਲੀ ਹੋਣੀ ਚਾਹੀਦੀ ਹੈ। ਇਹ ਦੱਸਣਾ ਕਿ ਇਹ ਕੰਮ ਕਦੋਂ ਤਕ ਹੋ ਜਾਏਗਾ ਇਹ ਮੁਸ਼ਕਿਲ ਗਲ ਹੈ। ਕਾਮਰੇਡ ਸਾਹਿਬ ਨਾਲ ਗਲ ਕਰਕੇ ਮੈਂ ਟਾਈਮ ਕਢਾਂਗਾ ਅਤੇ ਫਿਰ ਦੇਖ ਲਵਾਂਗਾ। ਇਨ੍ਹਾਂ ਦੀ ਸਮੱਸਿਆ ਨੂੰ ਹੱਲ ਕਰਨ ਦਾ ਯਤਨ ਕਰਾਂਗੇ।

**ਕਾਮਰੇਡ ਅਮਰ ਸਿੰਘ** : ਲਹਿਰਾਗਾਗਾ ਕੋਲ ਮਕੌੜ ਸਾਹਿਬ ਘੱਗਰ ਦਾ ਪੁਲ ਬਣਾਉਣ ਦੀ ਲੋੜ ਹੈ ਜਿਥੇ ਕਿ 15–20 ਪਿੰਡ ਲਗਦੇ ਹਨ। ਉਹ ਪਿੰਡ ਵਾਲੇ ਅੱਧੇ ਪੈਸੇ ਦੇਣ ਨੂੰ ਤਿਆਰ ਹਨ। ਕੀ ਵਜ਼ੀਰ ਸਾਹਿਬ ਉਥੇ ਪੁਲ ਬਣਾ ਦੇਣਗੇ ?

**ਮੰਤਰੀ** : ਕਾਮਰੇਡ ਸਾਹਿਬ ਨੇ ਅੱਗੇ ਵੀ ਇਹ ਗਲ ਆਖੀ ਸੀ। ਜਦੋਂ ਮੈਂ ਗਰੀਵੈਂਸਿਜ਼ ਕਮੇਟੀ ਦੀ ਮੀਟਿੰਗ ਵਾਸਤੇ ਸੰਗਰੂਰ ਗਿਆ ਸੀ ਤਾਂ ਕਿਹਾ ਗਿਆ ਸੀ ਕਿ ਅੱਧੇ ਪੈਸੇ ਉਹ ਪਿੰਡ ਵਾਲੇ ਦੇ ਦੇਣਗੇ। ਉਦੋਂ ਇਹ ਹੋਇਆ ਸੀ ਕਿ ਇਹ ਮੇਰੇ ਕੋਲ ਆ ਜਾਣ ਮੈਂ ਫੈਸਲਾ ਕਰ ਦਿਆਂਗਾ। ਪਰ ਉਸ ਤੋਂ ਬਾਅਦ ਗਲ ਚਲੀ ਨਹੀਂ ਅਤੇ ਇਨ੍ਹਾਂ ਨੇ ਮੈਨੂੰ ਕੋਈ ਗਲ ਆਖੀ ਨਹੀਂ। ਮੈਂ ਇਹ ਗਲ ਐਗਜ਼ਾਮਿਨ ਕਰਾ ਲਵਾਂਗਾ ਕਿ ਇਨ੍ਹਾਂ ਕੋਲੋਂ ਪੈਸੇ ਲੈ ਕੇ ਉਹ ਪੁਲ ਬਣਾ ਸਕਦੇ ਹਾਂ ਜਾਂ ਨਹੀਂ।

**ਸਰਦਾਰ ਲਖਾ ਸਿੰਘ** : ਅੰਮ੍ਰਿਤਸਰ ਤੋਂ ਗੋਇੰਦਵਾਲ ਜਾਂਦੇ ਹੋਏ ਇੱਕ ਪਿੰਡ ਭਰਵਾਂ ਆਉਂਦਾ ਹੈ ਉਥੇ ਦਾ ਪੁਲ ਬੜਾ ਖਤਰਨਾਕ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਥੋਂ ਦਾ ਪੁਲ ਕਦੋਂ ਤਕ ਮੁਕੰਮਲ ਕਰਾ ਦੇਣਗੇ ?

**ਮੰਤਰੀ** : ਉਹ ਪੁਲ ਕਿਸ ਗਲੋਂ ਖਤਰਨਾਕ ਹੈ ਇਸ ਬਾਰੇ ਮੈਨੂੰ ਸਮਝ ਨਹੀਂ ਲਗੀ। ਜੇਕਰ ਉਹ ਟੇਢਾ ਲਗਿਆ ਹੋਇਆ ਹੈ ਜਾਂ ਗਲਤ ਲਗਿਆ ਹੋਇਆ ਹੈ ਤਾਂ ਇਹ ਮੈਨੂੰ ਦੱਸ ਦੇਣ। ਜੇਕਰ ਨੀਵਾਂ ਲਗਿਆ ਹੋਇਆ ਹੈ ਤਾਂ ਵੀ ਇਹ ਦੱਸ ਦੇਣ। ਇਹ ਐਗਜ਼ਾਮਿਨ ਕਰਨ ਵਾਲੀ ਗਲ ਹੈ ਕਿ ਇਹ ਕਿਸ ਪਖੋਂ ਖਤਰਨਾਕ ਹੈ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਇਹ ਮੇਰੇ ਕੋਲ ਆ ਜਾਣ ਅਤੇ ਮੈਨੂੰ ਇਸ ਬਾਰੇ ਦੱਸ ਦੇਣ, ਫਿਰ ਦੇਖ ਲਵਾਂਗੇ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਮੈਂ ਚਾਹੁੰਦਾ ਤਾਂ ਨਹੀਂ ਸੀ ਕਿ ਇਧਰ ਉਧਰ ਦੀਆਂ ਗੱਲਾਂ ਕੀਤੀਆਂ ਜਾਣ ਪਰ ਕਿਉਂਕਿ ਵਜ਼ੀਰ ਸਾਹਿਬ ਅਜਿਹੀਆਂ ਗੱਲਾਂ ਦਾ ਜਵਾਬ ਦੇਣ ਲਗ ਪਏ ਹਨ, ਇਸ ਲਈ ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਵਿਚ ਜਿਥੋਂ ਦੀ ਘੱਗਰ ਦਰਿਆ ਲੰਘਦਾ ਹੈ ਉਥੇ 1978 ਵਿਚ ਬਾਦਲ ਸਾਹਿਬ ਨੀਂਹ ਪੱਥਰ ਵੀ ਰਖਕੇ ਆਏ ਸੀ ਅਤੇ ਟੈਂਡਰ ਵੀ ਹੋਏ ਸਨ। ਇਹ 1970 ਦੀ ਮਨਜ਼ੂਰੀ ਹੋਈ ਹੋਈ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੁਲ ਕਦੋਂ ਤਕ ਚਾਲੂ ਕਰ ਦੇਣਗੇ ?

**ਮੰਤਰੀ** : ਬਗੈਰ ਸੋਚੇ ਸਮਝੇ ਨੀਂਹ ਪੱਥਰ ਰਖਿਆ ਜਾਏ ਇਹ ਮਾੜੀ ਗੱਲ ਹੈ। ਮੈਂ ਕੱਲ ਇਕ ਲਿਸਟ ਦਿੱਤੀ ਸੀ। ਘੱਗਰ ਦਰਿਆ ਤੇ ਦੇਵੀਗੜ੍ਹ ਵਿਖੇ ਬਹੁਤ ਵੱਡਾ ਪੁਲ ਲਗਾ ਹੈ। ਇਨ੍ਹਾਂ ਨੇ ਜੋ ਸਵਾਲ ਦਿੱਤਾ ਹੈ, ਇਸ ਬਾਰੇ ਇਹ ਸੈਪਰੇਟ ਨੋਟਿਸ ਦੇ ਦੇਣ ਮੈਂ ਐਗਜ਼ਾਮਿਨ ਕਰਾਕੇ ਉਨ੍ਹਾਂ ਨੂੰ ਪੁਜ਼ੀਸ਼ਨ ਦੱਸ ਦਿਆਂਗਾ।

---

### Samples pending in the Chemical Examination Laboratory, Patiala

***1861. Master Babu Singh, Comrade Raj Kumar** : Will the Minister for Health be pleased to state—

(a) the broad categories of samples/viscera etc. which are examined at the Chemical Examination Laboratory, Patiala ;

(b) the usual time taken by the Laboratory to send the result after the receipt of the matter in the Laboratory ;

[Comrade Raj Kumar]

(c) the number of cases falling under each of the broad categories referred to in para (a) above pending as on 31st January, 1983 ?

**ਸ੍ਰੀ ਜੋਗਿੰਦਰ ਪਾਲ ਪਾਂਡੇ** : (ੳ) ਮੈਡੀਕੋ ਲੀਗਲ ਕੇਸ

(i) ਖੂਨ ਅਤੇ ਸੀਮਨ

(ii) ਪ੍ਰਆਇਜ਼ਨ ਕੇਸ--ਵਿਸਰਾ, ਸਟਾਮਿਕ ਵਾਸ਼, ਖੂਨ ਅਤੇ ਪੇਸ਼ਾਬ ਆਦਿ ।

**ਐਕਸਾਇਜ਼ ਦੇ ਕੇਸ** :

(i) ਸ਼ਰਾਬ

(ii) ਅਫੀਮ

(iii) ਪੋਸਤ

(iv) ਭੰਗ ਅਤੇ ਚਰਸ

**(ਅ) ਮੈਡੀਕੋ ਲੀਗਲ ਕੇਸ**

| | |
|---|---|
| (i) ਖੂਨ ਅਤੇ ਸੀਮਨ | 7—10 ਦਿਨ |
| (ii) ਪ੍ਰਆਇਜ਼ਨ ਕੇਸ—ਵਿਸਰਾ, ਸਟਾਮਿਕ ਵਾਸ਼ ਖੂਨ ਅਤੇ ਪੇਸ਼ਾਬ ਆਦਿ | 8—10 ਹਫਤੇ |

**ਅਕਸਾਇਜ ਕੇਸ**

| | |
|---|---|
| (i) ਸ਼ਰਾਬ, ਅਫੀਮ, ਪੋਸਤ | 6—9 ਮਹੀਨੇ* |
| (ii) ਭੰਗ ਤੇ ਚਰਸ | 2–3 ਹਫਤੇ |

**(ੲ) ਮੈਡੀਕੋ ਲੀਗਲ ਕੇਸ**

| | |
|---|---|
| (i) ਖੂਨ ਅਤੇ ਸੀਮਨ | ਨਿਲ |
| (ii) ਪ੍ਰਆਇਜ਼ਨ ਕੇਸ—ਵਿਸਰਾ, ਸਟਾਮਿਕ ਵਾਸ਼ ਖੂਨ ਅਤੇ ਪੇਸ਼ਾਬ ਆਦਿ । | 145 |

**ਐਕਸਾਇਜ਼ ਕੇਸ**

(i) ਸ਼ਰਾਬ ਅਫੀਮ ਪੋਸਤ ਭੰਗ ਅਤੇ ਚਰਸ

| | |
|---|---|
| 31 ਜਨਵਰੀ, 1983 ਨੂੰ | 10009 |
| 21 ਮਾਰਚ, 1983 ਨੂੰ | 7649 |

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 6 ਤੋਂ 9 ਮਹੀਨੇ ਦਾ ਪੀਰੀਅਡ 10 ਤੋਂ 12 ਹਫਤੇ ਕਰ ਦਿੱਤਾ ਹੈ । ਐਕਸਾਈਜ਼ ਕੇਸਿਜ਼ ਬਾਰੇ ਉਨ੍ਹਾਂ ਨੇ ਦੱਸਿਆ ਹੈ ਕਿ 31

*10—12 ਹਫਤੇ

ਜਨਵਰੀ, 1983 ਤਕ 10,009 ਕੇਸਿਜ਼ ਪੈਂਡਿੰਗ ਹਨ ਅਤੇ 21 ਮਾਰਚ, 1983 ਤਕ 7,649 ਕੇਸਿਜ਼ ਪੈਂਡਿੰਗ ਹਨ। ਇਹ ਐਵੀਡੈਂਸ ਹੈ ਜਿਹੜਾ ਇਨ੍ਹਾਂ ਨੇ ਪੀਰੀਅਡ ਮੁੱਕਰਰ ਕੀਤਾ ਹੈ। ਉਸ ਵਿਚ ਕੈਮੀਕਲ ਰੀਜ਼ਲਟਸ ਉਨ੍ਹਾਂ ਦੇ ਨਹੀਂ ਆਏ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਵੇਰੀਅਸ ਲੈਜਿਸਲੇਟਰਜ਼ ਇਨਕਲੂਡਿੰਗ ਮਾਈਸੈਲਫ ਵਲੋਂ ਪਿਛਲੇ ਇਕ ਸਾਲ ਵਿਚ ਕਿੰਨੀ ਵਾਰ ਇਨ੍ਹਾਂ ਦਾ ਧਿਆਨ ਇਸ ਪਾਸੇ ਦਿਵਾਇਆ ਗਿਆ ਕਿ ਇਸ ਰੈਮਿਡੀ ਨੂੰ ਹੱਲ ਕਰਨ ਦਾ ਯਤਨ ਕੀਤਾ ਜਾਵੇ ਅਤੇ ਇਨ੍ਹਾਂ ਪੈਂਡਿੰਗ ਪਏ ਕੇਸਿਜ਼ ਦੇ ਲਾਂਗਰ ਪੀਰੀਅਡ ਨੂੰ ਘੱਟ ਕੀਤਾ ਜਾਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਇੰਨੇ ਕੇਸਿਜ਼ ਪੈਂਡਿੰਗ ਪਏ ਹਨ ਇਸ ਦੇ ਰੀਜ਼ਨਜ਼ ਕੀ ਹਨ ? ਪਿਛਲੇ ਇਕ ਸਾਲ ਵਿਚ ਇਨ੍ਹਾਂ ਨੇ ਕੀ ਇਸ ਸਬੰਧ ਵਿਚ ਐਫਰਟਸ ਕੀਤੀਆਂ ਤਾਕਿ ਇਹ ਪੀਰੀਅਡ ਵੀ ਘਟੇ ਅਤੇ ਐਕਸਾਈਜ਼ ਦੇ ਕੇਸਿਜ਼ ਦਾ ਪੈਂਡਿੰਗ ਨੰਬਰ ਵੀ ਘਟੇ ?

**ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਬਿਲਕੁਲ ਦਰੁਸਤ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂ ਪਿਛੇ ਇਸ ਕੁਐਸਚਨ ਦੀ ਐਕਸਟੈਨਸ਼ਨ ਇਸ ਕਰਕੇ ਲਈ ਕਿਉਂਕਿ ਜਿਹੜਾ ਮੇਰੇ ਕੋਲ ਜਵਾਬ ਆਇਆ ਸੀ ਮੈਂ ਉਸ ਤੋਂ ਸੰਤੁਸ਼ਟ ਨਹੀਂ ਸੀ ਅਤੇ ਮੈਂ ਸਾਰੀ ਗੱਲ ਨੂੰ ਘੋਖਣਾ ਚਾਹੁੰਦਾ ਸੀ। ਮੈਂ ਇਹ ਸਾਰੀ ਚੀਜ਼ ਦੇਖ ਕੇ 6 ਤੋਂ 9 ਮਹੀਨੇ ਦਾ ਜਿਹੜਾ ਪੀਰੀਅਡ ਹੈ ਉਸ ਨੂੰ 10 ਤੋਂ 12 ਹਫਤੇ ਕਰਵਾਇਆ ਹੈ। ਇਸ ਵਿਚ ਸਾਨੂੰ ਕਾਮਯਾਬੀ ਮਿਲੀ ਹੈ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਮੈਂ ਇਨ੍ਹਾਂ ਨੂੰ ਫਿੱਗਰਜ਼ ਦਿਤੀਆਂ ਹਨ ਕਿ ਐਕਸਾਈਜ਼ ਕੇਸਿਜ਼ 31 ਜਨਵਰੀ, 1983 ਨੂੰ 10,009 ਸਨ ਅਤੇ 21 ਮਾਰਚ, 1983 ਨੂੰ 7,649 ਸਨ, ਇਹ ਮੇਰੀ ਉਸ ਐਕਸਟੈਨਸ਼ਨ ਤੋਂ ਲੈ ਕੇ ਅੱਜ ਤਕ ਉਸੇ ਦਾ ਨਤੀਜਾ ਹੈ। ਮੈਂ ਦੋ-ਢਾਈ ਹਜ਼ਾਰ ਕੇਸਿਜ਼ ਕਢਵਾ ਸਕਿਆ ਹਾਂ। ਇਹ ਮੇਰਾ ਟੈਂਪੋਰੇਰੀ ਇੰਤਜ਼ਾਮ ਹੈ ਅਤੇ ਉਸ ਵਿਚ ਮੈਨੂੰ ਕਾਮਯਾਬੀ ਮਿਲੀ ਹੈ। ਇਸ ਕਰਕੇ ਮੈਂ ਇਹ ਵਕਤ ਘਟਾ ਦਿੱਤਾ ਹੈ। ਇਹ ਜਿਹੜਾ ਇਨ੍ਹਾਂ ਨੇ ਕਮੀ ਬਾਰੇ ਪੁੱਛਿਆ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਲੈਬਾਰਟਰੀ ਟੈਕਨੀਸ਼ਨ ਦੀ ਕਮੀ ਸੀ। ਇਕ ਮਿਲਿਆ ਹੈ ਅਤੇ ਇਕ ਹਾਲਾਂ ਤਕ ਨਹੀਂ ਮਿਲਿਆ। ਪਰ ਇਸ ਦੇ ਬਾਵਜੂਦ ਜੇ ਹੋਰ ਵੀ ਕਮੀ ਹੋਵੇਗੀ ਤਾਂ ਅਗਲੇ ਫਾਈਨੈਂਸ਼ਲ ਯੀਅਰ, ਜਿਹੜਾ ਕਿ ਅਪ੍ਰੈਲ ਤੋਂ ਸ਼ੁਰੂ ਹੋਣਾ ਹੈ, ਵਿਚ ਅਸੀਂ ਨਵਾਂ ਸਟਾਫ ਦਿਆਂਗੇ, ਕੈਮੀਕਲ ਐਗਜ਼ਾਮੀਨੇਸ਼ਨ ਹੋਵੇਗਾ ਅਤੇ ਇਸ ਬੈਕ ਲਾਗ ਨੂੰ ਖਤਮ ਕਰਾਂਗੇ। ਅੱਗੇ ਵਾਸਤੇ ਕੋਸ਼ਿਸ਼ ਹੋਵੇਗੀ ਕਿ ਕਦੇ ਕੋਈ ਬੈਕ ਲਾਗ ਨਾ ਰਹੇ।

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਇਨਾ ਕੁਝ ਘੋਖ ਕਰਕੇ ਜੋ ਟਾਈਮ ਵਿਚ ਕਮੀ ਲਿਆਂਦੀ ਹੈ, ਉਸ ਦੇ ਲਈ ਇਨ੍ਹਾਂ ਦਾ ਧੰਨਵਾਦ। ਮੈਂ ਕਹਿਣਾ ਚਾਹੁੰਦਾ ਹਾਂ ਕਿ ਲੈਬਾਰਟਰੀ ਟੈਕਨੀਸ਼ਨਜ਼ ਦੀ ਘਾਟ ਹੈ ਅਤੇ ਇਸ ਕਰਕੇ ਕੇਸ ਲਟਕਦੇ ਹਨ। ਇਸ ਵਜ੍ਹਾ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ ਚੀਜ਼ਾਂ ਹਨ, ਉਨ੍ਹਾਂ ਨੂੰ ਵੇਖਣ ਦੀ ਲੋੜ ਹੈ। ਕੀ ਇਹ ਫੈਕਟ ਨਹੀਂ ਕਿ ਜਿਹੜੇ ਕੇਸਿਜ਼ ਉਥੇ ਜਾਂਦੇ ਹਨ ਅਤੇ ਉਹ ਲਟਕਦੇ ਰਹਿੰਦੇ ਹਨ ਉਸ ਦਾ ਕਾਰਨ ਇਹ ਹੈ ਕਿ ਜਿਹੜੇ ਲੈਬਾਰਟਰੀ ਵਿਚ ਕੰਮ ਕਰਨ ਵਾਲੇ ਅਧਿਕਾਰੀ ਹਨ ਜਾਂ ਕਰਮਚਾਰੀ ਹਨ ਉਹ ਜਾਣ ਬੁੱਝ ਕੇ ਪੈਸੇ ਲੈਣ ਦੀ ਖਾਤਰ ਮਨੀ ਐਕਸਟਾਰਟ ਕਰਨ ਦੀ ਖਾਤਰ ਲਟਕਾਉਂਦੇ ਹਨ। ਇਸ ਸਬੰਧ ਵਿਚ ਕੁਝ ਲੈਜਿਸਲੇਟਰਜ਼ ਦੀ ਤਰਫੋਂ, ਕੁਝ ਪਬਲਿਕ ਦੀ ਤਰਫੋਂ ਕੰਪਲੇਂਟਸ ਆਈਆਂ। ਪਿਛਲੇ ਇਕ ਸਾਲ ਵਿਚ ਇਸ ਤਰ੍ਹਾਂ ਦੀਆਂ ਜਿੰਨੀਆਂ ਕੰਪਲੇਂਟਸ ਆਈਆਂ ਉਸ ਉਤੇ ਵੀ ਇਹ ਚਾਨਣਾ ਪਾਉਣ ਕਿ ਇਸ ਦਾ ਕੀ ਪ੍ਰਬੰਧ ਕੀਤਾ ਹੈ ਅਤੇ ਕਿੰਨੇ ਲੋਕਾਂ ਨੂੰ ਇਸ ਸਿਲਸਿਲੇ ਵਿਚ ਸਜ਼ਾ ਦਿਤੀ ਹੈ ?

**ਮੰਤਰੀ :** ਇਹ ਜਿਹੜਾ ਇਨ੍ਹਾਂ ਨੇ ਕੰਪਲੈਂਟਸ ਦਾ ਜ਼ਿਕਰ ਕੀਤਾ ਹੈ ਕਿ ਕੋਈ ਲੈਜਿਸਲੇਟਰਜ਼ ਵਲੋਂ, ਪਬਲਿਕ ਵਲੋਂ ਕੰਪਲੇਂਟਸ ਆਈਆਂ ਹੋਣਗੀਆਂ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ

[ਸਿਹਤ ਮੰਤਰੀ]

ਕੁਐਸਚਨ ਦੇ ਆਉਣ ਵੇਲੇ ਤਕ ਮੇਰੇ ਕੋਲ ਕੋਈ ਇਸ ਬਾਰੇ ਇਨਫਰਮੇਸ਼ਨ ਨਹੀਂ ਹੈ। ਜੇ ਇਨ੍ਹਾਂ ਦੇ ਨੋਟਿਸ ਵਿਚ ਕੋਈ ਹੈ ਤਾਂ ਇਹ ਦੱਸ ਦੇਣ। ਬਾਕੀ ਜਿਹੜੀ ਉਨ੍ਹਾਂ ਨੇ ਮਨੀ ਐਕਸਟਾਰਟ ਕਰਨ ਦੀ ਗਲ ਕੀਤੀ ਹੈ ਇਹ ਸਾਡੀ ਪਾਰਟ ਆਫ ਲਾਈਫ ਬਣ ਗਈ ਹੈ ਅਤੇ ਇਹ ਸਾਰੇ ਹਿੰਦੁਸਤਾਨ ਵਿਚ ਹੈ। ਬਾਕੀ, ਸਪੀਕਰ ਸਾਹਿਬ, ਮੈਂ ਬਲੱਡ ਅਤੇ ਸੀਮਨ ਬਾਰੇ ਦੱਸਿਆ ਹੈ ਕਿ ਇਹ ਕੋਈ ਪੈਂਡਿੰਗ ਕੇਸ ਨਹੀਂ ਹੈ। ਪੁਆਇਜ਼ਨਿੰਗ ਅਤੇ ਵਿਸਰਾ ਦੇ ਕੇਸਿਜ਼ 145 ਹਨ। ਲਿਕਰ, ਭੰਗ, ਚਰਸ ਆਦਿ ਦੇ ਕੇਸਿਜ਼ 1981 ਵਿਚ 18,824 ਪੈਂਡਿੰਗ ਸਨ। 1982 ਵਿਚ 19,706 ਕੇਸਿਜ਼ ਰਸੀਵ ਹੋਏ। ਜਨਵਰੀ ਵਿਚ 5,598 ਕੇਸ ਰਸੀਵ ਹੋਏ। ਇਸ ਤਰ੍ਹਾਂ ਕੁੱਲ 74,128 ਕੇਸਿਜ਼ ਹੋਏ ਜਿਨ੍ਹਾਂ ਵਿਚੋਂ 31 ਜਨਵਰੀ, 1983 ਤਕ 51,192 ਦੇ ਕਰੀਬ ਕੇਸਿਜ਼ ਨਿਪਟਾਏ ਗਏ। ਇਸ ਤਰ੍ਹਾਂ 22 ਹਜ਼ਾਰ ਸਾਰੇ ਪੰਜਾਬ ਵਿਚ ਕੇਸਿਜ਼ ਰਹਿ ਗਏ ਹਨ। ਇਹ ਜਿਹੜਾ 6 ਮਹੀਨੇ ਤੋਂ 9 ਮਹੀਨੇ ਦਾ ਪੀਰੀਅਡ 10 ਤੋਂ 12 ਹਫਤੇ ਦਾ ਘਟਾ ਕੇ ਕੀਤਾ ਹੈ ਉਹ ਇਸ ਲਈ ਕੀਤਾ ਹੈ ਕਿ ਪਿਛਲਾ ਬੈਕਲਾਗ ਖਤਮ ਹੋ ਜਾਵੇ।

**ਸ੍ਰੀ ਸਪੀਕਰ :** ਗਲ ਇਹ ਹੈ ਕਿ ਇਹ ਜਿਹੜਾ ਟਾਈਮ 6 ਮਹੀਨੇ ਤੋਂ 9 ਮਹੀਨੇ ਦਾ ਹੈ, ਇਹ ਟਾਈਮ ਬਹੁਤ ਜ਼ਿਆਦਾ ਹੈ। ਪੀਰੀਅਡ ਘੱਟ ਮੁਕਰਰ ਕਰੋ।

**ਮੰਤਰੀ :** ਸਪੀਕਰ ਸਾਹਿਬ, ਤੁਸੀਂ ਮੇਰਾ ਜਵਾਬ ਹੀ ਨਹੀਂ ਸੁਣਿਆ। ਪਹਿਲਾਂ ਜਵਾਬ ਤਾਂ ਸੁਣ ਲਓ। ਮੈਂ ਕਿਹਾ ਹੈ ਕਿ 6 ਮਹੀਨੇ ਤੋਂ 9 ਮਹੀਨੇ ਦਾ ਜਿਹੜਾ ਪੀਰੀਅਡ ਹੈ ਉਸ ਨੂੰ 10 ਹਫਤੇ ਤੋਂ 12 ਹਫਤੇ ਕੀਤਾ ਹੈ।

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਵੀ ਮੇਰੇ ਸਵਾਲ ਨੂੰ ਰੇਜ਼ ਕੀਤਾ ਹੈ। ਇਹ ਜਿਹੜਾ ਇਨ੍ਹਾਂ ਨੇ ਪੀਰੀਅਡ ਘਟਾਇਆ ਹੈ ਇਹ ਇਸ ਕਰਕੇ ਘਟਾਇਆ ਹੈ ਕਿ ਜਿਹੜਾ ਬੈਕ ਲਾਗ ਹੈ ਉਹ ਖਤਮ ਹੋ ਜਾਵੇ। 6 ਮਹੀਨੇ ਤੋਂ 9 ਮਹੀਨੇ ਦਾ ਸਮਾਂ ਤਾਂ ਠੀਕ ਨਹੀਂ ਸੀ ਅਤੇ ਇਸ ਨੂੰ ਘਟਾ ਕੇ ਇਨ੍ਹਾਂ ਨੇ 10 ਹਫਤੇ ਤੋਂ 12 ਹਫਤੇ ਕੀਤਾ ਹੈ ਅਤੇ ਉਹ ਵੀ ਬੈਕਲਾਗ ਨੂੰ ਖਤਮ ਕਰਨ ਵਾਸਤੇ ਇਸ ਤਰ੍ਹਾਂ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਮੇਰੇ ਇਸ ਸੁਝਾਓ ਤੇ ਵਿਚਾਰ ਕਰਨਗੇ ਕਿ ਜਦੋਂ ਇਹ ਬੈਕ ਲਾਗ ਮੁੱਕ ਜਾਵੇਗਾ ਅਤੇ ਜਿਸ ਦੀ ਖਾਤਰ ਇਨ੍ਹਾਂ ਨੇ ਇਹ 10 ਹਫਤੇ ਤੋਂ 12 ਹਫਤੇ ਕੀਤਾ ਹੈ, ਇਹ ਪੀਰੀਅਡ ਜਿੰਨਾ ਲੰਬਾ ਹੈ ਅਤੇ ਇਹ ਇਕ ਹਫਤੇ ਤੋਂ ਵਧ ਨਹੀਂ ਚਾਹੀਦਾ, ਕੀ ਇਹ ਇਸ ਨੂੰ ਇਕ ਹਫਤਾ ਕਰਨ ਨੂੰ ਤਿਆਰ ਹੋਣਗੇ ?

**ਮੰਤਰੀ :** ਜਨਵਰੀ ਵਿਚ 5,598 ਕੇਸਿਜ਼ ਆਏ। ਜੇ ਹਰ ਮਹੀਨੇ ਐਨੇ ਕੇਸਿਜ਼ ਆਉਣ ਤਾਂ ਤੁਸੀਂ ਅੰਦਾਜ਼ਾ ਲਗਾਓ ਕਿ ਇਕ ਹਫਤੇ ਵਿਚ ਕਿਸ ਤਰ੍ਹਾਂ ਇਹ ਨਿਪਟ ਸਕਣਗੇ। ਜਦੋਂ ਐਨਾ ਬੈਕਲਾਗ ਹੋਵੇ ਤਾਂ ਉਸ ਨੂੰ ਖਤਮ ਕਰਨਾ ਹੈ ਅਤੇ ਇਸੇ ਕਰਕੇ ਇਹ ਰੀਜ਼ਨੇਬਲ ਪੀਰੀਅਡ ਦਸਿਆ ਗਿਆ ਹੈ ਦੂਸਰਾ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦਾ ਇਹ ਵੀ ਮਨਸ਼ਾ ਹੋਵੇਗਾ ਕਿ ਇਹ ਪੀਰੀਅਡ ਹੋਰ ਘੱਟ ਜਾਵੇ।

---

**Election of the Board of Directors of Co-operative Banks**

***1865. Comrade Sohan Singh**
**Comrade Buta Singh** } : Will the Minister of State for Cooperation be pleased to state—

(a) whether it is a fact that the election to the Board of Directors of some Co-operative Banks and Co-operative Societies

have not been held for the last several years, if so the reasons thereof ;

(b) the dates when the elections to the Board of Directors to be held in part (a) above were held last ;

(c) the detail of steps so far taken or being taken for getting the elections referred to in para (a) above conducted ?

**ਸਰਦਾਰ ਬੀਰਪਾਲ ਸਿੰਘ** : (ੳ) ਕਈ ਕਿਸਮਾਂ ਦੀਆਂ 69 ਸਹਿਕਾਰੀ ਬੈਂਕਾਂ ਵਿਚੋਂ 28 ਵਿਚ ਚੋਣ ਹੋ ਗਈ ਹੈ । ਇਸ ਤੋਂ ਬਿਨਾਂ 14383 ਵੱਖ ਵੱਖ ਕਿਸਮ ਦੀਆਂ ਹੋਰ ਸਹਿਕਾਰੀ ਸਭਾਵਾਂ ਵਿਚੋਂ 13350 ਵਿਚ ਵੀ ਚੋਣ ਹੋ ਚੁੱਕੀ ਹੈ । ਕੇਵਲ 41 ਸਹਿਕਾਰੀ ਬੈਂਕਾਂ ਅਤੇ 1033 ਹੋਰ ਸਹਿਕਾਰੀ ਸਭਾਵਾਂ ਵਿਚ ਚੋਣ ਹੋਣੀ ਬਾਕੀ ਹੈ । ਪੰਜਾਬ ਸਹਿਕਾਰੀ ਸਭਾਵਾਂ ਐਕਟ 1961 ਦੀ ਧਾਰਾ 26-1 (ਸੀ) ਅਨੁਸਾਰ ਮਿਆਦ ਪੁਗ ਰਹੀ ਪ੍ਰਬੰਧਕ ਕਮੇਟੀ ਦਾ ਇਹ ਫਰਜ਼ ਹੁੰਦਾ ਹੈ ਕਿ ਉਹ ਚੋਣ ਕਰਾਉਣ ਸਬੰਧੀ ਕਾਰਵਾਈ ਕਰੇ ਜੇਕਰ ਅਜਿਹਾ ਨਹੀਂ ਕੀਤਾ ਜਾਂਦਾ ਤਾਂ ਪ੍ਰਸ਼ਾਸ਼ਕ ਲਗਾਇਆ ਜਾਂਦਾ ਹੈ ।

(ਅ) ਜਿਨ੍ਹਾਂ ਸਹਿਕਾਰੀ ਸਭਾਵਾਂ ਵਿਚ ਚੋਣਾਂ ਹੋ ਸਕੀਆਂ ਹਨ ਉਨ੍ਹਾਂ ਦੀ ਸੂਚੀ "ਏ" ਤੇ ਨਾਲ ਨੱਥੀ ਕੀਤੀ ਜਾਂਦੀ ਹੈ ।

(ੲ) ਫੀਲਡ ਸਟਾਫ ਨੂੰ ਸਮੇਂ ਸਮੇਂ ਸਹਿਕਾਰੀ ਸਭਾਵਾਂ ਦੀਆਂ ਪ੍ਰਬੰਧਕ ਕਮੇਟੀਆਂ ਦੀਆਂ ਚੋਣਾਂ ਕਰਾਉਣ ਵਾਸਤੇ ਹਦਾਇਤਾਂ ਕੀਤੀਆਂ ਜਾਂਦੀਆਂ ਰਹੀਆਂ ਹਨ ਅਤੇ ਆਖਰੀ ਹਦਾਇਤਾਂ ਮਿਤੀ 14 ਫਰਵਰੀ, 1983 ਨੂੰ ਜਾਰੀ ਕੀਤੀਆਂ ਗਈਆਂ ਸਨ ।

.. **ANNEXURE 'A'**

**List of Central Co-operative Banks/Primary Land Mortgage Banks and Urban Co-operative Banks containing information regarding date of last election of their Board of Directors/Committee concerning Starred Assembly Question No. 1865 by Comrade Sohan Singh, M.L.A**

| Serial No. | Name of Bank/Society | | Date of last election |
|---|---|---|---|
| 1 | The Ferozepur Central Co-operative Bank Ltd. | .. | 7-9-1977 |
| 2 | The Rupar Central Co-operative Bank Ltd. | .. | 4-12-1977 |
| 3 | The Patiala Central Co-operative Bank Ltd. | .. | 29-1-1978 |
| 4 | The Gurdaspur Central Co-operative Bank Ltd. | .. | 28-2-1978 |
| 5 | The Amritsar Central Co-operative Bank Ltd. | .. | 17-8-1977 |
| 6 | The Ludhiana Central Co-operative Bank Ltd. | .. | 10-8-1979 |
| 7 | The Sangrur Central Co-operative Bank Ltd. | .. | 26-12-1977 |
| 8 | The Fazilka Central Co-operative Bank Ltd. | .. | 31-3-1977 |
| 9 | The Faridkot Central Co-operative Bank Ltd. | .. | 28-1-1979 |
| 10 | The Bhatinda Central Co-operative Bank Ltd. | .. | 24-2-1978 |

[Minister of State for Cooperation]

| Serial No. | Name of Bank/Society | Date of last election |
|---|---|---|
| 11 | The Hoshiarpur Central Co-operative Bank Ltd. .. | 15-1-1979 |
| 12 | The Moga Central Co-operative Bank Ltd. .. | 8-12-1977 |
| | **Primary Co-operative Land Mortgage Banks** | |
| 1 | Ferozepur .. | 30-4-1978 |
| 2 | Dasuya .. | 29-4-1978 |
| 3 | Zira .. | 1-10-1978 |
| 4 | Rupar .. | 13-3-1978 |
| 5 | Kharar .. | 1-5-1978 |
| 6 | Patiala .. | 21-10-1977 |
| 7 | Nabha .. | 17-3-1978 |
| 8 | Samana .. | 19-1-1978 |
| 9 | Rajpura .. | 1-12-1977 |
| 10 | Sirhind .. | 3-2-1978 |
| 11 | Phillaur .. | 10-7-1979 |
| 12 | Nakodar .. | 22-8-1979 |
| 13 | Kapurthala .. | 14-11-1979 |
| 14 | Sultanpur .. | 16-2-1980 |
| 15 | Ajnala .. | 17-7-1979 |
| 16 | Ludhiana .. | 24-2-1981 |
| 17 | Jagraon .. | 22-4-1978 |
| 18 | Samrala .. | 7-4-1977 |
| 19 | Sunam .. | 18-8-1978 |
| 20 | Barnala .. | 18-3-1978 |
| 21 | Faridkot .. | 5-12-1979 |
| 22 | Muktsar .. | 22-7-1976 |
| 23 | Rampura Phul .. | 12-3-1978 |
| 24 | Mansa .. | 2-3-1978 |
| 25 | Bhatinda .. | 30-4-1977 |
| | **Urban Co-operative Banks** | |
| 1 | Kurali .. | 21-6-1978 |
| 2 | Doraha .. | 21-8-1979 |
| | **Apex Bank** | |
| 1 | Punjab State Co-operative Bank Ltd., Chandigarh .. | 4-11-1978 |
| 2 | Punjab State Co-operative Land Mortgage Bank Ltd., Chandigarh | 22-4-1978 |

**List of primary Agricultural Service Societies containing information regarding date of last election of their Managing Committees concerning Starred Assembly Question No. 1865 by Comrade Sohan Singh, M.L.A.**

| Serial No. | Name of Society | | Date of last election |
|---|---|---|---|
| | DISTRICT FEROZEPUR | | |
| 1 | Maadle Ke CASS | .. | 23-10-79 |
| 2 | New Mamdot CASS | .. | 13-10-79 |
| 3 | Sher Singh Wala CASS | .. | 20-10-79 |
| 4 | Ghall Khurad CASS | .. | 7-10-79 |
| 5 | Vahgey Wala CASS | .. | 20-10-79 |
| 6 | Behime Ke CASS | .. | 31-10-79 |
| 7 | Tibbi Khurad CASS | .. | 11-10-79 |
| 8 | Tibbi Kalan CASS | .. | 8-3-79 |
| 9 | Sulhaani CASS | .. | 30-1-80 |
| 10 | Lohaan CASS | .. | 23-2-80 |
| 11 | Suba Quadim CASS | .. | 10-10-79 |
| 12 | Bhinder Khurad CASS | .. | 19-11-79 |
| 13 | Sherawala Parliwala CASS | .. | 4-11-79 |
| 14 | Fatehgarh Panjtoor CASS | .. | 19-4-79 |
| 15 | Lalleh CASS | .. | 19-9-79 |
| 16 | Malsian Kalan CASS | .. | 15-9-79 |
| 17 | Maujgarh CASS | .. | 19-6-79 |
| 18 | Malook Pura CASS | .. | 29-9-79 |
| 19 | Panjkosi CASS | .. | 23-11-79 |
| 20 | Rana CASS | .. | 21-9-79 |
| 21 | Salem Shah CASS | .. | 23-9-79 |
| 22 | Karni Khera CASS | .. | 27-9-79 |
| 23 | Kera Khera CASS | .. | 28-9-79 |
| 24 | Rukanpura CASS | .. | 29-9-79 |
| 25 | Shergarh CASS | .. | 30-8-79 |
| 26 | Narain Pura CASS | .. | 20-9-79 |
| 27 | Buraj Mohar CASS | .. | 28-9-79 |
| 28 | Kandwala Amarkot CASS | .. | 27-9-79 |

[Minister of State for Cooperation]

| Serial No. | Name of Society | Date of last election |
|---|---|---|
| 29 | Ghallu CASS | .. 21-9-79 |
| 30 | Bare Ke CASS | .. 28-9-79 |
| 31 | Gunjaal CASS | .. 17-12-79 |
| 32 | Ladhuwala Uttar CASS | .. 25-9-79 |
| 33 | Moujgarh CASS | .. 28-9-79 |
| 34 | Jalalabad Sharqi CASS | .. 15-11-79 |
| | DISTRICT ROPAR | |
| 1 | Dao Majra CASS | .. 13-11-79 |
| 2 | Lutheri CASS | .. 13-10-79 |
| 3 | The Tapprian Amar Singh CASS | .. 26-10-79 |
| 4 | The Daun CASS | .. 13-10-79 |
| 5 | The Saneta CASS | .. 10-10-79 |
| 6 | The Behar CASS | .. 9-10-79 |
| 7 | The Bhago Majra CASS | .. 18-10-79 |
| 8 | The Dhaneri CASS | .. 2-2-80 |
| 9 | The Bhangla CASS | .. 16-10-79 |
| 10 | The Madhon Sangtan CASS | .. 18-10-79 |
| 11 | The Neholka CASS | .. 17-10-79 |
| 12 | The Slampur Khurad CASS | .. 16-10-79 |
| 13 | The Agampur CASS | .. 31-10-79 |
| 14 | The Dher CASS | .. 14-10-79 |
| 15 | The Bass Maira Bhahour CASS | .. 12-12-79 |
| 16 | The Mindhwan CASS | .. 25-10-79 |
| 17 | The Dahni CASS | .. 18-10-79 |
| 18 | The Daroli CASS | .. 28-10-79 |
| 19 | The Nangal Niku CASS | .. 30-10-79 |
| 20 | The Mahlan CASS | .. 31-10-79 |
| 21 | The Lohgarh Bhide CASS | .. 29-10-79 |
| 22 | The Masatgarh CASS | .. 23-10-79 |
| 23 | The Ajauli CASS | .. 18-10-79 |
| 24 | The Nikuwal CASS | .. 10-10-79 |
| 25 | The Samlah CASS | .. 23-10-79 |

| Serial No. | Name of Society | | Date of last election |
|---|---|---|---|
| | **DISTRICT PATIALA** | | |
| 1 | Todarwal CASS | .. | 26-1-80 |
| 2 | Daun Khurd CASS | .. | 28-9-79 |
| 3 | Kheri Manian CASS | .. | 4-10-79 |
| 4 | Ablowal CASS | .. | 4-10-79 |
| 5 | Kallar Bhaini CASS | .. | 19-10-79 |
| 6 | Bhat Majra CASS | .. | 4-10-79 |
| 7 | Gunikey CASS | .. | 26-9-79 |
| 8 | Binaheri CASS | .. | 27-9-79 |
| 9 | The Gulladi CASS | .. | 24-9-79 |
| 10 | The Mavi Bappa CASS | .. | 28-9-79 |
| 11 | The Durd CASS | .. | 28-9-79 |
| 12 | The Massingan CASS | .. | 21-9-79 |
| 13 | The Janta Manjola CASS | .. | 21-9-79 |
| 14 | The Attalan CASS | .. | 15-7-79 |
| 15 | The Dhuhar CASS | .. | .. |
| 16 | The Sadharanpur CASS | .. | .. |
| 17 | The Sangoli CASS | .. | 19-9-79 |
| 18 | Tiwana CASS | .. | 22-9-79 |
| 19 | The Amlala CASS | .. | 23-9-79 |
| 20 | The Mullanpur CASS | .. | 25-9-79 |
| 21 | The Kotla CASS | .. | 11-10-79 |
| 22 | The Rani Majra CASS | .. | 22-10-79 |
| 23 | The Majri Kishnewali CASS | .. | 28-9-79 |
| 24 | The Nandgarh CASS | .. | 29-9-79 |
| 25 | The Kar Kaur CASS | .. | 31-10-79 |
| 26 | The Peola CASS | .. | 29-9-79 |
| 27 | Ghutind CASS | .. | 11-10-79 |
| 28 | The Salani CASS | .. | 24-9-79 |
| 29 | The Khalaspur CASS | .. | 11-11-79 |

[Minister of State for Cooperation]

| Serial No. | Name of Society | | Date of last election |
|---|---|---|---|
| | DISTRICT JULLUNDUR | | |
| 1 | The Bhatnura Laroya CASS | .. | 28-9-79 |
| 2 | The Pandori Nijran CASS | .. | 6-10-82 |
| 3 | The Gandhran CASS | .. | 24-1-80 |
| 4 | The Bopa Rai CASS | .. | 22-10-79 |
| 5 | The Kangna Jadid CASS | .. | 15-10-79 |
| 6 | The Billy Bratch CASS | .. | 16-2-80 |
| 7 | Randhawa CASS | .. | 9-11-81 |
| 8 | Pharwala | .. | 5-3-80 |
| 9 | Ratainda | .. | 12-10-79 |
| 10 | Mansoorpur CASS | .. | 15-10-79 |
| 11 | Jadla | .. | 26-10-79 |
| 12 | Majara Kalan | .. | 30-10-79 |
| 13 | Birk A/S Socy | .. | 6-2-80 |
| 14 | Tahug CASS | .. | 27-9-79 |
| 15 | Ghataron CASS | .. | 11-10-79 |
| 16 | Mahalon | .. | 10-10-79 |
| 17 | Khera | .. | 2-2-80 |
| 18 | Khiranwali Patti Khas | .. | 21-9-79 |
| 19 | Gossal | .. | 29-9-79 |
| 20 | Bhagwanpur | .. | 24-9-79 |
| 21 | Bhawanipur | : | 28-9-79 |
| 22 | Tibba | .. | 4-10-79 |
| 23 | Paniar | .. | 30-10-79 |
| 24 | Ghurali | .. | 18-10-79 |
| 25 | Bacha Nangal | .. | 5-11-79 |
| 26 | Jhabhkra | .. | 29-10-79 |
| 27 | Barahmpur | .. | 15-10-82 |
| 28 | Gurdas Nangal | .. | 14-10-79 |
| 29 | Durangala Taraf Jattan | .. | 30-10-79 |
| 30 | Khanowal | . | 26-10-79 |

| Serial No. | Name of Society | Date of last election |
|---|---|---|
| 31 | Baroi Jattan .. | 29-10-82 |
| 32 | Rajpura .. | 18-10-79 |
| 33 | Naaran Wali .. | 6-12-80 |
| 34 | Bhoa .. | 29-10-82 |
| 35 | Kot Todarmal .. | 19-10-79 |
| 36 | Dochak .. | 9-12-79 |
| 37 | | |
| 38 | Lakhanpur .. | 14-12-80 |
| 39 | Virk .. | 2-11-79 |
| 40 | Babri .. | 26-2-80 |
| 41 | Jharoli .. | 9-2-81 |
| 42 | Nanowal Zinder .. | 9-1-82 |
| 43 | Jaffarwal .. | 15-5-81 |
| 44 | Kotha Khusalpur .. | 23-10-79 |
| 45 | Dhianpur .. | 18-10-79 |
| 46 | Ratta .. | 25-10-79 |
| 47 | Teja Kalan .. | 29-10-79 |
| 48 | Bhallowal .. | 29-10-79 |
| 49 | Jangle .. | 15-10-79 |
| 50 | Talwandi Bharath .. | 19-10-79 |
| 51 | Villa Teja Jadid .. | 23-10-79 |
| 52 | Kot Khanna .. | 12-10 79 |
| 53 | Thatha .. | 26-10-79 |
| 54 | Hardowal .. | 19-10-79 |
| 55 | Bhullar .. | 13-10-79 |
| 56 | Dhup Sari .. | 7-11-79 |
| 57 | Jaito Sarja .. | 13-10-79 |
| 58 | Panj Grain .. | 13-10-79 |
| 59 | Sarupewali Kalan .. | 16-10-79 |
| 60 | Sekhwan Patti Saido .. | 15-11-79 |
| 61 | Chachal Kalan .. | 31-10-79 |

[Minister of State for Cooperation]

| Serial No. | Name of Society | | Date of last election |
|---|---|---|---|
| 62 | Sada Rang | .. | 20-11-79 |
| 63 | Harpura | .. | 25-10-79 |
| 64 | Ghass | .. | 19-10-79 |
| 65 | Sukala | .. | 15-10-79 |
| 66 | Mathola Patti Panwan | .. | 19-10-79 |
| 67 | Dhirowal | .. | 15-10-79 |
| 68 | Siri Hargobindpur | .. | 15-10-79 |
| 69 | Singhpura | .. | 30-11 79 |
| 70 | Samrai | .. | 29-10-79 |
| 71 | Jhangian Kalan | .. | 17-10-79 |
| 72 | Kot Malas | .. | 20-10-79 |
| 73 | Dadu Jod | .. | 25-10-79 |
| 74 | Dhaulpur | .. | 7-11-79 |
| 75 | Kotli Lehal | .. | 25-10-79 |
| 76 | Bhoja | .. | 16-11-79 |
| 77 | Kangra | .. | 14-10-79 |
| 78 | Bhikhwan | .. | 15-10-79 |
| 79 | Shahpur | .. | 19-10-79 |
| 80 | Pirushah | .. | 18-10-79 |
| 81 | Dehra Baba Nanak Tarf Abdul Ghani | .. | 16-10-79 |
| 82 | Tara Garh | .. | 30-11-79 |
| 83 | Gujjarpura | .. | 31-8-79 |
| | **DISTRICT AMRITSAR** | | |
| 1 | Nag Kalan | .. | 9-11-79 |
| 2 | Sahnewali | .. | 17-10-79 |
| 3 | Harian | .. | 17-10-79 |
| 4 | Sham Nangal | .. | 20-9-79 |
| 5 | Dhulka | .. | 20-10-79 |
| 6 | Bagga | .. | 23-9-79 |
| 7 | Nagoke | .. | 17-11-79 |
| 8 | Ghumanpur | .. | 9-10-79 |

| Serial No. | Name of Society | | Date of last election |
|---|---|---|---|
| 9 | Mehta | .. | 19-2-80 |
| 10 | Khalchian | .. | 22-12-79 |
| 11 | Chak Dogran | .. | 4-10-79 |
| 12 | Chamiyari | .. | 30-9-79 |
| 13 | Jaferkot | .. | 27-9-79 |
| 14 | Jagdev Khurad | .. | 28-9-79 |
| 15 | Sarangra | .. | 5-10-79 |
| 16 | Bachiwind Jadid | .. | 9-10-79 |
| 17 | Brar Model | .. | 27-9-79 |
| 18 | Manewala | .. | 10-10-79 |
| 19 | Jajje | .. | 30-9-79 |
| 20 | Sarai | .. | 26-9-79 |
| 21 | Jalalabad | .. | 18-10-79 |
| 23 | Bharowal | .. | 6-3-79 |
| 24 | Goindwal | .. | 16-2-80 |
| 25 | Jahangir | .. | 17-11-79 |
| 26 | Gandiwind Dhatal | .. | 5-11-79 |
| 27 | Chola Khurd | .. | 5-11-79 |
| 28 | Ubeke | .. | 12-11-79 |
| 29 | Mughal Chak | .. | 10-10-79 |
| 30 | Lahuka | .. | 29-10-79 |
| 31 | Jaura | .. | 15-10-79 |
| 32 | Lalpura | .. | 12-10-79 |
| 33 | Panjwar | .. | 17-10-79 |
| 34 | Johal Raju Singh | .. | 18-10-79 |
| 35 | Gorkha | .. | 16-11-79 |
| 36 | Fateh Chak | .. | 12-10-79 |
| 37 | Bhullar | .. | 10-10-79 |
| 38 | Muse Kalan | .. | 27-10-79 |
| 39 | Palasaur | .. | 1-2-80 |
| 40 | Harike Sangham | .. | 4-3-80 |

[Minister of State for Cooperation]

| Serial No. | Name of Society | Date of last election |
|---|---|---|
| 41 | Raika Burj | 29-2-80 |
| 42 | Khalra | 28-10-79 |
| 43 | Sidhwan | 6-11-79 |
| 44 | Sur Singh | 14-11-79 |
| 45 | Banka | 16-11-79 |
| 46 | Singhpura | 8-11-79 |
| 47 | Albo Kothi | 13-11-79 |
| 48 | Khem Karan | 23-10-79 |
| 49 | Rajoke Border | 29-10-79 |
| 50 | Lakhna | 13-11-79 |
| | DISTRICT BHATINDA | |
| 1 | Talwandi Sabo | 4-8-82 |
| 2 | The Nathana | 29-9-79 |
| 3 | Poohli | 26-9-79 |
| 4 | Mehma Sarja | 7-10-79 |
| 5 | Bangi Raghu | 29-9-79 |
| 6 | Phul | 12-10-79 |
| 7 | Har Raipur | 7-11-79 |
| 8 | Phulewali | 26-9-79 |
| 9 | Dialpura Mirza | 16-11-79 |
| 10 | Ghudha | 14-2-80 |
| 11 | Kot Samri | 13-2-80 |
| 12 | Kalian Sukha | 29-1-80 |
| 13 | Kahngarh | 28-9-79 |
| 14 | Joga | 18-10-79 |
| 15 | Rajgarh Kabe | 28-9-79 |
| | DISTRICT HOSHIARPUR | |
| 1 | The Nanowal Jattan CASS | 18-2-80 |
| 2 | The Pajjoditta CASS | 30-6-81 |
| 3 | The Kaluwahar CASS | 24-10-79 |
| 4 | The Manhota CASS | 22-10-79 |

| Serial No. | Name of Society | | Date of last election held |
|---|---|---|---|
| 5 | The Bahtiwal CASS | .. | 29-1-80 |
| 6 | The Kotli CASS | .. | 15-2-80 |
| 7 | Amian Manget CASS | .. | 15-2-79 |
| 8 | The Ushman Sahid CASS | .. | 29-10-79 |
| 9 | The Kaler Beh Jogan CASS | .. | 26-9-79 |
| 10 | The Bassi Jalal CASS | .. | 12-10-79 |
| 11 | The Kapahat CASS | .. | 6-2-80 |
| 12 | The Bassi Bazid CASS | .. | 8-2-80 |
| 13 | The Badla CASSS | .. | 15-11-79 |
| 14 | The Jandwal CASS | .. | 30-10-80 |
| 15 | The Sehrkowal Jadid CASS | .. | 17-10-79 |
| 16 | The Wazirana CASS | .. | 16-10-79 |
| 17 | The Mohalualdinpur Dalel CASS | .. | 27-9-79 |
| 18 | The Monak Kalan | .. | 23-1-80 |
| 19 | The Jhaj CASS | .. | 8-5-80 |
| 20 | The Chella CASS | .. | 17-10-79 |
| 21 | The Panjaura CASS | .. | 10-10-79 |
| 22 | The Mehlanwali CASS | .. | 24-1-80 |
| 23 | The Chak Sadhu at Kharkan CASS | .. | 5-10-79 |
| 24 | The Singhpur CASS | .. | 9-10-79 |
| 25 | The Bhuglana CASS | .. | 27-9-79 |
| 26 | The Megowal CASS | .. | 4-4-80 |
| 27 | The Mehangarwal CASS | .. | 15-10-79 |
| | DISTRICT SANGRUR | | |
| 1 | The Kheri CASS | .. | 1-12-79 |
| 2 | The Bhindran CASS | .. | 22-12-79 |
| 3 | The Gharachon CASS | .. | 5-12-79 |
| 4 | The Gagarpur CASS | .. | 29-1-80 |
| 5 | The Bahadarpur CASS | .. | 30-12-79 |
| 6 | The Loha Khera CASS | .. | 21-11-79 |
| 7 | The Badrukhan CASS | .. | 6-11-79 |

[Minister of State for Co-operation]

| Serial No. | Name of Society | | Date of last election held |
|---|---|---|---|
| 8 | The Chatha Sekhwan CASS | .. | 8-11-79 |
| 9 | The Changal CASS | .. | 24-12-79 |
| 10 | The Channa Gulab Singh Wala CASS | .. | 26-2-80 |
| 11 | The Bhotna CASS | .. | 26-2-80 |
| 12 | The Harigarh CASS | .. | 17-2-80 |
| 13 | The Bhatlan CASS | .. | 5-2-80 |
| 14 | The Mehlan CASS | .. | 9-7-82 |
| 15 | The Hamirgarh CASS | .. | 13-2-80 |
| 16 | The Doodian CASS | .. | 15-2-80 |
| 17 | The Gobindgarh Mahan Singh Wala CASS | .. | 12-2-80 |
| 18 | The Moonak CASS | .. | 8-2-80 |
| 19 | The Maidewas CASS | .. | 6-2-80 |
| 20 | The Mandvi CASS | .. | 15-3-80 |
| 21 | The Hariou CASS | .. | 2-11-79 |
| 22 | The Shahpur CASS | .. | 28-11-79 |
| 23 | The Lassoi CASS | .. | 24-11-79 |
| 24 | The Manak Majra CASS | .. | 9-11-79 |
| 25 | The Bardwal CASS | .. | 27-11-79 |
| 26 | The Haider Nagar CASS | .. | 29-11-79 |
| 27 | The Rajo Majra CASS | .. | 22-11-79 |
| 28 | The Panj Graian CASS | .. | 15-11-79 |
| 29 | The Chima CASS | .. | 19-11-79 |
| 30 | The Kup Kalan CASS | .. | 22-4-80 |
| 31 | The Jhuner CASS | .. | 26-2-80 |
| 32 | The Ghanauri Kalan CASS | .. | 13-12-79 |
| 33 | The Rangian CASS | .. | 22-10-80 |
| 34 | The Manvi CASS | .. | 17-11-79 |
| 35 | The Ahmedpur CASS | .. | 15-7-80 |
| | DISTRICT FARIDKOT | | |
| 1 | The Dhurkot Ransih CASS | .. | 30-3-77 |
| 2 | The Ransih Khurd CASS | .. | 10-12-77 |

[ਸਰਦਾਰ ਲੱਖਾ ਸਿੰਘ ]

ਦੂਸਰਾ, ਮੇਰੇ ਹਲਕੇ ਵਿੱਚ ਖੱਡੂਰ ਸਾਹਿਬ ਬਲਾਕ ਵਿੱਚ ਪਿੰਡ ਜੀਣੇਵਾਲ ਵਿੱਚ ਗਲੀਆਂ ਅਤੇ ਨਾਲੀਆਂ ਵਾਸਤੇ ਸਰਕਾਰ ਨੇ ਪੈਸੇ ਦਿੱਤੇ ਹਨ ਪਰ ਉਹ ਵੀ ਨਹੀਂ ਖਰਚ ਹੋਏ। ਕੀ ਇਸ ਦੀ ਵੀ ਇਨਕੁਆਇਰੀ ਕਰਾਉਣਗੇ ? ਕੀ ਸਾਰੇ ਹੀ ਸਰਪੰਚ ਚੋਰ ਹਨ ਜੋ ਪਹਿਲਾਂ ਦੇ ਬਣੇ ਹੋਏ ਹਨ ?

**ਉਪ ਮੰਤਰੀ :** ਸਪੀਕਰ ਸਾਹਿਬ, ਸਰਦਾਰ ਲੱਖਾ ਸਿਘ ਜੀ ਨੇ ਜੋ ਕਿਹਾ ਹੈ ਉਹ ਸਾਨੂੰ ਲਿਖ ਕੇ ਦੇ ਦੇਣ। ਜਿਨੇ ਚੋਰ ਸਰਪੰਚ ਹਨ, ਸਾਰਿਆਂ ਦੇ ਖਿਲਾਫ ਇਨਕੁਆਇਰੀ ਕਰਾਵਾਂਗੇ। (ਥੰਪਿੰਗ) )

---

## Shamlat Area in Garhshankar Sub-Division

***1894. Pandit Sarwan Ram** : Will the Minister for Development be pleased to state—

(a) The total area of Shamlat Land in the Garhshankar Sub-Division which vests in the Gram Panchayats ;

(b) The area out of that referred to in part (a) above which is under illegal possession;

(c) The steps taken to dispossess the unauthorised persons from the area referred to in part (b) above ;

(d) The area referred to in part (a)above which falls under cultivable, waste and forests categories ?

**ਸਰਦਾਰ ਉਜਾਗਰ ਸਿੰਘ** (ਉਪਮੰਤਰੀ, ਵਿਕਾਸ) : (ੳ) ਗੜ੍ਹਸ਼ੰਕਰ ਸਬ-ਡਵੀਜ਼ਨ ਵਿਚ ਸ਼ਾਮਲਾਤ ਜ਼ਮੀਨ ਦਾ ਕੁਲ ਰਕਬਾ 34,127 ਏਕੜ 4 ਮਰਲੇ ਹੈ ।

(ਅ) ਉਪਰੋਕਤ ਵਰਣਿਤ ਕੀਤੇ ਭਾਗ (ੳ) ਵਿਚੋਂ 3 ਕਨਾਲ 10 ਮਰਲੇ ਰਕਬਾ ਅਨ-ਅਧਿਕਾਰਤ ਕਬਜ਼ੇ ਹੇਠ ਹੈ ।

(ੲ) ਭਾਗ (ਅ) ਵਿੱਚ ਵਰਣਿਤ ਕੀਤੇ ਰਕਬੇ ਵਿਚੋਂ 2 ਕਨਾਲ 16 ਮਰਲੇ ਦੇ ਨਜ਼ਾਇਜ ਕਬਜ਼ੇ ਦੀ ਬੇਦਖਲੀ ਦੇ ਕੇਸ, ਸਬੰਧਿਤ ਪੰਚਾਇਤਾਂ, ਖਾਨਪੁਰ, ਤਾਜੋਵਾਲ; ਬਲਾਕ ਮਾਹਿਲਪੁਰ ਅਤੇ ਪੱਦੀ ਸੂਰਾ ਸਿੰਘ. ਬਲਾਕ ਗੜ੍ਹਸ਼ੰਕਰ, ਵਲੋਂ ਕੁਲੈਕਟਰ ਦੀ ਅਦਾਲਤ ਵਿੱਚ ਦਾਇਰ ਕਰਵਾਏ ਜਾ ਚੁੱਕੇ ਹਨ ਅਤੇ ਗਰਾਮ ਪੰਚਾਇਤ ਬਾੜੀਆਂ ਖੁਰਦ ਨੂੰ 14 ਮਰਲੇ ਜ਼ਮੀਨ ਦੀ ਬੇਦਖਲੀ ਦਾ ਕੇਸ ਕੁਲੈਕਟਰ ਦੀ ਅਦਾਲਤ ਵਿਚ ਦਾਇਰ ਕਰਵਾਉਣ ਦੀ ਵੀ ਹਦਾਇਤ ਕੀਤੀ ਗਈ ਹੈ ।

(ਸ) ਭਾਗ (ੳ) ਵਿੱਚ ਵਰਣਿਤ ਕੀਤੇ ਕੁਲ ਰਕਬੇ ਵਿਚੋਂ 1282 ਏਕੜ ਰਕਬਾ ਵਾਹੀ ਯੋਗ, 9296 ਏਕੜ 2 ਕਨਾਲ 17 ਮਰਲੇ ਨਿਕੰਮਾ ਰਕਬਾ ਅਤੇ 23,548 ਏਕੜ 5 ਕਨਾਲ 7 ਮਰਲੇ ਜੰਗਲਾਤ ਹੇਠ ਹੈ ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਗੜ੍ਹਸ਼ੰਕਰ ਸਬ-ਡਵੀਜ਼ਨ ਵਿੱਚ ਸ਼ਾਮਲਾਤ ਜ਼ਮੀਨ ਦਾ ਕੁਲ ਰਕਬਾ 34,127 ਏਕੜ ਅਤੇ 4 ਮਰਲੇ ਹੈ ਔਰ ਇਸ ਦੇ ਵਿੱਚੋਂ ਸਿਰਫ 3 ਕਨਾਲ 10 ਮਰਲੇ ਜ਼ਮੀਨ ਜੋ ਇਨ੍ਹਾਂ ਨੇ ਦੱਸੀ ਹੈ ਕਿ 3-4 ਪੰਚਾਇਤਾਂ ਨੇ ਨੱਪੀ ਹੋਈ ਹੈ। (ਹਾਸਾ) ਨੱਪੀ ਹੋਈ ਦਾ ਮਤਲਬ ਅਨਆਥੋਰਾਈਜ਼ਡ ਕਬਜੇ ਵਿੱਚ ਰਖੀ ਹੋਈ ਹੈ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ, ਕਈ ਸੌ ਏਕੜ ਜ਼ਮੀਨ ਪਿੰਡਾਂ ਦੇ ਲੋਕਾਂ ਨੇ ਨਾਜਾਇਜ਼ ਮਲੀ ਹੋਈ ਹੈ ਪਰ ਇਨ੍ਹਾਂ ਨੇ ਸਿਰਫ 3 ਕਨਾਲ ਤੇ 10 ਮਰਲੇ ਜ਼ਮੀਨ ਦੱਸੀ ਹੈ, ਕੀ ਇਸ ਦੀ ਕੋਈ ਇਨਕੁਆਇਰੀ ਕਰਾਉਣਗੇ ਕਿ ਅਸਲ ਵਿੱਚ ਕਿੰਨੇ ਲੋਕਾਂ ਨੇ ਕਿੰਨੀ ਨਜਾਇਜ਼ ਤੌਰ ਤੇ ਜ਼ਮੀਨ ਮਲੀ ਹੋਈ ਹੈ ? ਇਹ ਜੋ ਇਨਫਰਮੇਸ਼ਨ ਦਿੱਤੀ ਗਈ ਹੈ ਇਹ ਗਲਤ ਇਨਫਰਮੇਸਨ ਦਿੱਤੀ ਗਈ ਹੈ। ਕੀ ਇਸ ਦੀ ਇਨਕੁਆਇਰੀ ਕਰਾਉਣਗੇ ?

**ਉਪ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਡਿਤ ਸਰਵਣ ਰਾਮ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕੋਈ ਦਰਖਾਸਤ ਦੇ ਦੇਣ ਕਿ ਇਸ ਇਸ ਪਿੰਡ ਵਿੱਚ ਇਤਨੀ ਇਤਨੀ ਜ਼ਮੀਨ ਲੋਕਾਂ ਨੇ ਜਾਂ ਪੰਚਾਇਤ ਨੇ ਨਪੀ ਹੋਈ ਹੈ। ਜੇ ਇਨ੍ਹਾਂ ਪਿੰਡਾਂ ਵਿੱਚ ਜਿਸ ਦਾ ਮੈਂ ਦੱਸਿਆ ਹੈ ਇਸ ਤੋਂ ਜ਼ਿਆਦਾ ਜ਼ਮੀਨ ਉਨ੍ਹਾਂ ਨੇ ਨਪੀ ਹੋਈ ਹੋਵੇਗੀ ਔਰ ਇਸ ਦੇ ਵਿੱਚ ਘੱਟ ਦੱਸੀ ਹੈ ਤਾਂ ਅਸੀਂ ਉਸ ਅਫਸਰ ਨੂੰ ਵੀ ਨਹੀਂ ਬਖਸ਼ਾਂਗੇ ਜਿਸ ਨੇ ਇਹ ਇਨਫਰਮੇਸ਼ਨ ਗਲਤ ਦਿੱਤੀ ਹੈ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਗਲ ਦਿਲ ਨੂੰ ਲਗਦੀ ਹੈ ਕਿ 34,127 ਏਕੜ ਜ਼ਮੀਨ ਵਿਚੋਂ ਸਿਰਫ 3 ਕਨਾਲ 10 ਮਰਲੇ ਹੀ ਨਜਾਇਜ਼ ਦਬੀ ਹੋਈ ਹੋਵੇ ?

**ਉਪ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਿਹਾ ਹੈ ਕਿ ਪੰਡਿਤ ਜੀ ਸਾਨੂੰ ਲਿਖ ਕੇ ਦੇ ਦੇਣ। ਜੇ ਇਨ੍ਹਾਂ ਪਿੰਡਾਂ ਵਿੱਚ ਜੋ ਸਪੈਸੀਫਿਕ ਕੁਐਸ਼ਚਨ ਵਿੱਚ ਦੱਸੇ ਗਏ ਹਨ ਉਨ੍ਹਾਂ ਵਿੱਚ 3 ਕਨਾਲ 10 ਮਰਲੇ ਤੋਂ ਜ਼ਿਆਦਾ ਜ਼ਮੀਨ ਬਾਰੇ ਇਹ ਸਮਝਦੇ ਹਨ ਕਿ ਨਜਾਇਜ਼ ਕਬਜ਼ਾ ਕੀਤਾ ਹੋਇਆ ਤਾਂ ਇਹ ਸਾਨੂੰ ਲਿਖ ਕੇ ਦੇ ਦੇਣ। ਅਸੀਂ ਗਲਤ ਇਨਫਰਮੇਸ਼ਨ ਦੇਣ ਵਾਲੇ ਅਫਸਰ ਦੇ ਖਿਲਾਫ ਸਖ਼ਤ ਤੋਂ ਸਖਤ ਕਾਰਵਾਈ ਕਰਾਂਗੇ, ਸਖ਼ਤ ਤੋਂ ਸਖ਼ਤ ਐਕਸ਼ਨ ਲਵਾਂਗੇ। (ਪੰਡਿਤ ਸਰਵਣ ਰਾਮ ਜੀ ਵਲੋਂ ਵਿਘਨ)

**ਸ਼੍ਰੀ ਸਪੀਕਰ** : ਇਸ ਤੋਂ ਜ਼ਿਆਦਾ ਸਪੱਸ਼ਟ ਜਵਾਬ ਮੰਤਰੀ ਮਹੋਦਯ ਨਹੀਂ ਦੇ ਸਕਦੇ। ਤੁਹਾਡੇ ਕੋਲ ਜੇ ਕੋਈ ਇਨਫਰਮੇਸ਼ਨ ਹੈ ਤਾਂ ਇਨ੍ਹਾਂ ਨੂੰ ਲਿਖ ਕੇ ਭਿਜਵਾ ਦਿਓ। ਉਸ ਦੇ ਬਾਅਦ ਇਹ ਦੇਖ ਲੈਣਗੇ ਜਿਨ੍ਹਾਂ ਅਫਸਰਾਂ ਨੇ ਗਲਤ ਇਨਫਰਮੇਸ਼ਨ ਦਿੱਤੀ ਹੈ ਉਨ੍ਹਾਂ ਤੇ ਸਖ਼ਤ ਐਕਸ਼ਨ ਲੈਣ ਗੇ ।

**ਕਾਮਰੇਡ ਬੂਟਾ ਸਿੰਘ** : ਸਪੀਕਰ ਸਾਹਿਬ, ਸਾਡੀ ਤਹਿਸੀਲ ਮਾਨਸਾ ਵਿੱਚ ਇਕ ਪਿੰਡ ਹੈ ਕੁਲਰੀਆਂ ਉਥੇ ਇਕ ਲੱਠ ਮਾਰ ਟੋਲਾ ਹੈ ਔਰ ਉਨ੍ਹਾਂ ਨੇ ਆਪਣੇ ਅਗੇ ਇਕ ਸਾਧੂ ਲਾਇਆ ਹੋਇਆ ਹੈ। ਪਿੰਡ ਦੀ ਕੀਮਤੀ ਜ਼ਮੀਨ ਉਨ੍ਹਾਂ ਦੱਬੀ ਹੋਈ ਹੈ ਔਰ ਪੰਚਾਇਤ ਨੇ ਬਹੁਤ ਕੋਸ਼ਿਸ਼ ਕੀਤੀ ਕਿ ਉਸ ਜ਼ਮੀਨ ਨੂੰ ਕਿਸੇ ਤਰ੍ਹਾਂ ਛੁੜਵਾਇਆ ਜਾਵੇ ਪਰ ਉਨ੍ਹਾਂ ਦੀ ਕੋਈ ਵਾਹ ਨਹੀਂ ਚਲਦੀ।

**ਸ਼੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਕਰੋ।

**ਕਾਮਰੇਡ ਬੂਟਾ ਸਿੰਘ :** ਪੰਚਾਇਤ ਥਾਣੇ ਵਿੱਚ ਗਈ ਔਰ ਰਪਟ ਹੋਈ ਲੇਕਿਨ ਉਨ੍ਹਾਂ ਦੀ ਕਿਸੇ ਨੇ ਕੋਈ ਮਦਦ ਨਹੀਂ ਕੀਤੀ। ਸਰਕਾਰ ਨੂੰ ਚਾਹੀਦਾ ਹੈ ਕਿ ਪੰਚਾਇਤ ਦੀ ਮਦਦ ਕਰੇ ਅਤੇ ਜੋ ਲੱਠ ਮਾਰ ਟੋਲੇ ਨੇ ਜ਼ਮੀਨ ਦਬੀ ਹੋਈ ਹੈ ਉਹ ਜ਼ਮੀਨ ਲੈਣ ਵਿੱਚ ਸਰਕਾਰ ਉਨ੍ਹਾਂ ਦੀ ਕੋਈ ਮਦਦ ਕਰੇ।

**ਸ਼੍ਰੀ ਸਪੀਕਰ :** ਕਾਮਰੇਡ ਸਾਹਿਬ, ਤੁਸੀਂ ਸਪਲੀਮੈਂਟਰੀ ਕਰੋ।

**ਕਾਮਰੇਡ ਬੂਟਾ ਸਿੰਘ :** ਮੇਰਾ ਸਪਲੀਮੈਂਟਰੀ, ਸਪੀਕਰ ਸਾਹਿਬ, ਇਹ ਹੈ ਕਿ ਜਿਹੜੀ ਜ਼ਮੀਨ ਪਿੰਡ ਦੀ ਦੱਬੀ ਹੋਈ ਹੈ ਔਰ ਸਾਰੀ ਪੰਚਾਇਤ ਉਨ੍ਹਾਂ ਲੱਠ ਮਾਰ ਟੋਲੇ ਤੋਂ ਡਰਦੀ ਹੈ ਉਸ ਦੀ ਨਾਂ ਪੁਲਿਸ ਮਦਦ ਕਰਦੀ ਹੈ ਔਰ ਨਾ ਇਹ ਮਦਦ ਕਰਦੇ ਹਨ ਕੀ ਸਰਕਾਰ ਉਸ ਦੱਬੀ ਹੋਈ ਜ਼ਮੀਨ ਨੂੰ ਛੁੜਵਾਉਣ ਵਾਸਤੇ ਉਨ੍ਹਾਂ ਦੀ ਕੋਈ ਮਦਦ ਕਰਨਗੇ ?

**ਉਪ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਤੋਂ ਵੱਧ ਉਥੇ ਲੱਠ ਮਾਰ ਹੋਰ ਕੌਣ ਹੋ ਸਕਦਾ ਹੈ। (ਹਾਸਾ) ਜੇ ਇਹ ਕੋਈ ਸਪੈਸੀਫਿਕ ਨੋਟਿਸ ਦੇ ਦੇਣ ਤਾਂ ਉਸ ਦੀ ਇਨਕੁਆਇਰੀ ਕਰਾਵਾਂਗੇ ਔਰ ਜ਼ਰੂਰ ਇਨਸਾਫ ਦੇਵਾਂਗੇ।

**ਕਾਮਰੇਡ ਬਲਦੇਵ ਸਿੰਘ ਲੂੰਬਾ:** ਸਪੀਕਰ ਸਾਹਿਬ, ਪੰਚਾਇਤਾਂ ਦੀਆਂ ਜ਼ਮੀਨਾਂ ਦਾ ਮਾਮਲਾ ਸਾਡੇ ਸਾਹਮਣੇ ਹੈ, ਪਿੰਡਾਂ ਦੀਆਂ ਜ਼ਮੀਨਾਂ ਦਾ ਮਾਮਲਾ ਸਾਡੇ ਸਾਹਮਣੇ ਹੈ। ਇਕ, ਸਪੀਕਰ ਸਾਹਿਬ, ਇਤਨੀ ਵਡੀ ਐਜੀਟੇਸ਼ਨ ਚਲ ਰਹੀ ਹੈ ਕਿ ਜਿਹੜੇ ਲੋਕ 30–30, 35–35 ਸਾਲਾਂ ਤੋਂ ਕੁਝ ਜ਼ਮੀਨਾਂ ਤੇ ਬੈਠੇ ਹਨ ਜਿਹੜੀਆਂ ਪਹਿਲਾਂ ਪੰਚਾਇਤਾਂ ਦੀਆਂ ਜ਼ਮੀਨਾਂ ਨਹੀਂ ਸਨ ਪਰ ਬਾਅਦ ਵਿੱਚ ਕਿਸੇ ਆਰਡਰ ਨਾਲ ਉਹ ਬਣ ਗਈਆਂ ਹਨ, ਉਹ ਪਹਿਲਾਂ ਬੰਜਰ ਜ਼ਮੀਨਾਂ ਸਨ ਔਰ ਉਹ ਜ਼ਮੀਨਾਂ ਕੁਝ ਲੋਕਾਂ ਨੇ ਪੁੱਟ ਕੇ ਵਸਾ ਲਈਆਂ ਹਨ। ਉਨ੍ਹਾਂ ਜ਼ਮੀਨਾਂ ਵਿੱਚ ਉਨ੍ਹਾਂ ਲੋਕਾਂ ਨੇ ਆਪਣੇ ਘਰ ਬਣਾ ਲਏ, ਟਿਊਬ-ਵੈਲਜ਼ ਲਾ ਲਏ ਪਰ ਹੁਣ ਉਨ੍ਹਾਂ ਲੋਕਾਂ ਨੂੰ ਉਜਾੜਿਆ ਜਾ ਰਿਹਾ ਹੈ। ਮੈਂ ਵਜ਼ੀਰ ਸਾਹਿਬ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਉਨ੍ਹਾਂ ਜ਼ਮੀਨਾਂ ਤੇ ਇਤਨੀ ਇਤਨੀ ਦੇਰ ਤੋਂ ਬੈਠੇ ਹਨ ਉਹ ਜ਼ਮੀਨਾਂ ਕਿਉਂ ਨਾ ਉਨ੍ਹਾਂ ਨੂੰ ਅਲਾਟ ਕਰ ਦਿੱਤੀਆਂ ਜਾਣ ? ਜਿੰਨੀ ਜ਼ਮੀਨ ਪਿੰਡ ਦੀ ਤਰੱਕੀ ਵਾਸਤੇ ਚਾਹੀਦੀ ਹੈ ਉਹ ਰੱਖ ਕੇ ਬਾਕੀ ਦੀ ਕਿਉਂ ਨਾ ਉਨ੍ਹਾਂ ਨੂੰ ਅਲਾਟ ਕਰ ਦਿੱਤੀਆਂ ਜਾਣ ?

ਦੂਜਾ ਸਪੀਕਰ ਸਾਹਿਬ, ਕਈ ਲੋਕ ਬਹੁਤ ਬਹੁਤ ਜ਼ਮੀਨਾਂ ਮਲੀ ਬੈਠੇ ਹਨ। ਸੈਂਕੜੇ ਕਿਲੇ ਜ਼ਮੀਨ ਲੋਕਾਂ ਦੇ ਕਬਜ਼ੇ ਵਿਚ ਹੈ ਔਰ 20–20 ਸਾਲਾਂ ਤੋਂ ਬੈਠੇ ਹਨ। ਗੌਰਮਿੰਟ ਦੀ ਕੀ ਪਾਲਿਸੀ ਹੈ ਜਿਹੜੇ ਪੁਰਾਣੇ ਆਬਾਦਕਾਰ ਬੈਠੇ ਹਨ ਉਨ੍ਹਾਂ ਨੂੰ ਬਿਠਾਇਆ ਜਾਏ ਜਾਂ ਕਢਿਆ ਜਾਏ ?

**ਸ਼੍ਰੀ ਸਪੀਕਰ :** ਇਹ ਸਪਲੀਮੈਂਟਰੀ ਨਹੀਂ ਤੁਹਾਡਾ ਸੁਝਾਓ ਹੈ।

**ਉਪ ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਬੰਦਿਆਂ ਨੂੰ 20, 20 ਸਾਲ ਹੋ ਗਏ ਹਨ ਬੈਠਿਆਂ ਨੂੰ ਇਸ ਬਾਰੇ ਇਨ੍ਹਾਂ ਨੂੰ ਸਾਫ ਤੌਰ ਤੇ ਪਤਾ ਹੈ ਕਿ ਉਹ 20 ਸਾਲਾਂ ਲਈ ਪਟੇ ਤੇ ਬੈਠੇ ਹਨ ਜਦੋਂ 20 ਸਾਲ ਹੋ ਗਏ ਤਾਂ ਇਹ ਜ਼ਮੀਨ ਪੰਚਾਇਤਾਂ ਕੋਲ ਆ ਜਾਣੀ ਹੈ। ਅੱਜੇ ਤਕ ਸਰਕਾਰ ਨੇ ਕੋਈ ਪਾਲਿਸੀ ਨਹੀਂ ਬਣਾਈ ਕਿ ਕਿਸ ਨੂੰ ਦੇਣੀ ਹੈ। ਜਿਹੜੇ ਪਹਿਲੇ ਬੈਠੇ ਹਨ ਉਨ੍ਹਾਂ ਵਿਚੋਂ ਕਈਆਂ ਕੋਲ 30, 30 ਏਕੜ ਜ਼ਮੀਨ ਹੈ, ਉਸ ਵਿਚ ਛੇ ਬੰਦੇ ਕਵਰ ਹੋ ਸਕਦੇ ਹਨ। ਹਾਲੇ ਸਰਕਾਰ ਦੀ ਕੋਈ ਪਾਲਿਸੀ ਇਸ ਬਾਰੇ ਨਹੀਂ ਜਦੋਂ ਕੋਈ ਪਾਲਿਸੀ ਆਵੇਗੀ, ਵੇਖ ਲਵਾਂਗੇ।

---

**Promotion of Junior Engineers as S.D.Os.**

***1968. Master Chand Singh** : Will the Minister for Agriculture be pleased to state—

(a) whether the Junior Engineers working in the Irrigation Department were promoted as S.D.Os in the month of November, 1982 ; if so, the number thereof and whether all the said promotees have joined their duties ;

(b) the number of posts of S.D.Os. which are still lying vacant in the said Department ?

**Chaudhri Kanshi Ram** : (a) and (b) Yes, Sir. 156 Junior Engineers were promoted in November, 1982 as Officiating Sub-Divisional Officers on a provisional basis from the dates they took over charge as such. The number of vacancies in the cadre of the Sub-Divisional Officers is being assessed keeping in view the budget provision for the various Projects and Schemes for the year 1983-84. After this assessment is done, posting will be ordered in the remaining cases (it having been already done in the case of twelve).

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਪਹਿਲਾਂ ਤਾਂ ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਵਜ਼ੀਰ ਸਾਹਿਬ ਤੋਂ ਠੀਕ ਠੀਕ ਜਵਾਬ ਦਿਵਾਓ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਨਵੰਬਰ, 1982 ਦੌਰਾਨ 156 ਜੀ. ਈਜ਼. ਜੋ ਐਸ. ਡੀ. ਓਜ਼. ਬਣਾਏ ਹਨ ਉਸ ਵੇਲੇ ਕਿੰਨੀਆਂ ਪੋਸਟਾਂ ਖਾਲੀ ਸਨ ? ਇਨ੍ਹਾਂ ਨੇ ਹੁਣ ਕਿਹਾ ਹੈ ਕਿ ਇਨ੍ਹਾਂ ਸਾਰਿਆਂ ਦਾ ਜਾਇਜ਼ਾ ਲਿਆ ਜਾ ਰਿਹਾ ਹੈ, ਜਦੋਂ ਪਤਾ ਲਗਾ ਤਾਂ ਇਹ ਕਰ ਦੇਵਾਂਗੇ। ਮੈਂ ਪੁੱਛਦਾ ਹਾਂ ਕਿ ਇਹ ਕਦੋਂ ਤਕ ਉਨ੍ਹਾਂ ਨੂੰ ਐਡਜਸਟ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਮਾਸਟਰ ਚੰਦ ਸਿੰਘ ਜੀ ਨੇ ਪਹਿਲੀ ਗਲ ਕਹੀ ਹੈ ਮੈਂ ਉਸ ਦੀ ਐਕਸੈਪਸ਼ਨ ਲੈਂਦਾ ਹਾਂ। ਮੈਂ ਹਾਊਸ ਨੂੰ ਬਿਲਕੁਲ ਠੀਕ ਦਸਿਆ ਹੈ, ਕੋਈ ਮਿਸਲੀਡ ਨਹੀਂ ਕੀਤਾ। ਜੋ ਇਨ੍ਹਾਂ ਨੇ ਪ੍ਰਸ਼ਨ ਕੀਤਾ ਮੈਂ ਜਵਾਬ ਦੇ ਦਿੱਤਾ ਹੈ। ਦੂਸਰਾ, ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਕਦੋਂ ਤਕ ਉਨ੍ਹਾਂ ਨੂੰ ਲਗਾ ਦਿਓਗੇ, ਮੈਂ ਦੱਸਦਾ ਹਾਂ ਕਿ 1983--84 ਦੀ ਐਲੋਕੇਸ਼ਨ ਸਕੀਮਜ਼, ਬਜਟ ਪ੍ਰੋਵੇਸ਼ਨਜ਼ ਨੂੰ ਵੇਖ ਕੇ ਜਲਦੀ ਚਾਰਜ ਦਵਾ ਦਿਆਂਗੇ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਸਪੈਸਿਫਿਕ ਜਵਾਬ ਦਿਤਾ ਹੈ। ਮੈਂ ਪਾਰਟ 'ਬੀ' ਵਿਚ ਪੁਛਿਆ ਹੈ ਕਿ ਕਿੰਨੀਆਂ ਪੋਸਟਾਂ ਦਿਤੀਆਂ ਗਈਆਂ ਹਨ, ਇਹ ਸਪੱਸ਼ਟ ਨਹੀਂ ਕੀਤਾ। ਸਪੀਕਰ ਸਾਹਿਬ, ਨਵੰਬਰ, 1982 ਵਿਚ 156 ਜੀ. ਈਜ਼. ਨੂੰ ਐਸ. ਡੀ. ਓਜ਼. ਪਰਮੋਟ ਕੀਤਾ, ਉਸ ਤੋਂ ਬਾਦ ਦਸੰਬਰ, 82 ਵਿਚ 19 ਜੀ. ਈਜ. ਫਿਰ ਪਰਮੋਟ ਕੀਤੇ ਜਿਹੜੇ ਜੂਨੀਅਰ ਸਨ ਉਨ੍ਹਾਂ ਨੂੰ ਪੋਸਟਿੰਗ ਆਰਡਰਜ਼ ਇਨ੍ਹਾਂ ਨੇ ਦੇ ਦਿਤੇ ਹਨ ਔਰ ਇਹ ਜਿਹੜੇ 156 ਸੀਨੀਅਰਜ਼ ਹਨ ਉਨ੍ਹਾਂ ਨੂੰ ਛੱਡ ਦਿਤਾ। ਇਹ ਜਿਹੜੇ ਜੂਨੀਅਰਜ਼ ਨੂੰ ਆਰਡਰਜ਼ ਦੇ ਦਿਤੇ ਹਨ ਅਤੇ ਸੀਨੀਅਰਜ਼ ਛੱਡ ਦਿਤੇ ਹਨ ਇਸ ਦੇ ਕੀ ਕਾਰਨ ਹਨ ? ਦੂਸਰੇ, ਸੀਨੀਅਰਜ਼ ਨੂੰ ਕਦੋਂ ਤਕ ਪੋਸਟਿੰਗ ਆਰਡਰਜ਼ ਦੇ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਚੋਪੜਾ ਸਾਹਿਬ ਵਲੋਂ ਕੁਝ ਹੋਰ ਲਫਜ਼ ਕਹੇ ਗਏ ਹਨ। ਇਨ੍ਹਾਂ ਦਾ ਕੁਐਸ਼ਚਨ ਹੈ ਕਿ 19 ਜੂਨੀਅਰ ਇੰਜੀਨੀਅਰਜ਼ ਨੂੰ ਪਰਮੋਟ ਕੀਤਾ ਹੈ ਅਤੇ ਉਨ੍ਹਾਂ ਨੂੰ ਪੋਸਟਿੰਗ ਆਰਡਰਜ਼ ਦਿਤੇ ਹਨ। ਉਹ ਜੂਨੀਅਰ ਇੰਜੀਨੀਅਰਜ਼ ਨਹੀਂ ਉਹ ਡਰਾਫਟਸਮੈਂਨ ਦੇ ਕੋਟੇ ਵਿਚੋਂ ਹਨ।

## Deep Tubewells

***1944 Shri Gopal Krishan Chatrath**
**Sardar Harcharan Singh Hero** :Will the Minister for Agriculture be pleased to State the number of deep tubewells in the State installed by the Government during the period from June, 1977 to February, 1980 and from June, 1980 to-date separately ?

**Chaudhri Kanshi Ram :** A statement containing the information sought is laid on the Table of the House.

STATEMENT

| | Period | | No. of tubewells installed by the Punjab State Tube-well corporation | Number of tube-wells installed by the Punjab Irrigation Branch | Total |
|---|---|---|---|---|---|
| 1. | June, 1977 to February, 1980 | .. | 127 | 82 | 209 |
| 2. | June, 1980 to February, 1983 | .. | 55 | 6 | 61 |
| | Total | .. | 182 | 88 | 270 |

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ :** ਸਪੀਕਰ ਸਾਹਿਬ, ਜੂਨ, 1977 ਤੋਂ ਫਰਵਰੀ, 1980 ਤਕ 209 ਟਿਊਬਵੈਲ ਲਗੇ ਅਤੇ ਜੂਨ, 1980 ਤੋਂ ਫਰਵਰੀ, 1981 ਤਕ 61 ਡੀਪ ਟਿਊਬਵੈਲਜ਼ ਲਗੇ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਵਿਚੋਂ ਕਿੰਨੇ ਕੰਮ ਕਰਦੇ ਹਨ ਔਰ ਉਨ੍ਹਾਂ ਦੇ ਉਤੇ ਪਰ ਆਵਰ ਕਿੰਨਾਂ ਖਰਚ ਹੋ ਰਿਹਾ ਹੈ ਔਰ ਕੀ ਇਸ ਖਰਚੇ ਨੂੰ ਘਟਾਉਣ ਲਈ ਕੋਈ ਸਟੈਪਸ ਲਏ ਹਨ ਔਰ ਕੀ ਇਹ ਇਕਨਾਮੀਕਲ ਹਨ ਜਾਂ ਨਹੀਂ ? ਇਸ ਸਕੀਮ ਦਾ ਫਿਊਚਰ ਕੀ ਹੈ ?

**ਮੰਤਰੀ :** ਸਪੀਕਰ ਸਾਹਿਬ, ਚੱਤਰਥ ਜੀ ਨੇ ਜਿਹੜਾ ਸੁਆਲ ਪੁਛਿਆ ਹੈ ਕਿ ਇਸ ਦੇ ਵਿਚੋਂ ਕਿੰਨੇ ਫੰਕਸ਼ਨਜ਼ ਕਰ ਰਹੇ ਹਨ, ਉਹ ਵੀ ਦਿਤੇ ਹਨ। ਦੂਸਰਾ, ਇਨ੍ਹਾਂ ਨੇ ਪੁਛਿਆ ਹੈ ਕਿ ਆਇਆ ਇਹ ਇਕਨਾਮੀਕਲ ਹਨ ਔਰ ਜੇ ਨਹੀਂ ਤਾਂ ਖਰਚਾ ਘਟਾਉਣ ਦੀ ਕੀ ਕੋਸਿਸ਼ ਕੀਤੀ ਹੈ। ਸਪੀਕਰ ਸਾਹਿਬ, ਚੱਤਰਥ ਸਾਹਿਬ ਭੁਲ ਗਏ ਹਨ। ਅਕਤੂਬਰ, 1982 ਵਿਚ ਜਿਹੜੇ ਪਰ ਯੂਨਿਟ ਚਾਰਜ ਕਰਦੇ ਸੀ ਉਹ ਕੁਝ ਘਟਾਏ ਹਨ।

**ਸ਼੍ਰੀ ਸਪੀਕਰ :** ਉਨ੍ਹਾਂ ਨੇ ਇਹ ਵੀ ਪੁਛਿਆ ਹੈ ਕਿ ਕਿੰਨੇ ਖਰਾਬ ਹੋਏ ਹਨ।

**ਮੰਤਰੀ :** ਸਰ, ਉਹ ਵੀ ਦਸ ਦਿੰਦਾ ਹਾਂ, The number of tubewells in operation is 114. The number of tubewells in different blocks is 45 and the number of tubewells failed in operation is 17.

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਫੇਲਡ 17, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਕੀ ਇਹ ਕਿਸੇ ਸੀਨੀਅਰ ਅਫਸਰ ਨੂੰ ਭੇਜ ਕੇ ਜਿਹੜੇ ਇਨ ਵਰਕਿੰਗ ਆਰਡਰਜ਼ ਦਸੇ ਹਨ ਉਨ੍ਹਾਂ ਦੀ ਘੋਖ ਕਰਾਉਣ ਲਈ ਤਿਆਰ ਹਨ; ਜਿਹੜੇ ਇਨ੍ਹਾਂ ਦੇ ਚਲਦੇ ਹਨ ਉਨ੍ਹਾਂ ਨੇ ਪਰ ਡੇ ਹਰ ਰੋਜ਼ ਕਿੰਨਾ ਕੰਮ ਕੀਤਾ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਮੈਂਬਰ ਸਾਹਿਬ ਨੇ ਪਹਿਲਾ ਕੁਐਸ਼ਚਨ ਕੀਤਾ ਹੈ ਕਿ ਕੀ ਇਹ ਕਿਸੇ ਸੀਨੀਅਰ ਅਫਸਰ ਨੂੰ ਭੇਜ ਕੇ ਪੜਤਾਲ ਕਰਾਉਣ ਨੂੰ ਤਿਆਰ ਹਨ। ਮੈਂ ਉਨ੍ਹਾਂ ਨੂੰ ਆਫਰ ਦਿੰਦਾ ਹਾਂ ਕਿ ਇਹ ਜਿਹੜੇ ਅਫਸਰ ਦਾ ਨਾਂ ਸੁਜੈਸਟ ਕਰ ਦੇਣਗੇ ਅਸੀਂ ਡਿਪਿਊਟ ਕਰ ਦਿਆਂਗੇ। ਜਿਹੜਾ ਉਨ੍ਹਾਂ ਦਾ ਦੂਸਰਾ ਸਪਲੀਮੈਂਟਰੀ ਹੈ ਉਹ ਵੀ ਅਸੈਸ ਕਰਾ ਦਿਆਂਗੇ।

## Parking Places for Trucks

***1934. Sardar Dilbagh Singh :** Will the Minister of State for Transport be pleased to state whether the Government propose to provide parking places for trucks in cities in the State with a view to avoid crowds of trucks and allow free movement to the Public ; if so, the time by which the said parking places are likely to be provided ?

**Shri Sardari Lal Kapoor** (Local Government Minister) **:** The State Government has already included the provision for Truck Terminals in the Integrated Urban Development Programme for bigger towns and Integrated Development Program- me of Small and Medium Towns. Besides this Municipal Committees have initiated action for provision of Truck Stands at Gobindgarh, Adampur and Bhawanigarh. The time factor will depend upon availability of finances and acquisition of land.

**ਸਰਦਾਰ ਦਿਲਬਾਗ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 200 ਦੇ ਕਰੀਬ ਪਾਰਕਿੰਗ ਸਟੈਂਡ ਬਣਾਏ ਜਾਣਗੇ। ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੇ ਪੈਸਿਆਂ ਦੀ ਫਾਈਨਾਂਸ ਡਿਪਾਰਟਮੈਂਟ ਕੋਲੋਂ ਲੈਣ ਦੀ ਜ਼ਰੂਰਤ ਹੈ ਅਤੇ ਕਦੋਂ ਤਕ ਇਹ ਮਿਲ ਜਾਣ ਦੀ ਆਸ ਹੈ ?

**ਮੰਤਰੀ** : ਮੈਂ ਤਾਂ ਪਹਿਲਾਂ ਹੀ ਜਵਾਬ ਦਿੱਤਾ ਹੈ ਕਿ ਸਾਰਾ ਕੁਝ ਪੈਸਿਆਂ ਤੇ ਮੁਨਹਸਰ ਹੈ। ਵੱਡੇ ਵੱਡੇ ਟਾਊਨਜ਼ ਵਿੱਚ ਜਿਹੜੇ ਜਿਹੜੇ ਬਣਾਏ ਹਨ ਉਨ੍ਹਾਂ ਦੀ ਡਿਟੇਲ ਮੈਂ ਦੇਣਾ ਚਾਹੁੰਦਾ ਹਾਂ।

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਡਿਟੇਲ ਮੈਨੂੰ ਮਿਲ ਗਈ ਹੈ ਅਤੇ ਚੰਗੀ ਤਰ੍ਹਾਂ ਵੇਖ ਲਈ ਹੈ। ਸਵਾਲ ਮੇਰੇ ਵੱਲੋਂ ਅਤੇ ਸਾਡੀ ਯੂਨੀਅਨ ਵੱਲੋਂ ਇਹ ਸੀ ਕਿ ਸਾਨੂੰ ਪਾਰਕਿੰਗ ਦੀ ਜਗ੍ਹਾ ਦਿਓ, ਟਰੱਕ ਖੜੇ ਕਰਨ ਵਾਸਤੇ ਜਗ੍ਹਾ ਦਿਓ। ਇਥੇ ਨਾ ਕੁਝ ਬਣਾਉਣ ਦਾ ਸਵਾਲ ਹੈ ਅਤੇ ਨਾ ਹੀ ਇਸ ਲਈ ਪੈਸੇ ਦਾ ਸਵਾਲ ਹੈ। ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਸਾਡੇ ਕੋਲ ਪੈਸੇ ਨਹੀਂ ਹਨ, ਜਦੋਂ ਹੋਣਗੇ ਬਣਾ ਦਿਆਂਗੇ। ਮੈਂ ਕਹਿੰਦਾ ਹਾਂ ਕਿ ਜਿਸ ਨੇ ਇਸ ਸਵਾਲ ਦਾ ਜਵਾਬ ਬਣਾਇਆ ਹੈ ਉਹ ਬਿਲਕੁਲ ਗਲਤ ਬਣਾਇਆ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਪਹਿਲਾਂ ਸੈਟਿਸਫਾਈ ਹੋ ਗਏ ਸਨ, ਹੁਣ ਮੁੜ ਕੇ ਡਿਸਸੈਟਿਸ-ਫਾਈ ਹੋ ਗਏ ਹਨ। ਜਿਹੜਾ ਸਵਾਲ ਉਨ੍ਹਾਂ ਨੇ ਪੁਛਿਆ ਸੀ ਉਸ ਦੇ ਮੁਤਾਬਿਕ ਹੀ ਜਵਾਬ ਦਿੱਤਾ ਹੈ। ਹੁਣ ਜੋ ਇਨ੍ਹਾਂ ਨੇ ਕਿਹਾ ਹੈ ਉਸ ਦੇ ਮੁਤਾਬਿਕ ਟਰੱਕਾਂ ਨੂੰ ਖੜੇ ਹੋਣ ਲਈ ਜਗ੍ਹਾ ਦੇਣ ਦੀ ਕੋਸ਼ਿਸ਼ ਕਰਾਂਗੇ।

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਵਿੱਚ ਟਰੱਕ ਸਟੈਂਡ ਲਈ ਜਗ੍ਹਾ ਐਕਵਾਇਰ ਹੋ ਗਈ ਸੀ ਅਤੇ ਉਥੇ ਮਿੱਟੀ ਵੀ ਪਾ ਦਿੱਤੀ ਸੀ ਅਤੇ ਉਹ ਕੰਪਲੀਟ ਵੀ ਹੋ ਗਿਆ। ਉਹ ਜਗ੍ਹਾ ਇਨ੍ਹਾਂ ਨੇ ਕਬਾੜਖਾਨੇ ਵਾਲਿਆਂ

[ਸਰਦਾਰ ਪ੍ਰਿਥੀਪਾਲ ਸਿੰਘ]
ਨੂੰ ਦੇ ਦਿੱਤੀ ਹੈ। ਕੀ ਵਜ਼ੀਰ ਸਾਹਿਬ ਦੱਸਣਗੇ ਕਿ ਉਥੇ ਟਰੱਕ ਖੜ੍ਹੇ ਕਰਨ ਲਈ ਜਗ੍ਹਾ ਦੇਣ ਦੀ ਇਨ੍ਹਾਂ ਦੀ ਹੋਰ ਸਕੀਮ ਹੈ ?

**ਮੰਤਰੀ** : ਜਿਹੜੀ ਸਕੀਮ ਬਣਾਈ ਸੀ ਉਸ ਦੇ ਮੁਤਾਬਿਕ ਇਸ ਨੂੰ ਠੀਕ ਕੀਤਾ ਹੈ। ਅਗਰ ਕੋਈ ਗਲਤ ਹੈ ਤਾਂ ਇਹ ਦੱਸ ਦੇਣ, ਉਹ ਵੀ ਠੀਕ ਕਰਾ ਦਿਆਂਗੇ।

## Construction of Pucca Roads in the State

***1945. Shri Gopal Krishan Chatrath**
**Sardar Harcharan Singh Hero** : Will the Minister for Public Works be pleased to state the total mileage of pucca roads newly constructed during the years 1981-82 and 1982-83 (todate) alongwith the mileage of new roads, proposed to be constructed during the next financial year, i.e., 1983-84 ?

**ਸਰਦਾਰ ਬੇਅੰਤ ਸਿੰਘ** :

ਹੇਠ ਲਿਖੀਆਂ ਸੜਕਾਂ ਦੀ ਲੰਬਾਈ ਦੀ ਉਸਾਰੀ ਕੀਤੀ ਗਈ ਹੈ/ਤਜਵੀਜ਼ ਹੈ।

| | |
|---|---|
| 1981-82 | 211 ਕਿ: ਮੀ: |
| 1982-83 | 78 ਕਿ: ਸੀ: |
| 1983-84 | 40 ਕਿ: ਮਿ: (ਤਜ਼ਵੀਜ) |
| 1983-84 (ਮਾਰਕੀਟ ਕਮੇਟੀਆਂ ਦੇ ਧਨ ਨਾਲ) | 200 ਕਿ: ਮਿ: |

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਹੁਣ ਕਹਿ ਦਿੱਤਾ ਹੈ ਕਿ ਮਾਰਕੀਟਿੰਗ ਬੋਰਡ ਦੇ ਰਾਹੀਂ ਸੜਕਾਂ ਬਣਾਉਣੀਆਂ ਹਨ। ਮੈਂ ਇਨ੍ਹਾਂ ਕੋਲੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਸ ਦਾ ਪ੍ਰੋਸੀਜਰ ਕੀ ਹੋਵੇਗਾ ਤਾਂਕਿ ਸਾਰਿਆਂ ਨੂੰ ਪਤਾ ਲਗ ਜਾਵੇ ਅਤੇ ਅਸੀਂ ਇਸ ਨੂੰ ਫਾਲੋ ਕਰ ਸਕੀਏ ਅਤੇ ਠੀਕ ਜਗ੍ਹਾ ਤੇ ਆਪਣੀਆਂ ਪਰਪੋਜ਼ਲਜ਼ ਪਹੁੰਚਾ ਸਕੀਏ?

**ਮੰਤਰੀ** : ਸਪੀਕਰ ਸਾਹਿਬ, ਚਤਰਥ ਸਾਹਿਬ ਹਮੇਸ਼ਾਂ ਵੱਡੇ ਵੱਡੇ ਪ੍ਰੋਸੀਜਰਾਂ ਵਿੱਚ ਬਿਲੀਵ ਕਰਦੇ ਹਨ। ਮੈਂ ਇਹ ਅਰਜ਼ ਕਰਦਾ ਹਾਂ ਕਿ ਇਸ ਦੇ ਲਈ ਕੋਈ ਸਾਡਾ ਖਾਸ ਪ੍ਰੋਸੀਜਰ ਨਹੀਂ ਹੈ। ਸੜਕਾਂ ਨਵੀਆਂ ਅਸੀਂ ਉਥੇ ਬਣਾਉਣਾ ਚਾਹੁੰਦੇ ਹਾਂ ਜਿਥੇ ਮਾਰਕਿਟਸ ਵਿੱਚ ਮਾਲ ਪਹੁੰਚਾਉਣ ਵਿੱਚ ਲੋਕਾਂ ਨੂੰ ਤਕਲੀਫ ਹੋਵੇ। ਕਈ ਜਗ੍ਹਾ ਦੂਰ ਵਾਲਾ ਰਸਤਾ ਅਖਤਿਆਰ ਕਰਕੇ ਮਾਰਕਿਟ ਪਹੁੰਚਿਆ ਜਾ ਸਕਦਾ ਹੈ। ਕਈ ਨਵੇਂ ਸਬ-ਯਾਰਡ ਖੋਲ੍ਹੇ ਸਨ, ਜਿਥੇ ਹੁਣ ਪਰਚੇਜ਼ ਹੋਣ ਲੱਗੀ ਹੈ। ਉਨ੍ਹਾਂ ਨੂੰ ਅਸੀਂ ਲਿੰਕ ਕਰ ਰਹੇ ਹਾਂ। ਕਈ ਜਗ੍ਹਾ ਮਿਸਿੰਗ ਲਿੰਕਸ ਹਨ, ਇਧਰ ਵੀ ਸੜਕ ਬਣੀ ਹੈ, ਉਧਰ ਵੀ ਬਣੀ ਹੈ ਪਰ ਵਿਚਕਾਰ ਇੱਕ ਕਿਲੋਮੀਟਰ ਦੀ ਸੜਕ ਰਹਿ ਗਈ ਹੈ। ਉਹ ਅਸੀਂ ਬਣਾਉਣੀਆਂ ਹਨ। ਮਾਨਯੋਗ ਮੈਂਬਰ ਨੂੰ ਮੈਂ ਅਰਜ਼ ਕਰਾਂਗਾ ਕਿ ਜਿਥੇ ਇਨ੍ਹਾਂ ਦੇ ਹਲਕੇ ਵਿੱਚ ਕੋਈ ਤਕਲੀਫ ਹੈ, ਇਹ ਮੇਰੇ ਨਾਲ ਡਿਸਕਸ ਕਰ ਲੈਣ, ਉਸ ਨੂੰ ਜ਼ਰੂਰ ਬਣਾ ਦਿਆਂਗੇ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਮੈਂ, ਸਪੀਕਰ ਸਾਹਿਬ, ਪ੍ਰੋਸੀਜਰ ਪੁਛਿਆ ਹੈ। ਇਹ ਮੈਨੂੰ ਪਤਾ ਹੈ ਕਿ ਫਲਾਣੀ ਫਲਾਣੀ ਟਾਈਪ ਦੀਆਂ ਸੜਕਾਂ ਇਨ੍ਹਾਂ ਨੇ ਬਣਾਉਣੀਆਂ ਹਨ। ਮੈਂ ਤਾਂ ਇਹ ਪੁੱਛਣਾ

ਚਾਹੁੰਦਾ ਹਾਂ ਕਿ ਅਸੀਂ ਕਿਸ ਨੂੰ ਲਿਖ ਕੇ ਦੇਈਏ । ਪੀ. ਡਬਲਿਊ. ਡੀ. ਵਾਲੇ ਲਿਸਟਾਂ ਬਣਾਉਗੇ, ਖਰਚ ਕੌਣ ਕਰੇਗਾ, ਇਹ ਕਰਨਗੇ ਜਾਂ ਮਾਰਕਿਟ ਕਮੇਟੀਆਂ ਕਰਨਗੀਆਂ, । ਏਮਜ਼ ਇਨ੍ਹਾਂ ਨੇ ਦਸ ਦਿੱਤੇ ਹਨ, ਪ੍ਰੌਸੀਜਰ ਵੀ ਦਸ ਦੇਣ?

**ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਦੀਆਂ ਮਾਰਕਿਟ ਕਮੇਟੀਆਂ ਦੇ ਚੇਅਰਮੈਨ ਬਣੇ ਹਨ, ਉਨ੍ਹਾਂ ਨੂੰ ਕਹਿ ਦੇਣ ਕਿ ਇਨ੍ਹਾਂ ਸੜਕਾਂ ਦੇ ਰੈਜ਼ੋਲਿਊਸ਼ਨ ਪਾ ਦਿਓ ਅਤੇ ਉਸਦੀ ਕਾਪੀ ਸਾਨੂੰ ਵੀ ਭੇਜ ਦੇਣ ਤੇ ਮਾਰਕੀਟਿੰਗ ਬੋਰਡ ਨੂੰ ਵੀ ਭੇਜ ਦੇਣ । ਸਾਡੀ ਆਪਸ ਵਿੱਚ ਕੁਆਰਡੀਨੇਸ਼ਨ ਹੈ। ਫੰਡਜ਼ ਮਾਰਕੀਟਿੰਗ ਬੋਰਡ ਨੇ ਇਸ ਕੰਮ ਲਈ ਸਾਨੂੰ ਦੇਣੇ ਹਨ । ਉਹ ਮਾਰਕਿਟ ਕਮੇਟੀਆਂ ਤੋਂ ਪੈਸੇ ਲੈ ਕੇ ਦਿੰਦੇ ਹਨ। ਮਾਰਕਿਟ ਕਮੇਟੀਆਂ ਅਤੇ ਐਮ. ਐਲ. ਏ. ਕਨਸੰਰਡ ਆਪਸ ਵਿੱਚ ਕੁਆਰਡੀਨੇਸ਼ਨ ਕਰ ਲੈਣ। ਉਸਦੇ ਬਾਅਦ ਮਾਰਕੀਟਿੰਗ ਬੋਰਡ ਸਾਨੂੰ ਪੈਸੇ ਦੇ ਦੇਵੇਗਾ ਅਤੇ ਅਸੀਂ ਸੜਕਾਂ ਬਣਾ ਦਿਆਂਗੇ ।

**ਸਰਦਾਰ ਹਰਚਰਨ ਸਿੰਘ ਹੀਰੋ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡ ਮਰਦਮਸ਼ੁਮਾਰੀ ਵਿੱਚ ਨਹੀਂ ਸਨ ਅਤੇ ਇਸ ਕਾਰਨ ਉਨ੍ਹਾਂ ਨੂੰ ਫਸਟ ਲਿੰਕ ਵੀ ਨਹੀਂ ਮਿਲੇ ਪਰ ਹੁਣ ਉਨ੍ਹਾਂ ਦੀ ਆਬਾਦੀ ਉਨ੍ਹਾਂ ਪਿੰਡਾਂ ਨਾਲੋਂ ਵੀ ਜ਼ਿਆਦਾ ਹੋ ਗਈ ਹੈ, ਜਿਨ੍ਹਾਂ ਨੂੰ ਇਹ ਲਿੰਕ ਮਿਲੇ ਹਨ। ਕਈ ਜਗ੍ਹਾ ਹਜ਼ਾਰ ਹਜ਼ਾਰ ਦੀ ਆਬਾਦੀ ਹੋ ਗਈ ਹੈ। ਇਹ ਬੜਾ ਭਾਰੀ ਮਸਲਾ ਹੈ। ਇਸਦੇ ਬਾਰੇ ਕੀ ਪਾਲਿਸੀ ਤਿਆਰ ਕੀਤੀ ਗਈ ਹੈ ਤਾਂ ਕਿ ਜਿਨ੍ਹਾਂ ਪਿੰਡਾਂ ਨੂੰ ਹੁਣ ਤਕ ਫਸਟ ਲਿੰਕ ਨਹੀਂ ਮਿਲੇ ਉਨ੍ਹਾਂ ਨੂੰ ਇਹ ਮਿਲ ਜਾਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕੱਲ੍ਹ ਵੀ ਅਰਜ਼ ਕੀਤੀ ਸੀ। ਜੋ ਹੱਦਬਸਤ ਬਸਤੀ ਦੂਜੀ ਜਗ੍ਹਾ ਬਣ ਗਈ ਹੈ, ਖਾਸ ਕਰਕੇ ਹਰੀਜਨਾਂ ਦੀ ਬਸਤੀ ਐਸੀ ਰਹਿ ਗਈ ਹੈ, ਇਸਦੇ ਬਾਰੇ ਫਾਈਨਾਂਸ ਮਨਿਸਟਰ ਸਾਹਿਬ ਨੇ ਵੀ ਆਪਣੀ ਸਪੀਚ ਵਿੱਚ ਕਿਹਾ ਹੈ ਕਿ ਅਸੀਂ ਇਸ ਦੇ ਲਈ ਪੈਸੇ ਰੱਖੇ ਹਨ। ਅਸੀਂ ਉਨ੍ਹਾਂ ਨੂੰ ਜ਼ਰੂਰ ਲਿੰਕ ਕਰ ਦਿਆਂਗੇ ।

ਨਿਸ਼ਾਨ ਵਾਲਾ ਸਵਾਲ ਨੰਬਰ 1952 (ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁਟ ਨਹੀਂ ਕੀਤਾ ਗਿਆ )

## Challans under the Factories Act etc.

***1922. Shri Sewa Ram :** Will the Minister for Welfare and Labour be pleased to state the number of challans made under the Punjab Shops and Commercial Establishments Act, 1956 and the Factories Act, 1948 separately, in 1981-82 in district Amritsar ?

**ਚੌਧਰੀ ਜਗਤ ਰਾਮ** : ਲੋੜੀਂਦੀ ਸੂਚਨਾ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

STATEMENT

| Number of challans made under the Punjab Shops and Commercial Establishments Act, 1958 in the year 1981-82 in District Amritsar | No. of challans made under the Factories Act, 1948 in the year 1981-82 in District Amritsar |
|---|---|
| 3,977 | 377 |

**ਸ਼੍ਰੀ ਸੇਵਾ ਰਾਮ** : ਮੰਤਰੀ ਜੀ ਨੇ ਦੱਸਿਆ ਹੈ ਕਿ 3,977 ਚਾਲਾਨ ਸ਼ਾਪਸ ਐਂਡ ਕਮੱਰਸ਼ੀਅਲ ਐਸਟੈਬਲਿਸ਼ਮੈਂਟਸ ਐਕਟ ਅਤੇ 377 ਫੈਕਟਰੀਜ਼ ਐਕਟ ਹੇਠਾਂ ਚਾਲਾਨ ਹੋਏ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੋਨਾਂ ਵਿੱਚੋਂ ਕਿਤਨੇ ਕਿਤਨੇ ਕੇਸਾਂ ਦਾ ਨਿਪਟਾਰਾ ਹੋ ਗਿਆ ਹੈ ਅਤੇ ਕਿਤਨੇ ਬਾਕੀ ਹਨ ਅਤੇ ਉਨ੍ਹਾਂ ਤੋਂ ਕਿਤਨਾ ਜੁਰਮਾਨਾ ਵਸੂਲ ਹੋਇਆ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ 3,977 ਤੋਂ ਇਲਾਵਾ ਕੁਝ ਪਿਛਲੇ ਸਾਲਾਂ ਦੇ ਵੀ ਪੈਂਡਿੰਗ ਸਨ ਜਿਨ੍ਹਾਂ ਦੀ ਗਿਣਤੀ 9,346 ਹੈ। ਇਨ੍ਹਾਂ ਵਿਚੋਂ 2,912 ਦਾ ਨਿਪਟਾਰਾ ਹੋ ਗਿਆ ਹੈ। ਫੈਕਟਰੀ ਐਕਟ ਦੇ ਅਧੀਨ ਜਿਹੜੇ 377 ਚਾਲਾਨ ਹੋਏ ਹਨ, ਉਨ੍ਹਾਂ ਤੋਂ ਇਲਾਵਾ ਪਿਛਲੇ ਸਾਲਾਂ ਦੇ ਵੀ 755 ਚਾਲਾਨ ਪੈਂਡਿੰਗ ਸਨ। ਇਨ੍ਹਾਂ ਵਿਚੋਂ 512 ਚਲਾਨਾਂ ਦਾ ਨਿਪਟਾਰਾ ਹੋ ਗਿਆ। ਸ਼ਾਪਸ ਦੇ ਚਾਲਾਨਾਂ ਵਿੱਚ 1,03.036 ਰੁਪਏ ਅਤੇ ਫੈਕਟਰੀ ਐਕਟ ਦੇ ਚਾਲਾਨਾਂ ਵਿੱਚ 42,115 ਰੁਪਏ ਜੁਰਮਾਨਾ ਹੋਇਆ ਹੈ।

**ਸ਼੍ਰੀ ਸੇਵਾ ਰਾਮ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ 9,000 ਦੇ ਕਰੀਬ ਚਾਲਾਨਾਂ ਵਿੱਚੋਂ 2,000 ਦਾ ਨਿਪਟਾਰਾ ਹੋਇਆ ਹੈ। ਇਹ ਪ੍ਰਾਗਰੈਸ ਬੜੀ ਧੀਮੀ ਹੈ। ਇਸ ਤਰ੍ਹਾਂ ਜਾਪਦਾ ਹੈ ਕਿ ਇਨ੍ਹਾਂ ਦੇ ਮਹਿਕਮੇ ਵੱਲੋਂ ਪ੍ਰਾਪਰ ਚਾਲਾਨ ਪੇਸ਼ ਕਰਨ ਦੇ ਬਾਦ ਦੀ ਸਰਵਿਸ ਨਹੀਂ ਕਰਵਾਈ ਜਾਂਦੀ ਅਤੇ ਨਾ ਹੀ ਇਹ ਪਰਸਿਊ ਕੀਤੇ ਜਾਂਦੇ ਹਨ ਅਤੇ ਇਸਦੇ ਰਿਜ਼ਲਟ ਦੇ ਤੌਰ ਤੇ ਵਾਇਲੇਸ਼ਨ ਹੋਰ ਵੱਧਦੀ ਜਾ ਰਹੀ ਹੈ। ਇਨ੍ਹਾਂ ਦਾ ਛੇਤੀ ਨਿਪਟਾਰਾ ਕਰਨ ਲਈ ਕੀ ਇਹ ਕੋਈ ਉਪਰਾਲੇ ਕਰਨਗੇ ?

**ਮੰਤਰੀ** : ਇਹ ਕੇਸਿਜ਼ ਜੁਡੀਸ਼ੀਅਲ ਮੈਜਿਸਟਰੇਟਸ ਕੋਲ ਚਲੇ ਜਾਂਦੇ ਹਨ। ਜੋ ਕੁਝ ਅਸੀਂ ਕਰਨਾ ਹੁੰਦਾ ਹੈ, ਉਹ ਅਸੀਂ ਜਲਦੀ ਤੋਂ ਜਲਦੀ ਕਰ ਦਿੰਦੇ ਹਾਂ। ਫੈਸਲਾ ਤਾਂ ਅਦਾਲਤ ਨੇ ਕਰਨਾ ਹੁੰਦਾ ਹੈ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Change in the System of Checking of Trucks

***1935 Sardar Dilbagh Singh**: Will the Minister of State for Transport be pleased to state—

(a) Whether it has come to the notice of the Government that the Police during checking keeps the trucks waiting for long hours which results in long queues and crowding of trucks on the roads;

(b) if the reply to part (a) above be in affirmative, whether the Government proposes to modify the system of checking of trucks, if so, the time by which the same is likely to be done ?

**ਸਰਦਾਰ ਦਰਬਾਰਾ ਸਿੰਘ** (ਮੁੱਖ ਮੰਤਰੀ): (ੲ) ਇਹ ਕਹਿਣਾ ਗਲਤ ਹੈ ਕਿ ਆਵਾਜਾਈ ਵਿਭਾਗ ਦੇ ਗਸ਼ਤੀ ਅਮਲੇ ਦੇ ਕਰਮਚਾਰੀ ਟਰੱਕਾਂ ਨੂੰ ਟਰੈਫਿਕ ਚੈਕਿੰਗ ਲਈ ਬਹੁਤ ਲੰਮੇ ਅਰਸੇ ਤਕ ਰੋਕੀ ਰਖਦੇ ਹਨ ਜਿਸ ਦੇ ਸਿੱਟੇ ਵਜੋਂ ਸੜਕਾਂ ਉਤੇ ਟਰਕਾਂ ਦੀਆਂ ਲੰਮੀਆਂ ਕਤਾਰਾਂ ਲਗ ਜਾਂਦੀਆਂ ਹਨ ਅਤੇ ਭੀੜ ਹੋ ਜਾਂਦੀ ਹੈ। ਅਜਿਹੇ ਟਰੱਕ ਡਰਾਈਵਰ ਜਿਨ੍ਹਾਂ ਦੇ ਕਾਗਜ਼ਾਤ ਠੀਕ ਅਤੇ

ਪੂਰੇ ਹੁੰਦੇ ਹਨ, ਆਮ ਚੈਕਿੰਗ ਤੋਂ ਬਾਅਦ ਤੁਰੰਤ ਫਾਰਗ ਕਰ ਦਿਤੇ ਜਾਂਦੇ ਹਨ। ਕਦੇ ਕਦਾਈਂ ਅਜਿਹੇ ਟਰੱਕ ਜਿਨ੍ਹਾਂ ਦੇ ਕਾਗਜ਼ਾਤ ਅਧੂਰੇ ਅਤੇ ਦੋਸ਼ ਪੂਰਣ ਹੁੰਦੇ ਹਨ ਜਾਂ ਅਜਿਹੇ ਟਰੱਕ ਜੋ ਜ਼ਿਆਦਾ ਭਾਰ ਲੱਦਣ ਵਰਗੀਆਂ ਖਿਲਾਫ ਵਰਜ਼ੀਆਂ ਲਈ ਜ਼ਿਮੇਂਵਾਰ ਹੁੰਦੇ ਹਨ ਆਵਾਜਾਈ ਵਿਭਾਗ ਦੇ ਗਸ਼ਤੀ ਅਮਲੇ ਵਲੋਂ ਚਲਾਨਾਂ ਤੋਂ ਬਚਣ ਲਈ ਟਰਕ ਸੜਕ ਦੇ ਪਾਸੇ ਖੜੇ ਕਰ ਦਿੰਦੇ ਹਨ।

(ਬੀ) ਸਵਾਲ ਨਹੀਂ ਉਠਦਾ।

---

**New Routes in Sub-mountaneous Areas of tehsil Anandpur Sahib**

***1976. Shri Ram Parkash Bali :** Will the Minister of State for Transport be pleased to state whether there is any proposal under the consideration of Government to open new routes in the sub-mountaneous areas of tehsil Anandpur Sahib of district Ropar, if so, the details thereof ?

**ਸਰਦਾਰ ਅਵਤਾਰ ਸਿੰਘ ਗਟਵਾਲੀ** : ਜੀ ਹਾਂ। ਨੂਰਪੁਰ ਬੇਦੀ ਬਸਾਂ ਰੂਟ ਤੇ ਪ੍ਰਾਈਵੇਟ ਓਪਰੇਟਰਾਂ ਵਲੋਂ ਇਕ ਬਸ ਸੇਵਾ ਮਿੰਨੀ ਬੱਸ ਰਾਹੀਂ ਚਲਾਉਣ ਦੀ ਤਜਵੀਜ਼ ਹੈ। ਇਹ ਰੂਟ ਨੂਰਪੁਰ ਬੇਦੀ ਤੋਂ ਬੈਂਸਾਂ ਤਕ ਪ੍ਰਾਈਵੇਟ ਓਪਰੇਟਰਾਂ ਵਲੋਂ ਮਿੰਨੀ ਬਸ ਰਾਹੀਂ ਚਲਾਉਣ ਲਈ ਨੋਟੀਫਾਈ ਕੀਤਾ ਜਾ ਰਿਹਾ ਹੈ।

---

**Cases of Fraud and Cheating registered against the Travel Agents**

***1967. Sardar Shamsher Singh :** Will the Chief Minister be pleased to state the total number of cases of fraud and cheating registered against the Travel Agents during the years 1981-82 and 1982-83 (todate) and the details of action, if any taken in those cases ?

**ਸਰਦਾਰ ਦਰਬਾਰਾ ਸਿੰਘ** : ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀਹੈ।

**ਸੂਚੀ**

ਟਰੈਵਲ ਏਜੰਟਾਂ ਵਿਰੁੱਧ ਦਰਜ ਕੀਤੇ ਗਏ ਹੇਰਾ ਫੇਰੀ ਅਤੇ ਧੋਖਾਬਾਜ਼ੀ ਦੇ ਸਾਲ 1981–82 ਅਤੇ 1982–83 (5–3–83 ਤੱਕ) ਦੇ ਕੇਸਾਂ ਦੀ ਕਾਰਵਾਈ

| ਸਾਲ | | ਦਰਜ ਕੇਸ | ਸਜ਼ਾਯਾਬ | ਬਰੀ | ਜ਼ੇਰ ਸਮਾਇਤ | ਜ਼ੇਰ ਤਫਤੀਸ਼ | ਕੈਂਸਲ | ਅਦਮਪਤਾ |
|---|---|---|---|---|---|---|---|---|
| 1981–82 | ... | 22 | 2 | 1 | 5 | 7 | 6 | 1 |
| 1982–83 (5–3–83 ਤੱਕ) | ... | 24 | ... | ... | 4 | 18 | 1 | 1 |
| ਜੋੜ | .. | 46 | 2 | 1 | 9 | 25 | 7 | 2 |

**Report of the Judicial Commission Appointed Regarding Murder of S. Amar Singh Gill, Advocate. Phagwara.**

***1973. Comrade Sarwan Singh Cheema** : Will the Chief Minister be pleased to state —

(a) whether the Proceedings of the Judicial Commission appointed in connection with the murder case of Sardar Amar Singh Gill, Advocate Phagwara, have been completed; if so when ;

(b) the details of the Judicial Commission's report together with action taken thereon ?

**ਸਰਦਾਰ ਦਰਬਾਰਾ ਸਿੰਘ** : (ੳ) ਜੁਡੀਸ਼ਲ ਕਮਿਸ਼ਨ ਜਿਹੜਾ ਕਿ ਸ੍ਰ. ਅਮਰ ਸਿੰਘ ਗਿੱਲ, ਐਡਵੋਕੇਟ, ਫਗਵਾੜਾ, ਦੀ ਮੌਤ ਦੇ ਦੋਸ਼ ਦੀ ਜਾਂਚ ਬਾਰੇ ਨਿਯੁਕਤ ਕੀਤਾ ਗਿਆ ਸੀ, ਦੀ ਕਾਰਵਾਈ ਮਿਤੀ 21 ਅਪਰੈਲ, 1982 ਨੂੰ ਪੂਰੀ ਹੋ ਗਈ ਹੈ ।

(ਅ) ਇੰਨਕੁਆਇਰੀ ਰਿਪੋਰਟ ਦੀਆਂ ਕਾਪੀਆਂ ਮਿਤੀ 16 ਮਾਰਚ, 1982 ਨੂੰ ਪੰਜਾਬ ਵਿਧਾਨ ਸਭਾ ਅੱਗੇ ਪੇਸ਼ ਕਰ ਦਿਤੀਆਂ ਗਈਆਂ ਸਨ ।

ਜਿਥੋਂ ਤੱਕ ਇੰਨਕੁਆਇਰੀ ਰਿਪੋਰਟ ਤੇ ਕਾਰਵਾਈ ਦਾ ਸਬੰਧ ਹੈ, ਇਸ ਸਬੰਧ ਵਿੱਚ ਦੱਸਿਆ ਜਾਂਦਾ ਹੈ ਕਿ ਰਿਪੋਰਟ ਦਾ ਪ੍ਰੇਖਣ ਕਰ ਲਿਆ ਗਿਆ ਹੈ ਅਤੇ ਸਰਕਾਰ ਇਸ ਨਤੀਜੇ ਤੇ ਪਹੁੰਚੀ ਹੈ ਕਿ ਕੋਈ ਵੀ ਪੁਲਿਸ ਅਧਿਕਾਰੀ/ਕਰਮਚਾਰੀ ਕਿਸੇ ਕਿਸਮ ਦੇ ਦੁਰਵਿਹਾਰ ਅਤੇ ਕਾਨੂੰਨ ਦੇ ਵਿਰੁੱਧ ਜਾਣ ਦਾ ਦੋਸ਼ੀ ਨਹੀਂ ਪਾਇਆ ਗਿਆ ਹੈ । ਇਸ ਲਈ ਹੋਰ ਕਿਸੇ ਕਾਰਵਾਈ ਦੀ ਲੋੜ ਨਹੀਂ ਹੈ ।

**Starred Question No. 1974**

**Mr. Speaker** : Extension has been asked for in respect of Starred Question No. 1974.*

**Construction of Labour Welfare Centres**

***1923. Shri Sewa Ram** : Will the Minister for Welfare and Labour be pleased to state whether there is any proposal under the consideration of the Government to construct Labour Welfare Centres in the Industrial Towns of Punjab ; if so, the details of the steps taken in this regard so far ?

**ਚੌਧਰੀ ਜਗਤ ਰਾਮ** : ਹਾਂ ਜੀ, ਛੇਹਰਟਾ (ਅਮ੍ਰਿਤਸਰ), ਜਲੰਧਰ, ਲੁਧਿਆਂਣਾ ਅਤੇ ਐਸ. ਏ. ਐਸ. ਨਗਰ, ਵਿਖੇ ਲੇਬਰ ਵੇਲਫੇਅਰ ਸੈਂਟਰ ਉਸਾਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

ਇਸ ਸਬੰਧ ਵਿਚ ਚੁੱਕੇ ਗਏ ਕਦਮਾਂ ਦੇ ਵੇਰਵੇ ਦੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

---

*For Starred Question No. 1974 and reply thereto, please see Appendix to this Debate,

ਛੇਹਰਟਾ (ਅੰਮ੍ਰਿਤਸਰ), ਜਲੰਧਰ, ਲੁਧਿਆਣਾ ਅਤੇ ਐਸ. ਏ. ਐਸ. ਨਗਰ ਵਿਖੇ ਮਾਡਲ ਵੈਲਫੇਅਰ ਸੈਂਟਰ ਉਸਾਰਨ ਸਬੰਧੀ ਕੀਤੀ ਕਾਰਵਾਈ ਦਾ ਵੇਰਵਾ

ਪੰਜਾਬ ਲੇਬਰ ਵੈਲਫੇਅਰ ਬੋਰਡ ਨੇ ਆਪਣੀ ਮਿਤੀ 8 ਅਪਰੈਲ, 1974 ਦੀ ਮੀਟਿਗ ਵਿਚ ਅੰਮ੍ਰਿਤਸਰ, ਲੁਧਿਆਣਾ ਅਤੇ ਜਲੰਧਰ ਵਿਖੇ ਮਾਡਲ ਵੈਲਫੇਅਰ ਸੈਂਟਰ ਉਸਾਰਨ ਦਾ ਫੈਸਲਾ ਕੀਤਾ ਸੀ। ਇਸ ਤੋਂ ਬਾਅਦ ਮਿਤੀ 19 ਅਗਸਤ, 1974 ਦੀ ਮੀਟਿੰਗ ਵਿੱਚ ਐਸ. ਏ. ਐਸ. ਨਗਰ ਵਿਖੇ ਵੀ ਮਾਡਲ ਵੈਲਫੇਅਰ ਸੈਂਟਰ ਉਸਾਰਨ ਦਾ ਫੈਸਲਾ ਕੀਤਾ ਗਿਆ। ਹਰ ਇਕ ਸੈਂਟਰ ਦੀ ਉਸਾਰੀ ਬਾਰੇ ਸਥਿਤੀ ਇਸ ਪ੍ਰਕਾਰ ਹੈ :—

**1. ਛੇਹਰਟਾ (ਅੰਮ੍ਰਿਤਸਰ) :**

ਪੰਜਾਬ ਲੇਬਰ ਵੈਲਫੇਅਰ ਬੋਰਡ ਦੇ ਫੈਸਲੇ ਤੋਂ ਤੁਰੰਤ ਬਾਅਦ ਹੀ 1000 ਵ. ਗਜ਼ ਦਾ ਪਲਾਟ ਅਲਾਟ ਕਰਨ ਬਾਰੇ ਇੰਮਪਰੂਵਮੈਂਟ ਟਰਸਟ, ਅੰਮ੍ਰਿਤਸਰ ਅਤੇ ਮਿਉਂਸਪਲ ਕਾਰਪੋਰੇਸ਼ਨ, ਅੰਮ੍ਰਿਤਸਰ ਨੂੰ ਬੇਨਤੀ ਕੀਤੀ ਗਈ। ਇਸ ਤੋਂ ਬਾਅਦ ਸਬੰਧਤ ਅਧਿਕਾਰੀਆਂ ਨਾਲ ਯਾਦ ਪੱਤਰ ਦੇ ਨਾਲ ਨਾਲ ਨਿੱਜੀ ਸੰਪਰਕ ਵੀ ਕੀਤਾ ਗਿਆ, ਪਰੰਤੂ ਕੋਈ ਪਲਾਟ ਨਹੀਂ ਮਿਲਿਆ।

ਹੁਣ ਛੇਹਰਟਾ ਵਿਖੇ ਨਵੀਂ ਬਣੀ ਕਿਰਤ ਕਾਲੋਨੀ ਵਿੱਚ 1554.21 ਵਰਗ ਗਜ਼ ਦਾ ਪਲਾਟ ਉਪਲਬਧ ਹੋਇਆ ਹੈ। ਇਹ ਜ਼ਮੀਨ ਹਾਊਸਿੰਗ ਵਿਭਾਗ ਨਾਲ ਸਬੰਧਤ ਹੋਣ ਕਰਕੇ ਸਕੱਤਰ ਹਾਊਸਿੰਗ ਵਿਭਾਗ ਪੰਜਾਬ ਨੂੰ ਇਹ ਜ਼ਮੀਨ ਆਸਾਨ ਸ਼ਰਤਾਂ ਤੇ ਬੋਰਡ ਨੂੰ ਦੇਣ ਲਈ ਬੇਨਤੀ ਕੀਤੀ ਗਈ ਹੈ।

**2. ਜਲੰਧਰ :**

ਮਿਤੀ 31 ਜੁਲਾਈ, 1975 ਨੂੰ ਜਲੰਧਰ ਵਿਖੇ ਮਾਡਲ ਵੈਲਫੇਅਰ ਸੈਂਟਰ ਬਣਾਉਣ ਲਈ 3 ਕਨਾਲ 10 ਮਰਲੇ ਦਾ ਪਲਾਟ ਇੰਪਰੂਵਮੈਂਟ ਟਰਸਟ, ਜਲੰਧਰ ਤੋਂ ਲਿਆ ਗਿਆ ਸੀ। ਬਾਅਦ ਵਿਚ ਇਹ ਜ਼ਮੀਨ ਯੋਗ ਨਹੀਂ ਸਮਝੀ ਗਈ ਕਿਉਂਕਿ :—

(ੳ) ਜ਼ਮੀਨ ਦਾ ਕੁਝ ਹਿਸਾ ਇੰਮਪਰੂਵਮੈਂਟ ਟਰਸਟ ਵੱਲੋਂ ਕਿਸੇ ਹੋਰ ਵਿਅਕਤੀ ਨੂੰ ਅਲਾਟ ਕਰ ਦਿਤਾ ਗਿਆ ਸੀ।

(ਅ) ਇਹ ਜਗਾ ਯੋਗ ਸਥਾਨ ਤੇ ਵਾਕਿਆ ਨਹੀਂ ਸੀ ਕਿਉਂਕਿ ਇਸ ਦੇ ਆਲੇ ਦੁਆਲੇ ਗੈਰ ਉਦਯੋਗਿਕ ਕਿਰਤੀ ਰਹਿੰਦੇ ਸੀ। ਇਸ ਲਈ ਉਕਤ ਜ਼ਮੀਨ ਤੇ ਮਾਡਲ ਵੈਲਫੇਅਰ ਸੈਂਟਰ ਨਾ ਉਸਾਰਨ ਦਾ ਫੈਸਲਾ ਕੀਤਾ ਗਿਆ।

ਇਸ ਤੋਂ ਬਾਅਦ ਮਾਡਲ ਵੈਲਫੇਅਰ ਸੈਂਟਰ ਦੀ ਉਸਾਰੀ ਪ੍ਰਤੀ ਪਲਾਟ ਲੈਣ ਲਈ ਮਾਮਲਾ ਪੁਨਰ ਵਸਾਊ ਵਿਭਾਗ ਨਾਲ ਉਠਾਇਆ ਗਿਆ। ਉਨ੍ਹਾਂ ਵਲੋਂ 3 ਕਨਾਲ 11 ਮਰਲੇ ਅਤੇ $12\frac{1}{4}$ ਵਰਗ ਗਜ਼ ਦੇ ਪਲਾਟ ਦੀ 3, 21, 860 ਰੁਪਏ ਦੀ ਰਕਮ ਮੰਗੀ ਗਈ ਸੀ ਜੋ ਕਿ ਜ਼ਿਆਦਾ ਹੋਣ ਕਰਕੇ ਇਸ ਵਿਭਾਗ ਤੋਂ ਪਲਾਟ ਲੈਣ ਦਾ ਵਿਚਾਰ ਛੱਡ ਦਿਤਾ ਗਿਆ। ਹੁਣ 2000 ਵਰਗ ਮੀਟਰ ਦਾ ਪਲਾਟ ਲੈਣ ਲਈ ਮਾਮਲਾ ਡਾਇਰੈਕਟਰ ਹਾਊਸਿੰਗ ਅਤੇ ਅਰਬਨ ਡਿਵੈਲਪਮੈਂਟ ਵਿਭਾਗ ਪੰਜਾਬ ਨਾਲ ਲਿਤਾ ਗਿਆ ਹੈ। ਪਲਾਟ ਮਿਲਣ ਦੇ ਤੁਰੰਤ ਬਾਅਦ ਲੇਬਰ ਵੈਲਫੇਅਰ ਸੈਂਟਰ ਬਨਾਉਣ ਦਾ ਪ੍ਰਬੰਧ ਸ਼ੁਰੂ ਕਰ ਦਿੱਤਾ ਜਾਵੇਗਾ।

[ਭਲਾਈ ਤੇ ਕਿਰਤ ਮੰਤਰੀ]

3. **ਲੁਧਿਆਣਾ :**

ਸਾਲ 1977 ਵਿੱਚ ਲੁਧਿਆਣਾ ਵਿਖੇ ਇੰਡਸਟਰੀਅਲ ਏਰੀਆ-ਏ ਵਿੱਚ 18,500 ਰੁਪੈ ਦੀ ਰਕਮ ਨਾਲ 1000 ਵਰਗ ਗਜ਼ ਦਾ ਪਲਾਟ ਮਾਡਲ ਵੈਲਫੇਅਰ ਸੈਂਟਰ ਬਨਾਉਣ ਲਈ ਖਰੀਦਿਆ ਗਿਆ ਪਰ ਬਾਅਦ ਵਿੱਚ ਵੇਖਿਆ ਗਿਆ ਕਿ ਇਹ ਪਲਾਟ ਉਚਿਤ ਥਾਂ ਤੇ ਨਾ ਹੋਣ ਕਰਕੇ ਠੀਕ ਨਹੀਂ ਪਾਇਆ ਗਿਆ। ਇਸ ਲਈ ਬੋਰਡ ਨੇ ਮਿਤੀ 29 ਮਾਰਚ, 1982 ਦੀ ਮੀਟਿੰਗ ਵਿਚ ਹੋਰ ਯੋਗ ਥਾਂ ਤੇ ਨਵਾਂ ਪਲਾਟ ਲੈਣ ਦਾ ਫੈਸਲਾ ਕੀਤਾ।

ਇਸ ਤਰ੍ਹਾਂ ਡਾਇਰੈਕਟਰ, ਇੰਡਸਟਰੀਜ਼, ਪੰਜਾਬ ਨੂੰ ਮਿਤੀ 5 ਮਈ, 1982 ਨੂੰ ਇੰਡਸਟਰੀਅਲ ਏਰੀਆ-ਬੀ (ਨੇੜੇ ਪਾਹਵਾ ਹਸਪਤਾਲ) ਲੁਧਿਆਣਾ ਵਿਖੇ 2000 ਵਰਗ ਮੀਟਰ ਦਾ ਪਲਾਟ ਅਲਾਟ ਕਰਨ ਲਈ ਬੇਨਤੀ ਕੀਤੀ ਗਈ ਸੀ। ਉਦਯੋਗਿਕ ਵਿਭਾਗ ਨੇ ਪਲਾਟ ਅਲਾਟ ਕਰਨ ਲਈ ਕੇਸ ਅਲਾਟਮੈਂਟ ਕਮੇਟੀ ਨੂੰ ਭੇਜ ਦਿਤਾ ਹੈ।

4. **ਐਸ. ਏ. ਐਸ. ਨਗਰ :**

ਮਾਡਲ ਵੈਲਫੇਅਰ ਸੈਂਟਰ ਬਨਾਉਣ ਲਈ ਹਾਊਸਿੰਗ ਵਿਭਾਗ ਕੋਲੋਂ ਐਸ. ਏ. ਐਸ. ਨਗਰ ਵਿਖੇ 980 ਵਰਗ ਗਜ਼ ਦਾ ਇਕ ਪਲਾਟ 39,200 ਰੁਪੈ ਦੀ ਕੀਮਤ ਨਾਲ ਖਰੀਦਿਆ ਸੀ। ਪਰ ਬਾਅਦ ਵਿੱਚ ਇਹ ਪਾਇਆ ਗਿਆ ਕਿ ਇਹ ਪਲਾਟ ਵੈਲਫੇਅਰ ਸੈਂਟਰ ਦੇ ਬਨਾਉਣ ਲਈ ਯੋਗ ਤੇ ਉਚਿਤ ਨਹੀਂ। ਇਸ ਲਈ 1980 ਵਿੱਚ ਡਾਇਰੈਕਟਰ ਮਕਾਨ ਉਸਾਰੀ ਅਤੇ ਸ਼ਹਿਰੀ ਵਿਕਾਸ ਵਿਭਾਗ ਤੋਂ ਵੱਡੇ ਅਕਾਰ ਦਾ ਪਲਾਟ ਸਸਤੇ ਭਾਅ ਤੇ ਕਿਰਤ ਕਲੋਨੀ ਫੇਜ਼ 9 ਐਸ. ਏ. ਐਸ. ਨਗਰ ਦੇ ਨੇੜੇ ਲੈਣ ਦਾ ਫੈਸਲਾ ਕੀਤਾ ਗਿਆ।

ਇਸ ਮੰਤਵ ਲਈ ਹਾਊਸਿੰਗ ਵਿਭਾਗ ਨੂੰ ਮਿੱਤੀ 16 ਮਾਰਚ, 1981 ਨੂੰ ਲਿਖਿਆ ਗਿਆ ਹੈ। ਹੁਣ ਇੰਡਸਟਰੀਅਲ ਹਾਊਸਿੰਗ ਕਲੋਨੀ, ਐਸ. ਏ. ਐਸ ਨਗਰ ਦੇ ਨੇੜੇ 3500 ਵਰਗ ਗਜ਼ ਦਾ ਪਲਾਟ ਅਲਾਟ ਕਰਨ ਦਾ ਮਾਮਲਾ ਹਾਊਸਿੰਗ ਵਿਭਾਗ ਕੋਲ ਲੰਬਿਤ ਹੈ।

---

## P.R.T.C./Roadways Buses

***1950 Sardar Basant Singh :**
**Shri Gopal Krishan Chatrath** } : Will the Minister of State for Transport be pleased to state—

(a) the total number of buses in the Pepsu Road Transport Corporation and in the Punjab Roadways separately which are in working order at present and the number of buses in both the organisations which are not in working order ;

(b) the steps being taken by the Government to get the buses of the latter category referred to in part (a) above, in working order ?

**ਸਰਦਾਰ ਅਵਤਾਰ ਸਿੰਘ ਗਟਵਾਲੀ** : ਇਕ ਸੂਚੀ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ।

**ਸੂਚੀ**

| (ੳ) | ਬੱਸਾਂ ਦੀ ਗਿਣਤੀ ਜੋ ਸਹੀ ਹਾਲਤ ਵਿਚ ਹਨ | ਬੱਸਾਂ ਦੀ ਗਿਣਤੀ ਜੋ ਸਹੀ ਹਾਲਤ ਵਿਚ ਨਹੀਂ ਹਨ |
|---|---|---|
| ਪੰਜਾਬ ਰੋਡਵੇਜ਼ .. | 2271 | 67 |
| ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ .. | 1061 | 4 |

(ਅ) ਪੰਜਾਬ ਰੋਡਵੇਜ਼ ਦੀਆਂ 67 ਬੱਸਾਂ ਜੋ ਸਹੀ ਹਾਲਤ ਵਿਚ ਨਹੀਂ ਹਨ ਨੂੰ ਨਕਾਰਾ ਕਰਾਰ ਦੇਣ ਲਈ ਵਿਚਾਰਿਆ ਜਾ ਰਿਹਾ ਹੈ। ਪੈਪਸੂ ਰੋਡ ਟਰਾਂਸਪੋਰਟ ਕਾਰ-ਪੋਰੇਸ਼ਨ ਦੀਆਂ ਕੇਵਲ 4 ਬੱਸਾਂ ਹਨ ਜੋ ਸਹੀ ਹਾਲਤ ਵਿਚ ਨਹੀਂ ਹਨ ਕਿਉਂਕਿ ਇਨ੍ਹਾਂ ਦੀ ਬਾਡੀ ਦਾ ਕੰਮ ਅਤੇ ਹੋਰ ਭਾਰੀ ਮੁਰੰਮਤ ਦੀ ਲੋੜ ਹੈ। ਮੁਰੰਮਤ ਦਾ ਕੰਮ ਹੱਥ ਵਿਚ ਲਿਤਾ ਹੋਇਆ ਹੈ ਅਤੇ ਜਲਦੀ ਪੂਰਾ ਹੋ ਜਾਵੇਗਾ। ਮੇਨ-ਟੀਨੈਂਸ, ਸਰਵਿਸਿੰਗ ਅਤੇ ਮੁਰੰਮਤ ਆਦਿ ਦੇ ਕੰਮ ਲਈ ਚੰਗੀ ਤਰ੍ਹਾਂ ਪੂਰੇ ਸਮਾਨ ਸਹਿਤ ਵਰਕਸ਼ਾਪਾਂ ਦਾ ਉਪਬੰਧ ਹੈ ਅਤੇ ਡੀਟੈਨਸ਼ਨ ਸਬੰਧੀ ਲਗਾਤਾਰ ਨਿਗ-ਰਾਨੀ ਕੀਤੀ ਜਾਂਦੀ ਹੈ ।

**ਸਰਦਾਰ ਕਰਮ ਸਿੰਘ ਗਿੱਲ** : ** ** **

**ਸ੍ਰੀ ਸਪੀਕਰ** : ਤੁਸੀਂ ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਸ ਬਾਰੇ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਲਈ ਹੈ।

**ਸਰਦਾਰ ਜਗਰੂਪ ਸਿੰਘ** : ** ** **

**ਸ੍ਰੀ ਸਪੀਕਰ** : ਇਹ ਮਾਮਲਾ ਕੱਲ ਡਿਸਕਸ ਹੋ ਗਿਆ ਹੈ ਔਰ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਲਈ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਰਾਮ ਸਵਰੂਪ ਬਾਗੀ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕੱਲ੍ਹ ਮੇਰੀ ਗੱਡੀ ਰਸਤੇ ਵਿਚ ਖਰਾਬ ਹੋ ਗਈ ਸੀ ਇਸ ਕਾਰਨ ਮੈਂ ਹਾਉਸ ਵਿਚ ਆ ਨਹੀਂ ਸਕਿਆ।

**ਸ੍ਰੀ ਸਪੀਕਰ** : ਤੁਹਾਡੀ ਗੱਡੀ ਵੀ ਖਰਾਬ ਹੋ ਸਕਦੀ ਹੈ! (ਹਾਸਾ)।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ** ** **

**Expunged as ordered by the Chair.

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ** ** **

**ਸ੍ਰੀ ਸਪੀਕਰ** : ਤੁਸੀਂ ਬੈਠੋ। ਮੈਂ ਕਿਹਾ ਹੈ ਕਿ ਮੈਂ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਲਈ ਹੈ। ਇਹ ਕੋਈ ਪੁਆਟਿੰਟ ਆਫ ਆਰਡਰ ਨਹੀਂ ਹੈ।

**ਸ੍ਰੀ ਦਰਬਾਰੀ ਲਾਲ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਦਰਬਾਰੀ ਲਾਲ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਮਾਮਲਾ ਡਿਸਕਸ ਹੋ ਚੁੱਕਾ ਹੈ।

**ਸ੍ਰੀ ਰਾਮ ਸਵਰੂਪ ਬਾਗੀ** : ** ** **

**ਸ੍ਰੀ ਸਪੀਕਰ** : ਤੁਸੀਂ ਬੈਠੋ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਸਟਰ ਚੰਦ ਸਿੰਘ** : ** ** **

**ਸ੍ਰੀ ਸਪੀਕਰ** : ਤੁਸੀਂ ਬੈਠੋ ਜੀ। ਇਸ ਬਾਰੇ ਤੁਹਾਡੀ ਐਡਜਰਨਮੈਂਟ ਮੋਸ਼ਨ ਡਿਸਅਲਾਓ ਹੋ ਗਈ ਹੈ ਪਰ ਸਰਕਾਰ ਨੂੰ ਮੈਂ ਭੇਜ ਦਿਤੀ ਹੈ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਚੀਮਾ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਧਰਮਕੋਟ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਸੇਵਾ ਰਾਮ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇਟ ਆਫ ਆਰਡਰ ਨਹੀਂ ਹੈ।

(ਇਸ ਵੇਲੇ ਸ੍ਰੀ ਸਪੀਕਰ ਨੇ ਸ਼ਰਦਾਰ ਗੁਰਬਚਨ ਸਿੰਘ ਚੀਮਾ ਜੀ ਨੂੰ ਪੁਆਇੰਟ ਆਫ ਆਰਡਰ ਰੇਜ਼ ਕਰਨ ਲਈ ਇਜਾਜ਼ਤ ਦਿਤੀ ਪਰ ਸੀ. ਪੀ. ਆਈ. (ਐਮ) ਦੇ ਮਾਨਯੋਗ ਮੈਂਬਰਜ਼ ਬਗੈਰ ਪਰਮਿਸ਼ਨ ਦੇ ਖੜ੍ਹੇ ਹੋ ਕੇ ਬੋਲ ਰਹੇ ਸਨ ** ** ** )

**Mr. Speaker** : Nothing to be recorded.

**ਸਰਦਾਰ ਗੁਰਬਚਨ ਸਿੰਘ ਚੀਮਾ** : ** ** **

**Expunged/Not recorded as ordered by the Chair

**ਸ਼੍ਰੀ ਸਪੀਕਰ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਗੁਰਦਿਆਲ ਸੈਣੀ :** ** ** **

**ਸ਼੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## LEGISLATIVE BUSINESS

## THE NORTHERN INDIA FERRIES (PUNJAB AMENDMENT) BILL, 1983 (INTRODUCED)

**Public Works Minister (Sardar Beant Singh) :** Sir, I beg to ask for leave to introduce the Northern India Ferries (Punjab Amendment) Bill.

**Mr. Speaker :** Motion moved—

That leave be granted to introduce the Northern India Ferries (Punjab Amendment) Bill.

**Mr. Speaker :** Question is—

That leave be granted to introduce the Northern India Ferries (Punjab Amendment) Bill.

*The Motion was carried.*

**Public Works Minister (Sardar Beant Singh) :** Sir, I beg to introduce the Northern India Ferries (Punjab Amendment) Bill.

## DISCUSSION AND VOTING OF DEMANDS FOR GRANTS FOR THE YEAR 1983-84

**Mr. Speaker :** There are 37 Demands for Grants which are to be discussed and voted upon today. Out of these only 3 Demands viz. 9, 10 and 11 will be discussed specifically and for the remaining Demands, guillotine will be applied. If the House agrees, all these Demands will be deemed to have been read and moved.

**Voices :** Yes, Yes.

**Mr. Speaker :** Under sub-rule (4) of Rule 168 of the Rules of Procedure and Conduct of Business in the Punjab Vidhan Sabha (Punjab Legislative Assembly) guillotine will be applied at 1.00 P.M.

### Demand No. 9

That a sum not exceeding Rs. 4,18,73,000 on Revenue Account be granted to the Governor to defray the charges that will come in course of payment for the year 1983-84 in respect of Civil Secretariat.

### Demand No. 10

That a sum not exceeding Rs 6,56,28,000 on Revenue Account be granted to the Governor to defray the charges that will come in course of payment for the year 1983-84 in respect of District Administration.

**Expunged as ordered by the Chair.

[Mr. Speaker]

**Demand No. 11**

That a sum not exceeding Rs. 45,05,88,000 on Revenue Account be granted to the Governor to defray the charges that will come in course of payment for the year 1983-84 in respect of Police.

**Demand No. 1**

That a sum not exceeding Rs. 1,09,27,000 on Revenue Account be granted to the Governor to defray the charges that will come in course of payment for the year 1983-84 in respect of State Legislature.

**Demand No. 2**

That a sum not exceeding Rs. 81,64,000 on Revenue Account be granted to the Governor to defray the charges that will come in course of payment for the year 1983-84 in respect of Council of Ministers.

**Demand No. 3**

That a sum not exceeding Rs. 4,09,28,000 on Revenue Account be granted to the Governor to defray the charges that will come in course of payment for the year 1983-84 in respect of Administration of Justice.

**Demand No. 4**

That a sum not exceeding Rs. 20,16,000 on Revenue Account be granted to the Governor to defray the charges that will come in course of payment for the year 1983-84 in respect of Elections.

**Demand No. 5**

That a sum not exceeding Rs. 10,21,88,000 on Revenue Account be granted to the Governor to defray the charges that will come in course of payment for the year 1983-84 in respect of Revenue.

**Demand No. 6**

That a sum not exceeding Rs. 5,54,42,000 on Revenue Account be granted to the Governor to defray the charges that will come in course of payment for the year 1983-84 in respect of Excise & Taxation.

**Demand No. 7**

That a sum not exceeding Rs. 30,74,58,000 on Revenue Account be granted to the Governor to defray the charges that will come in course of payment for the year 1983-84 in respect of Finance.

**Demand No. 8**

That a sum not exceeding Rs. 16,98,000 on Revenue Account be granted to the Governor to defray the charges that will come in course of payment for the year 1983-84 in respect of Public Service Commission.

**Demand No. 12**

That a sum not exceeding Rs. 3,49,90,000 on Revenue Account be granted to the Governor to defray the charges that will come in course of payment for the year 1983-84 in respect of Jails.

**Demand No. 13**

That a sum not exceeding Rs. 4,06,40,000 on Revenue Account and Rs. 37,00,000 on Capital Account be granted to the Governor to defray the charges that will come in course of payment for the year 1983-84 in respect of Stationery and Printing.

**Demand No. 14**

That a sum not exceeding Rs. 4,65,26,000 on Revenue Account be granted to the Governor to defray the charges that will come in course of payment for the year 1983-84 in respect of Miscellaneous Services.

**Demand No. 15**

That a sum not exceeding Rs. 61,02,000 on Revenue Account be granted to the Governor to defray the charges that will come in course of payment for the year 1983-84 in respect of Rehabilitation, Relief and Resettlement.

**Demand No. 16**

That a sum not exceeding Rs. 1,67,80,87,000 on Revenue Account be granted to the Governor to defray the charges that will come in course of payment for the year 1983-84 in respect of Education.

**Demand No. 17**

That a sum not exceeding Rs. 2,07,37,000 on Revenue Account be granted to the Governor to defray the charges that will come in course of payment for the year 1983-84 in respect of Technical Education, Science and Technology.

**Demand No. 18**

That a sum not exceeding Rs. 58,55,45,000 on Revenue Account and Rs. 1,00,00,000 on Capital Account be granted to the Governor to defray the charges that will come in course of payment for the year 1983-84 in respect of Medical and Public Health.

**Demand No. 19**

That a sum not exceeding Rs. 7,82,96,000 on Revenue Account and Rs. 7,88,80,000 on Capital Account be granted to the Governor to defray the charges that will come in course of payment for the year 1983-84 in respect of Housing and Urban Development.

**Demand No. 20**

That a sum not exceeding Rs. 1,74,03,000 on Revenue Account be granted to the Governor to defray the charges that will come in course of payment for the year 1983-84 in respect of Information and Publicity.

**Demand No. 21**

That a sum not exceeding Rs. 55,56,000 on Revenue Account and Rs. 25,00,000 on Capital Account be granted to the Governor to defray the charges that will come in course of payment for the year 1983-84 in respect of Tourism and Cultural Affairs.

**Demand No. 22**

That a sum not exceeding Rs. 7,89,26,000 on Revenue Account, and Rs. 16,26,000 on Capital Account be granted to the Governor to defray the charges that will come in course of payment for the year 1983-84 in respect of Employment and Industrial Training.

[Mr. Speaker]

**Demand No. 24**

That a sum not exceeding Rs. 1,38,44,000 on Revenue Account be granted to the Governor to defray the charges that will come in course of payment for the year 1983-84 in respect of Planning and Statistics.

**Demand No. 25**

That a sum not exceeding Rs. 5,61,33,000 on Revenue Account and Rs. 12,96,45,000 on Capital Account be granted to the Governor to defray the charges that will come in course of payment for the year 1983-84 in respect of Cooperation.

**Demand No. 26**

That a sum not exceeding Rs. 26,33,63,000 on Revenue Account and Rs. 6,25,60,000 on Capital Account be granted to the Governor to defray the charges that will come in course of payment for the year 1983-84 in respect of Agriculture.

**Demand No. 27**

That a sum not exceeding Rs. 3,55,46,000 on Revenue Account be granted to the Governor to defray the charges that will come in course of payment for the year 1983-84 in respect of Soil and Water Conservation.

**Demand No. 28**

That a sum not exceeding Rs. 4,25,12,000 on Revenue Account and Rs. 3,74,60,70,000 on Capital Account be granted to the Governor to defray the charges that will come in course of payment for the year 1983-84 in respect of Food.

**Demand No. 29**

That a sum not exceeding Rs. 11,73,41,000 on Revenue Account be granted to the Governor to defray the charges that will come in course of payment for the year 1983-84 in respect of Animal Husbandry.

**Demand No. 30**

That a sum not exceeding Rs. 59,20,000 on Revenue Account and Rs. 21,00,000 on Capital Account be granted to the Governor to defray the charges that will come in course of payment for the year 1983-84 in respect of Dairy Development.

**Demand No. 31**

That a sum not exceeding Rs. 53,56,000 on Revenue Account and Rs. 1,80,000 on Capital Account be granted to the Governor to defray the charges that will come in course of payment for the year 1983-84 in respect of Fisheries.

**Demand No. 32**

That a sum not exceeding Rs. 11,75,53,000 on Revenue Account and Rs. 3,60,000 on Capital Account be granted to the Governor to defray the charges that will come in course of payment for the year 1983-84 in respect of Forest.

**Demand No. 33**

That a sum not exceeding Rs. 30,36,83,000 on Revenue Account be granted to the Governor to defray the charges that will come in course of payment for the year 1983-84 in respect of Community Development

**Demand No. 34**

That a sum not exceeding Rs. 9,23,23,000 on Revenue Account and Rs. 8,10,00,000 on Capital Account be granted to the Governor to defray the charges that will come in course of payment for the year 1983-84 in respect of Industries.

**Demand No. 35**

That a sum not exceeding Rs. 43,81,000 on Revenue Account and Rs. 8,00,000 on Capital Account be granted to the Governor to defray the charges that will come in course of payment for the year 1983-84 in respect of Civil Aviation.

**Demand No. 38**

That a sum not exceeding Rs. 11,01,57,000 on Revenue Account and Rs 16,20,38,000 on Capital Account be granted to the Governor to defray the charges that will come in course of payment for the year 1983-84 in respect of Multipurpose River Projects.

**Demand No. 39**

That a sum not exceeding Rs. 63,96,49,000 on Revenue Account and Rs. 43,56,54,000 on Capital Account be granted to the Governor to defray the charges that will come in course of payment for the year 1983-84 in respect of Irrigation, Drainage and Flood Control.

**Demand No. 41**

That a sum not exceeding Rs. 2,27,70,09,000 on Capital Account be granted to the Governor to defray the charges that will come in course of payment for the year 1983-84 in respect of Loans and Advances by the State Government.

**ਕਾਮਰੇਡ ਰਾਜ ਕੁਮਾਰ** (ਧਾਰੀਵਾਲ): ਸਪੀਕਰ ਸਾਹਿਬ, ਕੱਲ ਇਥੇ ਹਾਊਸ ਵਿਚ ਡਾਕਟਰ ਸਾਹਿਬ ਨੇ ਜੋ ਸੁਝਾਓ ਦਿੱਤੇ ਸਨ ਕਿ ਜੋ ਵਾਕਿਆਤ ਪਿਛਲੇ ਸਮੇਂ ਵਿਚ ਅਤੇ ਹੁਣੇ ਹੀ ਪੰਜਾਬ ਵਿਚ ਹੋਏ ਹਨ ਉਸ ਬਾਰੇ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਵਿਚ ਡਿਸਕਸ ਕਰ ਲਵਾਂਗੇ, ਮੇਰਾ ਖਿਆਲ ਹੈ ਕਿ ਇਹ ਮੀਟਿੰਗ ਪਹਿਲਾਂ ਨਹੀਂ ਹੋ ਸਕੇਗੀ, ਇਸ ਲਈ ਹੁਣ ਮੈਂ ਇਸ ਡਿਮਾਂਡ ਤੇ ਗੱਲ ਬਾਤ ਕਰਨ ਲਗਾ ਹਾਂ ਔਰ ਮੈਂ ਆਪਣੇ ਆਪ ਨੂੰ ਬਿਲਕੁਲ ਡੀਮਾਂਡਜ਼ ਤੇ ਹੀ ਲਿਮਿਟਡ ਰੱਖਾਂਗਾ ਅਤੇ ਮੁਤਲਕਾ ਮਹਿਕਮਿਆਂ ਉਤੇ ਹੀ ਆਪਣੇ ਵਿਚਾਰ ਰੱਖਾਂਗਾ। ਮੈਂ ਅਵਾਇਡ ਕਰਾਂਗਾ ਕਿ ਜਿਹੜੇ ਵਾਕਿਆਤ ਪਿਛਲੇ ਦਿਨੀ ਪੰਜਾਬ ਵਿਚ ਹੋਏ ਹਨ ਉਨ੍ਹਾਂ ਦੇ ਮੁਤੱਲਕ ਕੁਝ ਕਹਾਂ ਕਿਉਂਕਿ ਸਾਡੀ ਪਾਰਟੀ ਨੇ ਆਪਣੇ ਦੋ ਮਾਨਯੋਗ ਮੈਂਬਰਾਂ ਨੂੰ ਆਈਆਂ ਕੰਟਰਾਡਿਕਟਰੀ ਰਿਪੋਰਟਾਂ ਤੇ ਲੋਕਾਂ ਦੇ ਵਿਚਾਰ ਜਾਣਨ ਲਈ ਭੇਜਿਆ ਹੈ ਔਰ ਮੈਨੂੰ ਉਮੀਦ ਹੈ ਕਿ ਇਹ ਰਿਪੋਰਟ ਸਾਨੂੰ ਮਿਲ ਜਾਵੇਗੀ, ਇਸ ਕਰਕੇ ਮੈਂ ਇਨ੍ਹਾਂ ਹਾਲਾਤ ਤੇ ਹਾਲੇ ਕੁਮੈਂਟਸ ਨਹੀਂ ਕਰਾਂਗਾ। ਲੇਕਿਨ ਜਿਸ ਮਾਮਲੇ ਤੇ ਸਾਡੇ ਸੀ. ਅਮ. ਸਾਹਿਬ ਨੇ ਸਟੇਟਮੈਂਟ ਹਾਊਸ ਵਿਚ ਦਿਤੀ ਸੀ ਔਰ ਉਸ ਤੇ ਮੈਂ ਕਿਹਾ ਸੀ ਕਿ ਸਾਨੂੰ ਇਸ ਸਟੇਟਮੈਂਟ ਤੇ ਡਿਸਕਸ਼ਨ ਕਰ ਲੈਣੀ ਚਾਹੀਦੀ ਹੈ। ਪਰ ਉਸ ਨੂੰ ਇਗਨੋਰ ਕੀਤਾ ਗਿਆ। ਇਹ ਡਿਸਕਸ਼ਨ ਕਿਉਂ ਨਹੀਂ ਕਰਨੀ ਚਾਹੀਦੀ ਆਖਿਰ ਇਹ ਪੰਜਾਬ ਦਾ ਮਾਮਲਾ ਹੈ ? ਇਹ ਮਾਮਲਾ ਇਤਨੀ ਇੰਪਾਰਟੈਂਸ ਰੱਖਦਾ ਸੀ ਜਿਸ ਨੂੰ ਅਸੀਂ ਸਾਰੇ ਪੰਜਾਬ ਦੇ ਨੁਮਾਇੰਦੇ ਇਗਨੋਰ ਨਹੀਂ ਕਰ ਸਕਦੇ ਪਰ ਤੁਸੀਂ ਦੇਖ ਲਵੋ ਇਸ ਮਾਮਲੇ ਨੂੰ ਇਥੇ ਇਗਨੋਰ ਕਰ ਦਿਤਾ ਗਿਆ ਔਰ ਲੋਕ ਸਭਾ ਨੇ ਇਸ ਮਾਮਲੇ ਨੂੰ ਐਡਮਿਟ ਕਰ ਲਿਆ। ਉਥੇ ਡਿਸਕਸ਼ਨ ਵੀ ਹੋ ਗਈ ਹੈ। ਇਹ ਇਕ ਅੱਛੀ ਗਲ ਹੋਈ ਹੈ। ਇਸ ਤੋਂ ਵੀ ਜ਼ਿਆਦਾ ਅੱਛਾ ਹੁੰਦਾ ਜੇਕਰ ਇਸ ਮਾਮਲੇ ਉਤੇ ਸਦਨ ਵਿਚ ਸਾਡੇ ਮਾਨਯੋਗ ਮੈਂਬਰ ਸਾਹਿਬਾਨ ਹਿੱਸਾ ਪਾਉਂਦੇ ਅਤੇ ਆਪਣੇ ਆਪਣੇ ਵਿਊ ਪੁਆਇਂਟ

[ਕਾਮਰੇਡ ਰਾਜ ਕੁਮਾਰ]

ਰੱਖਦੇ। ਉਨ੍ਹਾਂ ਨੂੰ ਕਹਿਣ ਦਾ ਮੌਕਾ ਮਿਲਦਾ ਅਤੇ ਇਸ ਬਾਰੇ ਲੋਕ ਸਭਾ ਦੇ ਮੈਂਬਰ ਵੀ ਜਾਣ ਸਕਦੇ, ਉਹ ਸਾਰਿਆਂ ਦੇ ਦ੍ਰਿਸ਼ਟੀਕੋਣ ਤੋਂ ਜਾਣੂ ਹੋ ਸਕਦੇ ਅਤੇ ਉਨ੍ਹਾਂ ਦੇ ਵਿਚਾਰ ਵੀ ਸਾਡੇ ਸਾਹਮਣੇ ਆ ਸਕਦੇ ਸਨ। ਪਾਰਲੀਮੈਂਟ ਵਿਚ ਡਿਸਕਸ਼ਨ ਹੋਣ ਨਾਲ ਇਕ ਅੱਛੀ ਗੱਲ ਹੋਈ ਹੈ। ਉਥੇ ਇਕ ਸਵਾਲ ਪੈਦਾ ਹੋਇਆ ਕਿ ਸਾਡਾ ਮੁਲਕ ਇਕ ਧਾਰਮਿਕ ਪ੍ਰਧਾਨ ਮੁਲਕ ਹੈ ਇਸ ਦੇ ਵਿਚ ਮੁਖਤਲਿਫ ਧਾਰਮਿਕ ਸਥਾਨ ਹਨ ਅਤੇ ਮੁਖਤਲਿਫ ਧਰਮਾਂ ਨੂੰ ਮੰਨਣ ਵਾਲੇ ਲੋਕ ਰਹਿੰਦੇ ਹਨ। ਇਥੇ ਮੁਖਤਲਿਫ ਰਿਲੇਜਿਸ ਗਰੁਪਸ ਹਨ ਔਰ ਉਹ ਇਸ ਮੁਲਕ ਵਿਚ ਕਿਸ ਤਰੀਕੇ ਨਾਲ ਕੰਮ ਕਰ ਰਹੇ ਹਨ। ਉਹ ਇਸ ਤਰੀਕੇ ਨਾਲ ਕੰਮ ਕਰਨ ਕਿ ਦੂਸਰੇ ਫਿਰਕੇ ਦੇ ਲੋਕਾਂ ਅਤੇ ਉਨ੍ਹਾਂ ਦੇ ਸਥਾਨਾਂ ਦੀ ਪਵਿੱਤਰਤਾ ਨੂੰ ਕਾਇਮ ਰਖਿਆ ਜਾ ਸਕੇ ਔਰ ਉਹ ਸਥਾਨ ਕੇਵਲ ਭਗਤੀ ਅਤੇ ਪੂਜਾ ਤੋਂ ਇਲਾਵਾ ਕੋਈ ਹੋਰ ਕੰਮ ਨਾ ਕਰਦੇ ਹੋਣ, ਉਥੇ ਕੋਈ ਗਲਤ ਕਿਸਮ ਦਾ ਕੰਮ ਨਾ ਹੁੰਦਾ ਹੋਵੇ ਅਤੇ ਐਕਸਟਰੀਮਿਸਟਸ ਨੂੰ ਪਨਾਹ ਵੀ ਨਾ ਮਿਲ ਸਕੇ, ਇਨ੍ਹਾਂ ਗਲਾਂ ਤੇ ਲੋਕ ਸਭਾ ਵਿਚ ਡਿਸਕਸ਼ਨ ਹੋਈ ਹੈ। ਅਸੀਂ ਉਨ੍ਹਾਂ ਮੈਂਬਰਾਂ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਡਿਸਕਸ਼ਨ ਵਿਚ ਹਿੱਸਾ ਪਾਇਆ ਹੈ ਅਤੇ ਆਪਣੇ ਵਿਊਜ਼ ਐਕਸਪ੍ਰੈਸ ਕੀਤੇ ਹਨ। ਸਾਰਿਆਂ ਦੀ ਇਸ ਗਲ ਤੇ ਸਹਿਮਤੀ ਸੀ ਕਿ ਸਾਰੇ ਰਿਲੇਜਿਸ ਹੈਡਜ਼, ਗੌਰਮਿੰਟ ਔਰ ਆਪੋਜ਼ੀਸ਼ਨ ਪਾਰਟੀਆਂ ਦੇ ਲੀਡਰਾਂ ਨੂੰ ਇਕੱਠੇ ਬਿਠਾ ਕੇ ਕੋਈ ਨਾ ਕੋਈ ਕੋਡ ਆਫ ਕੰਡਕਟ ਤਹਿ ਕੀਤਾ ਜਾਵੇ ਜਿਸ ਦੇ ਅੰਡਰ ਇਹ ਰਿਲੇਜਿਸ ਸਥਾਨ ਕੰਮ ਕਰ ਸਕਣ ਔਰ ਉਸ ਕੋਡ ਆਫ ਕੰਡਕਟ ਦੇ ਅੰਦਰ ਮਹਿਦੂਦ ਰਹਿ ਸਕਣ ਔਰ ਫਿਕਸਡ ਨਾਰਮਜ਼ ਵਿਚ ਚਲ ਸਕਣ। ਸਪੀਕਰ ਸਾਹਿਬ, ਇਸ ਮਾਮਲੇ ਵਿਚ ਪੰਜਾਬ ਸਰਕਾਰ ਨੂੰ ਪਹਿਲ ਕਰਨੀ ਚਾਹੀਦੀ ਹੈ ਕਿ ਰਿਲੇਜਿਸ ਹੈਡਜ਼, ਸਰਕਾਰ ਅਤੇ ਆਪੋਜ਼ੀਸ਼ਨ ਪਾਰਟੀ ਦੇ ਲੀਡਰਾਂ ਨੂੰ ਬੁਲਾ ਕੇ ਕੋਈ ਐਸਾ ਕੋਡ ਆਫ ਕੰਡਕਟ ਕਾਇਮ ਪੰਜਾਬ ਵਿਚ ਕਰਨ ਜਿਹੜਾ ਪੰਜਾਬ ਦੇ ਸਾਰੇ ਧਾਰਮਿਕ ਸਥਾਨਾਂ ਤੇ ਲਾਗੂ ਹੋਵੇ ਔਰ ਉਸ ਉਤੇ ਸਾਰਿਆਂ ਦੀ ਸਹਿਮਤੀ ਹੋਵੇ। ਇਹ ਇਕ ਬੜਾ ਸੈਨ-ਸਿਟਿਵ ਮੈਟਰ ਹੈ ਔਰ ਇਸ ਉਤੇ ਆਪਸ ਵਿਚ ਬੈਠ ਕੇ ਹੀ ਕੋਈ ਨਾ ਕੋਈ ਐਗਰੀਮੈਂਟ ਹੋ ਸਕਦਾ ਹੈ ਜਿਸ ਦੇ ਮਾਤਹਿਤ ਰਿਲੇਜਿਸ ਹੈਡਜ਼ ਰਹਿ ਸਕਣ ਅਤੇ ਧਾਰਮਿਕ ਸਥਾਨਾਂ ਦੀ ਵਰਤੋਂ ਹੋ ਸਕੇ। ਸਪੀਕਰ ਸਾਹਿਬ, ਲਾਅ ਐਂਡ ਆਰਡਰ ਦੀ ਡੀਮਾਂਡ ਮਨਜ਼ੂਰੀ ਲਈ ਆਈ ਹੈ ਔਰ ਇਹ ਪੁਲਿਸ ਦੇ ਮਹਿਕਮੇਂ ਨਾਲ ਸਬੰਧ ਰਖਦੀ ਹੈ। ਇਥੇ ਪੁਲਿਸ ਦੇ ਹੱਕ ਵਿਚ ਅਤੇ ਖਿਲਾਫ ਕਾਫੀ ਚਰਚਾ ਹੁੰਦੀ ਹੈ। ਕਾਫੀ ਕੋਸ਼ਿਸ਼ ਦੇ ਬਾਵਜੂਦ ਔਰ ਆਜ਼ਾਦੀ ਤੋਂ ਬਾਅਦ ਇਸ ਪੁਲਿਸ ਨੂੰ ਸਰਵਿਸ ਆਰਗੇਨਾਈਜ਼ੇਸ਼ਨ ਦਾ ਰੂਪ ਦਿਤਾ ਗਿਆ ਸੀ। ਇਨ੍ਹਾਂ ਦੀ ਵਰਕਿੰਗ ਤੇ ਕਈ ਕਮਿਸ਼ਨ ਬੈਠੇ ਸਨ ਅਤੇ ਰਿਪੋਰਟਾਂ ਵੀ ਆਈਆਂ ਸਨ ਪਰ ਉਨ੍ਹਾਂ ਰਿਪੋਰਟਾਂ ਤੇ ਅਮਲ ਬਹੁਤ ਘੱਟ ਹੋਇਆ ਹੈ। ਪਰ ਬੜੇ ਦੁਖ ਦੀ ਗੱਲ ਹੈ ਕਿ ਜਿਸ ਤਰੀਕੇ ਨਾਲ ਅੰਗਰੇਜ਼ਾਂ ਨੇ ਆਜ਼ਾਦੀ ਤੋਂ ਪਹਿਲਾਂ ਇਸ ਪੁਲਿਸ ਮਹਿਕਮੇਂ ਨੂੰ ਆਪਣਾ ਕਲੋਨੇਇਜ਼ਮ ਰਿਜੀਮ ਕਾਇਮ ਕਰਨ ਲਈ ਆਰਗੇਨਾਈਜ਼ ਕੀਤਾ ਸੀ ਔਰ ਇਸ ਦੀ ਫਾਰ-ਮੇਸ਼ਨ ਲੋਕਾਂ ਦੀ ਭਾਵਨਾਵਾਂ ਤੋਂ ਦੂਰ ਰਹਿ ਕੇ ਕੰਮ ਕਰਨ ਦੀ ਸੀ ਔਰ ਉਹੀ ਫਾਰਮੇਸ਼ਨ ਹਾਲੇ ਤੱਕ ਚਲਦੀ ਆ ਰਹੀ ਹੈ ਲੋਕਾਂ ਨੂੰ ਪੁਲਿਸ ਦੇ ਟਾਊਟ ਦੇ ਨਾਂ ਤੋਂ ਗੁਸਾ ਆ ਜਾਂਦਾ ਸੀ ਕਿਉਂਕਿ ਟਾਊਟ ਪੁਲਿਸ ਦਾ ਲੋਕਾਂ ਦੀਆਂ ਭਾਵਨਾਵਾਂ ਤੋਂ ਦੂਰ ਰਹਿੰਦਾ ਸੀ ਔਰ ਅੰਗਰੇਜ਼ਾਂ ਨਾਲ ਚਲਦੇ ਸਨ ।

ਸਪੀਕਰ ਸਾਹਿਬ, ਅੱਜ ਪੁਲਿਸ ਦੀ ਅਵਸਥਾ ਕਿਸੇ ਕੰਮ ਨੂੰ ਸਿਰੇ ਚਾੜ੍ਹਨ ਦੀ ਨਹੀਂ ਹੈ। ਪੁਲਿਸ ਦੀ ਫਾਰਮੇਸ਼ਨ ਲੋਕਾਂ ਦੀ ਭਾਵਨਾ ਨਾਲੋਂ ਵੱਖਰੀ ਹੈ। ਇਹ ਪੁਲਿਸ ਜਿਹੜੀ ਪਿਛਲੇ ਪਿਛੋਕੜ ਵਿਚੋਂ ਨਿਕਲ ਕੇ ਆਈ ਹੈ, ਇਹ ਪੁਰਾਣੇ ਤਰੀਕੇ ਦੇ ਨਾਲ ਹੀ ਕੰਮ ਕਰਦੀ ਹੈ। ਸਪੀਕਰ ਸਾਹਿਬ, ਜਦ ਤਕ ਇਹ ਪੁਲਿਸ ਪੁਰਾਣੇ ਪਿਛੋਕੜ ਵਿਚੋਂ ਨਿਕਲ ਕੇ ਨਵੀਆਂ ਪ੍ਰਸਥਿਤੀਆਂ ਵਿਚ ਚਲਣ ਦਾ ਯਤਨ ਨਹੀਂ ਕਰਦੀ ਤਦ ਤਕ ਪੁਲਿਸ ਕਾਮਯਾਬ ਨਹੀਂ ਹੋ ਸਕਦੀ। ਸਪੀਕਰ

ਸਾਹਿਬ, ਮੈਂ ਕਹਿੰਦਾ ਹਾਂ ਕਿ ਜਿਸ ਅਵਸਥਾ ਵਿਚੋਂ ਪੁਲਿਸ ਨਿਕਲ ਕੇ ਆਈ ਹੈ, ਇਹ ਉਸੇ ਅਵਸਥਾ ਵਿਚ ਹੀ ਹੈ। ਇਸ ਦੇ ਕੀ ਰੀਜ਼ਨਜ਼ ਹਨ ?

*10.20 ਪੂਰਵ ਦੁਪਹਿਰ (ਇਸ ਸਮੇਂ * ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਡਿਪਟੀ ਸਪੀਕਰ ਸਾਹਿਬ, ਕਈ ਵਾਰ ਛੋਟੇ ਜਿਹੇ ਡਿਸਪਿਊਟਸ ਨੂੰ ਧਿਆਨ ਵਿਚ ਰਖਦਿਆਂ, ਵੱਡੀਆਂ ਵੱਡੀਆਂ ਗਲਤੀਆਂ ਹੋ ਜਾਂਦੀਆਂ ਹਨ। ਜਿਹੜੇ ਨੁਮਾਇੰਦੇ ਲੋਕਾਂ ਦੀ ਮਰਜ਼ੀ ਦੇ ਨਾਲ ਪਾਵਰ ਵਿਚ ਆਉਂਦੇ ਹਨ, ਉਨ੍ਹਾਂ ਕੋਲ ਅਧਿਕਾਰ ਹੁੰਦਾ ਹੈ। ਉਸ ਲੀਡਰਸ਼ਿਪ ਦੀ ਤਰਫੋਂ ਆਪਣੀ ਛੋਟੀ ਜਿਹੀ ਗਲ ਮੰਨਵਾਉਣ ਲਈ ਸਾਰੇ ਅਧਿਕਾਰ ਅਫ਼ਸਰਾਂ ਉਪਰ ਛੱਡ ਦਿਤੇ ਜਾਂਦੇ ਹਨ। ਫਿਰ ਉਹ ਲੀਡਰ ਦਾ ਇਕ ਕੰਮ ਕਰਦਾ ਹੈ ਔਰ 10-20 ਕੰਮ ਆਪਣੀ ਮਰਜੀ ਦੇ ਨਾਲ ਉਸ ਲੀਡਰ ਕੋਲੋਂ ਕਰਵਾ ਲੈਂਦਾ ਹੈ ਜਿਸ ਕੋਲ ਅਧਿਕਾਰ ਹੁੰਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਚਾਹੁੰਦਾ ਹਾਂ ਕਿ ਇਹ ਪਬਲਿਕ ਅਥਾਰਿਟੀ ਵਾਲੇ ਲੋਕਾਂ ਨੂੰ ਜੇਕਰ ਪਰਸਨਲ ਕੋਈ ਛੋਟੀ ਮੋਟੀ ਤਕਲੀਫ ਵੀ ਸਹਿਣੀ ਪਵੇ ਤਾਂ ਉਹ ਸਹਿਣ ਕਰਨ ਅਤੇ ਠੀਕ ਫੈਸਲੇ ਕਰਨ। ਡਿਪਟੀ ਸਪੀਕਰ ਸਾਹਿਬ, ਵੱਡੀਆਂ ਵੱਡੀਆਂ ਗਲਤੀਆਂ ਕਰਨ ਵਾਲੀ ਪੁਲਿਸ ਇਕ ਹੈ। ਵਨ ਆਰ ਦੀ ਅਦਰ ਮੈਂ ਇਸ ਸਬੰਧੀ ਥਾਊਜ਼ੈਂਡਜ਼ ਐਗਜ਼ੈਂਪਲਜ਼ ਦੇ ਸਕਦਾ ਹਾਂ। ਇਸ ਵਿਚ ਮੈਂ ਤੁਹਾਡਾ ਜ਼ਿਆਦਾ ਵਕਤ ਨਹੀਂ ਲੈਣਾ ਚਾਹੁੰਦਾ ਸਵਾਏ ਇਹ ਗੱਲ ਕਹਿਣ ਦੇ ਕਿ ਪੁਲਿਸ ਆਪਣੇ ਫਰਜ਼ ਸਬੰਧੀ ਬੁਰੀ ਤਰ੍ਹਾਂ ਅਸਫਲ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਪੁਲਿਸ ਫੋਰਸ ਸਹੀ ਮਾਅਨਿਆਂ ਵਿਚ ਬੇਸਿਕ ਟਰੇਂਡ ਹੋਣੀ ਚਾਹੀਦੀ ਹੈ। ਇਥੇ ਆਨਰੇਬਲ ਮੈਂਬਰ, ਸ੍ਰੀ ਸੇਵਾ ਰਾਮ ਜੀ, ਨੇ ਇਕ ਵਾਕਿਆ ਦਾ ਜ਼ਿਕਰ ਕੀਤਾ ਹੈ। ਇਹ ਇਕ ਵਾਕਿਆ ਨਹੀਂ ਇਸ ਤਰ੍ਹਾਂ ਦੇ ਹਜ਼ਾਰਾਂ ਹੀ ਵਾਕਿਆ ਹਨ। ਇਕ ਲੜਕੀ ਅਗਵਾ ਕੀਤੀ ਗਈ। ਪੁਲਿਸ ਦੋਸ਼ੀਆਂ ਨੂੰ ਫੜਨ ਦੀ ਬਜਾਏ ਦੂਜੇ ਪਾਸੇ ਚਲ ਪਈ। ਡਿਪਟੀ ਸਪੀਕਰ ਸਾਹਿਬ, ਬਦਨੀ ਪੁਲਿਸ ਸਟੇਸ਼ਨ ਵਿਚ ਹਰੀਜਨ ਲੜਕੀ 'ਭੋਲੀ' ਕਿਸੇ ਕੇਸ ਦੇ ਸਿਲਸਿਲੇ ਵਿਚ ਗਈ। ਉਥੋਂ ਦੇ ਐਸ. ਐਚ. ਓ. ਨੇ ਅਤੇ ਏ. ਐਸ ਆਈ. ਨੇ ਉਸ ਲੜਕੀ ਦੇ ਨਾਲ ਬਲਾਤਕਾਰ ਕੀਤਾ। ਉਥੇ ਡਿਪਟੀ ਸਪੀਕਰ ਸਾਹਿਬ, ਪਰੋਟੈਸਟ ਦੇ ਤੌਰ ਤੇ ਹਜ਼ਾਰਾਂ ਲੋਕਾਂ ਨੇ ਮੁਜ਼ਾਹਰਾ ਕੀਤਾ। ਮੈਂ ਵੀ ਇਸ ਸਬੰਧ ਵਿਚ ਪੁਲਿਸ ਅਧਿਕਾਰੀਆਂ ਨੂੰ ਚਿੱਠੀ ਲਿਖੀ ਪਰ ਉਸ ਚਿੱਠੀ ਦਾ ਕੋਈ ਜਵਾਬ ਤਕ ਨਹੀਂ ਆਇਆ। ਡਿਪਟੀ ਸਪੀਕਰ ਸਾਹਿਬ, ਇਸ ਦੇ ਮੈਂ ਦੋ ਮਤਲਬ ਲੈਂਦਾ ਹਾਂ। ਇਕ ਤਾਂ ਇਹ ਕਿ ਇਸ ਮਾਮਲੇ ਨੂੰ ਪੂਰੀ ਤਰ੍ਹਾਂ ਡੀਟਰਮਿਨ ਨਹੀਂ ਕੀਤਾ ਗਿਆ ਜਾਂ ਇਸ ਮਾਮਲੇ ਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਡਿਪਟੀ ਸਪੀਕਰ ਸਾਹਿਬ, ਜੋ ਮੁਲਜ਼ਮ ਹਨ, ਉਨ੍ਹਾਂ ਨੂੰ ਪੁਲਿਸ ਗ੍ਰਿਫਤਾਰ ਨਹੀਂ ਕਰਨਾ ਚਾਹੁੰਦੀ। ਇਹ ਮੇਰਾ ਖਿਆਲ ਹੈ। ਲੁਹਾਰਕਾ ਪਿੰਡ, ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਜ਼ਿਲ੍ਹੇ ਵਿਚ ਹੈ। ਉਥੇ ਗੁੰਡਿਆਂ ਨੇ ਇਕ ਆਦਮੀ ਨੂੰ ਮਾਰਨ ਦੀਆਂ ਧਮਕੀਆਂ ਦਿੱਤੀਆਂ। ਉਸ ਆਦਮੀ ਨੂੰ ਡਰ ਹੈ ਕਿ ਕਿਤੇ ਮੇਰਾ ਕਤਲ ਨਾ ਹੋ ਜਾਵੇ। ਇਸ ਸਬੰਧੀ ਮੈਂ ਵੱਡੇ ਵੱਡੇ ਅਫ਼ਸਰਾਂ ਨੂੰ ਚਿੱਠੀਆਂ ਲਿਖੀਆਂ ਪਰ ਮੈਨੂੰ ਕਿਸੇ ਅਫ਼ਸਰ ਵਲੋਂ ਚਿੱਠੀ ਦਾ ਜਵਾਬ ਤਕ ਨਹੀਂ ਆਇਆ। ਡਿਪਟੀ ਸਪੀਕਰ ਸਾਹਿਬ, ਲੈਜਿਸਲੇਟਰਾਂ ਦੀਆਂ ਚਿੱਠੀਆਂ ਦਾ ਜਵਾਬ ਬਿਲਕੁਲ ਨਹੀਂ ਦਿਤਾ ਜਾਂਦਾ। ਮੈਂ ਇਸ ਫਾਰਮੇਸ਼ਨ ਦੀ, ਪੁਲਿਸ ਦੀ ਡਿਸਰਿਪਿਊਟ ਦੀ ਬਹੁਤੀ ਗੱਲ ਨਹੀਂ ਕਰਨਾ ਚਾਹੁੰਦਾ। ਇਸ ਦਾ ਸਬਸਟੀਚਿਊਟ ਵੀ ਕੋਈ ਨਹੀਂ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਨਹੀਂ ਚਾਹੁੰਦਾ ਕਿ ਡਿਸਕ੍ਰੈਡਿਟ ਕਿਸੇ ਨੂੰ ਜਾਵੇ ਔਰ ਮੈਂ ਨਹੀਂ ਚਾਹੁੰਦਾ

[ਕਾਮਰੇਡ ਰਾਜ ਕੁਮਾਰ]

ਕਿ ਕੰਪਲੀਟ ਫੋਰਸ ਡਿਸ-ਆਰਡਰ ਹੋ ਜਾਵੇ। ਮੈਂ ਹਾਲਾਤ ਨੂੰ ਠੀਕ ਕਰਨ ਵਾਸਤੇ ਕ੍ਰਿਟੇਸਿਜ਼ਮ ਕਰਦਾ ਹਾਂ। ਜੇਕਰ ਮੈਂ ਡਿਪਟੀ ਸਪੀਕਰ ਸਾਹਿਬ, ਕਿਸੇ ਐਸ. ਐਚ.ਓ. ਜਾਂ ਡੀ.ਐਸ.ਪੀ. ਜਾਂ ਐਸ.ਪੀ. ਨੂੰ ਮਿਲਣਾ ਹੋਵੇ ਤਾਂ ਮੈਂ ਦਰਵਾਜ਼ਾ ਖੋਲ੍ਹ ਕੇ ਮਿਲ ਲੈਂਦਾ ਹਾਂ। ਜੇਕਰ ਮੈਂ ਐਸ. ਐਚ. ਓ. ਜਾਂ ਡੀ. ਐਸ. ਪੀ. ਨੂੰ ਕਹਾਂ ਕਿ ਤੁਹਾਨੂੰ ਫਲਾਣਾ ਬੰਦਾ ਫਲਾਣੇ ਦਿਨ ਮਿਲਣ ਆਵੇਗਾ ਤਾਂ ਉਹ ਬੰਦਾ ਉਸ ਦਿਨ ਐਸ. ਐਚ. ਓ. ਅਤੇ ਡੀ. ਐਸ. ਪੀ. ਨੂੰ ਮਿਲਣ ਲਈ ਜਾਂਦਾ ਹੈ ਪਰ ਉਨ੍ਹਾਂ ਨੂੰ ਕੋਈ ਵੀ ਅਫ਼ਸਰ 2-3 ਦਿਨ ਨਹੀਂ ਮਿਲਦਾ ਔਰ ਵਿਚਾਰਾ ਵਾਪਿਸ ਘਰ ਮੁੜ ਆਉਂਦਾ ਹੈ। ਡਿਪਟੀ ਸਪੀਕਰ ਸਾਹਿਬ, ਅਸੀਂ ਕ੍ਰਿਟੇਸਿਜ਼ਮ ਨਾ ਕਰੀਏ ਤਾਂ ਹੋਰ ਕੀ ਕਰੀਏ? ਅਸੀਂ ਇਸ ਲਈ ਇਹ ਕ੍ਰਿਟੇਸਿਜ਼ਮ ਕਰਦੇ ਹਾਂ ਤਾਂਕਿ ਕ੍ਰਿਟੇਸਿਜ਼ਮ ਕਰਨ ਦੇ ਨਾਲ ਮਾਹੌਲ ਠੀਕ ਹੋਵੇ। ਡਿਪਟੀ ਸਪੀਕਰ ਸਾਹਿਬ, ਪਬਲਿਕਮੈਨ ਜੇਕਰ ਕਿਸੇ ਮਾਮਲੇ ਬਾਰੇ ਲਿਖ ਕੇ ਦੇਣ ਕਿ ਇਸ ਮਾਮਲੇ ਦੀ ਇਨ-ਕੁਆਇਰੀ ਕਰਾਈ ਜਾਵੇ ਤਾਂ ਕ੍ਰਿਟੇਸਿਜ਼ਮ ਤੋਂ ਬਾਅਦ ਉਹ ਲੋਕ ਉਨ੍ਹਾਂ ਦੇ ਦੁਸ਼ਮਨ ਬਣ ਜਾਂਦੇ ਹਨ।

ਡਿਪਟੀ ਸਪੀਕਰ ਸਾਹਿਬ, ਇਹ ਚੀਜ਼ ਦੇਖਣ ਵਾਲੀ ਹੈ ਕਿ ਇਸ ਕਿਸਮ ਦੀ ਪੋਜੀਸ਼ਨ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾਵੇ। ਇਸ ਮਾਮਲੇ ਤੇ ਮੈਂ ਸਿਰਫ ਇੰਨਾ ਹੀ ਕਹਾਂਗਾ ਕਿ ਸਾਡੇ ਜਿਹੜੇ ਫੋਰਮ ਹਨ, ਪਾਰਲੀਮੈਂਟਰੀ ਫੋਰਮ ਹਨ, ਜਿਨ੍ਹਾਂ ਫੋਰਮਜ਼ ਦੇ ਤੁਸੀਂ ਕਸਟੋਡੀਅਨ ਹੋ, ਉਨ੍ਹਾਂ ਦੀ ਇੱਜ਼ਤ ਕਾਇਮ ਕਰਵਾਓ। ਲਾਅ ਐਂਡ ਆਰਡਰ ਦੀ ਕਨਸਲਟੇਟਿਵ ਕਮੇਟੀ ਕਿਸ ਦੇ ਵਾਸਤੇ ਹੈ। ਲਾਅ ਐਂਡ ਆਰਡਰ ਦੀ ਪਾਰਲੀਮੈਂਟਰੀ ਕਨਸਲਟੇਟਿਵ ਕਮੇਟੀ ਵੀ ਮੀਟਿੰਗ ਕਰਦੀ ਹੈ ਅਤੇ ਉਸ ਵਿਚ ਅਫ਼ਸਰ ਬਿਲਕੁਲ ਸੈਸ਼ਨ ਦੀ ਤਰ੍ਹਾਂ ਤਿਆਰ ਹੋ ਕੇ ਆਉਂਦੇ ਹਨ। ਤੁਸੀਂ ਇਹ ਦੇਖੋ ਸਾਡੇ ਇਥੇ ਕੀ ਕਮੀ ਹੈ, ਕੀ ਚੀਜ਼ ਬਾਕੀ ਰਹਿੰਦੀ ਹੈ। ਇਸ ਬਾਰੇ ਪੂਰੀ ਜਾਣਕਾਰੀ ਕਰਵਾਓ। ਸਾਡੀ ਲਾਅ ਐਂਡ ਆਰਡਰ ਦੀ ਕਨਸਲਟੇਟਿਵ ਕਮੇਟੀ ਦੀ ਪੋਜੀਸ਼ਨ ਕੀ ਹੈ? ਇਹ ਕੋਈ ਫੰਕਸ਼ਨ ਨਹੀਂ ਕਰਦੀ। ਇਹ ਐਕਟ ਕਰਨ ਤੋਂ ਰਿਫਿਊਜ਼ ਕਰਦੀ ਹੈ। ਇਸ ਵਿਚ ਮਾਮੂਲੀ ਇਸ਼ੂ ਰਖੇ ਜਾਂਦੇ ਹਨ ਅਤੇ ਮੇਜਰ ਇਸ਼ੂਜ਼ ਡਿਸਕਸ ਨਹੀਂ ਹੁੰਦੇ। ਇਹ ਵੀ ਇਕ ਫੋਰਮ ਹੈ ਜਿਸ ਨੂੰ ਅਸੀਂ ਮਜ਼ਬੂਤ ਬਨਾਉਣਾ ਹੈ। ਬਾਕੀ ਹੋਰ ਵੀ ਤੁਹਾਡੀ ਕਸਟਡੀ ਵਿੱਚ ਕਮੇਟੀਆਂ ਹਨ ਜਿਵੇਂ ਐਸਟੀਮੇਟ ਕਮੇਟੀ ਹੈ, ਪਬਲਿਕ ਅਕਾਊਂਟਸ ਕਮੇਟੀ ਹੈ ਅਤੇ ਦੂਸਰੀਆਂ ਹੋਰ ਕਈ ਕਮੇਟੀਆਂ ਹਨ। ਉਨ੍ਹਾਂ ਦੇ ਸਾਹਮਣੇ ਵੀ ਪੁਲਿਸ ਦੇ ਕੀਤੇ ਕੰਮ ਆਏ ਹਨ। ਐਸ਼ਿਓਰੈਂਸ ਕਮੇਟੀ ਹੈ ਜਿਸ ਵਿਚ ਉਨ੍ਹਾਂ ਦੇ ਸਬੰਧ ਵਿੱਚ ਦਿਤੇ ਆਸ਼ਵਾਸਨ ਆਉਂਦੇ ਹਨ। ਪਰ ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਆਸ਼ਵਾਸ਼ਨਾਂ ਦੀ ਤਰਫ ਜਿਹੜੀ ਲੋੜੀਂਦੀ ਰਿਸਪੈਕਟ ਹੈ, ਫੈਸਲਿਆਂ ਦੀ ਤਰਫ ਅਤੇ ਰਿਪੋਰਟਾਂ ਦੀ ਤਰਫ ਜਿਸ ਰਿਸਪੈਕਟ ਦੀ ਜ਼ਰੂਰਤ ਹੈ, ਉਹ ਬਿਲਕੁਲ ਐਬਸੈਂਟ ਹੈ ਔਰ ਇਥੇ ਪ੍ਰਚਾਰ ਕਰਨਾ ਕਿ ਫਲਾਣੀ ਪਾਰਟੀ ਡੈਮੋਕਰੇਸੀ ਦੇ ਖਿਲਾਫ ਹੈ ਜਾਂ ਜਮਹੂਰੀਅਤ ਦੇ ਖਿਲਾਫ ਹੈ ਉਸ ਨਾਲ ਕੁਝ ਨਹੀਂ ਬਣਨਾ। ਇਸ ਜਦੋ ਜਹਿਦ ਵਿਚ ਸਾਡਾ ਸਾਰਿਆਂ ਦਾ ਹਿਸਾ ਚਾਹੀਦਾ ਹੈ ਤਾਂਕਿ ਅਸੀਂ ਇਸ ਮੁਲਕ ਦੀ ਜਮਹੂਰੀਅਤ ਨੂੰ ਪੱਕੇ ਪੈਰ੍ਹਾਂ ਤੇ ਖੜ੍ਹਾ ਕਰਕੇ ਕਾਮਯਾਬ ਕਰ ਸਕੀਏ। ਪਰ ਇਹ ਜਮਹੂਰੀਅਤ ਦੇ ਫੋਰਮਜ਼ ਇਨਐਕਟਿਵ ਰਖੇ ਜਾਂਦੇ ਹਨ। ਇਨ੍ਹਾਂ ਦੀ ਇੱਜ਼ਤ ਘਟਾਈ ਜਾ ਰਹੀ ਹੈ ਅਤੇ ਇਨ੍ਹਾਂ ਦੇ ਫੈਸਲਿਆਂ ਨੂੰ ਨਜ਼ਰ-ਅੰਦਾਜ਼ ਕੀਤਾ ਜਾ ਰਿਹਾ ਹੈ। ਇਸ ਨਾਲ, ਡਿਪਟੀ ਸਪੀਕਰ ਸਾਹਿਬ, ਲੋਕਾਂ ਦਾ ਵੇਬ ਉਡ ਰਿਹਾ ਹੈ ਪਬਲਿਕਮੈਨ ਦੀ ਕਰੈਡਿਬਿਲਿਟੀ ਉਡ ਰਹੀ ਹੈ। ਐਸਟੈਬਲਿਸ਼ਮੈਂਟ ਦੀ ਮਰਜ਼ੀ ਚਲ ਰਹੀ ਹੈ ਅਤੇ ਡੈਮੋਕਰੇਸੀ ਦਾ ਕੋਈ ਮੁੱਲ ਨਹੀਂ ਰਿਹਾ। ਮੈਨੂੰ ਕੋਈ ਇਤ-ਰਾਜ਼ ਨਹੀਂ ਕਿ ਐਸਟੈਬਲਿਸ਼ਮੈਂਟ ਦੀ ਇੱਜ਼ਤ ਹੋਵੇ ਅਤੇ ਇਸ ਦੇ ਹੱਕਾਂ ਦੀ ਰਾਖੀ ਕੀਤੀ ਜਾਵੇ। ਮੈਨੂੰ ਤਾਂ ਇਹ ਇਤਰਾਜ਼ ਹੈ ਕਿ ਡੈਮੋਕਰੈਟਿਕ ਫੋਰਮਜ਼ ਦੀ ਜਗ੍ਹਾ ਇਸ ਨੂੰ ਪਹਿਲ ਨਾ ਦਿਤੀ ਜਾਵੇ।

ਇਹ ਜਮਹੂਰੀਅਤ ਦਾ ਅਪਮਾਨ ਹੈ। ਅੱਜ ਮੁਲਕ ਦੇ ਸਾਹਮਣੇ ਇਹ ਸਵਾਲ ਉਭਰ ਕੇ ਆ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਉਸ ਆਰਡਰ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਜਿਸ ਨੂੰ ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿੱਚ ਚਰਚਾ ਦਾ ਵਿਸ਼ਾ ਬਣਾਇਆ ਹੋਇਆ ਹੈ। ਅਸੀਂ ਲਾਇਸੈਂਸ ਕੈਂਸਲ ਕਰਨ ਦੇ ਆਰਡਰ ਕੀਤੇ ਸਨ ਅਤੇ ਅਸਲਾ ਜਮ੍ਹਾਂ ਕਰਾਉਣ ਦੇ ਆਰਡਰ ਕੀਤੇ ਸਨ। ਪਰ ਆਰਡਰ ਕਰਨ ਤੋਂ ਬਾਅਦ ਵੀ ਜਿਨ੍ਹਾਂ ਨੇ ਅਸਲਾ ਜਮ੍ਹਾਂ ਨਹੀਂ ਕਰਵਾਇਆ ਬਲਕਿ ਚੈਲੰਜ ਕੀਤਾ ਅਤੇ ਉਨ੍ਹਾਂ ਨੇ ਕਿਹਾ ਕਿ ਉਹ ਅਸਲਾ ਜਮ੍ਹਾਂ ਨਹੀਂ ਕਰਵਾਉਣਗੇ ਤਾਂ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਥੋਂ ਦੀ ਡੈਮੋਕਰੇਸੀ ਦੀ ਸੇਵਾ ਸੀ ਅਤੇ ਇਹ ਕਿਥੋਂ ਦੀ ਲਾਅ ਐਂਡ ਆਰਡਰ ਦੀ ਰਿਸਪੈਕਟ ਕਾਇਮ ਕਰਨ ਦੀ ਕੋਸ਼ਿਸ਼ ਸੀ ਅਤੇ ਇਹ ਕਿਥੋਂ ਦੀ ਜ਼ਿੰਮੇਵਾਰੀਆਂ ਦੀ ਅਦਾਇਗੀ ਸੀ ? ਇਸ ਸਬੰਧੀ ਪੰਜਾਬ ਦੇ ਲੋਕਾਂ ਨੂੰ ਦੱਸਿਆ ਜਾਵੇ। ਲਾਇਸੈਂਸਾਂ ਸਬੰਧੀ ਸੀ. ਬੀ. ਆਈ. ਨੇ ਇਨਕੁਆਇਰੀ ਕੀਤੀ ਕਿ ਫਰੀਦਕੋਟ ਦੇ ਜ਼ਿਲ੍ਹੇ ਵਿਚ ਕੁਝ ਬੋਗਸ ਲਾਇਸੈਂਸ ਜਾਰੀ ਹੋਏ। ਇਨਕੁਆਇਰੀ ਦੇ ਵਿਚ ਲਗ ਭਗ 15 ਕੇਸਿਜ਼ ਉਹ ਸਨ ਜਿਨ੍ਹਾਂ ਕੇਸਿਜ਼ ਨਾਲ ਮਿਸਟਰ ਸਿਮਰਨਜੀਤ ਸਿੰਘ ਡਾਇਰੈਕਟਲੀ ਅਲਾਈਨਡ ਸੀ। ਦੋ ਕੇਸ ਮੈਂ ਉਦਾਹਰਣ ਦੇ ਤੌਰ ਤੇ ਦੱਸਣ ਲੱਗਾ ਹਾਂ। ਇਕ ਕੇਸ ਵਿਚ ਹੈ ਠਾਕੁਰ ਸਿੰਘ, ਪੁੱਤਰ ਸ਼੍ਰੀ ਹਰਨੇਕ ਸਿੰਘ, ਡੋਗਰ ਬਸਤੀ, ਨੀਅਰ ਜੀਵਨ ਕੁਟੀਆ, ਫਰੀਦਕੋਟ। ਇਸ ਆਦਮੀ ਦੀ ਉਮਰ 60 ਸਾਲ ਦੀ ਹੈ ਲੇਕਿਨ, ਡਿਪਟੀ ਸਪੀਕਰ ਸਾਹਿਬ, ਜਿਹੜਾ ਇਸ ਦਾ ਲਾਇਸੈਂਸ ਹੈ, ਕਾਪੀ ਉਤੇ ਜਿਹੜੀ ਫੋਟੋ ਹੈ ਅਤੇ ਰਜਿਸਟਰ ਤੇ ਜਿਹੜੀ ਫੋਟੋ ਹੈ, ਉਹ 20-25 ਸਾਲ ਦੇ ਆਦਮੀ ਦੀ ਹੈ। ਇਕ ਦੂਜਾ ਕੇਸ ਹੈ ਆਨੰਦ ਸਿੰਘ ਪੁੱਤਰ ਸ਼੍ਰੀ ਉਜਾਗਰ ਸਿੰਘ, ਕੇਅਰ ਆਫ ਜਸਬੀਰ ਸਿੰਘ, ਗਲੀ ਨੰਬਰ 6, ਮੁਹੱਲਾ ਮਾਹੀ ਖਾਨਾ, ਫਰੀਦਕੋਟ, ਦਾ ਜਿਸ ਦੀ ਉਮਰ 60-62 ਸਾਲ ਦੀ ਹੈ। ਪਰ ਰਜਿਸਟਰ ਤੇ ਫੋਟੋ ਹੋਰ ਹੈ ਅਤੇ ਲਾਇਸੈਂਸ ਤੇ 22 ਸਾਲ ਦੇ ਨੌਜਵਾਨ ਦੀ ਫੋਟੋ ਲਗੀ ਹੋਈ ਹੈ। ਇਸੇ ਤਰ੍ਹਾਂ ਹੀ, ਡਿਪਟੀ ਸਪੀਕਰ ਸਾਹਿਬ, ਇਹ ਇਕ ਲੰਬੀ ਲਿਸਟ ਹੈ ਜਿਸ ਦੀ ਇਨਕੁਆਇਰੀ ਹੋਈ ਹੈ। ਮੈਂ ਅੱਜ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਜਿਹੜੇ ਜ਼ਿੰਮੇਵਾਰ ਹਨ ਕਿ ਇਹ ਸਭ ਕੁਝ ਕਿਸ ਤਰ੍ਹਾਂ ਹੋ ਗਿਆ ਹੈ, ਇਤਨਾ ਸਭ ਕੁਝ ਹੋਣ ਦੇ ਬਾਵਜੂਦ ਵੀ ਸਿਮਰਨਜੀਤ ਸਿੰਘ ਸਰਵਿਸ ਵਿਚ ਕਿਸ ਤਰ੍ਹਾਂ ਰਹਿ ਰਿਹਾ ਹੈ। ਇਹ ਉਹ ਆਦਮੀ ਹੈ ਜਿਸ ਦੇ ਮੁਤੱਲਕ ਮਸ਼ਹੂਰ ਸੀ ਕਿ ਉਸਨੇ ਖੂਨੀ ਜੱਥੇ ਤਿਆਰ ਕੀਤੇ ਅਤੇ ਪੁਲਿਸ ਦੇ ਕਬਜ਼ੇ ਦੇ ਹਥਿਆਰ ਆਪਣੇ ਮਤਹਿਤਾ ਨੂੰ ਦਿੱਤੇ ਅਤੇ ਉਨ੍ਹਾਂ ਦੇ ਟਰੇਨਿੰਗ ਦੇ ਕੈਂਪ ਲਗਾਏ। ਉਹ ਆਦਮੀ ਬੰਬਈ ਵਿੱਚ ਸ਼ਿਫਟ ਕਰ ਦਿਤਾ ਗਿਆ। ਡਿਪਟੀ ਸਪੀਕਰ ਸਾਹਿਬ, ਸਾਨੂੰ ਅਲਰਟ ਹੋਣ ਦੀ ਲੋੜ ਹੈ। ਇਨ੍ਹਾਂ ਲੋਕਾਂ ਦੇ ਸਬੰਧ ਵਿੱਚ ਗੀਤਾ ਮੁਕਰਜੀ ਨੇ ਪਾਰਲੀਮੈਂਟ ਵਿੱਚ ਠੀਕ ਹੀ ਕਿਹਾ ਸੀ ਕਿ ਤੁਸੀਂ ਆਪ ਇਨ੍ਹਾਂ ਬੰਦਿਆਂ ਨੂੰ ਹੀਰੋ ਬਣਾਇਆ ਹੈ। ਇਹ ਇਨ੍ਹਾਂ ਦੇ ਖਿਲਾਫ ਸਜ਼ਾਵਾਂ ਨਹੀਂ ਹੋਈਆਂ। ਦਰਸ਼ਨ ਸਿੰਘ, ਡੀ. ਐਸ. ਪੀ., ਬਾਬਾ ਬਕਾਲਾ ਨੇ ਜੋ ਕੀਤਾ ਹੈ, ਉਸ ਦੇ ਸਾਰੇ ਕਿੱਸੇ ਦੀ ਇਥੇ ਲੋਕਾਂ ਦੇ ਸਾਹਮਣੇ ਸਟੇਟਮੈਂਟ ਰੱਖੀ ਜਾਵੇ। ਹੋਰਾਂ ਦੇ ਮੈਂ ਨਾਂ ਨਹੀਂ ਲੈਣਾ ਚਾਹੁੰਦਾ। ਨਾਂ ਮੈਂ ਸਿਰਫ ਉਨ੍ਹਾਂ ਦੇ ਲੈ ਰਿਹਾ ਹਾਂ ਜਿਨ੍ਹਾਂ ਦੇ ਨਾਂ ਗੌਰਮਿੰਟ ਨੇ ਲਏ ਹਨ। ਇਹ ਦੱਸੋ ਕਿ ਜਿਹੜੇ ਇਸ ਤਰ੍ਹਾਂ ਦੇ ਲੋਕ ਆਈਡੈਂਟੀਫਾਈ ਹੋਏ ਹਨ, ਉਹ ਸਿਰਫ ਸਿਖ ਹੀ ਨਹੀਂ ਹਨ, ਸਿਰਫ ਅਕਾਲੀ ਹੀ ਨਹੀਂ ਹਨ। ਹਾਂ, ਜੇ ਕਿਸੇ ਨੂੰ ਸਿਰਫ ਅਕਾਲੀ ਹੋਣ ਦੇ ਨਾਤੇ ਹੀ ਸਜ਼ਾ ਦੇਣੀ ਹੈ, ਤਾਂ ਇਸ ਗਲ ਦੀ ਅਸੀਂ ਮੁਖਾਲਫਤ ਕਰਾਂਗੇ। ਕਿਸੇ ਨੂੰ ਵੀ ਆਪਣੇ ਵਿਊਜ਼, ਆਪਣੇ ਵਿਚਾਰ ਰੱਖਣ ਦਾ ਪੂਰਾ ਹੱਕ ਹੈ ਬਸ਼ਰਤੇ ਕਿ ਉਹ ਕਹੀ ਗਈ ਗੱਲ ਮੁਲਕ ਦੇ ਕਾਨੂੰਨ ਦੇ ਖਿਲਾਫ ਨਾ ਹੋਵੇ, ਵਿਧਾਨ ਦੇ ਖਿਲਾਫ ਨਾ ਹੋਵੇ। ਲੇਕਿਨ ਮੈਂ ਪਿਛਲੇ ਬਜਟ ਅਜਲਾਸ ਵਿੱਚ ਵੀ ਇਸ ਗਲ ਦਾ ਜ਼ਿਕਰ ਕੀਤਾ ਸੀ ਕਿ

[ਕਾਮਰੇਡ ਰਾਜ ਕੁਮਾਰ]

ਪੰਜਾਬ ਦੀ ਪੁਲਿਸ ਕੁਝ ਐਸੇ ਦੌਰਾਂ ਵਿਚੋਂ ਗੁਜ਼ਰ ਰਹੀ ਹੈ, ਕੁਝ ਐਸੇ ਪਰੋਸੈਸ ਵਿਚੋਂ ਨਿਕਲ ਰਹੀ ਹੈ ਕਿ ਇਸ ਦੇ ਸਾਰੇ ਢਾਂਚੇ ਦੀ ਬੜੀ ਸੀਰੀਅਸ ਸਕਰੀਨਿੰਗ ਦੀ ਜ਼ਰੂਰਤ ਹੈ। ਇਸ ਵਿੱਚ ਬੈਨਡ ਦੱਲ ਖਾਲਸਾ ਦੇ ਬੰਦੇ ਵੀ ਹਨ ਜੋ ਕੁਝ ਉਹ ਕਰਦੇ ਹਨ, ਉਸ ਦਾ ਨਕਸ਼ਾ ਉਦੋਂ ਹੀ ਸਾਹਮਣੇ ਆਉਂਦਾ ਹੈ, ਜਦੋਂ ਕੋਈ ਘਟਨਾ ਕਰ ਦਿਤੀ ਜਾਂਦੀ ਹੈ। ਅਸੀਂ ਇਸ ਜ਼ੁਲਮ ਦੇ ਖਿਲਾਫ ਜੱਦੋ ਜਹਿਦ ਕਰਨੀ ਹੈ। ਜਿਹੜਾ ਅਸੀਂ ਲੋਕਾਂ ਦੇ ਵਿੱਚ ਮੋਰੇਲ ਅਤੇ ਕਾਨਫੀਡੈਂਸ ਇਨਸਪਾਇਰ ਕਰਨਾ ਹੈ, ਉਹ ਨਹੀਂ ਕਰ ਸਕਾਂਗੇ।

ਮੈਂ, ਡਿਪਟੀ ਸਪੀਕਰ ਸਾਹਿਬ, ਇਕ ਹੋਰ ਗੱਲ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। 15 ਅਪਰੈਲ, 1980 ਨੂੰ ਮਹਾਜਨ ਸਕੀਮ ਦੇ ਨਾਂ ਥੱਲੇ ਇਕ ਕੈਪਟਨ ਉਮਰਾਓ ਸਿੰਘ ਨਾਂ ਦਾ ਇਕ ਆਦਮੀ ਜਿਹੜਾ ਸਰਵਿੰਗ ਮੈਨ ਹੈ, ਉਹ ਇਕ ਕਾਰਬਾਈਨ ਆਪਣੀ ਲੈ ਕੇ ਆਇਆ ਸੀ। ਉਸਨੇ ਰਿਪੋਰਟ ਦਰਜ ਕਰਾਈ ਕਿ ਉਸਦੀ ਕਾਰਬਾਈਨ ਗੁੰਮ ਹੈ। 24 ਤਾਰੀਖ ਨੂੰ ਨਿਰੰਕਾਰੀ ਬਾਬਾ ਗੁਰਬਚਨ ਸਿੰਘ ਦਾ ਜਿਹੜਾ ਕਤਲ ਹੋਇਆ ਹੈ, ਉਸ ਦੇ ਮੁਤੱਲਕ ਮੈਂ ਗੌਰਮਿੰਟ ਦੀ ਤਰਫੋਂ ਜਾਨਣਾ ਚਾਹੁੰਦਾ ਹਾਂ ਕਿ ਕੀ ਇਹ ਕਾਰਬਾਈਨ ਜਿਸ ਦੀ ਰਿਪੋਰਟ ਉਮਰਾਓ ਸਿੰਘ ਨੇ ਥਾਣੇ ਵਿੱਚ ਦਰਜ ਕਰਾਈ, ਉਹੀ ਕਾਰਬਾਈਨ ਬਾਬਾ ਗੁਰਬਚਨ ਸਿੰਘ ਦੇ ਕਾਤਲਾਂ ਵਲੋਂ ਇਸਤੇਮਾਲ ਨਹੀਂ ਹੋਈ ?

ਇਸਦੀ ਸਾਨੂੰ ਇਨਫਰਮੇਸ਼ਨ ਦਿਤੀ ਜਾਵੇ ਕਿਉਂਕਿ ਇਹ ਜਿਹੜਾ ਮਾਮਲਾ ਹੈ ਇਹ ਬੜਾ ਕੰਪਲੀਕੇਟਿਡ ਹੈ। ਮੈਨੂੰ ਪਤਾ ਲੱਗਾ ਹੈ ਕਿ ਉਸ ਅਫ਼ਸਰ ਨੂੰ ਟਰਾਂਸਫਰ ਕਰਕੇ ਹੁਣ ਆਸਾਮ ਲਗਾ ਦਿਤਾ ਗਿਆ ਹੈ। ਸਾਡੇ ਮੁਲਕ ਵਾਸਤੇ, ਸਾਡੀ ਕੌਮ ਵਾਸਤੇ, ਸਾਡੀ ਨੇਸ਼ਨ ਵਾਸਤੇ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਅਹਿਮੀਅਤ ਹੈ ਜਿਨ੍ਹਾਂ ਐਕਟੀਵਿਟੀਜ਼ ਨਾਲ ਉਹ ਐਸੋਸ਼ੀਏਟਿਡ ਹਨ। ਉਸ ਆਦਮੀ ਨੂੰ ਮੋਸਟ ਸੈਂਨਸੇਟਿਵ ਪਾਰਟ ਵਿੱਚ ਤਬਦੀਲ ਕਰ ਦਿਤਾ ਗਿਆ ਹੈ। ਇਸ ਲਈ ਸਾਡੀ ਡੀਮਾਂਡ ਹੈ ਕਿ ਜਿਹੜੀ ਇਸ ਸਬੰਧ ਵਿੱਚ ਗੌਰਮਿੰਟ ਕੋਲ ਇਨਫਰਮੇਸ਼ਨ ਹੈ ਉਹ ਸਾਨੂੰ ਦਿੱਤੀ ਜਾਵੇ, ਉਹ ਲੋਕਾਂ ਦੇ ਸਾਹਮਣੇ ਰੱਖੀ ਜਾਵੇ। ਸਾਡੇ ਸਾਹਮਣੇ ਜੋ ਪੁਜ਼ੀਸ਼ਨ ਦੱਸੀ ਗਈ ਹੈ ਉਸ ਵਿੱਚ ਦੱਸਿਆ ਗਿਆ ਹੈ ਕਿ ਕ੍ਰਿਮੀਨਲ ਜਿਹੜੇ ਹਨ ਉਹ ਆਈਡੈਂਟੀਫਾਈ ਹੋ ਗਏ ਹਨ। ਲੇਕਿਨ ਮੇਰੇ ਸਾਹਮਣੇ ਸਵਾਲ ਹੈ ਕਿ ਜਿਹੜੀ ਪਰਾਸੀਕਿਊਸ਼ਨ ਬਰਾਂਚ ਕੇਸ ਬਣਾ ਰਹੀ ਹੈ ਜਿਸ ਅਧੀਨ ਇੱਕ ਵਾਕਿਆਤ ਵਿੱਚ ਨਾਮਜ਼ਦ ਕੀਤੇ ਹੋਏ ਮੁਲਜ਼ਮ ਜੋ ਹਨ ਉਹ ਕੋਰਟਾਂ ਵਿੱਚ ਬਰੀ ਹੋ ਰਹੇ ਹਨ। ਇਸ ਤਰ੍ਹਾਂ ਦੋ ਸਵਾਲ ਖੜ੍ਹੇ ਹੁੰਦੇ ਹਨ। ਇਸ ਦੇ ਲਈ ਸਵਾਲ ਖੜ੍ਹੇ ਹੁੰਦੇ ਹਨ ਕਿ ਪਰਾਸੀਕਿਊਸ਼ਨ ਬਰਾਂਚ ਕਰੈਡਿਟੇਬਲ ਹੈ ਜਾਂ ਨਹੀਂ ਉਸਦੀ ਕਰੈਡੀਟੇਬਿਲਟੀ ਕੀ ਹੈ ? ਦੋ ਸਵਾਲਾਂ ਦਾ ਜਵਾਬ ਲੋਕੀਂ ਮੰਗਦੇ ਹਨ। ਇੱਕ ਸਵਾਲ ਹੈ ਕਿ ਜਿਹੜੇ ਫੇਕ ਐਨਕਾਊਂਟਰਜ਼ ਹਨ ਮੇਰੀ ਪਾਰਟੀ ਫੇਕ ਐਨ-ਕਾਂਉਂਟਰਜ਼ ਨੂੰ ਕਦੇ ਸਪੋਰਟ ਨਹੀਂ ਕਰ ਸਕਦੀ ਔਰ ਕਿਸੇ ਵੀ ਜਮਹੂਰੀਅਤ ਪਸੰਦ ਨੂੰ ਫੇਕ ਐਨਕਾਊਂ-ਟਰਜ਼ ਨੂੰ ਪਸੰਦ ਵੀ ਨਹੀਂ ਕਰਨਾ ਚਾਹੀਦਾ। ਜੋ ਅੱਜ ਲੀਗਲਾਈਜ਼ ਹੋ ਸਕਦਾ ਤਾਂ ਉਹ ਹਮੇਸ਼ਾ ਲਈ ਹੋਵੇਗਾ। **Once you legalise such things, then rule of law goes** ਇਸ ਕਰਕੇ ਅਸੀਂ ਇਸ ਚੀਜ਼ ਨੂੰ ਸਪੋਰਟ ਨਹੀਂ ਕਰਦੇ। ਫੇਕ ਐਨਕਾਉਂਟਰ ਨੂੰ ਫੇਕ ਐਨਕਾਉਂਟਰ ਦੱਸਣ ਦਾ ਯਤਨ ਹੋਣਾ ਚਾਹੀਦਾ ਹੈ। ਉਸ ਸਬੰਧ ਵਿਚ ਚੁੱਪ ਕਰਨਾ ਵੀ ਜੁਰਮ ਹੈ। ਉਹ ਇਕ ਕਿਸਮ ਦਾ ਜੁਰਮ ਨੂੰ ਸ਼ਹਿ ਦੇਣਾ ਹੈ। ਦੂਜੇ ਪਾਸੇ ਉਸ ਦੇ ਬਾਰੇ ਮੁਕੰਮਲ ਇਨਫਰਮੇਸ਼ਨ ਨਾ ਦੇਣਾ ਔਰ ਉਸ ਤੋਂ ਬਚਣ ਦੀ ਕੋਸ਼ਿਸ਼ ਕਰਨਾ, ਇਹ ਵੀ ਜੁਰਮ ਹੈ। ਅੱਜ ਬੜੇ ਸਵਾਲ ਉਠਾਏ ਗਏ ਹਨ ਔਰ ਸਾਨੂੰ ਮਜਬੂਰ ਹੋਣਾ

ਪਿਆ। ਸੰਤ ਹਰਚੰਦ ਸਿੰਘ ਜੀ ਲੌਂਗੋਵਾਲ ਤੋਂ ਦਹੇੜੂ ਅਤੇ ਮਾਨਾਵਾਲਾ ਵਾਕਿਆਤ ਤੋਂ ਬਾਅਦ, ਆਪੋਜੀਸ਼ਨ ਪਾਰਟੀਆਂ ਸਰਕਾਰ ਦੇ ਦਿੱਤੇ ਹੋਏ ਬਿਆਨ ਬਾਰੇ ਕਲੈਰੀਫਿਕੇਸ਼ਨ ਮੰਗ ਰਹੀਆਂ ਹਨ। ਉਨ੍ਹਾਂ ਨੂੰ ਆਪਣੀਆਂ ਇਨਕੁਆਇਰੀਆਂ ਕਰ ਲੈਣੀਆਂ ਚਾਹੀਦੀਆਂ ਹਨ। ਜੋ ਕੁਝ ਹੋ ਰਿਹਾ ਹੈ ਉਹ ਤੁਹਾਨੂੰ ਪਤਾ ਹੈ। ਲੋਕਾਂ ਨੂੰ ਸ਼ੱਕ ਵਿੱਚ ਨਹੀਂ ਪਾਇਆ ਜਾਣਾ ਚਾਹੀਦਾ। ਜਦੋਂ ਕੋਈ ਚੰਗੀ ਗੱਲ ਸ਼ੱਕ ਵਿੱਚ ਪੈ ਜਾਵੇ ਤਾਂ ਜਿੰਨੇ ਪਰਸੈਂਟ ਲੋਕ ਸ਼ੱਕ ਵਿਚ ਪੈ ਜਾਣਗੇ ਉਹ ਚੰਗੀ ਗੱਲ ਦੀ ਸਪੋਰਟ ਵਿੱਚ ਚੰਗੀ ਗੱਲ ਵੱਲ ਹੀ ਹੋਣਗੇ। ਦੂਸਰੀ ਗੱਲ ਨੂੰ ਅਹਿਮੀਅਤ ਨਹੀਂ ਦੇਣਗੇ। ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਅਸੀਂ ਆਪਣੇ ਦੋ ਮੈਂਬਰਾਂ ਦੀ ਡਿਊਟੀ ਲਗਾਈ ਹੈ ਉਹ ਦਹੇੜੂ ਔਰ ਮਾਨਾਵਾਲਾ ਬਾਰੇ ਵਾਕਿਆਤ ਦੀ ਜੋ ਵੀ ਰਿਪੋਰਟ ਲਿਆਉਣਗੇ ਮੈਂ ਤੁਹਾਨੂੰ ਪਰਾਮਿਸ ਕਰਦਾ ਹਾਂ ਉਹ ਅਸੀਂ ਐਪਰੋਪਰੀਏਟ ਮੈਨਰ ਵਿਚ ਸਰਕਾਰ ਨੂੰ ਦੇਵਾਂਗੇ। ਲੇਕਿਨ ਇਕ ਹੋਰ ਸਵਾਲ ਐਨਕਾਊਂਟਰ ਦੇ ਬਾਰੇ ਵਿਚ ਮੈਂ ਸਰਕਾਰ ਤੋਂ ਜਾਣਨਾ ਚਾਹਾਂਗਾ ਕਿ ਸਾਡੇ ਜਿਹੜੇ ਨੌਜਵਾਨ ਦਹੇੜੂ ਔਰ ਮਾਨਾਵਾਲਾ ਵਾਕਿਆਤ ਦੇ ਅੰਦਰ ਮਾਰੇ ਗਏ ਹਨ ਮੈਨੂੰ ਯਾਦ ਹੈ ਦਹੇੜੂ ਵਾਲੇ ਵਾਕਿਆਤ ਵੇਲੇ ਕਾਫੀ ਸੀਨੀਅਰ ਅਫ਼ਸਰ, ਬਹਾਦਰ ਅਫ਼ਸਰ ਮਾਰੇ ਗਏ ਸਨ। ਮਾਨਾਵਾਲਾ ਕੇਸ ਵਿਚ ਜਿਹੜਾ ਅਫ਼ਸਰ ਜ਼ਖਮੀ ਹੋ ਗਿਆ ਹੈ ਮੈਨੂੰ ਉਹ ਵੀ ਯਾਦ ਹੈ। ਸਾਡੀਆਂ ਸਾਰਿਆਂ ਦੀਆਂ ਸਿੰਪਥੀਜ਼ ਉਨ੍ਹਾਂ ਦੇ ਨਾਲ ਹਨ। ਪ੍ਰਮਾਤਮਾ ਉਨ੍ਹਾਂ ਦੀ ਉਮਰ ਲੰਮੀ ਕਰੇ। ਡਿਪਟੀ ਸਪੀਕਰ ਸਾਹਿਬ, ਜਦੋਂ ਇਸ ਕਿਸਮ ਦੇ ਵਾਕਿਆਤ ਹੁੰਦੇ ਹਨ ਤਾਂ ਦਿਲ ਔਰ ਦਿਮਾਗ ਦਾ ਰਿਸ਼ਤਾ ਕਾਇਮ ਰੱਖਣਾ ਬਹੁਤ ਮੁਸ਼ਕਿਲ ਹੋ ਜਾਂਦਾ ਹੈ, ਬਹੁਤ ਔਖਾ ਹੁੰਦਾ ਹੈ। ਇਸ ਗਲ ਵਿਚ ਕੋਈ ਸੰਦੇਹ ਨਹੀਂ ਕਿ ਜਦੋਂ ਇਸ ਕਿਸਮ ਦੀ ਘਟਨਾ ਟੈਨਸ ਸਿਚੂਏਸ਼ਨ ਵਿੱਚ ਹੁੰਦੀ ਹੈ ਕਈ ਵਾਰ ਸਾਡੇ ਪੁਲਿਸ ਦੇ ਮੁਲਾਜ਼ਿਮ ਪਰਾਪਰਲੀ ਕਾਰਵਾਈ ਨਹੀਂ ਕਰਦੇ। ਉਹ ਕਈ ਵਾਰ ਬਿਲਕੁਲ ਬੇਗੁਨਾਹ ਬੰਦਿਆਂ ਨੂੰ ਪਕੜ ਲੈਂਦੇ ਹਨ ਔਰ ਉਨ੍ਹਾਂ ਨੂੰ ਸਜ਼ਾ ਮਿਲ ਜਾਂਦੀ ਹੈ। ਉਹ ਇਸ ਤਰ੍ਹਾਂ ਲੋਕਾਂ ਵਿਚ ਕਮੋਸ਼ਨ ਪੈਦਾ ਕਰਦੇ ਹਨ। ਜਿਹੜੇ ਲੋਕ ਕੋਰਟ ਵਿਚ ਬਰੀ ਹੋਏ ਹਨ ਚਾਹੇ ਉਹ ਠੀਕ ਬਰੀ ਹੋਏ ਹਨ ਜਾਂ ਨਹੀਂ ਲੇਕਿਨ ਪੁਲਿਸ ਦੇ ਵਿੱਚ ਜਿਸ ਵਿਚ ਕਈ ਕਿਸਮ ਦੀਆਂ ਘਟਨਾਵਾਂ ਹੁੰਦੀਆਂ ਰਹਿੰਦੀਆਂ ਹਨ, ਉਹ ਕਾਰਵਾਈ ਜੋ ਕਰਦੇ ਹਨ They should be very responsible people. They should be very bold people. They should be very committed to the principles and not to the individuals. ਡਿਪਟੀ ਸਪੀਕਰ ਸਾਹਿਬ, ਸਾਡੀ ਬਦਕਿਸਮਤੀ ਹੈ ਕਿ ਅਸੀਂ ਕਮਿੱਟਮੈਂਟ ਮੰਗਦੇ ਹਾਂ। ਇਸ ਕਿਸਮ ਦੇ ਮੌਕੇ ਤੇ ਇਸ ਗੱਲ ਨੂੰ ਡੀਮਾਂਡ ਕਰਨਾ ਠੀਕ ਨਹੀਂ। ਇਹ ਰਿਸਪਾਂਸੇਬਲ ਬਾਡੀ ਦੀ ਜ਼ਿੰਮੇਵਾਰੀ ਹੈ। ਲੇਕਿਨ ਕਿਸੇ ਸ਼ਰੀਫ ਆਦਮੀ ਨੂੰ ਕਿਸੇ ਜਾਇਜ਼ ਆਦਮੀ ਨੂੰ ਹਰਾਸ ਨਹੀਂ ਕੀਤਾ ਜਾਣਾ ਚਾਹੀਦਾ। ਦਹੇੜੂ ਵਿਚ ਜੋ ਹੋਇਆ। ਡਿਪਟੀ ਸਪੀਕਰ ਸਾਹਿਬ, ਉਸ ਤੋਂ ਬਾਅਦ ਇਹ ਐਲੀਗੇਸ਼ਨ ਆਫਟਰ ਐਲੀਗੇਸ਼ਨ ਲੱਗਾ। ਹੋਰ ਹੋਰ ਬੰਦਿਆਂ ਨੂੰ ਪੁੱਛ ਗਿੱਛ ਕੀਤੀ ਗਈ। ਇਹ ਕੁਝ ਗਲਤ ਚੀਜ਼ਾਂ ਹੋ ਰਹੀਆਂ ਹਨ। ਇਨ੍ਹਾਂ ਨੂੰ ਮਿਨੀਮਾਈਜ਼ ਕਰਾਓ।

ਡਿਪਟੀ ਸਪੀਕਰ ਸਾਹਿਬ, ਲਾਲਾ ਜਗਤ ਨਰਾਇਣ ਦੇ ਮਰਡਰ ਤੋਂ ਬਾਅਦ ਪੰਜਾਬ ਵਿੱਚ ਸੰਤ ਹਰਚੰਦ ਸਿੰਘ ਲੌਂਗੋਵਾਲ ਅਤੇ ਹੋਰਾਂ ਪਾਰਟੀਆਂ ਦੇ ਲੀਡਰਾਂ ਨੇ, ਜੇ ਉਨ੍ਹਾਂ ਨੇ ਇਨ੍ਹਾਂ ਵਾਕਿਆਤ ਨੂੰ ਕੰਡੈਮ ਕੀਤਾ ਹੋਵੇ, ਅਨਇਕਵੀਵੋਕਲੀ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਕੇਰਲ ਦੇ ਅੰਦਰ ਸਾਡੀ ਪਾਰਟੀ ਦੀ ਪ੍ਰਿੰਸੀਪਲਡ ਪੋਜ਼ੀਸ਼ਨ ਸੀ। ਜਦੋਂ ਉਥੇ ਆਰ. ਐਸ. ਐਸ. ਨੇ ਟ੍ਰੇਨਿੰਗ ਦਾ ਕੰਮ ਸ਼ੁਰੂ ਕੀਤਾ, ਸਾਡੀ ਪਾਰਟੀ ਨੇ ਅਪੋਜ਼ ਕੀਤਾ। ਲੇਕਿਨ ਡਿਪਟੀ ਸਪੀਕਰ ਸਾਹਿਬ, ਅੱਜ ਵੀ ਅਸੀਂ ਧਾਰਮਿਕ ਸਥਾਨਾਂ ਦੇ ਅੰਦਰ ਕਿਸੇ ਕਿਸਮ ਦੀ ਹਥਿਆਰਬਾਜ਼ੀ ਦੇ ਵਿਰੁੱਧ ਹਾਂ, ਉਥੇ

[ਕਾਮਰੇਡ ਰਾਜ ਕੁਮਾਰ]

ਕਿਸੇ ਕਿਸਮ ਦੇ ਹਥਿਆਰਾਂ ਦਾ ਸਟੋਰ ਨਹੀਂ ਹੋਣਾ ਚਾਹੀਦਾ। ਇਸ ਚੀਜ਼ ਨੂੰ ਅਸੀਂ ਹੁਣ ਵੀ ਕੰਡੈਮ ਕਰਦੇ ਹਾਂ ਔਰ ਅੱਗੇ ਵਾਸਤੇ ਵੀ ਕੰਡੈਮ ਕਰਦੇ ਰਹਾਂਗੇ। ਅਸੀਂ ਇਸ ਚੀਜ਼ ਨੂੰ ਕੰਡੈਮ ਕੀਤੇ ਬਗੈਰ ਨਹੀਂ ਰਹਿ ਸਕਦੇ। ਸਾਡੀ ਪਾਰਟੀ ਦੀ ਪ੍ਰਿੰਸੀਪਲਡ ਪੋਜ਼ੀਸ਼ਨ ਹੈ। ਇਸੇ ਕਰਕੇ ਹੀ ਅਸੀਂ ਕੰਡੈਮ ਕੀਤਾ ਹੈ। ਕਈ ਚੀਜ਼ਾਂ ਹਨ ਜਿਨ੍ਹਾਂ ਬਾਰੇ ਸ਼ੱਕ ਪਾਏ ਜਾਂਦੇ ਹਨ। ਲੇਕਿਨ ਕਈ ਚੀਜ਼ਾਂ ਹਨ ਜਿਨ੍ਹਾਂ ਬਾਰੇ ਹਾਲਾਤ ਹੀ ਅਜਿਹੇ ਬਣ ਜਾਂਦੇ ਹਨ ਕਿ ਉਹ ਲੋਕ ਸਹਿਮਤ ਹੋ ਜਾਂਦੇ ਹਨ। Here what is necessary ਤਿੰਨ ਆਦਮੀ ਗੁਰੂ ਨਾਨਕ ਨਿਵਾਸ ਦੇ ਅੰਦਰ ਬੈਠੇ ਹਨ ਉਨ੍ਹਾਂ ਨੂੰ ਪੁਲਿਸ ਦੇ ਹਵਾਲੇ ਕੀਤਾ ਜਾਵੇ ਜੇ ਉਹ ਅਸਲੀ ਸਿੱਖ ਹਨ ਤਾਂ ਗਲਤ ਕਿਸਮ ਦੇ ਸ਼ੱਕ ਕਿਉਂ ਪੈਦਾ ਕੀਤੇ ਜਾ ਰਹੇ ਹਨ। ਜੋ ਕੁਝ ਲੋਕ ਕਹਿੰਦੇ ਹਨ ਉਹ ਇਸੇ ਪਰਕਾਰ ਦੇ ਸ਼ੱਕ ਦੀ ਬਿਨਾ ਤੇ ਕਹਿੰਦੇ ਹਨ। ਉਹ ਉਥੋਂ ਉਠਾ ਕੇ ਇਥੇ ਲਿਆ ਕੇ ਰੱਖ ਦਿੱਤੇ ਤਾਂਕਿ ਪੁਲਿਸ ਦੇ ਸਾਰੇ ਐਵੀਡੈਂਸ ਖਤਮ ਕਰਨ ਦਾ ਯਤਨ ਕੀਤਾ ਜਾਵੇ। ਅੱਜ ਤੱਕ ਉਹ ਤਿੰਨੇ ਇਲਾਜ ਕਰਵਾ ਰਹੇ ਹਨ। ਡਿਪਟੀ ਸਪੀਕਰ ਸਾਹਿਬ, ਉਹ ਨਾ ਕੋਈ ਹਸਪਤਾਲ ਹੈ ਔਰ ਨਾ ਹੀ ਕੋਈ ਸੈਨੀਟੋਰੀਅਮ ਹੈ ਅਤੇ ਨਾ ਹੀ ਕੋਈ ਪਨਾਹਗਾਹ ਹੈ। ਇਹ ਇੱਕ ਪਵਿੱਤਰ ਜਗ੍ਹਾ ਹੈ ਔਰ ਇਸ ਜਗ੍ਹਾ ਨੂੰ ਇਹ ਕਿਸ ਪਰਪਜ਼ ਵਾਸਤੇ ਵਰਤ ਰਹੇ ਹਨ। ਇਹ ਗੱਲਾਂ ਹੀ ਹਨ ਜੋ ਲੋਕਾਂ ਦੇ ਅੰਦਰ ਸ਼ੱਕ ਪੈਦਾ ਕਰ ਦਿੰਦੀਆਂ ਹਨ। ਲੇਕਿਨ ਇਸ ਨਾਲ ਸਾਰੀਆਂ ਆਪੋਜ਼ੀਸ਼ਨ ਪਾਰਟੀਆਂ ਮਿਸਲੀਡ ਹੋਈਆਂ ਪਈਆਂ ਹਨ। ਉਹ ਅਸਲੀਅਤ ਨੂੰ ਮੰਨਣ ਲਈ ਤਿਆਰ ਨਹੀਂ ਹਨ ਕਿਉਂਕਿ ਅਸੀਂ ਫੇਕ ਐਨਕਾਊਂਟਰ ਵੀ ਕੰਡੈਮ ਕਰ ਰਹੇ ਹਾਂ ਫੇਕ ਐਨਕਾਊਂਟਰਾਂ ਦੀ ਇਨਕੁਆਇਰੀ ਦੀ ਮੰਗ ਕੀਤੀ ਜਾ ਰਹੀ ਹੈ। ਇਸ ਕਰਕੇ ਸਾਡੇ ਤੇ ਇਲਜ਼ਾਮ ਲਗਾਉਣਾ ਬਿਲ-ਕੁਲ ਗਲਤ ਹੈ। ਸਾਰੇ ਪੰਜਾਬ ਦੇ ਸਦਨ ਨੇ ਮੰਗ ਕੀਤੀ ਹੈ ਕਿ, ਡਿਪਟੀ ਸਪੀਕਰ ਸਾਹਿਬ, ਜਿਹੜੇ ਉਥੇ ਛਿਪੇ ਹੋਏ ਹਨ ਉਨ੍ਹਾਂ ਨੂੰ ਬਾਹਰ ਲਿਆਂਦਾ ਜਾਵੇ। ਮੈਨੂੰ ਜ਼ਰਾ ਦੱਸ ਦੇਣਾ ਮੈਂ ਹੋਰ ਕਿੰਨਾ ਸਮਾਂ ਬੋਲ ਸਕਦਾ ਹਾਂ। ਤੁਸੀਂ ਮੈਨੂੰ ਕਿੰਨਾ ਟਾਈਮ ਦੇਣਾ ਸੀ।

**ਸ੍ਰੀ ਡਿਪਟੀ ਸਪੀਕਰ** : ਟਾਈਮ ਐਲੋਕੇਸ਼ਨ ਵੇਰਵਾ ਆ ਰਿਹਾ ਹੈ ਅਤੇ ਮੈਂ ਹੁਣੇ ਦੱਸ ਦਿੰਦਾ ਹਾਂ।

**ਕਾਮਰੇਡ ਰਾਜ ਕੁਮਾਰ** : ਮੈਂ ਦੋ ਚਾਰ ਗੱਲਾਂ ਹੋਰ ਕਹਿਣੀਆਂ ਹਨ।

**ਪੰਡਿਤ ਸਰਵਣ ਰਾਮ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਰਾਜ ਕੁਮਾਰ** : ਮੈਂ ਤਾਂ ਇਹ ਗਲ ਕਹੀ ਨਹੀਂ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਚਾਰ-ਪੰਜ ਮਿੰਟਾਂ ਵਿਚ ਕਨਕਲੂਡ ਕਰੋ।

**ਕਾਮਰੇਡ ਰਾਜ ਕੁਮਾਰ**: ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਕਾਲ ਅਟੈਨਸ਼ਨ ਮੋਸ਼ਨ ਦਿੱਤੀ ਸੀ ਜੋ ਕਿ ਸਪੀਕਰ ਸਾਹਿਬ ਨੇ ਐਡਮਿੱਟ ਕੀਤੀ ਹੈ। ਮਾਨਸਾ ਵਿਚ ਖਾਰਾ ਪਿੰਡ ਦੇ ਮੁਤੱਲਕ

---

**Expunged as ordered by the chair.

ਇੰਸੀਡੈਂਟ ਹੈ। ਉਥੇ ਪੁਲਿਸ ਦਾ ਬੀਹੇਵੀਅਰ ਗਲਤ ਹੈ ਅਤੇ ਪਰਾਪਰ ਨਹੀਂ ਹੈ। ਮੇਰੇ ਕਹਿਣ ਦਾ ਮਤਲਬ ਹੈ ਕਿ ਥੱਲੇ ਇਨ੍ਹਾਂ ਦਾ ਬੀਹੇਵਅਰ ਠੀਕ ਨਹੀਂ ਹੈ ਅਤੇ ਇਸ ਬੀਹੇਵੀਅਰ ਨੂੰ ਕੰਟਰੋਲ ਕਰਨ ਦੀ ਲੋੜ ਹੈ। ਸ੍ਰੀ ਬੀਰਬਲ ਨਾਥ ਜੀ ਜਦੋਂ ਇਥੇ ਆਏ ਸੀ ਤਾਂ ਉਨ੍ਹਾਂ ਨੇ ਲੋਕਾਂ ਨੂੰ ਇੱਕ ਤਸਵੀਰ ਦਿੱਤੀ ਸੀ ਕਿ ਪੁਲਿਸ ਦਾ ਕੰਮ ਕੀ ਹੈ। ਪੁਲਿਸ ਦਾ ਕੰਮ ਹੈ ਕਿ ਬੁੱਢਿਆਂ ਨੂੰ ਰਸਤੇ ਤੇ ਪਾਉਣਾ, ਬੱਚਿਆਂ ਲਈ ਰਸਤਾ ਕੱਢਣਾ, ਅਜਨਬੀਆਂ ਨੂੰ ਰਾਹ ਦਸਣਾ ਆਦਿ। ਉਨ੍ਹਾਂ ਨੇ ਇਹ ਵੀ ਕਿਹਾ ਕਿ ਪੁਲਿਸ ਤੁਹਾਡੀ ਰਖਸ਼ਾ ਕਰੇਗੀ ਅਤੇ ਤੁਸੀਂ ਉਨ੍ਹਾਂ ਦੀ ਰਖਸ਼ਾ ਕਰੋ। ਪਰ ਇਥੇ ਹੋ ਕੀ ਰਿਹਾ ਹੈ। ਜੇਕਰ ਕੋਈ ਅਬਲਾ ਥਾਣੇ ਵਿਚ ਜਾ ਕੇ ਕਹਿੰਦੀ ਹੈ ਕਿ ਮੇਰੀ ਬੇਪੱਤੀ ਕੀਤੀ ਗਈ ਹੈ ਤਾਂ ਥਾਣੇ ਵਾਲੇ ਕਹਿੰਦੇ ਹਨ ਕਿ ਅਸੀਂ ਦੋ ਤਿੰਨ ਰਲਕੇ ਤੇਰੀ ਬੇਪੱਤੀ ਕਰਾਂਗੇ। ਇਸ ਲਈ ਜੋ ਲੋਅ ਲੈਵਲ ਹੈ ਉਸ ਨੂੰ ਠੀਕ ਕਰਨ ਦੀ ਲੋੜ ਹੈ। ਇੱਕ ਵੈਦ, ਮਹਿਤਾ ਜੈ ਨੰਦਨ ਪੁਸ਼ਪ-ਪਤੀ, ਜਾਲੰਧਰ ਵਿਖੇ ਹਨ। ਉਨ੍ਹਾਂ ਨੂੰ ਗਨ-ਮੈਨ ਦਿੱਤਾ ਹੋਇਆ ਹੈ ਕਿਉਂਕਿ ਉਨ੍ਹਾਂ ਦੀ ਜਾਨ ਨੂੰ ਐਕਸੀ-ਟ੍ਰੀਮਿਸਟਸ ਕੋਲੋਂ ਖਤਰਾ ਸੀ। ਉਹ 5--10 ਹਸਪਤਾਲ ਚਲਾ ਰਹੇ ਹਨ ਜਿਨ੍ਹਾਂ ਵਿਚੋਂ ਕੁਝ ਹਸਪਤਾਲ ਜਲੰਧਰ ਵਿਖੇ ਵੀ ਹਨ ਅਤੇ ਕੁਝ ਹਸਪਤਾਲ ਹੋਰ ਜਗ੍ਹਾ ਤੇ ਹਨ। ਹਿਮਾਚਲ ਪ੍ਰਦੇਸ਼ ਵਿਚ ਉਥੋਂ ਦੇ ਕੁਝ ਸਨਜ਼ ਆਫ ਦੀ ਸੋਆਇਲ ਜਜ਼ਬਾਤ ਭੜਕਾਉਣ ਵਾਲੇ ਲੋਕ ਸਨ। ਇਹ ਵੈਦ ਜੀ ਉਥੇ ਇੰਟਰਵੀਨ ਕਰਨ ਲਈ ਗਏ। ਇਨ੍ਹਾਂ ਦੇ ਗਨ-ਮੈਨ ਨੇ ਆਈ ਭੀੜ ਨੂੰ ਸਕੇਅਰ ਕਰਨ ਲਈ, ਤਾਕਿ ਉਹ ਲੋਕ ਡਰ ਜਾਣ, ਹਵਾ ਵਿਚ ਗੋਲੀ ਚਲਾ ਦਿੱਤੀ। ਬਜਾਏ ਇਸ ਦੇ ਕਿ ਉਸ ਨੂੰ ਮਾਣ-ਪੱਤਰ ਦਿੱਤਾ ਜਾਏ, ਉਸ ਨੂੰ ਸਸਪੈਂਡ ਕਰਕੇ ਰੱਖ ਦਿੱਤਾ ਗਿਆ। ਇਹ ਗਲਤ ਪ੍ਰੈਕਟਿਸ ਹੈ। ਇਸ ਕਿਸਮ ਦੇ ਵਾਕਿਆਤ ਵਿਚ ਜਿਹੜੇ ਲੋਕ ਜਾਂ ਅਫਸਰ ਜ਼ਿਮੇਵਾਰ ਹੋਣ ਉਨ੍ਹਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਮੈਂ ਡੀਮਾਂਡ ਕਰਾਂਗਾ ਕਿ ਚਾਹੇ ਉਸੇ ਗਨ-ਮੈਨ ਨੂੰ ਫਿਰ ਇਨ੍ਹਾਂ ਨਾਲ ਲਗਾ ਦਿਓ ਕਿਉਂਕਿ ਵੈਦ ਜੀ ਕਹਿੰਦੇ ਹਨ ਕਿ ਉਸ ਦਾ ਕੋਈ ਕਸੂਰ ਨਹੀਂ ਸੀ ਜਾਂ ਫਿਰ ਕਿਸੇ ਹੋਰ ਗਨ-ਮੈਨ ਨੂੰ ਇਨ੍ਹਾਂ ਨਾਲ ਲਗਾ ਦਿਓ।

ਆਖ਼ਿਰ ਵਿਚ, ਡਿਪਟੀ ਸਪੀਕਰ ਸਾਹਿਬ, ਜੋ ਕੁਝ ਪਾਰਲੀਮੈਂਟ ਵਿਚ ਅੱਜ ਕਿਹਾ ਗਿਆ ਹੈ ਉਸ ਦੇ ਪੇਸ਼ੇ-ਨਜ਼ਰ ਪੰਜਾਬ ਗੌਰਮਿੰਟ ਲਈ ਹੋਰ ਵੀ ਜ਼ਰੂਰੀ ਹੈ ਕਿ ਇਨ੍ਹਾਂ ਵਾਕਿਆਤ ਦੇ ਸਬੰਧ ਵਿਚ ਜੋ ਮੈਂ ਕੱਲ ਕਹੇ ਸਨ ਇਕ ਵਾਈਟ ਪੇਪਰ ਸ਼ਾਇਆ ਕੀਤਾ ਜਾਏ। ਲਾਲਾ ਜਗਤ ਨਾਰਾਇਣ ਦੇ ਕਤਲ ਦੇ ਦਿਨ ਤੋਂ ਲੈ ਕੇ ਜਿੰਨੇ ਵੀ ਵਾਕਿਆਤ ਅੱਜ ਤਕ ਹੋਏ ਹਨ ਉਨ੍ਹਾਂ ਬਾਰੇ ਇਸ ਵਾਈਟ ਪੇਪਰ ਵਿਚ ਜ਼ਿਕਰ ਹੋਣਾ ਚਾਹੀਦਾ ਹੈ। ਇਸ ਪੇਪਰ ਵਿਚ ਇਹ ਵੀ ਦੱਸਣਾ ਚਾਹੀਦਾ ਹੈ ਕਿ ਕਿੰਨੇ ਮੁਜਰਮਾਂ ਨੂੰ ਪਕੜਿਆ ਗਿਆ ਹੈ, ਕਿੰਨੇ ਆਈਡੈਂਟੀਫਾਈ ਹੋਏ, ਅੱਧ ਪਚੱਧੇ ਕਿੰਨੇ ਪਕੜੇ ਗਏ ਔਰ ਕਿੰਨੇ ਨਹੀਂ ਪਕੜੇ ਗਏ ਜਾਂ ਬਿਲਕੁਲ ਹੀ ਮੁਜ਼ਰਮ ਨਹੀਂ ਪਕੜੇ ਗਏ। ਇਸ ਦੇ ਨਾਲ ਹੀ ਇਹ ਵੀ ਦਸਿਆ ਜਾਏ ਕਿ ਕਿਹੜੇ ਕਿਹੜੇ ਪੁਲਿਸ ਅਫ਼ਸਰ ਮੁਖਤਲਿਫ ਵਾਕਿਆਤ ਵਿਚ ਆਈ-ਡੈਂਟੀਫਾਈ ਕੀਤੇ ਗਏ ਹਨ। ਇਸ ਦੇ ਨਾਲ ਇਹ ਵੀ ਜ਼ਰੂਰ ਹੀ ਦਸਿਆ ਜਾਏ ਕਿ ਕਿਹੜੀ ਮੋਟੀ-ਵੇਸ਼ਨ ਦੇਣ ਵਾਲੀ ਫੋਰਸ ਹੈ ਜਿਸ ਤੋਂ ਪਰੇਰਨਾਂ ਲੈ ਕੇ ਉਹ ਇਸ ਤਰ੍ਹਾਂ ਕਰ ਰਹੇ ਹਨ। ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਦੇ ਅੰਦਰ ਫਾਰਨ ਮਨੀ, ਫਾਰਨ ਇਨਫਲੂਐਂਸ, ਅਤੇ ਫਾਰੇਨ ਕਨੈਕਸ਼ਨਜ਼ ਵੀ ਐਕਟ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਪੰਜਾਬ ਲਈ ਇਹ ਬਹੁਤ ਜ਼ਿਆਦਾ ਸੀਰੀਅਸ ਗਲ ਹੈ ਕਿਉਂ ਇਹ ਸੂਬਾ ਬਾਰਡਰ ਤੇ ਹੈ ਅਤੇ ਐਕਟਿਵ ਬਾਰਡਰ ਤੇ ਹੈ। ਇੱਕ ਐਸੀ ਹੋਸਟਾਈਲ ਸਰਕਾਰ ਨਾਲ ਸਾਡਾ ਬਾਰਡਰ ਲਗਦਾ ਹੈ ਜਿਸ ਨਾਲ ਸਾਡਾ ਝਗੜਾ ਬਾ-ਦਸਤੂਰ ਕਾਇਮ ਹੈ, ਕਸ਼ਮੀਰ ਦਾ ਝਗੜਾ ਕਾਇਮ ਹੈ। ਅਫਗਾਨਿਸਤਾਨ ਦੇ ਮਾਮਲੇ ਤੇ ਸਾਡੀ ਉਨ੍ਹਾਂ

[ਕਾਮਰੇਡ ਰਾਜ ਕੁਮਾਰ]

ਨਾਲ ਡਿਫਰੈਂਸ ਆਫ ਓਪੀਨੀਅਨ ਹੈ। ਜਦੋਂ ਵੀ ਹਿੰਦੁਸਤਾਨ ਦੀ ਸੁਰੱਖਿਆ ਖਤਰੇ ਵਿਚ ਪੈਂਦੀ ਹੈ ਤਾਂ ਉਹ ਸਰਕਾਰ ਉਸ ਪਾਵਰ ਦੀ ਮਦਦ ਲੈਂਦੀ ਹੈ, ਫੌਜੀ ਔਰ ਹਰ ਪ੍ਰਕਾਰ ਦੀ ਮਦਦ ਉਸ ਤੋਂ ਲੈਂਦੀ ਹੈ ਜਿਹੜੀ ਪਾਵਰ ਸਾਡੇ ਨਾਲ ਐਗਰੀ ਨਹੀਂ ਕਰਦੀ। ਜਿਸ ਵੇਲੇ ਵੀ ਹਿੰਦੁਸਤਾਨ ਖਤਰੇ ਵਿਚ ਪਿਆ ਹੈ ਤੁਸੀਂ ਪਿਛਲੀਆਂ ਜੰਗਾਂ ਬਾਰੇ ਦੇਖ ਲਓ ਤਾਂ ਇਹ ਪਾਵਰ ਹਿੰਦੁਸਤਾਨ ਦੇ ਦੁਸ਼ਮਣਾਂ ਨਾਲ ਅਲਾਈਂਡ ਹੋਈ ਹੈ। ਇਸ ਲਈ ਵ੍ਹਾਈਟ ਪੇਪਰ ਵਿਚ ਜਿਹੜੇ ਫਾਰਨ ਕਨੈਕਸ਼ਨਜ਼ ਹਨ ਉਨ੍ਹਾਂ ਬਾਰੇ ਵੀ ਜ਼ਿਕਰ ਕੀਤਾ ਜਾਏ ਜਿਸ ਬਾਰੇ ਵੀ ਇਨ੍ਹਾਂ ਕੋਲ ਇਨਫਰਮੇਸ਼ਨ ਹੈ ਅਤੇ ਉਹ ਕੋਈ ਇੰਟਰ-ਨੈਸ਼ਨਲ ਕੰਪਲੀਕੇਸ਼ਨ ਪੈਦਾ ਕਰਨ ਵਾਲੀ ਨਹੀਂ ਹੈ। ਇਹ ਪਬਲਿਕ ਹਿੱਤ ਵਾਸਤੇ ਜ਼ਰੂਰੀ ਹੈ ਕਿ ਉਸ ਬਾਰੇ ਵੀ ਇਹ ਆਪਣੀ ਤਕਰੀਰ ਕਰਦਿਆਂ ਹੋਇਆਂ ਦੱਸਣ।

**ਸਰਦਾਰ ਗੁਰਨੈਬ ਸਿੰਘ ਬਰਾੜ** (ਫਿਰੋਜ਼ਪੁਰ ਛਾਉਣੀ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾ-ਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਨ੍ਹਾਂ ਮੰਗਾਂ ਤੇ ਬੋਲਣ ਲਈ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ ਦੀ ਸਰਕਾਰ ਨੇ ਜਦੋਂ ਇਥੋਂ ਦੇ ਰਾਜ ਦੀ ਵਾਗ ਡੋਰ ਸੰਭਾਲੀ ਤਾਂ ਕਿਹਾ ਸੀ ਕਿ ਰਾਜ ਵਿਚ ਸਾਫ-ਸੁਥਰਾ, ਸੁਚੱਜਾ ਅਤੇ ਇਮਾਨਦਾਰੀ ਵਾਲਾ ਰਾਜ-ਪ੍ਰਬੰਧ ਚਲਾਇਆ ਜਾਏਗਾ ਔਰ ਇਸ ਆਸ਼ਾ ਉਤੇ ਇਹ ਹੁਣ ਦੀ ਸਾਡੀ ਪਾਰਟੀ ਦੀ ਸਰਕਾਰ ਪੂਰੀ ਉਤਰੀ ਹੈ। ਪੰਜਾਬ ਦੇ ਹਾਲਾਤ ਬਾਰੇ ਰਾਜ ਕੁਮਾਰ ਜੀ ਨੇ ਜ਼ਿਕਰ ਕੀਤਾ ਹੈ। ਇਥੋਂ ਦੇ ਹਾਲਾਤ ਸੁਖਾਵੇਂ ਨਹੀਂ ਸਨ, ਇਸ ਦੇ ਬਾਵਜੂਦ ਸਾਡੀ ਪਾਰਟੀ ਦੀ ਸਰਕਾਰ ਨੇ ਚੰਗਾ ਰਾਜ-ਪ੍ਰਬੰਧ ਦਿੱਤਾ ਹੈ ਅਤੇ ਚੰਗੇ ਅਫ਼ਸਰ ਲਾਉਣ ਦੀ ਕੋਸ਼ਿਸ਼ ਕੀਤੀ ਹੈ। ਜਿਥੇ ਕਿਸੇ ਦਾ ਕੋਈ ਹੱਕ ਬਣਦਾ ਸੀ, ਇਮਾਨਦਾਰ ਅਫ਼ਸਰ ਚੁਣਨ ਦੀ ਕੋਸ਼ਿਸ਼ ਕੀਤੀ ਹੈ ਅਤੇ ਕੀਤੀ ਜਾਂਦੀ ਹੈ। ਇਸ ਦਾ ਜ਼ਿਕਰ ਰਾਜਪਾਲ ਦੇ ਭਾਸ਼ਣ ਵਿਚ ਵੀ ਆਇਆ ਹੈ ਜੋ ਕਿ ਸਫਾ ਨੰ: 3 ਤੇ ਹੈ। ਇਹ ਇਨ੍ਹਾਂ ਨੇ ਪੜ੍ਹਿਆ ਹੋਣਾ ਹੈ। ਜਿਹੜੇ ਮਾੜੇ ਅਫਸਰ ਹਨ ਜਾਂ ਕੁਰੱਪਟ ਅਫ਼ਸਰ ਹਨ 109 ਕੇਸਿਜ਼ ਉਨ੍ਹਾਂ ਦੇ ਖਿਲਾਫ ਦਰਜ ਹੋਏ ਸਨ ਔਰ ਉਨ੍ਹਾਂ ਵਿਚੋਂ ਸਰਕਾਰੀ ਕਰਮਚਾਰੀ ਜਿਨ੍ਹਾਂ ਵਿਚੋਂ 14 ਗਜ਼ਟਿਡ ਅਫਸਰ ਵੀ ਹਨ ਉਨ੍ਹਾਂ ਨੂੰ ਵੀ ਪਕੜਿਆ ਗਿਆ ਹੈ। ਉਨ੍ਹਾਂ ਦੇ ਖਿਲਾਫ ਕੇਸ ਦਰਜ ਕੀਤੇ ਹਨ। ਇਸ ਸਰਕਾਰ ਨੇ ਭ੍ਰਿਸ਼ਟਾਚਾਰੀ ਨੂੰ ਦੂਰ ਕਰਨ ਦੀ ਕੋਸ਼ਿਸ਼ ਕੀਤੀ ਹੈ। ਹਾਲਾਤ ਨਾ-ਸੁਖਾਵੇਂ ਹੋਣ ਦੇ ਬਾਵਜੂਦ ਵੀ ਸਰਕਾਰ ਨੇ ਸਥਿਤੀ ਨਾਲ ਚੰਗੀ ਤਰ੍ਹਾਂ ਨਿਪਟਣ ਦੀ ਕੋਸ਼ਿਸ਼ ਕੀਤੀ ਹੈ। ਗੀਤਾ ਮੁਕਰਜੀ ਨੇ ਜੋ ਉਥੇ ਲੋਕ ਸਭਾ ਵਿਚ ਤਕਰੀਰ ਦਿੱਤੀ ਸੀ ਉਹ ਇਨ੍ਹਾਂ ਨੇ ਅਤੇ ਸਾਰਿਆਂ ਨੇ ਅਖਬਾਰਾਂ ਵਿਚ ਪੜ੍ਹੀ ਹੋਣੀ ਹੈ। ਲੋਕ ਸਭਾ ਵਿਚ ਜੋ ਪੰਜਾਬ ਦੀ ਸਥਿਤੀ ਬਾਰੇ ਚਰਚੇ ਹੋਏ ਹਨ ਉਹ ਅਖਬਾਰਾਂ ਵਿਚੋਂ ਸਾਰਿਆਂ ਨੇ ਪੜ੍ਹੇ ਹੋਣੇ ਹਨ। ਇਹ (ਸੀ.ਪੀ.ਆਈ ਵੱਲ ਇਸ਼ਾਰਾ ਕਰਦੇ ਹੋਏ) ਪੰਜਾਬ ਦੀ ਸਥਿੱਤੀ ਤੋਂ ਜਾਣੂ ਕਰਾਉਣ ਲਈ ਦਿੱਲੀ ਗਏ ਹੋਣਗੇ ਅਤੇ ਉਥੇ ਇਨ੍ਹਾਂ ਨੇ ਆਪਣੀ ਪਾਰਟੀ ਨੂੰ ਪੰਜਾਬ ਦੀ ਸਥਿਤੀ ਤੋਂ ਜਾਣੂ ਕਰਵਾਇਆ ਹੋਣਾ ਹੈ। ਪੰਜਾਬ ਦੀ ਸਥਿਤੀ ਦਾ ਚਰਚਾ ਕੁਝ ਹੋਰ ਲੋਕਾਂ ਨੇ ਵੀ ਕੀਤਾ ਹੈ। ਪਰ, ਡਿਪਟੀ ਸਪੀਕਰ ਸਾਹਿਬ, ਬੜੇ ਦੁੱਖ ਦੀ ਗਲ ਹੈ ਕਿ ਇਥੇ ਕਿਸੇ ਨੇ ਪੰਜਾਬ ਦੇ ਮੁੱਖ ਮੰਤਰੀ ਨੂੰ ਕੋਈ ਸੁਝਾਓ ਦੇਣ ਦੀ ਕੋਸ਼ਿਸ਼ ਨਹੀਂ ਕੀਤੀ। ਨਿੰਦਣ ਨੂੰ ਤਾਂ ਜਿੰਨਾ ਮਰਜ਼ੀ ਹੈ ਕਿਸੇ ਨੂੰ ਨਿੰਦੀ ਜਾਓ ਪਰ ਇਨ੍ਹਾਂ ਨੂੰ ਸੀ.ਐਮ. ਨੂੰ ਸੁਝਾਓ ਦੇਣਾ ਚਾਹੀਦਾ ਸੀ। ਜੇ ਇਹ ਪੰਜਾਬ ਦੀ ਸਥਿੱਤੀ ਨਾਲ ਨਿਪਟਣ ਲਈ ਸਰਕਾਰ ਨੂੰ ਸਹਾਇਤਾ ਦੇਣ, ਸਰਕਾਰ ਨੂੰ ਆਪਣੀ ਕੋਆਪ੍ਰੇਸ਼ਨ ਦੇਣ ਤਾਂ ਸਾਡੀ ਸਰਕਾਰ ਉਨ੍ਹਾਂ ਦੀ ਸਹਾਇਤਾ, ਕੋਆਪ੍ਰੇਸ਼ਨ ਲਵੇਗੀ। ਪੰਜਾਬ ਦੇ ਹਾਲਾਤ ਠੀਕ ਕਰਨ ਲਈ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਜਾ ਰਹੀ ਹੈ। ਗੜਬੜ ਕਰਨ ਵਾਲਿਆਂ ਨਾਲ ਨਜਿੱਠਣ ਲਈ ਵੀ ਪੂਰਾ ਪ੍ਰਬੰਧ ਕੀਤਾ ਹੈ। ਸਖਤੀ ਦੇ ਕਦਮ ਵੀ ਚੁਕੇ ਗਏ ਹਨ। ਤੁਸੀਂ ਦੇਖਿਆ ਹੋਣਾ ਹੈ ਕਿ ਸਾਡੇ ਸੀ.ਐਮ. ਸਾਹਿਬ ਪਿਛਲੇ ਛੇ ਮਹੀਨੇ,

ਸਾਲ ਤੋਂ ਲਗਾਤਾਰ ਇਹ ਕਹਿੰਦੇ ਆ ਰਹੇ ਹਨ ਕਿ ਜਿਹੜੇ ਅੱਤਵਾਦੀ ਹਨ ਉਹ ਗੁਰਦਵਾਰਿਆਂ ਵਿਚ ਲੁਕੇ ਹੋਏ ਹਨ, ਉਹ ਧਾਰਮਿਕ ਅਸਥਾਨਾਂ ਵਿਚ ਲੁਕੇ ਹੋਏ ਹਨ । ਮੈਂ ਉਸ ਨੂੰ ਗੁਰਦਵਾਰਾ ਨਹੀਂ ਕਹਿੰਦਾ, ਕਿਉਂਕਿ ਉਹ ਗੁਰਦਵਾਰੇ ਦਾ ਪਾਰਟ ਨਹੀਂ ਜਿਥੇ ਅਜਿਹੇ ਲੋਕ ਛੁਪੇ ਹੋਏ ਹਨ। ਉਹ ਜਗ੍ਹਾ ਉਥੋਂ ਐਨੀ ਦੂਰ ਹੈ ਜਿੰਨਾਂ ਇਥੋਂ ਅਸੈਂਬਲੀ ਤੋਂ ਸਕੱਤਰੇਤ ਹੈ। ਉਹ ਗੋਲਡਨ ਟੈਂਪਲ ਧਾਰਮਿਕ ਅਸਥਾਨ ਦਾ ਪਾਰਟ ਨਹੀਂ ਹੈ। ਉਹ ਐਡਜੁਆਇਨਿੰਗ ਬਿਲਡਿੰਗ ਹੈ ਜੋ ਕਿ 100--200 ਕਰਮ ਦੇ ਫਾਸਲੇ ਤੇ ਹੈ। ਸਰਕਾਰ ਗੁਰਦਵਾਰੇ ਦੀ ਪਵਿੱਤਰਤਾ, ਉਸ ਦੀ ਸੈਂਕਟਿਟੀ ਨੂੰ ਭੰਗ ਨਾ ਕਰਨ ਵਾਸਤੇ ਉਥੇ ਦਖਲ ਨਹੀਂ ਦਿੰਦੀ। ਪਰ ਸਾਡੇ ਸੀ.ਐਮ. ਸਾਹਿਬ ਕਾਫੀ ਦੇਰ ਤੋਂ ਕਹਿੰਦੇ ਆ ਰਹੇ ਹਨ ਕਿ ਉਹ ਲੋਕ ਉਥੇ ਹਨ, ਉਹ ਲੋਕ ਉਥੇ ਹਨ। ਪਰ ਸ੍ਰੀ ਟੌਹੜਾ ਜੀ ਅਤੇ ਹੋਰ ਅਕਾਲੀ ਨੇਤਾ ਕਹਿੰਦੇ ਹਨ ਕਿ ਇਹ ਗਲ ਠੀਕ ਨਹੀਂ ਹੈ । ਇਹ ਗਲ ਉਨ੍ਹਾਂ ਨੇ ਦਰਬਾਰ ਸਾਹਿਬ ਵਿਚ ਕਸਮ ਖਾ ਕੇ ਨਹੀਂ ਕਹੀ ਕਿ ਉਹ ਉਥੇ ਨਹੀਂ ਹਨ। ਅੱਜ ਇਹ ਗਲ ਸਾਬਤ ਹੋ ਗਈ ਹੈ ਕਿ ਇਹ ਲੋਕ ਉਥੇ ਛੁਪੇ ਹੋਏ ਹਨ। ਸੰਤਾਂ ਦਾ ਇਸ ਸਬੰਧ ਵਿਚ ਬਿਆਨ ਵੀ ਆ ਗਿਆ ਹੈ ਕਿ ਉਹ ਆਦਮੀ ਉਥੋਂ ਨਿਕਲ ਕੇ ਗਏ ਅਤੇ ਉਥੇ ਹੀ ਉਨ੍ਹਾਂ ਕੋਲ ਵਾਪਸ ਆ ਗਏ ਹਨ। ਇਹ ਗਲ ਸਾਬਤ ਹੋ ਗਈ ਹੈ ਕਿ ਉਹ ਲੋਕ ਉਥੇ ਛੁਪੇ ਹੋਏ ਸਨ। ਜੇ ਸਰਕਾਰ ਕਹਿੰਦੀ ਹੈ ਕਿ ਉਹ ਲੋਕ ਉਥੇ ਛੁਪੇ ਹੋਏ ਹਨ ਤਾਂ ਫਿਰ ਕਿਹਾ ਜਾਂਦਾ ਹੈ ਕਿ ਗੁਰਦਵਾਰਿਆਂ ਉਤੇ ਅਟੈਕ ਕੀਤਾ ਜਾ ਰਿਹਾ ਹੈ। ਇਹ ਉਨ੍ਹਾਂ ਦੀਆਂ ਗਲਾਂ ਗਲਤ ਸਾਬਤ ਹੋਈਆਂ ਹਨ, ਝੂਠੀਆਂ ਸਾਬਤ ਹੋਈਆਂ ਹਨ। ਜੋ ਸਾਡੀ ਸਰਕਾਰ ਦਾ ਸਟੈਂਡ ਸੀ ਉਹ ਠੀਕ ਸਾਬਤ ਹੋਇਆ ਹੈ।

ਕਰਾਈਮਜ਼ ਬਾਰੇ ਕਿਹਾ ਗਿਆ ਕਿ ਪੰਜਾਬ ਵਿਚ ਕਰਾਈਮਜ਼ ਬਹੁਤ ਹੁੰਦੇ ਹਨ। ਜੇ ਪੰਜਾਬ ਵਿਚ 5-6 ਮਹੀਨਿਆਂ ਬਾਅਦ 1-2 ਘਟਨਾਵਾਂ ਹੋ ਜਾਂਦੀਆਂ ਹਨ ਤਾਂ ਬੜਾ ਚਰਚਾ ਕੀਤਾ ਜਾਂਦਾ ਹੈ । ਪੰਜਾਬ ਵਿਚ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਜਿਸ ਬੰਦੇ ਨੂੰ ਸਹਾਇਤਾ ਦੀ ਲੋੜ ਹੋਵੇ ਉਸ ਨੂੰ ਗੰਨ ਮੈਨ ਵੀ ਦਿਤਾ ਜਾਂਦਾ ਹੈ। ਪਰ ਜਿਨ੍ਹਾਂ ਨੂੰ ਗੰਨ ਮੈਨ ਦਿਤੇ ਵੀ ਸੀ ਉਨ੍ਹਾਂ ਦੇ ਆਉਣ ਜਾਣ ਵੇਲੇ ਉਹ ਉਨ੍ਹਾਂ ਤੋਂ ਅੱਗੇ ਪਿਛੇ ਹੋ ਗਏ। ਮੈਂ ਕਰਾਈਮਜ਼ ਬਾਰੇ ਦੱਸਣ ਲਗਾ ਸੀ। ਰਾਜ ਕੁਮਾਰ ਜੀ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਗੌਰਮਿੰਟ ਆਫ ਇੰਡੀਆ ਨੇ ਕ੍ਰਾਈਮ ਰਿਵਿਊ 1981 ਛਾਪਿਆ ਹੈ ਉਸ ਵਿਚ ਦੱਸਿਆ ਹੈ ਕਿ ਇੰਡੀਆ ਦਾ ਜੋ ਪਰ ਲੈਕ ਪਾਪੂਲੇਸ਼ਨ ਕਰਾਈਮ ਹੈ ਉਹ 196.7 ਹੈ। ਪੰਜਾਬ ਦੀ ਇਹ ਫਿੱਗਰ 78.1 ਹੈ। ਸਿਰਫ ਇਕ ਛੋਟੀ ਜਿਹੀ ਸਟੇਟ ਸਿੱਕਮ ਨੂੰ ਛੱਡ ਕੇ ਸਾਡੇ ਇਥੇ ਇਹ ਫਿਗਰ ਘੱਟ ਹੈ। ਇਸ ਤਰ੍ਹਾਂ ਅਸੀਂ ਇਸ ਪਾਸੇ ਦੂਸਰੇ ਨੰਬਰ ਤੇ ਆਉਂਦੇ ਹਾਂ। ਸਾਡਾ ਗਵਾਂਢੀ ਸੂਬਾ ਹਰਿਆਣਾ ਹੈ, ਜੋ ਕਿ ਸਾਡੇ ਨਾਲੋਂ ਛੋਟੀ ਸਟੇਟ ਹੈ ਉਸ ਦਾ ਇਹ ਕ੍ਰਾਈਮ ਰੇਟ 131 ਹੈ। ਰਾਜਿਸਥਾਨ ਦਾ ਇਹ ਕ੍ਰਾਈਮ ਰੇਟ 196 ਹੈ। ਯੂ.ਪੀ. ਦਾ ਇਹ ਕ੍ਰਾਈਮ ਰੇਟ 161.2 ਹੈ। ਜੇ ਪੰਜਾਬ ਵਿਚ ਕੋਈ ਘਟਨਾਵਾਂ ਹੋ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਰਿਲੀਜਸ ਟੋਨ ਦਿੱਤੀ ਜਾਂਦੀ ਹੈ। ਜੇ ਕਿਸੇ ਦੇ ਗੋਲੀ ਲਗ ਜਾਵੇ ਤਾਂ ਉਸ ਦੀ ਬਹੁਤ ਚਰਚਾ ਕਰਦੇ ਹਨ। ਅਖ਼ਬਾਰਾਂ ਵਾਲੇ ਵੀ ਇਸ ਬਾਰੇ ਬੜੀਆਂ ਸੁਰਖੀਆਂ ਛਾਪਦੇ ਹਨ। ਜੇ ਯੂ. ਪੀ. ਵਿਚ 50 ਆਦਮੀ ਮਰ ਜਾਣ ਜਾਂ 500 ਵੀ ਮਰ ਜਾਣ ਤਾਂ ਵੀ ਉਥੇ ਐਨੀ ਚਰਚਾ ਨਹੀਂ ਹੁੰਦੀ ਪਰ ਇਥੇ ਪੰਜਾਬ ਵਿਚ ਜੇ ਛੋਟੀ ਮੋਟੀ ਘਟਨਾ ਵੀ ਹੋ ਜਾਵੇ ਤਾਂ ਬਹੁਤ ਚਰਚਾ ਹੁੰਦੀ ਹੈ। ਇਹ ਚਰਚਾ ਇਸ ਕਰਕੇ ਹੁੰਦੀ ਹੈ ਕਿਉਂਕਿ ਪੰਜਾਬ ਦੇ ਲੋਕ ਧਰਮ ਵਿਚ ਵਿਸ਼ਵਾਸ ਜ਼ਿਆਦਾ ਕਰਦੇ ਹਨ ਅਤੇ ਅਜਿਹੀਆਂ ਗਲਾਂ ਨੂੰ ਬਹੁਤ ਵਧਾ ਚੜ੍ਹਾ ਕੇ ਪੇਸ਼ ਕੀਤਾ ਜਾਂਦਾ ਹੈ। ਸਾਡੀ ਸਰਕਾਰ ਦੀ ਕੋਸ਼ਿਸ਼ ਇਹ ਰਹੀ ਹੈ ਇਨ੍ਹਾਂ ਕਰਾਈਮਜ਼ ਨੂੰ ਵੀ ਚੈਕ ਕੀਤਾ ਜਾਵੇ। ਇਸ ਦੇ ਵਾਸਤੇ ਵੱਧ ਤੋਂ ਵੱਧ ਕਦਮ ਚੁਕੇ ਗਏ ਹਨ ।

[ਸਰਦਾਰ ਗੁਰਨੈਬ ਸਿੰਘ ਬਰਾੜ]

ਹੁਣ ਤੁਸੀਂ ਦੂਜੇ ਕ੍ਰਾਈਮਜ਼ ਅਗੇਂਸਟ ਪਰਸਨਜ਼ ਲੈ ਲਓ, ਉਸ ਦਾ ਰੇਟ ਆਫ ਕਨਵਿਕਸ਼ਨ ਪਿਛਲੇ ਸਾਲ 1981-82 ਵਿਚ 56% ਸੀ ਅਤੇ ਇਸ ਸਾਲ ਇਹ 73% ਹੈ। ਕਲਪੇਬਲ ਹੋਮੀਸਾਈਡਜ਼ ਪਿਛਲੇ ਸਾਲ 1981-82 ਵਿਚ 61 ਸੀ ਅਤੇ ਇਸ ਸਾਲ ਇਹ 62 ਹੈ। ਕਨਵਿਕਸ਼ਨ, ਅਟੈਂਪਟ ਟੂ ਮਰਡਰ ਦੇ ਕੇਸਿਜ਼ ਪਿਛਲੇ ਸਾਲ 46 ਨੂੰ ਸਜ਼ਾ ਹੋਈ ਅਤੇ ਇਸ ਸਾਲ ਇਸ ਦਾ ਰੇਟ 54 ਹੈ, ਯਾਨੀ ਕਿ 54 ਨੂੰ ਸਜ਼ਾ ਹੋਈ। ਕਿਡਨੈਪਿੰਗ ਦੇ ਕੇਸਿਜ਼, ਰਾਇਟਿੰਗ ਦੇ ਕੇਸਿਜ਼ ਅਤੇ ਰੇਪ ਦੇ ਕੇਸਿਜ਼ ਵਿਚ ਪਿਛਲੇ ਸਾਲ ਨਾਲੋਂ ਸਾਡੀ ਜ਼ਿਆਦਾ ਰੇਟ ਆਫ ਕਨਵਿਕਸ਼ਨ ਹੈ। ਜਿਹੜਾ ਕ੍ਰਾਈਮ ਅਗੇਂਸਟ ਪ੍ਰਾਪਰਟੀ ਹੈ ਉਸ ਦੀ 1981-82 ਵਿਚ ਜਿੰਨੀ ਚੋਰੀ ਹੋਈ ਸੀ ਉਸ ਵਿਚੋਂ 54% ਉਸ ਸਾਲ ਰਿਕਵਰੀ ਹੋਈ ਅਤੇ ਇਸ ਸਾਲ ਜਿੰਨੀ ਚੋਰੀ ਹੋਈ ਉਸ ਵਿਚੋਂ 66% ਦੀ ਰਿਕਵਰੀ ਹੋਈ ਹੈ। ਇਹ ਸਾਡੀ ਸਰਕਾਰ ਨੇ ਚੋਰੀ ਦੀ ਰਿਕਵਰੀ ਕਰਕੇ ਦਿੱਤੀ ਹੈ। ਇਨ੍ਹਾਂ ਕ੍ਰਾਈਮਜ਼ ਨੂੰ ਚੈਕ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਤੁਹਾਨੂੰ ਪਿਛਲੇ 2 ਸਾਲਾਂ ਦੇ ਫਿੱਗਰਜ਼ ਦੱਸਣਾ ਚਾਹੁੰਦਾ ਹਾਂ। ਉਸ ਦੌਰਾਨ 59.60 ਲੱਖ ਦੀ ਚੋਰੀ ਹੋਈ ਜਿਸ ਵਿਚੋਂ 50.37 ਲੱਖ ਦੀ ਚੋਰੀ ਦਾ ਮਾਲ ਸਰਕਾਰ ਨੇ ਰਿਕਵਰ ਕੀਤਾ। ਸੋ ਸਾਡੀ ਸਰਕਾਰ ਜੋ ਕਦਮ ਇਸ ਪਾਸੇ ਚੁੱਕ ਰਹੀ ਹੈ ਜੇ ਉਸ ਦਾ ਦੂਜੇ ਸੂਬਿਆਂ ਨਾਲ ਮੁਕਾਬਲਾ ਕੀਤਾ ਜਾਵੇ ਤਾਂ ਅਸੀਂ ਇਸ ਨੂੰ ਮਾੜਾ ਨਹੀਂ ਕਹਿ ਸਕਦੇ। ਇਥੇ ਪੰਜਾਬ ਦੇ ਹਾਲਾਤ ਨੂੰ ਵਧਾ ਚੜ੍ਹਾ ਕੇ ਪੇਸ਼ ਕੀਤਾ ਜਾਂਦਾ ਹੈ।

ਕਾਮਰੇਡ ਰਾਜ ਕੁਮਾਰ ਜੀ ਨੇ ਪੁਲਿਸ ਬਾਰੇ ਕਾਫੀ ਚਰਚਾ ਕੀਤੀ ਹੈ। ਗੀਤਾ ਮੁਕਰਜੀ ਦੀ ਤਕਰੀਰ ਵਿਚ ਕਾਫੀ ਗੱਲਾਂ ਆਈਆਂ ਹਨ। ਮੈਂ ਪੁਲਿਸ ਦੇ ਸਬੰਧ ਵਿਚ ਬੇਨਤੀ ਕਰਾਂਗਾ ਕਿ ਸਾਡੇ ਕੋਲ ਕਈ ਅਫ਼ਸਰ ਬੜੇ ਚੰਗੇ ਹਨ ਜਿਨ੍ਹਾਂ ਦੀ ਇਮਾਨਦਾਰੀ ਅਤੇ ਇੰਟੈਗਰਿਟੀ ਉਤੇ ਕੋਈ ਸ਼ੱਕ ਨਹੀਂ ਕਰ ਸਕਦਾ। ਉਨ੍ਹਾਂ ਦੀ ਕਾਬਲੀਅਤ ਉਤੇ ਕੋਈ ਸ਼ੱਕ ਨਹੀਂ ਕਰ ਸਕਦਾ। ਕੁਝ ਮਾੜਾ ਅਨਸਰ ਵੀ ਹੋ ਸਕਦਾ ਹੈ। ਮੈਂ ਕਿਸੇ ਦਾ ਨਾਮ ਨਹੀਂ ਲੈਣਾ ਚਾਹੁੰਦਾ। ਇਮਾਨਦਾਰ ਅਫ਼ਸਰ ਸਾਡੇ ਕੋਲ ਬੈਠੇ ਹਨ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਮਾੜੇ ਬੰਦੇ ਵੀ ਹੋ ਜਾਂਦੇ ਹਨ। ਮੈਂ ਕਾਮਰੇਡ ਜੀ ਨੂੰ ਦਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੀ ਭਰਤੀ ਵੀ ਉਦੋਂ ਸ਼ੁਰੂ ਕੀਤੀ ਜਦੋਂ ਤੁਸੀਂ ਉਨ੍ਹਾਂ ਅਕਾਲੀਆਂ ਨਾਲ ਭਾਈਵਾਲ ਸੀ। ਉਨ੍ਹਾਂ ਨੇ ਹੀ ਉਥੇ ਉਸ ਐਸ.ਐਸ.ਪੀ. ਨੂੰ ਲਾਇਆ। ਉਸ ਨੇ ਲਾਈਸੰਸ ਜਾਰੀ ਕੀਤੇ। ਇਹ ਸਾਰਾ ਕੁਝ ਅਕਾਲੀ ਜਨਤਾ ਰਾਜ ਵੇਲੇ ਹੋਇਆ। ਸਾਡੇ ਵੇਲੇ ਕੁਝ ਨਹੀਂ ਹੁੰਦਾ। ਉਸ ਅਫ਼ਸਰ ਬਾਰੇ ਪੰਜਾਬ ਸਰਕਾਰ ਜੋ ਕੁਝ ਕਰ ਸਕਦੀ ਸੀ, ਉਹ ਕੀਤਾ। ਪੰਜਾਬ ਸਰਕਾਰ ਨੇ ਉਸ ਅਫ਼ਸਰ ਬਾਰੇ ਸੈਂਟਰ ਨੂੰ ਲਿਖ ਕੇ ਉਸ ਨੂੰ ਬਾਹਰ ਭਿਜਵਾ ਦਿੱਤਾ। ਸਾਡੇ ਸੀ.ਐਮ. ਸਾਹਿਬ ਅਤੇ ਸਾਡੀ ਪਾਰਟੀ ਦੀ ਸਰਕਾਰ ਜੋ ਕੁਝ ਕਰ ਸਕਦੀ ਸੀ, ਉਹ ਕੀਤਾ ਹੈ। ਸਾਡੀ ਸਰਕਾਰ ਉਸ ਦੀ ਐਪੁਆਇੰਟਿੰਗ ਅਥਾਰਿਟੀ ਨਹੀਂ ਹੈ। ਸੈਂਟਰਲ ਗੌਰਮਿੰਟ ਉਸ ਦੀ ਐਪੁਆਇੰਟਿੰਗ ਅਥਾਰਿਟੀ ਹੈ। ਇਸ ਲਈ ਅਸੀਂ ਜੋ ਕਰ ਸਕਦੇ ਸੀ, ਉਹ ਕੀਤਾ ਹੈ। ਜੇ ਤੁਸੀਂ ਸਰਕਾਰ ਨੂੰ ਕ੍ਰਿਟੇਸਾਈਜ਼ ਕਰੀ ਜਾਵੋ ਕਿ ਤੁਸੀਂ ਇਹ ਨਹੀਂ ਕੀਤਾ, ਉਹ ਨਹੀਂ ਕੀਤਾ, ਤਾਂ ਇਹ ਗਲ ਠੀਕ ਨਹੀਂ ਹੈ ਕਿਉਂਕਿ ਆਈ.ਪੀ.ਐਸ. ਅਫਸਰ ਅਤੇ ਆਈ.ਏ.ਐਸ. ਅਫ਼ਸਰਾਂ ਦੇ ਸਬੰਧ ਵਿਚ ਅਸੀਂ ਕੁਝ ਨਹੀਂ ਕਰ ਸਕਦੇ। ਇਹ ਸੈਂਟਰਲ ਗੌਰਮਿੰਟ ਦੇ ਵੱਸ ਵਿਚ ਹੈ। ਜੋ ਸਾਡੇ ਵੱਸ ਵਿਚ ਸੀ, ਜੋ ਸਾਡੇ ਸੀ.ਐਮ. ਸਾਹਿਬ ਦੇ ਵੱਸ ਵਿੱਚ ਸੀ, ਉਹ ਕੀਤਾ ਹੈ। ਸੀ. ਐਮ. ਸਾਹਿਬ ਨੇ ਸੈਂਟਰ ਨੂੰ ਬੇਨਤੀ ਕਰ ਦਿੱਤੀ ਅਤੇ ਸੈਂਟਰ ਨੇ ਉਹ ਬੇਨਤੀ ਮੰਨ ਲਈ। ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਮਾੜਾ ਅਨਸਰ ਹੈ ਉਨ੍ਹਾਂ ਦੀ ਜ਼ਰੂਰ ਛਾਣਬੀਣ ਕਰਨੀ ਚਾਹੀਦੀ ਹੈ। ਜਿਹੜਾ ਮਾੜਾ ਅਨਸਰ ਹੈ ਉਨ੍ਹਾਂ ਦੀ ਸਕਰੀ-ਨਿੰਗ ਕਰਕੇ ਉਨ੍ਹਾਂ ਦੀ ਛੁੱਟੀ ਕਰਵਾ ਦਿਓ। ਜਿਹੜੇ ਅਫਸਰ ਕੋਆਪ੍ਰੇਸ਼ਨ ਨਹੀਂ ਦਿੰਦੇ ਅਤੇ ਇਹ

ਵੀ ਕਹਿੰਦੇ ਹਨ ਕਿ ਆਰ.ਐਸ.ਐਸ. ਵਾਲੇ ਕੁਝ ਬੈਠੇ ਹਨ ਜਿਹੜੇ ਕਿ ਸਾਡੀ ਇਨਫਰਮੇਸ਼ਨ ਲੀਕ ਕਰਦੇ ਹਨ, ਜੋ ਸਰਕਾਰ ਨੇ ਐਕਸ਼ਨ ਲੈਣਾ ਹੁੰਦਾ ਹੈ, ਜਿਹੜੇ ਉਸ ਨੂੰ ਲੀਕ ਕਰਦੇ ਹਨ ਉਸ ਬਾਰੇ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਚੈਕ ਕੀਤਾ ਜਾਵੇ। ਇਹ ਕਹਿੰਦੇ ਹਨ ਕਿ ਪੁਲਿਸ ਨੂੰ ਸਰਕਾਰ ਨੇ ਬੜੀਆਂ ਸਹੂਲਤਾਂ ਦਿੱਤੀਆਂ ਹਨ। ਜਿੰਨੀ ਤੁਸੀਂ ਕਹਿੰਦੇ ਹੋ, ਉਨੀ ਹੀ ਪੁਲਿਸ ਫੋਰਸ ਅਸੀਂ ਵਧਾ ਦਿੰਦੇ ਹਾਂ। ਗਵਰਨਰ ਸਾਹਿਬ ਦੇ ਭਾਸ਼ਣ ਵਿਚ ਵੀ ਇਸ ਗੱਲ ਦਾ ਜ਼ਿਕਰ ਕੀਤਾ ਗਿਆ ਹੈ ਕਿ 1982-83 ਦੌਰਾਨ ਸੰਚਾਰ ਸਿਸਟਮ ਨੂੰ ਸੁਧਾਰਨ ਦੇ ਮਨੋਰਥ ਲਈ 115 ਮੋਟਰ ਸਾਈਕਲ, 25 ਰੇਡੀਓ-ਸੈਟਾਂ ਵਾਲੀਆਂ ਗਸ਼ਤੀ-ਕਾਰਾਂ ਅਤੇ 105 ਵਾਕੀ-ਟਾਕੀ ਸੈਟ ਮੁਹੱਈਆ ਕੀਤੇ ਗਏ ਹਨ। ਇਸ ਤੋਂ ਇਲਾਵਾ ਇਹ ਦਸਿਆ ਗਿਆ ਹੈ ਕਿ ਸਾਲ 1983-84 ਵਿਚ 6 ਨਵੇਂ ਪੁਲਿਸ ਸਟੇਸ਼ਨ ਕਾਇਮ ਕੀਤੇ ਜਾਣਗੇ ਜਿਨ੍ਹਾਂ ਵਿਚ ਵਾਇਰਲੈਸ ਸੈਟ ਲੱਗੇ ਹੋਣਗੇ। ਪੰਜਾਬ ਪੁਲਿਸ ਨੂੰ ਮੈਂ ਇਹ ਗੱਲ ਕਹਿੰਦਾ ਹਾਂ ਕਿ ਜੋ ਜੋ ਸਹੂਲਤਾਂ ਤੁਸੀਂ ਚਾਹੁੰਦੇ ਹੋ, ਉਹ ਅਸੀਂ ਦੇ ਦਿੰਦੇ ਹਾਂ। ਪੰਜਾਬ ਪੁਲਿਸ ਨੂੰ ਹਿੰਦੁਸਤਾਨ ਦੀਆਂ ਸਭ ਤੋਂ ਵਧੀਆ ਪੁਲਿਸ ਫੋਰਸਿਜ਼ ਵਿਚੋਂ ਗਿਣਿਆ ਜਾਂਦਾ ਹੈ ਅਤੇ ਇਸ ਹਿਸਾਬ ਨਾਲ ਜੇ ਦੇਖਿਆ ਜਾਵੇ ਤਾਂ ਸਕਾਟਲੈਂਡ ਯਾਰਡ ਤੋਂ ਬਾਦ ਪੰਜਾਬ ਪੁਲਿਸ ਦਾ ਨੰਬਰ ਆਉਂਦਾ ਹੈ (ਘੰਟੀ)। ਪਰ, ਡਿਪਟੀ ਸਪੀਕਰ ਸਾਹਿਬ, ਇਹ ਬੜੇ ਦੁਖ ਦੀ ਗੱਲ ਹੈ ਕਿ ਅੱਜ ਇਹ ਗੱਲ ਠੀਕ ਨਹੀਂ ਜਾਪ ਰਹੀ। ਪਤਾ ਨਹੀਂ ਅੱਜ ਪੰਜਾਬ ਪੁਲਿਸ ਨੂੰ ਕੀ ਹੋ ਗਿਆ ਹੈ, ਉਸ ਦੇ ਵਿਚ ਡੀਮਾਰੇਲਾਈਜ਼ੇਸ਼ਨ ਕਿਉਂ ਆ ਗਈ ਹੈ? ਪੰਜਾਬ ਪੁਲਿਸ ਨੂੰ ਪੁਰਾਣੇ ਵਧੀਆ ਸਟੈਂਡਰਡ ਉਤੇ ਆ ਕੇ ਕੁਝ ਨ ਕੁਝ ਕਰਕੇ ਵਿਖਾਉਣਾ ਚਾਹੀਦਾ ਹੈ। ਜੋ ਤੁਸੀਂ ਮੰਗਦੇ ਹੋ, ਜੋ ਤੁਹਾਡੀਆਂ ਮੰਗਾਂ ਹੁੰਦੀਆਂ ਹਨ ਉਨ੍ਹਾਂ ਉਤੇ ਪੂਰਾ ਗੌਰ ਕੀਤਾ ਜਾਂਦਾ ਹੈ। ਫਿਰ ਅਸੀਂ ਤੁਹਾਡੇ ਕੋਲੋਂ ਇਹ ਆਸ ਕਿਵੇਂ ਰੱਖ ਸਕਦੇ ਹਾਂ ਕਿ ਮੁਲਜ਼ਮ ਜ਼ਖਮੀ ਹੋ ਜਾਣ ਤੇ ਫਿਰ ਭੱਜ ਕੇ ਨਿਕਲ ਵੀ ਜਾਣ। ਮੈਂ ਉਸ ਅਫ਼ਸਰ ਨੂੰ ਸ਼ਾਬਾਸ਼ ਦਿੰਦਾ ਹਾਂ ਜਿਸ ਨੇ ਆਪਣੀ ਜਾਨ ਖਤਰੇ ਵਿਚ ਪਾ ਕੇ ਬਹਾਦਰੀ ਨਾਲ ਮੁਲਜ਼ਮਾਂ ਦਾ ਮੁਕਾਬਲਾ ਕੀਤਾ। ਮੈਂ ਸਰਕਾਰ ਨੂੰ ਵੀ ਬੇਨਤੀ ਕਰਾਂਗਾ ਕਿ ਉਹ ਉਸ ਅਫ਼ਸਰ ਨੂੰ ਜ਼ਰੂਰ ਕੋਈ ਐਵਾਰਡ ਦੇਵੇ। ਉਹ ਅਫ਼ਸਰ ਬਾਹਰ ਦਾ ਰਹਿਣ ਵਾਲਾ ਹੈ, ਫਿਰ ਵੀ ਉਸ ਨੇ ਬੜੀ ਬਹਾਦਰੀ ਵਿਖਾਈ। ਦੂਜੇ ਸਿਪਾਹੀਆਂ ਨੂੰ ਮੇਰੇ ਖਿਆਲ ਵਿਚ ਇਨਾਮ ਨਹੀਂ ਦੇਣਾ ਚਾਹੀਦਾ ਕਿਉਂਕਿ ਉਨ੍ਹਾਂ ਬਾਰੇ ਇਹ ਕਿਹਾ ਜਾਂਦਾ ਹੈ ਕਿ ਉਨ੍ਹਾਂ ਨੇ ਮੁਲਜ਼ਮਾਂ ਨੂੰ ਫੜਨ ਦੀ ਕੋਸ਼ਸ਼ ਹੀ ਨਹੀਂ ਕੀਤੀ। ਜੇ ਇਹ ਸੱਚ ਹੈ ਤਾਂ ਉਹ ਇਨਾਮ ਦੇ ਹੱਕਦਾਰ ਨਹੀਂ ਹਨ। ਇਨਾਮ ਦਾ ਹੱਕਦਾਰ ਤਾਂ ਮਿਸਟਰ ਪਾਂਡੇ ਹੈ। ਜਿਹੜਾ ਬੰਦਾ ਪੁਲਿਸ ਵਿਚ ਮਾੜਾ ਹੈ, ਉਸ ਤੇ ਐਕਸ਼ਨ ਲੈਣਾ ਚਾਹੀਦਾ ਹੈ ਅਤੇ ਜਿਹੜੇ ਦਲੇਰ ਅਫ਼ਸਰ ਹਨ ਉਨ੍ਹਾਂ ਦੀ ਹੌਸਲਾ ਅਫ਼ਜ਼ਾਈ ਕਰਨੀ ਚਾਹੀਦੀ ਹੈ। ਸੀ. ਐਮ. ਸਾਹਿਬ ਮਿਸਟਰ ਪਾਂਡੇ ਦਾ ਹਾਲ-ਚਾਲ ਪੁਛ ਕੇ ਆਏ, ਇਹ ਬੜੀ ਚੰਗੀ ਗੱਲ ਹੈ।

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ, ਵਾਈਂਡ ਅਪ ਕਰੋ, ਪਲੀਜ਼।

**ਸਰਦਾਰ ਗੁਰਨੈਬ ਸਿੰਘ ਬਰਾੜ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਪੁਲਿਸ ਦਾ ਜੋ ਪਹਿਲਾ ਮਿਆਰ ਸੀ, ਉਸ਼ ਨੂੰ ਉਸੇ ਥਾਂ ਲਿਆ ਕੇ ਖੜਾ ਕਰੋ। ਹੋਰ ਪੁਲਿਸ ਦੀ ਲੋੜ ਹੈ ਤਾਂ ਹੋਰ ਫੋਰਸ ਕਰੀਏਟ ਕਰ ਲਓ। ਪੰਜਾਬ ਦੀ ਮੌਜੂਦਾ ਸਿਚੂਏਸ਼ਨ ਦਾ ਮੁਕਾਬਲਾ ਕਰਨ ਵਾਸਤੇ ਜੇ ਹੋਰ ਬਟਾਲੀਅਨਾਂ ਖੜੀਆਂ ਕਰਨੀਆਂ ਪੈਣ ਤਾਂ ਉਹ ਵੀ ਕਰ ਲਓ।

**ਸ੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬੀ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਡਿਮਾਂਡ ਨੰ: ੬, 10 ਅਤੇ

[ਸ੍ਰੀ ਓਮ ਪ੍ਰਕਾਸ਼ ਗੁਪਤਾ]

11 ਦੇ ਬਾਰੇ 2–4 ਗੱਲਾਂ ਕਰਨੀਆਂ ਹਨ। ਇਸ ਤੋਂ ਪਹਿਲਾਂ ਮੈਂ ਡਾਕਟਰ ਸਾਹਿਬ ਨੂੰ ਅਤੇ ਸਰਕਾਰ ਨੂੰ ਵੀ ਬਹੁਤ ਮੁਬਾਰਕਬਾਦ ਦਿੰਦਾ ਹਾਂ ਕਿ ਇਸ ਸਾਲ ਜਿਹੜਾ ਬਜਟ ਉਨ੍ਹਾਂ ਨੇ ਬਣਾਇਆ ਹੈ, ਉਹ ਬਹੁਤ ਹੀ ਸ਼ਾਨਦਾਰ ਬਜਟ ਬਣਾਇਆ ਹੈ । ਇਸ ਸਰਕਾਰ ਨੇ ਪੁਲਿਸ ਵਾਸਤੇ 45 ਕਰੋੜ ਰੁਪਿਆ ਪ੍ਰੋਵਾਈਡ ਕੀਤਾ ਹੈ। ਇਥੇ ਕਰਾਈਮ ਦੀ ਗੱਲ ਕੀਤੀ ਗਈ ਹੈ। ਜਿਹੜਾ ਇਕਨਾਮਿਕ ਕਰਾਈਮ ਹੈ, ਉਸ ਨੂੰ ਕੋਈ ਵੀ ਨਹੀਂ ਰੋਕ ਸਕਦਾ, ਵੱਡੇ ਤੋਂ ਵੱਡਾ ਮੁਲਕ ਵੀ ਉਸ ਨੂੰ ਨਹੀਂ ਰੋਕ ਸਕਿਆ। ਪੰਜਾਬ ਵਿਚ ਇਸ ਵੇਲੇ ਕੋਈ ਐਸੀ ਸਿਚੂਏਸ਼ਨ ਨਹੀਂ ਆਈ ਹੈ ਜਿਸ ਬਾਰੇ ਕਿਹਾ ਜਾ ਸਕੇ ਕਿ ਕਰਾਈਮ ਬਹੁਤ ਵੱਧ ਗਿਆ ਹੈ। ਕਰਾਈਮ ਬਿਲਕੁਲ ਨਾਰਮਲ ਹੈ ਅਤੇ ਸਾਡੀ ਸਰਕਾਰ ਅਤੇ ਪੁਲਿਸ ਇਸ ਬਾਰੇ ਜੋ ਵੀ ਸਥਿਤੀ ਹੈ, ਉਸ ਤੋਂ ਪੂਰੀ ਤਰ੍ਹਾਂ ਜਾਣੂ ਹੈ ਅਤੇ ਇਸ ਵੱਲ ਹਰ ਤਰ੍ਹਾਂ ਦੀ ਕੋਸ਼ਿਸ਼ ਕਰ ਰਹੀ ਹੈ ਕਿ ਇਸ ਨੂੰ ਜਿੱਥੋਂ ਤੱਕ ਵੀ ਰੋਕਿਆ ਜਾ ਸਕਦਾ ਹੈ, ਰੋਕਿਆ ਜਾਵੇ। ਇਹ ਠੀਕ ਹੈ ਕਿ ਪੁਲਿਸ ਦੇ ਮਹਿਕਮੇ ਵਿਚ ਕੁਝ ਕਮੀਆਂ ਵੀ ਹਨ ਪਰ ਐਸੀਆਂ ਕਮੀਆਂ ਹਰ ਮਹਿਕਮੇ ਵਿਚ ਹਨ ਚਾਹੇ ਕਿਸੇ ਵੀ ਮਹਿਕਮੇ ਨੂੰ ਲੈ ਲਵੋ ਕਿਉਂਕਿ ਐਸ ਵੇਲੇ ਪੈਸੇ ਦੀ ਦੌੜ ਲੱਗੀ ਹੋਈ ਹੈ ਅਤੇ ਇਸ ਦੌੜ ਵਿਚ ਕਈ ਆਦਮੀ ਇਨਵਾਲਵ ਹੋ ਜਾਂਦੇ ਹਨ। ਪਰ ਇਸ ਵਿਚ ਸਾਡੀ ਸਰਕਾਰ ਦਾ ਕੋਈ ਕਸੂਰ ਨਹੀਂ ਹੈ, ਕੋਈ ਹੱਥ ਨਹੀਂ ਹੈ। ਸਾਡੀ ਸਰਕਾਰ ਪੂਰੀ ਇਮਾਨਦਾਰ ਹੈ ਅਤੇ ਇਮਾਨ-ਦਾਰੀ ਨਾਲ ਕੰਮ ਕਰ ਰਹੀ ਹੈ। ਇਸ ਵੇਲੇ ਪੰਜਾਬ ਵਿਚ ਜੋ ਸਿਚੂਏਸ਼ਨ ਹੈ, ਉਸ ਦਾ ਸਾਡੀ ਸਰਕਾਰ, ਸਰਦਾਰ ਦਰਬਾਰਾ ਸਿੰਘ ਦੀ ਸਰਕਰ, ਪੂਰੀ ਤਰ੍ਹਾਂ ਟਾਕਰਾ ਕਰ ਰਹੀ ਹੈ। ਸਰਦਾਰ ਦਰਬਾਰਾ ਸਿੰਘ ਆਪਣੇ ਕੰਮ ਵਿਚ ਪੂਰੇ ਮਾਹਿਰ ਹਨ। ਇਨ੍ਹਾਂ ਦੀ ਹਿੰਮਤ ਅਤੇ ਕੋਸ਼ਿਸ਼ ਸਦਕਾ ਹੀ ਐਕਸ-ਟਰੀਮਿਸਟ ਐਕਟਿਵੀਟੀਜ਼, ਜੋ 1978 ਤੋਂ ਲੈ ਕੇ ਹੁਣ ਤੱਕ ਸਾਰੇ ਪੰਜਾਬ ਵਿਚ ਵੱਧਦੀਆਂ ਹੀ ਗਈਆਂ ਸਨ, ਹੁਣ ਸਿਰਫ ਅੰਮ੍ਰਿਤਸਰ ਤੱਕ ਹੀ ਕਨਫਾਈਨਡ ਰਹਿ ਗਈਆਂ ਹਨ। ਇਹ ਠੀਕ ਹੈ ਕਿ ਅੰਮ੍ਰਿਤਸਰ ਵਿਚ ਸਥਿਤੀ ਅਲਾਰਮਿੰਗ ਨਜ਼ਰ ਆਉਂਦੀ ਹੈ ਪਰ ਬਾਕੀ ਪੰਜਾਬ ਦੇ ਹਿੱਸਿਆਂ ਵਿਚ ਲੋਕ ਸ਼ਾਂਤੀ ਨਾਲ ਰਹਿ ਰਹੇ ਹਨ ਪਰ ਇਸ ਦੇ ਬਾਵਜੂਦ ਸਾਨੂੰ ਅਵੇਸਲਾ ਬਿਲਕੁਲ ਨਹੀਂ ਹੋਣਾ ਚਾਹੀਦਾ। ਅਕਾਲੀਆਂ ਦੇ ਰਾਜ ਵੇਲੇ ਮੈਂ ਆਪਣੇ ਸਾਥੀ ਮੈਂਬਰਾਂ ਨੂੰ ਵਾਰਨ ਕੀਤਾ ਸੀ ਪਰ ਸੀ.ਪੀ. ਆਈ. ਅਤੇ ਸੀ.ਪੀ. ਆਈ. (ਐਮ.) ਦੇ ਦੋਸਤਾਂ ਨੇ ਇਸ ਗੱਲ ਨੂੰ ਬੜਾ ਲਾਈਟਲੀ ਲਿਆ। ਅਕਾਲੀਆਂ ਦੇ ਰਾਜ ਵੇਲੇ ਅਕਾਲੀ ਨਿਰੰਕਾਰੀਆਂ ਨਾਲ ਝਗੜਾ ਕਰਨ ਵਾਸਤੇ ਆਪ ਗਏ ਪਰ ਝਗੜਾ ਹੋਣ ਤੋਂ ਬਾਦ ਦੋਸ਼ੀ ਉਲਟਾ ਨਿਰੰਕਾਰੀਆਂ ਨੂੰ ਬਣਾ ਦਿੱਤਾ। ਇਸ ਦੇ ਬਾਵਜੂਦ ਕਿਸੇ ਨੇ ਉਨ੍ਹਾਂ ਨੂੰ ਕੰਡੈਂਮ ਨਹੀਂ ਕੀਤਾ।

**ਕਾਮਰੇਡ ਸਰਵਣ ਸਿੰਘ ਧਰਮਕੋਟ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਪਿਛਲੀ ਕਾਰਵਾਈ ਕਢਵਾ ਕੇ ਵੇਖ ਲੈਣ, ਅਸੀਂ ਉਨ੍ਹਾਂ ਨੂੰ ਮੂਹਰੇ ਹੋ ਕੇ ਕੰਡੈਂਮ ਕੀਤਾ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਜੇ ਤੁਸਾਂ ਉਨ੍ਹਾਂ ਨੂੰ ਕਿਹਾ ਵੀ ਹੋਵੇਗਾ ਤਾਂ ਦਬੀ ਜ਼ਬਾਨ ਵਿਚ ਕਿਹਾ ਹੋਵੇਗਾ।

**ਕਾਮਰੇਡ ਸਰਵਣ ਸਿੰਘ ਧਰਮਕੋਟ** : ਡਿਪਟੀ ਸਪੀਕਰ ਸਾਹਿਬ, ਇਹ ਘਟੋ ਘੱਟ ਰਿਕਾਰਡ ਪੜ੍ਹ ਕੇ ਤਾਂ ਵੇਖ ਲੈਣ। (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਉਸ ਵੇਲੇ ਰਾਜ ਦੇ ਲਾਲਚ ਵਿਚ ਬੀ.ਜੇ.ਪੀ. ਨੇ ਵੀ ਉਨ੍ਹਾਂ ਦੇ ਵਿਰੁਧ ਕੁਝ ਨਹੀਂ ਕਿਹਾ। ਇਨ੍ਹਾਂ ਨੇ ਉਸ ਵੇਲੇ ਆਉਣ ਵਾਲੇ ਖਤਰੇ ਨੂੰ ਭਾਂਪਿਆ ਹੀ ਨਹੀਂ ।

ਉਸ ਵੇਲੇ ਇਥੇ ਖਾਲਿਸਤਾਨ ਦੀਆਂ ਗੱਲਾਂ ਹੁੰਦੀਆਂ ਰਹੀਆਂ ਪਰ ਕਿਸੇ ਨੇ ਉਨ੍ਹਾਂ ਦਾ ਵਿਰੋਧ ਨਹੀਂ ਕੀਤਾ। ਉਸ ਵੇਲੇ ਇਨ੍ਹਾਂ ਨੂੰ ਸਿਰਫ ਰਾਜ ਕਰਨ ਦਾ ਹੀ ਚਾਅ ਸੀ। ਜਦ ਇਨਸਾਫ ਹੋਇਆ ਤਾਂ ਕੁਝ ਆਦਮੀ ਜੱਜ ਦੇ ਮਗਰ ਵੀ ਲਗੇ ਰਹੇ ਕਿ ਉਸ ਨੂੰ ਵੀ ਖਤਮ ਕਰ ਦਿੱਤਾ ਜਾਵੇ। ਇਹ ਸਾਰੇ ਤਮਾਸ਼ਬੀਨ ਬਣ ਕੇ ਵੇਖਦੇ ਰਹੇ। ਇਨ੍ਹਾਂ ਨੂੰ ਸੋਚਣਾ ਚਾਹੀਦਾ ਸੀ ਕਿ ਇਹ ਹਾਲਾਤ ਬਹੁਤ ਜ਼ਿਆਦਾ ਵਿਗੜ ਸਕਦੇ ਹਨ ਅਤੇ ਇਨ੍ਹਾਂ ਨੂੰ ਅਕਾਲੀਆਂ ਨੂੰ ਕੰਡੈਂਮ ਕਰਨਾ ਚਾਹੀਦਾ ਸੀ। ਮੈਂ ਲਾਹੌਰ ਤੋਂ ਇਧਰ ਆਇਆ ਸੀ। ਮੇਰਾ ਖਿਆਲ ਹੈ ਕਿ ਉਸ ਵੇਲੇ ਇਥੇ ਥੋੜ੍ਹੇ ਜਿਹੇ ਹੀ ਐਮ.ਐਲ.ਏ. ਹੋਣਗੇ। ਮੈਨੂੰ ਪਤਾ ਹੈ ਕਿ ਉਥੇ ਕਿੰਨ੍ਹਾ ਖੂਨ ਖਰਾਬਾ ਹੋਇਆ ਸੀ। ਹਾਲਾਤ ਸਾਂਭੇ ਨਹੀਂ ਸਨ ਗਏ। ਪਰ ਉਸ ਵੇਲੇ ਇਥੇ ਅੰਗਰੇਜ਼ ਬੈਠਾ ਸੀ ਜਦ ਕਿ ਇਸ ਵੇਲੇ ਸ੍ਰੀਮਤੀ ਇੰਦਰਾ ਗਾਂਧੀ ਦਾ ਰਾਜ ਹੈ ਅਤੇ ਕਿਸੇ ਵਿਚ ਇੰਨੀ ਤਾਕਤ ਨਹੀਂ ਕਿ ਉਹੋ ਜਿਹੇ ਹਾਲਾਤ ਅੱਜ ਇਥੇ ਪੈਦਾ ਕਰ ਸਕੇ। ਮਗਰ ਮੈਂ ਫਿਰ ਵੀ ਕਹਿਣਾ ਚਾਂਹੁਦਾ ਹਾਂ ਕਿ ਸਾਨੂੰ ਹੁਸ਼ਿਆਰ ਰਹਿਣਾ ਚਾਹੀਦਾ ਹੈ। ਸਾਡੀ ਪੁਲਿਸ ਨੂੰ ਚੌਕਸ ਰਹਿਣਾ ਚਾਹੀਦਾ ਹੈ ਅਤੇ ਜੋ ਐਕਸਟਰੀਮਿਸਟਸ ਦਾ ਲਿਹਾਜ਼ ਕਰਦਾ ਹੈ, ਉਸ ਦੀ ਛੁੱਟੀ ਕਰ ਦੇਣੀ ਚਾਹੀਦੀ ਹੈ। ਜਿਸ ਤਰ੍ਹਾਂ ਹੁਣੇ ਪਿੱਛੇ ਜਿਹੇ ਵਾਕਿਆ ਹੋ ਗਿਆ ਹੈ ਮਾਨਾਵਾਲਾ ਦਾ, ਉਸ ਦੇ ਵਿੱਚ ਐਸ.ਪੀ. ਵਿਚਾਰੇ ਨੇ ਬੜੀ ਬਹਾਦਰੀ ਕੀਤੀ ਔਰ ਉਸ ਨੇ ਫੋਰਸ ਨੂੰ ਕਿਹਾ ਕਿ ਤੁਸੀਂ ਵੀ ਕਰੋ ਔਰ ਜਦੋਂ ਉਹ ਜ਼ਖਮੀ ਹੋ ਗਿਆ ਤਾਂ ਉਸ ਨੇ ਡੀ.ਐਸ.ਪੀ. ਨੂੰ ਕਿਹਾ ਕਿ ਤੂੰ ਪਿੱਛਾ ਕਰ ਪਰ ਉਸ ਨੇ ਪਿੱਛਾ ਨਹੀਂ ਕੀਤਾ ਔਰ ਬੁਜ਼ਦਿਲੀ ਦਿਖਾਈ। ਸਾਡੀ ਪੁਲਿਸ ਵਿੱਚ ਬਹੁਤ ਸਾਰੇ ਬਹਾਦਰ ਅਫਸਰ ਵੀ ਹਨ, ਇਮਾਨਦਾਰ ਵੀ ਹਨ ਪਰ ਉਸ ਡੀ.ਐਸ.ਪੀ. ਨੇ ਬੁਜ਼ਦਿਲੀ ਦਿਖਾਈ। ਡਿਪਟੀ ਸਪੀਕਰ ਸਾਹਿਬ, ਇਹ ਉਹੀ ਡੀ.ਐਸ.ਪੀ. ਹੈ ਜਿਹੜਾ ਅਕਾਲੀਆਂ ਨਾਲ ਹਾਬ-ਨਾਬ ਕਰਦਾ ਰਿਹਾ ਹੈ। ਉਹ ਲੁਧਿਆਣੇ ਦਾ ਹੈ ਔਰ ਉਸ ਨੇ ਕਰੋੜਾਂ ਰੁਪਏ ਦੀ ਜਾਇਦਾਦ ਬਣਾਈ ਹੈ। ਇਸ ਦੇ ਲਈ ਸਰਕਾਰ ਨੂੰ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਕਿ ਉਸ ਦੇ ਕੋਲ ਇਤਨੀ ਜਾਇਦਾਦ ਕਿਸ ਤਰ੍ਹਾਂ ਆਈ ਹੈ ਔਰ ਕਿਥੋਂ ਆਈ ਹੈ, ਉਸ ਨੇ ਇਹ ਸਾਰੀ ਜਾਇਦਾਦ ਕਿਥੋਂ ਬਣਾਈ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਕਦੇ ਇਹ ਆਪਣੀ ਡੀਮਾਂਡਜ਼ ਨੂੰ ਕਿਸ ਤਰ੍ਹਾਂ ਬਦਲ ਦਿੰਦੇ ਹਨ ਅਤੇ ਕਦੇ ਕਿਸ ਤਰ੍ਹਾਂ ਬਦਲ ਦਿੰਦੇ ਹਨ। ਸੈਂਟਰ ਨਾਲ ਸਾਰੀ ਗਲਬਾਤ ਕਰਕੇ ਆਉਂਦੇ ਹਨ, ਉਥੇ ਸਲਾਹ ਕਰਕੇ ਆ ਜਾਂਦੇ ਹਨ ਪਰ ਇਥੇ ਪੰਜਾਬ ਵਿੱਚ ਆ ਕੇ ਹੋਰ ਤਰ੍ਹਾਂ ਦੀਆਂ ਗੱਲਾਂ ਕਰਨ ਲਗ ਪੈਂਦੇ ਹਨ। ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਨੂੰ ਕਿਸੇ ਤਰੀਕੇ ਨਾਲ ਐਪਰੀ-ਹੈਂਡ ਕਰਨਾ ਚਾਹੀਦਾ ਹੈ ਤਾਕਿ ਇਹ ਜਿਹੜੀਆਂ ਇਸ ਕਿਸਮ ਦੀਆਂ ਗੱਲਾਂ ਹੋ ਰਹੀਆਂ ਹਨ ਉਹ ਬੰਦ ਹੋ ਸਕਣ। ਹੁਣ ਇਸ ਵੇਲੇ ਇਹ ਗਰੇਟਰ ਪਾਵਰਜ਼ ਦੀਆਂ, ਮੋਰ ਪਾਵਰਜ਼ ਦੀਆਂ ਗੱਲਾਂ ਕਰਦੇ ਹਨ ਕਲ ਨੂੰ ਇਹਨਾਂ ਨੇ ਫਿਰ ਖਾਲਿਸਥਾਨ ਦੀ ਗੱਲ ਕਰਨੀ ਹੈ। ਮੈਂ ਆਪਣੇ ਸਾਥੀਆਂ ਨੂੰ ਕਹਾਂਗਾ ਕਿ ਇਹਨਾਂ ਸਾਥੀਆਂ ਨੂੰ ਚਾਹੀਦਾ ਹੈ, ਚਾਹੇ ਇਹ ਉਨ੍ਹਾਂ ਦੀ ਸਪੋਰਟ ਨਾਲ ਹੀ ਆਉਂਦੇ ਹਨ, ਇਹ ਠੀਕ ਹੈ ਕਿ ਉਨ੍ਹਾਂ ਦੀ ਸਪੋਰਟ ਨਾਲ ਉਹ ਆਉਂਦੇ ਹਨ ਪਰ ਜਿਹੜੀ ਪਾਰਟੀ ਕੋਈ ਗਲਤ ਗੱਲ ਕਰਦੀ ਹੈ ਉਸ ਗਲਤ ਗੱਲ ਨੂੰ ਕੰਡੈਮ ਕਰਨਾ ਚਾਹੀਦਾ ਹੈ ਔਰ ਸਾਡੇ ਮੁਖ ਮੰਤਰੀ ਸਾਹਿਬ ਨੂੰ ਪੂਰੀ ਸਪੋਰਟ ਕਰਨੀ ਚਾਹੀਦੀ ਹੈ। (ਘੰਟੀ) ਡਿਪਟੀ ਸਪੀਕਰ ਸਾਹਿਬ, ਜਿਹੜੀ ਇਥੇ ਹੁਣੇ ਪ੍ਰਾਸੀਕਿਊਸ਼ਨ ਦੀ ਗੱਲ ਚਲ ਰਹੀ ਸੀ ਉਸੇ ਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਈਆਂ ਦੇ ਖਿਲਾਫ ਚਲਾਨ ਕੀਤੇ ਹੋਏ ਹਨ ਔਰ ਕਾਰਵਾਈ ਹੋ ਰਹੀ ਹੈ ਪਰ ਡਰਦੇ ਮਾਰੇ ਕੋਈ ਗਵਾਹੀ ਨਹੀਂ ਦੇਣ ਵਾਸਤੇ ਤਿਆਰ। ਇਸ ਲਈ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਐਪਰੀਹੈਂਡ ਕਰਨਾ ਚਾਹੀਦਾ ਹੈ ਤਾਂਕਿ ਜਿਹੜਾ ਖਤਰਾ ਹੈ, ਜਿਹੜਾ

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਲੋਕਾਂ ਨੂੰ ਡਰ ਹੈ ਉਹ ਖਤਮ ਹੋ ਸਕੇ ਅਤੇ ਪੰਜਾਬ ਵਿਚ ਸ਼ਾਂਤੀ ਦਾ ਮਾਹੌਲ ਬਣਿਆ ਰਹੇ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਉਨ੍ਹਾਂ ਨੇ ਕਿਹਾ ਸੀ ਕਿ ਫੇਕ ਐਨਕਾਊਂਟਰ ਹੁੰਦੇ ਹਨ। ਡਿਪਟੀ ਸਪੀਕਰ ਸਾਹਿਬ, ਫੇਕ ਔਰ ਅਨਕਾਊਂਟਰ ਦੋਨੋਂ ਚੀਜ਼ਾਂ ਇਕੱਠੀਆਂ ਨਹੀਂ ਹੋ ਸਕਦੀਆਂ। ਇਹ ਤਾਂ ਮੁਕਾਬਲਾ ਹੁੰਦਾ ਹੈ ਔਰ ਮੁਕਾਬਲੇ ਵਿਚ ਸਾਡੀ ਪੁਲਿਸ ਨੂੰ ਸ਼ਿਕੱਸਤ ਨਹੀਂ ਖਾਣੀ ਚਾਹੀਦੀ। ਜੇ ਉਹ ਇਕ ਗੋਲੀ ਚਲਾਉਂਦੇ ਹਨ ਤਾਂ ਸਾਡੀ ਪੁਲਿਸ ਨੂੰ 2 ਗੋਲੀਆਂ ਚਲਾਉਣੀਆਂ ਚਾਹੀਦੀਆਂ ਹਨ ਤਾਂਕਿ ਇਸ ਵਿਚ ਸ਼ਾਂਤੀ ਹੋਵੇ। (ਘੰਟੀ) ਫੇਰ ਐਨ-ਕਾਊਂਟਰ ਕਿਸ ਤਰ੍ਹਾਂ ਹੋ ਸਕਦਾ ਹੈ। ਅਗਰ ਸਾਹਮਣੇ ਕੋਈ ਮੁਕਾਬਲਾ ਕਰਦਾ ਹੈ ਤਾਂ ਹੀ ਗੋਲੀ ਚਲਦੀ ਹੈ। ਸਾਡੀ ਪੁਲਿਸ ਨੇ ਬਹਾਦਰੀ ਦਿਖਾਈ ਹੈ। ਸਾਡੇ ਸੀਨੀਅਰ ਪੁਲਿਸ ਅਫਸਰ ਸ਼੍ਰੀ ਡੀ. ਆਰ. ਭੱਟੀ ਹਨ, ਉਨ੍ਹਾ ਦੀ ਲਾਲਾ ਜਗਤ ਨਰਾਇਣ ਦੇ ਕੇਸ ਵਿਚ ਬੜੀ ਵਧੀਆ ਪ੍ਰਾਸੀਕਿਊਸ਼ਨ ਚਲ ਰਹੀ ਹੈ। ਉਨ੍ਹਾਂ ਨੇ ਬੜੀ ਦਲੇਰੀ ਨਾਲ ਗਵਾਹ ਭੁਗਤਾਏ ਹਨ। ਫੈਸਲਾ ਤਾਂ ਕੋਰਟ ਨੇ ਕਰਨਾ ਹੈ ਪਰ ਉਨ੍ਹਾਂ ਨੇ ਬੜੀ ਦਲੇਰੀ ਤੋਂ ਕੰਮ ਲਿਆ ਹੈ। ਉਨ੍ਹਾਂ ਨੂੰ ਵੀ ਡਰਾਇਆ ਧਮ-ਕਾਇਆ ਜਾ ਰਿਹਾ ਹੈ। ਇਸੇ ਤਰ੍ਹਾਂ ਹੋਰ ਵੀ ਪੁਲਿਸ ਅਫਸਰ ਹੋਣਗੇ ਜਿਨ੍ਹਾਂ ਨੂੰ ਧਮਕੀਆਂ ਮਿਲ-ਦੀਆਂ ਹੋਣਗੀਆਂ। ਡਿਪਟੀ ਸਪੀਕਰ ਸਾਹਿਬ, ਸਾਡੀਆਂ ਤਕਰੀਰਾਂ ਬਾਹਰ ਜਾਂਦੀਆਂ ਹਨ ਤਾਂ ਉਨ੍ਹਾਂ ਨੂੰ ਇਨ੍ਹਾਂ ਤਕਰੀਰਾਂ ਤੋਂ ਡਿਸਐਨਕਰੇਜਮੈਂਟ ਪੈਦਾ ਹੁੰਦੀ ਹੈ। ਪੁਲਿਸ ਵਾਲੇ ਤਾਂ ਚਾਹੁੰਦੇ ਹਨ ਕਿ ਅਸੀਂ ਐਕਸਟਰੀਮਿਸਟਸ ਨੂੰ ਬਾਹਰ ਕਢੀਏ, ਉਨ੍ਹਾਂ ਨੂੰ ਜਨਤਾ ਦੇ ਸਾਹਮਣੇ ਪੇਸ਼ ਕਰੀਏ ਪਰ ਉਹ ਵਿਚਾਰੇ ਡਰਦੇ ਹਨ ਕਿ ਸਾਡੀ ਪਤਾ ਨਹੀਂ ਕੋਈ ਰਾਖੀ ਕਰੇਗਾ ਜਾਂ ਨਹੀਂ। ਇਸ ਲਈ ਮੈਂ ਸਮਝਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਜੀ ਨੂੰ ਖੁਲ੍ਹ ਕੇ ਕਹਿਣਾ ਚਾਹੀਦਾ ਹੈ ਕਿ ਉਹ ਉਨ੍ਹਾਂ ਦੀ ਹਰ ਤਰ੍ਹਾਂ ਨਾਲ ਰਾਖੀ ਕਰਨਗੇ, ਉਨ੍ਹਾਂ ਨੂੰ ਕਿਸੇ ਤਰੀਕੇ ਨਾਲ ਕੋਈ ਡਰਨ ਦੀ ਲੋੜ ਨਹੀਂ।

**ਸ਼੍ਰੀ ਡਿਪਟੀ ਸਪੀਕਰ :** ਬੈਠੋ, ਗੁਪਤਾ ਸਾਹਿਬ। ਕਾਮਰੇਡ ਸਰਵਣ ਸਿੰਘ ਚੀਮਾ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਬਸ ਜੀ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਆਖਰੀ ਗਲ ਕਹਿ ਕੇ ਬੈਠ ਜਾਵਾਂਗਾ।

ਰੈਵੇਨਿਊ ਅਕਾਊਂਟ ਵਿੱਚ 45 ਕਰੋੜ ਰੁਪਿਆ ਦਿਤਾ ਹੈ ਪਰ ਉਸ ਦਾ ਕੈਪੀਟਲ ਅਕਾਊਂਟ ਮੈਨੂੰ ਕੋਈ ਨਜ਼ਰ ਨਹੀਂ ਆਇਆ। ਉਨ੍ਹਾਂ ਵਾਸਤੇ ਰੈਜ਼ੀਡੈਂਸ ਦੀ ਜ਼ਰੂਰਤ ਹੈ, ਉਨ੍ਹਾਂ ਵਾਸਤੇ ਸਕੂਲਜ਼ ਅਤੇ ਹਸਪਤਾਲ, ਡਿਸਪੈਂਸਰੀਆਂ ਦੀ ਜ਼ਰੂਰਤ ਹੈ। ਅਸੀਂ ਚਾਹੁੰਦੇ ਹਾਂ ਕਿ ਇਸ ਦੇ ਵਿਚ ਪ੍ਰੋਵੀਜ਼ਨ ਆਉਣਾ ਚਾਹੀਦਾ ਹੈ। ਇਨ੍ਹਾਂ ਦੇ ਰਹਿਣ ਵਾਸਤੇ ਜੋ ਸਹੂਲਤਾਂ ਹਨ ਉਹ ਦੇਣੀਆਂ ਚਾਹੀਦੀਆਂ ਹਨ। ਇਨ੍ਹਾਂ ਵਾਸਤੇ ਜੋ ਬੈਰਕਾਂ ਵੀ ਬਣੀਆਂ ਹਨ ਉਹ ਵੀ ਵੀਕ ਹਨ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਪੂਰੀਆਂ ਫੈਸਿਲਟੀਜ਼ ਦੇਣੀਆਂ ਚਾਹੀਦੀਆਂ ਹਨ। ਇਹੀ ਇਕ ਫੋਰਸ ਹੈ ਜਿਹੜੀ ਸਰਕਾਰ ਨੂੰ ਬਦਨਾਮ ਕਰ ਸਕਦੀ ਹੈ, ਇਹੀ ਇਕ ਫੋਰਸ ਹੈ ਜਿਹੜੀ ਕਿ ਸਰਕਾਰ ਲਈ ਨੇਕਨਾਮੀ ਲਿਆ ਸਕਦੀ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਸਾਰੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ): ਡਿਪਟੀ ਸਪੀਕਰ ਸਾਹਿਬ, ਮੈਂ ਡੀਮਾਂਡ ਨੰਬਰ 9, 10, ਅਤੇ 11 ਦੇ ਸਬੰਧ ਵਿੱਚ ਆਪਣੇ ਵਿਚਾਰ ਇਥੇ ਰੱਖਾਂਗਾ। ਸਭ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੁਲਿਸ ਨੂੰ ਜੋ ਸਹੂਲਤਾਂ ਹੋਣੀਆਂ ਚਾਹੀਦੀਆਂ ਹਨ, ਉਨ੍ਹਾਂ

ਨੂੰ ਜਿਹੜੀਆਂ ਸਹੂਲਤਾਂ ਨਹੀਂ ਮਿਲ ਰਹੀਆਂ, ਉਹ ਤਾਂ ਜ਼ਰੂਰ ਮਿਲਣ। ਉਹ ਸਹੂਲਤਾਂ ਜੋ ਉਨ੍ਹਾਂ ਕੋਲ ਨਹੀਂ ਉਹ ਤਾਂ ਜੀਅ ਸਦਕੇ ਮਿਲਣ। ਉਨ੍ਹਾਂ ਕੋਲ ਰਹਿਣ ਵਾਸਤੇ ਥਾਂ ਨਹੀਂ ਹੈ ਜਾਂ ਉਨ੍ਹਾਂ ਦੇ ਲਈ ਹੋਰ ਕੋਈ ਪ੍ਰਬੰਧ ਠੀਕ ਨਹੀਂ ਹੈ ਤਾਂ ਉਹ ਸਾਡਾ ਫਰਜ਼ ਹੈ ਕਿ ਉਹ ਪ੍ਰਬੰਧ ਠੀਕ ਕਰੀਏ ਪਰ ਜੇ ਇਨ੍ਹਾਂ ਦੀ ਗਿਣਤੀ ਹੀ ਵਧਾਈ ਜਾਣੀ ਹੈ ਤਾਂ ਕੀ ਇਹ ਮਸਲਾ ਹੱਲ ਹੋ ਸਕਦਾ ਹੈ ? ਮੈਂ ਬਿਲਕੁਲ ਇਸ ਗਲ ਦੇ ਹੱਕ ਵਿਚ ਹਾਂ ਕਿ ਇਨ੍ਹਾਂ ਦੀ ਗਿਣਤੀ ਬਿਲਕੁਲ ਨਹੀਂ ਵਧਾਉਣੀ ਚਾਹੀਦੀ। ਇਸ ਦੇ ਨਾਲ ਮਸਲਾ ਹੱਲ ਨਹੀਂ ਹੋ ਸਕਦਾ। ਇਸ ਵੇਲੇ ਪੰਜਾਬ ਵਿਚ ਜੇ, ਡਿਪਟੀ ਸਪੀਕਰ ਸਾਹਿਬ, ਦੇਖਿਆ ਜਾਵੇ ਤਾਂ ਕੋਈ ਹੋਰ ਰਾਜ ਨਹੀਂ ਹੈ, ਪੁਲਿਸ ਰਾਜ ਹੈ। ਜਿਧਰ ਦੇਖੀਏ ਪੁਲਿਸ ਹੀ ਪੁਲਿਸ ਨਜ਼ਰ ਆਉਂਦੀ ਹੈ। ਮੈਂ 19 ਤਾਰੀਖ ਨੂੰ ਫਗਵਾੜੇ ਗਿਆ ਸੀ ਔਰ ਮੈਂ ਦੇਖਿਆ ਕਿ ਸਾਰਾ ਸ਼ਹਿਰ ਪੁਲਿਸ ਨਾਲ ਘਿਰਿਆ ਹੋਇਆ ਸੀ। ਜਿਧਰ ਨੂੰ ਨਿਗਾਹ ਮਾਰੀਏ ਪੁਲਿਸ, ਜਿਧਰ ਨੂੰ ਨਿਗਾਹ ਮਾਰੀਏ ਪੁਲਿਸ। ਠੀਕ ਹੈ ਪ੍ਰਬੰਧ ਦੀ ਲੋੜ ਹੁੰਦੀ ਹੈ ਪਰ ਇਤਨੀ ਪੁਲਿਸ ਦੇ ਨਾਲ ਲੋਕਾਂ ਦੇ ਵਿਚ ਦਹਿਸ਼ਤ ਪੈਦਾ ਕਰਨਾ, ਲੋਕਾਂ ਨੂੰ ਯਰਕਾਣਾ, ਲੋਕਾਂ ਨੂੰ ਡਰਾਉਣਾ ਇਹ ਗਲ ਠੀਕ ਨਹੀਂ ਹੈ। ਇਹ ਪੁਲਿਸ ਬਦਮਾਸ਼ਾਂ ਨੂੰ ਤਾਂ ਕੁਝ ਨਹੀਂ ਕਹਿੰਦੀ। ਇਹ ਪੁਲਿਸ ਭਲੇਮਾਣਸਾਂ ਨੂੰ ਡਰਾਉਣ ਧਮਕਾਉਣ ਵਾਸਤੇ ਖੜੀ ਕੀਤੀ ਹੁੰਦੀ ਹੈ। ਜੇ ਅੱਡੇ ਤੋਂ ਇਧਰ ਨੂੰ ਤੁਰੇ ਜਾਂਦੇ ਹਾਂ ਤਾਂ ਪੁਲਿਸ, ਜੇ ਉਪਰ ਨੂੰ ਤੁਰੇ ਜਾਂਦੇ ਹਾਂ ਤਾਂ ਪੁਲਿਸ। ਜਿਧਰ ਦੇਖੋ ਪੁਲਿਸ ਹੀ ਪੁਲਿਸ, ਜਿਧਰ ਦੇਖੋ ਪੁਲਿਸ ਹੀ ਪੁਲਿਸ। ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਲਈ ਕਈ ਮੁਸ਼ਕਿਲਾਂ ਹਨ, ਪੰਜਾਬ ਦਾ ਵਾਤਾਵਰਣ ਖਰਾਬ ਹੈ। ਮੈਨੂੰ ਇਸ ਗਲ ਦਾ ਦੁੱਖ ਹੈ ਕਿ ਪੰਜਾਬ ਦਾ ਵਾਤਾਵਰਣ ਖਰਾਬ ਹੈ। ਮੈਂ ਕਲ੍ਹ ਪਰਸੋਂ ਇਕ ਅਖਬਾਰ ਵਿਚ ਪੜ੍ਹਿਆ ਹੈ ਕਿ ਮੁੱਖ ਮੰਤਰੀ ਸਾਹਿਬ, ਪਾਂਡੇ ਸਾਹਿਬ. ਦੀ ਖਬਰ ਲੈਣ ਲਈ ਗਏ ਔਰ ਖਬਰ ਲੈਣ ਲਈ ਜਾਣ ਲਗਿਆਂ 4 ਕਾਰਾਂ ਵਟਾ ਕੇ ਗਏ ਹਨ।

**ਮੁੱਖ ਮੰਤਰੀ:** ਤੁਹਾਨੂੰ ਬਿਲਕੁਲ ਗਲਤ ਇਨਫਰਮੇਸ਼ਨ ਹੈ।

**ਕਾਮਰੇਡ ਸਰਵਣ ਸਿੰਘ ਚੀਮਾ:** ਮੈਂ ਤਾਂ ਅਖਬਾਰ ਦੀ ਗਲ ਕਹਿੰਦਾ ਹਾਂ, ਮੈਂ ਆਪਣੇ ਕੋਲੋਂ ਕੁਝ ਨਹੀਂ ਕਹਿ ਰਿਹਾ।

**ਸ੍ਰੀ ਰਾਮ ਸਵਰੂਪ ਬਾਗੀ:** ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਚੀਮਾ ਸਾਹਿਬ ਦਾ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਚੀਫ ਮਨਿਸਟਰ ਸਾਹਿਬ ਬੰਬਾਂ ਦੀ ਮਾਰ ਦੀ ਕੋਈ ਪ੍ਰਵਾਹ ਨਹੀਂ ਕਰਦੇ, ਗੋਲੀਆਂ ਦੀ ਬੁਛਾੜ ਦੀ ਕੋਈ ਪ੍ਰਵਾਹ ਨਾ ਕਰਦੇ ਹੋਏ ਉਹ ਜੋ ਕੰਮ ਕਰਦੇ ਹਨ, ਜਿਥੇ ਜਾਂਦੇ ਹਨ ਨਿਡਰ ਅਤੇ ਦਲੇਰੀ ਨਾਲ ਜਾਂਦੇ ਹਨ।

**ਕਾਮਰੇਡ ਸਰਵਣ ਸਿੰਘ ਚੀਮਾ:** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਸ ਗੱਲ ਦੇ ਹਕ ਵਿੱਚ ਹਾਂ ਕਿ ਸਾਡੇ ਜਿਹੜੇ ਐਸ. ਪੀ. ਸਾਹਿਬ ਜ਼ਖਮੀ ਹੋਏ ਹਨ ਉਨ੍ਹਾਂ ਦੀ ਖਬਰ ਵਾਸਤੇ ਸਾਡੇ ਚੀਫ ਮਨਿਸਟਰ ਸਾਹਿਬ ਜਾਣ ਅਤੇ ਡਟ ਕੇ ਜਾਣ, ਇਸ ਦੇ ਵਿਚ ਕੋਈ ਮਾੜੀ ਗੱਲ ਨਹੀਂ। ਖਬਰ ਲੈਣ ਵਾਸਤੇ ਉਨ੍ਹਾਂ ਨੂੰ ਜ਼ਰੂਰ ਜਾਣਾ ਚਾਹੀਦਾ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਦਰੁੱਸਤ ਰਾਜਨੀਤੀ ਨਾਲ ਇਸ ਸਿਚੂਏਸ਼ਨ ਨੂੰ ਕੰਟਰੋਲ ਕਰਨਾ ਚਾਹੀਦਾ ਹੈ। ਮੈਂ ਮਾਨਾਵਾਲਾ ਦਾ ਜੋ ਕਾਂਢ ਹੈ ਉਸ ਦੇ ਸਬੰਧ ਵਿਚ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਉਥੇ ਵਾਪਰਿਆ, ਜੋ ਕੁਝ ਉਥੇ ਅਤਿਵਾਦੀਆਂ ਨੇ ਕੀਤਾ ਉਸ ਦੀ ਮੈਂ ਨਖੇਧੀ ਕਰਦਾ ਹਾਂ, ਮੇਰੀ ਪਾਰਟੀ ਉਸ ਦੀ ਨਿਖੇਧੀ ਕਰਦੀ ਹੈ। ਜੋ ਕੁਝ ਉਥੇ ਹੋਇਆ ਉਹ ਬਿਲਕੁਲ ਗਲਤ ਹੋਇਆ ਹੈ। ਸਾਡੇ ਲੀਡਰ,

[ਕਾਮਰੇਡ ਸਰਵਣ ਸਿੰਘ ਚੀਮਾ]

ਮਾਸਟਰ ਚੰਦ ਸਿੰਘ ਜੀ, ਨੇ ਪੁਰਜ਼ੋਰ ਸ਼ਬਦਾਂ ਵਿਚ ਇਸ ਦੀ ਨਿਖੇਧੀ ਕੀਤੀ ਹੈ। ਜੋ ਕੁਝ ਹੋਇਆ ਹੈ ਉਹ ਬਿਲਕੁਲ ਗਲਤ ਹੋਇਆ ਹੈ। ਇਸ ਤਰ੍ਹਾਂ ਪੰਜਾਬ ਦਾ ਅਮਨ ਤਬਾਹ ਹੋ ਜਾਵੇਗਾ। ਸਾਡੀ ਪਾਰਟੀ ਨੇ ਇਸ ਘਟਨਾ ਦੀ ਨਿਖੇਧੀ ਕੀਤੀ ਹੈ ਕਿ ਜੋ ਕੁਝ ਹੋਇਆ ਹੈ ਉਹ ਗਲਤ ਹੋਇਆ ਹੈ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਕ ਐਸ. ਪੀ., ਇਕ ਡੀ. ਐਸ. ਪੀ. 20 ਸਿਪਾਈ ਅਤੇ ਉਨ੍ਹਾਂ ਕੋਲ 303 ਦੀਆਂ ਰਫਲਾਂ, ਦੋ ਸਟੇਨ ਗਨਾਂ ਔਰ 4 ਜੀਪਾਂ, ਹੋਰ ਕਿੰਨੇ ਬੰਦੇ ਹੋਣਗੇ ਉਨ੍ਹਾਂ ਦੇ ਬਾਰੇ ਤਾਂ ਇਨ੍ਹਾਂ ਨੂੰ ਪਤਾ ਹੋਵੇਗਾ, ਜੋ ਅਖਬਾਰਾਂ ਵਿਚ ਆਇਆ ਹੈ ਉਹ ਮੈਂ ਜ਼ਿਕਰ ਕਰ ਰਿਹਾ ਹਾਂ। ਮੁਠ ਭੇੜ ਹੋਈ। ਉਨ੍ਹਾਂ ਦੀ ਸਿਰਫ ਇਕ ਜੀਪ ਸੀ। ਉਹ ਤਾਂ ਲਾਸ਼ ਹਰਦੇਵ ਸਿੰਘ ਦੀ ਵੀ ਚੁੱਕਕੇ ਗੁਰੂ ਨਾਨਕ ਨਿਵਾਸ ਵਿੱਚ ਲੈ ਗਏ। ਕੋਈ ਇਨ੍ਹਾਂ ਦੇ ਹੱਥ ਨਹੀਂ ਆਇਆ। ਜੀਪ ਨਹੀਂ ਪਕੜੀ ਗਈ। ਇਹ ਕੀ ਪੁਲਿਸ ਹੋਈ ? ਇਹ ਤਾਂ ਉਸ ਤਰ੍ਹਾਂ ਦੀ ਗੱਲ ਹੈ ਕਿ ਇਕ ਲਾਲਾ ਜਾ ਰਿਹਾ ਸੀ ਅਤੇ ਰਸਤੇ ਵਿਚ ਇਕ ਚੋਰ ਨੇ ਲੁੱਟ ਲਿਆ। ਜਦੋਂ ਉਸ ਨੂੰ ਪੁੱਛਿਆ ਕਿ ਤੁਸੀਂ ਕਿਵੇਂ ਲੁੱਟੇ ਗਏ ਤਾਂ ਉਸ ਲਾਲੇ ਦਾ ਮੁੰਡਾ ਕਹਿਣ ਲਗਾ ਕਿ ਮੈਂ ਤੇ ਬਾਪੂ ਇਕ ਸੀ, ਚੋਰ ਤੇ ਲਾਠੀ ਦੋ ਸਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਆਪ ਵੇਖੋ 22 ਬੰਦੇ ਅਤੇ 4 ਜੀਪਾਂ ਹੋਣ, ਸਟੇਨ ਗੰਨਾਂ ਅਤੇ ਬੰਦੂਕਾਂ ਹੋਣ ਔਰ ਉਹ ਲਾਸ਼ ਚੁੱਕ ਕੇ ਲੈ ਜਾਣ ਔਰ ਜੀਪ ਨਾ ਫੜੀ ਜਾਏ। ਤੁਸੀਂ ਇਸ ਨੂੰ ਕੀ ਕਹੋਗੇ ? ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਿਤੇ ਪੁਲਿਸ ਵੰਡੀ ਹੋਈ ਤਾਂ ਨਹੀਂ ਕਿ ਸਿਖਾਂ ਨੇ ਸਿੱਖਾਂ ਦੀ ਮਦਦ ਕਰਨੀ ਹੈ ਅਤੇ ਹਿੰਦੂਆਂ ਨੇ ਹਿੰਦੂਆਂ ਦੀ । ਕੀ ਇਹ ਇਨ੍ਹਾਂ ਵਲੋਂ ਉਨ੍ਹਾਂ ਨੂੰ ਸ਼ਹਿ ਤਾਂ ਨਹੀਂ ਜਿਹੜੇ ਪੰਜਾਬ ਦਾ ਵਾਤਾਵਰਣ ਖਰਾਬ ਕਰਨਾ ਚਾਹੁੰਦੇ ਹਨ। 22 ਆਦਮੀ ਅਸਲਾਬੰਦ ਹੋਣ ਔਰ ਉਨ੍ਹਾਂ ਤੋਂ ਉਹ ਲਾਸ਼ ਲੈ ਕੇ ਅੰਮ੍ਰਿਤਸਰ ਗੁਰੂ ਨਾਨਕ ਨਿਵਾਸ ਵਿਚ ਚਲੇ ਜਾਣ। ਇਸ ਬਾਰੇ ਸਾਰੀ ਇਨਕੁਆਇਰੀ ਹੋਣੀ ਚਾਹੀਦੀ ਹੈ ਤਾਂਕਿ ਸਾਰੀ ਗਲ ਸਮਝ ਆ ਜਾਵੇ ਕਿ ਇਹ ਘਟਨਾ ਹੈ ਕੀ। ਪਿੰਡ ਸੁਭਾਨਪੁਰ ਦੇ ਲਾਗੇ ਚੰਨਣ ਸਿੰਘ ਬਾਰੇ ਮੈਂ ਅਖਬਾਰ ਵਿਚ ਪੜ੍ਹਿਆ ਕਿ ਉਹ ਜੀਪ ਵਿਚ ਜਾ ਰਿਹਾ ਸੀ ਅਤੇ ਪਿਛੇ ਮੁੜ ਗਿਆ ਅਤੇ ਪੁਲਿਸ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਉਹ ਚੰਨਣ ਸਿੰਘ ਜਿਸ ਦਾ ਕੋਈ ਸਬੰਧ ਨਹੀਂ ਕਿਸੇ ਨਾਲ ਉਹ ਜਖਮੀ ਹੋਇਆ ਜਲੰਧਰ ਹਸਪਤਾਲ ਵਿਚ ਪਿਆ ਹੈ, ਜਿਨ੍ਹਾਂ ਨੂੰ ਫੜਨਾ ਹੈ ਉਨ੍ਹਾਂ ਨੂੰ ਇਹ ਫੜਦੇ ਨਹੀਂ, ਉਹ ਨਿਕਲ ਜਾਂਦੇ ਹਨ। ਅਗਰ ਜੀਪ ਹੀ ਫੜ ਲੈਂਦੇ ਤਾਂ ਪਤਾ ਲਗ ਜਾਣਾ ਸੀ ਕਿ ਕੌਣ ਸਨ। ਉਹ ਤਾਂ ਫੜੇ ਨਹੀਂ ਗਏ। ਇਕ ਸਾਧਾਰਨ ਆਦਮੀ ਨੂੰ, ਪਤਾ ਨਹੀਂ ਸੰਤ ਹੈ, ਕੀ ਹੈ, ਕੀ ਨਹੀਂ, ਸਾਢੇ ਸੱਤ ਵਜੇ ਜਦੋਂ ਕਿ ਦਿਨ ਚੜ੍ਹਿਆ ਹੋਵੇ ਜਿਹੜਾ ਸਫਰ ਕਰ ਰਿਹਾ ਹੋਵੇ, ਉਸ ਤੇ ਗੋਲੀਆਂ ਮਾਰੀਆਂ ਜਾਣ ਕੀ ਇਹ ਇਸ ਨੂੰ ਠੀਕ ਸਮਝਦੇ ਹਨ ? ਨਹੀਂ। ਇਹ ਗਲਤ ਗਲ ਹੈ। ਇਸ ਤਰ੍ਹਾਂ ਤਾਂ ਕੋਈ ਸਾਡੀ ਭੈਣ ਜਾਂ ਸਾਡਾ ਭਰਾ ਕਿਤੇ ਕੋਈ ਸਫਰ ਹੀ ਨਹੀਂ ਕਰ ਸਕਦੇ। ਇਸ ਤਰ੍ਹਾਂ ਤਾਂ ਪੁਲਿਸ ਜਿਸ ਨੂੰ ਮਰਜ਼ੀ ਗੋਲੀ ਮਾਰ ਦੇਵੇਗੀ। ਗੁੰਡਾਗਰਦਾਂ ਨੂੰ ਇਹ ਕੁਝ ਨਹੀਂ ਕਹਿੰਦੇ ਅਤੇ ਸ਼ਰੀਫ ਆਦਮੀ ਤੇ ਹੱਥ ਪਾ ਲੈਂਦੇ ਹਨ। ਸ਼ਰੀਫ ਆਦਮੀ ਤਾਂ ਨਾ ਦਿਨ ਨੂੰ ਹੀ ਔਰ ਨਾ ਰਾਤ ਨੂੰ ਹੀ ਸਫਰ ਕਰ ਸਕਦਾ ਹੈ। ਅਗਰ ਕੋਈ ਕਰੇਗਾ ਤਾਂ ਗੋਲੀਆਂ ਨਾਲ ਭੁੰਨ ਦਿੱਤਾ ਜਾਏਗਾ। ਮੈਂ ਪੁੱਛਦਾ ਹਾਂ ਕਿ ਕੀ ਇਸ ਦੀ ਇਹ ਇਨ-ਕੁਆਇਰੀ ਕਰਾਉਣ ਲਈ ਤਿਆਰ ਹਨ। ਜੋ ਕੁਝ ਪੁਲਿਸ ਨੇ ਕੀਤਾ ਹੈ ?

ਹੁਣ ਮੈਂ ਅਕਾਲੀ ਵੀਰਾਂ ਨੂੰ ਕਹਿਣਾ ਚਾਹੁੰਦਾ ਹਾਂ, ਜੋ ਸਾਡੀ ਆਪਣੀ ਪਾਰਟੀ ਦੇ ਵਿਚਾਰ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਅਤਿਵਾਦੀਆਂ ਤੋਂ ਨਿਖੇੜਾ ਕਰਨ ਨਹੀਂ ਤਾਂ ਪੰਜਾਬ ਦਾ ਅਮਨ ਕਾਇਮ ਨਹੀਂ ਰਹਿ ਸਕਦਾ। ਅਮਨ ਭੰਗ ਹੋਵੇ ਇਹ ਇਕੱਲੀ ਗੌਰਮਿੰਟ ਦੀ ਜ਼ਿੰਮੇਵਾਰੀ ਨਹੀਂ,

ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਹੈ ਕਿ ਅਮਨ ਭੰਗ ਕਰਨ ਵਾਲਿਆਂ ਦਾ ਟਾਕਰਾ ਕੀਤਾ ਜਾਏ। ਜਿਹੜੇ ਪੁਲੀਟੀਕਲ ਮਸਲੇ ਹਨ ਉਨ੍ਹਾਂ ਨੂੰ ਉਹ ਪੁਲੀਟੀਕਲ ਵੇਅ ਨਾਲ ਨਿਪਟਾਉਣ ਔਰ ਉਨ੍ਹਾਂ ਨੂੰ ਆਪਣਾ ਨਾਤਾ ਗੰਦੇ ਅਨਸਰ ਨਾਲੋਂ ਤੋੜ ਲੈਣਾ ਚਾਹੀਦਾ ਹੈ। ਜਿਹੜਾ ਕੋਈ ਕਤਲ ਕਰਕੇ, ਡਾਕਾ ਮਾਰ ਕੇ, ਗੁਰਦੁਆਰੇ ਵਿਚ ਜਾਏ ਉਸ ਨੂੰ ਪਨਾਹ ਨਹੀਂ ਦੇਣੀ ਚਾਹੀਦੀ। ਜਿਹੜੇ ਗੁਰਦੁਆਰਿਆਂ ਨੂੰ ਮੰਨਦੇ ਹਨ ਆਪਣੇ ਮਨ ਦੀ ਸਾਂਤੀ ਲਈ ਜਾਂਦੇ ਹਨ ਪ੍ਰਮਾਤਮਾ ਦਾ ਨਾਂ ਲੈਣਾ ਚਾਹੁੰਦੇ ਹਨ, ਰਬ ਦਾ ਨਾਂ ਲੈਣਾ ਚਾਹੁੰਦੇ ਹਨ, ਅਗਰ ਇਸ ਤਰ੍ਹਾਂ ਐਸੇ ਅਨਸਰ ਨੂੰ ਪਨਾਹ ਦਿੱਤੀ ਗਈ ਤਾਂ ਗੁਰਦੁਆਰਿਆਂ ਦਾ ਸਤਿਕਾਰ ਘੱਟ ਜਾਏਗਾ। ਉਹ ਲੋਕ ਤਾਂ ਇਹੀ ਸਮਝਣਗੇ ਕਿ ਇਥੇ ਰਬ ਦਾ ਨਾਂ ਲੈਣ ਦੀ ਕੋਈ ਥਾਂ ਨਹੀਂ, ਇਥੇ ਤਾਂ ਕਾਤਲ ਡਾਕੂ ਛੁਪੇ ਹੋਏ ਹਨ। ਸੈਂ ਅਕਾਲੀ ਵੀਰਾਂ ਨੂੰ ਕਹਾਂਗਾ ਕਿ ਜਿਸ ਪਵਿਤਰ ਧਰਤੀ ਤੇ ਰਬ ਦਾ ਨਾਂ ਲੈਣਾ ਹੋਵੇ, ਗੁਰੂਆਂ ਦਾ ਨਾਂ ਲੈਣਾ ਹੋਵੇ ਉਥੇ ਅਸਲੇ ਦੀ ਕੋਈ ਲੋੜ ਨਹੀਂ, ਕਿਸੇ ਰਾਈਫਲ ਦੀ ਲੋੜ ਨਹੀਂ, ਕਿਸੇ ਬੰਬ ਦੀ ਲੋੜ ਨਹੀਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਹ ਫੈਸਲਾ ਕਰਨਾ ਚਾਹੀਦਾ ਹੈ ਕਿ ਇਥੇ ਕਿਸੇ ਗਲਤ ਅਨਸਰ ਨੂੰ ਕੋਈ ਪਨਾਹ ਨਹੀਂ ਦੇਣੀ।

ਡਿਪਟੀ ਸਪੀਕਰ ਸਾਹਿਬ, ਇਥੇ ਹਾਊਸ ਵਿਚ ਮੁੱਖ ਮੰਤਰੀ ਜੀ ਕਈ ਵਾਰੀ ਕਹਿ ਚੁਕੇ ਹਨ ਕਿ ਜਿਹੜੇ ਕਾਤਲ ਹਨ, ਜਿਹੜੇ ਗਲਤ ਗਲਾਂ ਕਰਦੇ ਹਨ ਉਨ੍ਹਾਂ ਨੇ ਗੁਰਦਵਾਰਿਆਂ ਵਿਚ ਪਨਾਹ ਲਈ ਹੋਈ ਹੈ। ਮੈਂ ਕਹਿੰਦਾ ਹਾਂ ਕਿ ਇਹ ਕਿਉਂ ਨਹੀਂ ਉਨ੍ਹਾਂ ਦੀ ਇਕ ਲਿਸਟ ਅਖ਼ਬਾਰਾਂ ਵਿੱਚ ਸ਼ਾਇਆ ਕਰਦੇ। ਅਸੀਂ ਪਹਿਲਾਂ ਤੋਂ ਹੀ ਇਹ ਮੰਗ ਕਰਦੇ ਆ ਰਹੇ ਹਾਂ ਕਿ ਇਕ ਵ੍ਹਾਈਟ ਪੇਪਰ ਜਾਰੀ ਕਰੋ ਤਾਂਕਿ ਕੋਈ ਗਲ ਲੋਕਾਂ ਨੂੰ ਪਤਾ ਲਗੇ ਕਿ ਫਲਾਂ ਫਲਾਂ ਬੰਦੇ ਹਨ ਜਿਹੜੇ ਘਟਨਾਵਾਂ ਕਰਦੇ ਹਨ ਅਤੇ ਇਹ ਲੋਕ ਪੰਜਾਬ ਦਾ ਵਾਤਾਵਰਣ ਖ਼ਰਾਬ ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਪੰਜਾਬ ਦਾ ਵਾਤਾਵਰਣ ਖਰਾਬ ਹੋਇਆ ਇਸ ਦੇ ਵਿਚ ਕੇਂਦਰ ਦੀ ਸਰਕਾਰ ਦੀ ਜ਼ਿਮੇਵਾਰੀ ਵੀ ਹੈ ਕਿਉਂਕਿ ਜਿਹੜੇ ਪੁਲੀਟੀਕਲ ਝਗੜੇ ਹਨ ਉਨ੍ਹਾਂ ਨੂੰ ਨਿਬੇੜਨ ਦੀ ਥਾਂ ਲੰਬੇ ਕੀਤੇ। ਸਾਰੇ ਪੰਜਾਬ ਦੀਆਂ ਸਾਂਝੀਆਂ ਮੰਗਾਂ ਨੂੰ ਮੰਨਣ ਦੀ ਬਜਾਏ ਟਾਲ ਮਟੋਲ ਕੀਤਾ, ਅਵੇਸਲਾਪਨ ਦਿਖਾਇਆ ਜਿਸ ਕਰਕੇ ਪੰਜਾਬ ਦਾ ਵਾਤਾਵਰਣ ਖਰਾਬ ਹੋਇਆ। ਜਿਹੜੀਆਂ ਸਾਂਝੀਆਂ ਮੰਗਾਂ ਹਨ ਉਨ੍ਹਾਂ ਬਾਰੇ ਫੌਰੀ ਤੌਰ ਤੇ ਐਲਾਨ ਕਰਨਾ ਚਾਹੀਦਾ ਹੈ। ਮੈਂ ਤਾਂ ਇਹ ਵੀ ਕਹਾਂਗਾ ਕਿ ਪੰਜਾਬ ਸਰਕਾਰ ਨੇ ਸਾਡੇ ਪੰਜਾਬ ਦਾ ਕੇਸ ਪੂਰੀ ਤਰ੍ਹਾਂ ਪੇਸ਼ ਨਹੀਂ ਕੀਤਾ, ਪਤਾ ਨਹੀਂ ਕੀ ਹਿਚਕਚਾਹਟ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬੀਆਂ ਦੀਆਂ ਸਾਂਝੀਆਂ ਮੰਗਾਂ ਲਈ ਡਟ ਕੇ ਖਲੋਣ। ਮੁੱਖ ਮੰਤਰੀ ਜੀ ਨੇ ਕਿਹਾ ਸੀ ਕਿ ਸਾਡੀ ਪਾਰਟੀ ਦਾ ਰੈਜ਼ੋਲਿਊਸ਼ਨ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਦਿਓ ਔਰ ਜਿਹੜੇ ਪੰਜਾਬੀ ਬੋਲਦੇ ਇਲਾਕੇ ਹਨ ਉਹ ਵੀ ਦਿਓ। ਬਾਕੀ ਜਿਹੜਾ ਪਾਣੀ ਦਾ ਝਗੜਾ ਹੈ ਸਤਲੁਜ ਦਾ ਜਾਂ ਰਾਵੀ ਦਾ ਉਹ ਝਗੜਾ ਵਾਟਰ ਟ੍ਰਿਬਿਊਨਲ ਨੂੰ ਦੇ ਦਿੱਤਾ ਜਾਏ। ਮੈਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ। ਵਿੱਤ ਮੰਤਰੀ ਜੀ ਬੋਲੇ, ਜਦੋਂ ਉਨ੍ਹਾਂ ਨੂੰ ਸੁਆਲ ਕੀਤਾ ਤਾਂ ਉਨ੍ਹਾਂ ਨੇ ਕਿਹਾ ਕਿ ਚੰਡੀਗੜ੍ਹ ਪੰਜਾਬ ਨੂੰ ਮਿਲ ਜਾਏ ਮੈਨੂੰ ਕੋਈ ਇਤਰਾਜ਼ ਨਹੀਂ, ਬਾਕੀ ਪਾਣੀ ਦਾ ਜਿਹੜਾ ਮਸਲਾ ਹੈ ਟ੍ਰਿਬਿਊਨਲ ਨੂੰ ਦੇਣਾ ਹੈ ਜਾਂ ਨਹੀਂ ਮੈਨੂੰ ਨਹੀਂ ਪਤਾ। ਮੈਂ ਕਹਿੰਦਾ ਹਾਂ ਕਿ ਪਹਿਲਾਂ ਇਹ ਘਰ ਵਿਚ, ਆਪਸ ਵਿਚ ਸਲਾਹ ਕਰ ਲਿਆ ਕਰਨ। ਸਰਦਾਰ ਦਰਬਾਰਾ ਸਿੰਘ ਜੀ ਕੁਝ ਹੋਰ ਕਹਿੰਦੇ ਹਨ ਅਤੇ ਡਾਕਟਰ ਕੇਵਲ ਕ੍ਰਿਸ਼ਨ ਜੀ ਕੁਝ ਹੋਰ ਕਹਿੰਦੇ ਹਨ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਧਾਰਮਿਕ ਗਲਾਂ ਪ੍ਰਵਾਨ ਕਰ ਲਈਆਂ। ਮੈਂ ਕਹਿੰਦਾ ਹਾਂ ਕਿ ਜਿਹੜੀਆਂ ਸਾਂਝੀਆਂ ਮੰਗਾਂ ਹਨ ਜਿਨ੍ਹਾਂ ਬਾਰੇ ਕਿਸੇ ਪੁਲੀਟੀਕਲ ਪਾਰਟੀ ਨੂੰ ਕੋਈ ਇਤਰਾਜ਼ ਨਹੀਂ ਉਹ ਕਿਉਂ ਨਹੀਂ ਪ੍ਰਵਾਨ ਕੀਤੀਆਂ ਜਾਂਦੀਆਂ। ਜਦ ਤਕ ਉਹ

[ਕਾਮਰੇਡ ਸਰਵਣ ਸਿੰਘ ਚੀਮਾ]

ਪ੍ਰਵਾਨ ਨਹੀਂ ਹੋਣਗੀਆਂ ਪੰਜਾਬ ਦਾ ਵਾਤਾਵਰਣ ਠੀਕ ਨਹੀਂ ਹੋ ਸਕਦਾ। ਇਨ੍ਹਾਂ ਨੂੰ ਠੀਕ ਤਰੀਕੇ ਨਾਲ ਨਿਪਟਾਇਆ ਜਾਣਾ ਚਾਹੀਦਾ ਹੈ ਤਾਕਿ ਪੰਜਾਬ ਵਿਚ ਅਮਨ ਅਮਾਨ ਰਹਿ ਸਕੇ।

ਇਕ ਹੋਰ ਗਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਹ ਕਹਿੰਦੇ ਹਨ ਕਿ ਪੁਲਿਸ ਲਈ 45 ਕਰੋੜ ਰਪਏ ਦੇ ਦਿਓ, ਮੈਂ ਇਸ ਬਾਰੇ ਜ਼ਿਆਦਾ ਨਹੀਂ ਕਹਿੰਦਾ। ਮੈਂ ਇਨ੍ਹਾਂ ਬਾਰੇ ਥੋੜਾ ਜਿਹਾ ਚਾਨਣਾ ਪਾਉਣਾ ਚਾਹੁੰਦਾ ਹਾਂ। ਮੁੱਖ ਮੰਤਰੀ ਜੀ ਦੇ ਨਕੋਦਰ ਹਲਕੇ ਵਿਚ ਇਕ ਐਸ.ਐਚ.ਓ., ਸਰਦਾਰ ਹਰਜੀਤ ਸਿੰਘ, ਲਗਾ ਹੋਇਆ ਸੀ ਜਿਹੜਾ ਕਿ ਹੁਣ ਪਿਛੇ ਜਿਹੇ ਤਬਦੀਲ ਕੀਤਾ ਹੈ। ਹਰਜੀਤ ਸਿੰਘ ਜਿਹੜਾ ਆਪਣੇ ਆਪ ਨੂੰ ਗਬਰ ਸਿੰਘ ਕਹਿੰਦਾ ਸੀ ਉਸ ਨੇ ਕਦੇ ਕੋਈ ਸਟੇਅ ਆਰਡਰ ਨਹੀਂ ਵੇਖਿਆ ਜਿਸ ਦੀ ਮਰਜ਼ੀ ਜਾ ਕੇ ਦੁਕਾਨ ਛਡਾ ਦਿੱਤੀ ਅਤੇ ਜਿਸ ਦਾ ਮਰਜ਼ੀ ਖੇਤ ਛੱਡਾ ਦਿੱਤਾ। ਪਿੰਡ ਮਹਿਤਪੁਰ ਇਕ ਦੁਕਾਨਦਾਰ ਸ਼੍ਰੀ ਹੰਸ ਰਾਜ ਦੇ ਘਰ ਵਿਚ ਬੰਬ ਡਿਗਾ, ਪਤਾ ਨਹੀਂ ਉਹ ਹੈਂਡ ਗਰਨੇਡ ਸੀ ਜਾਂ ਕੀ ਸੀ, ਤਿੰਨ ਦਿਨ ਉਸ ਦੀ ਰਪਟ ਨਹੀਂ ਦਰਜ ਕੀਤੀ ਗਈ। ਉਹ ਐਸ.ਐਚ.ਓ. ਕਹਿੰਦਾ ਸੀ ਕਿ ਉਹ 80 ਹਜ਼ਾਰ ਰੁਪਿਆ ਦੇ ਕੇ ਨਕੋਦਰ ਲਗਾ ਹੈ ਜੇਕਰ ਉਸ ਨੂੰ ਬਦਲ ਦਿਤਾ ਤਾਂ ਉਹ ਇਕ ਲੱਖ ਰਪਿਆ ਦੇ ਕੇ ਇਥੇ ਲਗ ਜਾਵੇਗਾ। ਕੋਈ ਸੀਨੀਅਰ ਅਫਸਰ ਚਲਾ ਜਾਏ, ਕੋਈ ਐਮ.ਐਲ.ਏ. ਚਲਾ ਜਾਏ, ਕੋਈ ਪੰਚ ਸਰਪੰਚ ਚਲਾ ਜਾਏ, ਉਸ ਨੇ ਕਿਸੇ ਨੂੰ ਕੁਰਸੀ ਨਹੀਂ ਦੇਣੀ ਚਾਹੇ ਕੋਈ ਵੀ ਜਾਏ। ਪਿਛਲੇ ਦਿਨੀਂ ਅਸੀਂ ਇੱਕ ਜਲਸਾ ਕੀਤਾ ਸੀ। ਸੰਘਰਸ਼ ਸ਼ੰਮਿਤੀ ਨੇ ਵੀ ਜਲਸਾ ਕੀਤਾ ਸੀ। ਮੈਂ ਵੀ ਉਸ ਜਲਸੇ ਵਿੱਚ ਬੋਲਿਆ ਸੀ । ਉਸ ਜਲਸੇ ਨੂੰ ਤੋੜਿਆ ਗਿਆ। ਸਾਡੀ ਪਾਰਟੀ ਦਾ ਤਹਿਸੀਲ ਲੈਵਲ ਦਾ ਸੈਕਟਰੀ ਅਤੇ ਜ਼ਿਲ੍ਹਾ ਪ੍ਰਿਸ਼ਦ ਦਾ ਮੈਂਬਰ ਦੇਸ ਰਾਜ ਨੂੰ ਗ੍ਰਿਫਤਾਰ ਕਰਕੇ ਕੁਟਿਆ ਗਿਆ । ਉਸ ਨੇ ਜਲਸਾ ਆਪ ਨਹੀਂ ਤੋੜਿਆ। ਆਪ ਤਾਂ ਉਹ ਮੂਹਰੇ ਫੋਰ ਵ੍ਹੀਲਰ ਵਿੱਚ ਬੈਠ ਕੇ ਆਇਆ ਅਤੇ ਪਿਛੇ ਮਹਿਤਪੁਰ ਤੋਂ ਨਿਹੰਗਾਂ ਦੀ ਫੌਜ ਲੱਦ ਕੇ ਲੈ ਆਇਆ।

**ਪੰਡਿਤ ਸਰਵਣ ਰਾਮ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਕਾਮਰੇਡ ਸਾਹਿਬ ਕਹਿੰਦੇ ਹਨ ਕਿ 80 ਹਜ਼ਾਰ ਰੁਪਏ ਦੇ ਕੇ ਉਥੇ ਥਾਣੇਦਾਰ ਲੱਗਾ ਹੈ। ਮੈਂ ਪੁੱਛਦਾ ਹਾਂ ਕਿ ਕੋਈ ਗਲ ਇਨ੍ਹਾਂ ਨੇ ਸੱਚੀ ਵੀ ਕੀਤੀ ਹੈ ਜਦੋਂ ਦੇ ਇਹ ਮੈਂਬਰ ਬਣੇ ਹਨ ? ਇਨ੍ਹਾਂ ਦਾ ਨਜਾਇਜ਼ ਜਲਸਾ ਉਸ ਨੇ ਹੋਣ ਨਹੀਂ ਦਿੱਤਾ ਜਿਸ ਕਾਰਨ ਇਨ੍ਹਾਂ ਨੂੰ ਗੁੱਸਾ ਹੈ । ਇਹ ਕੋਈ ਟਿਕਾਣੇ ਦੀ ਗਲ ਕਰਨ ।

**ਰਾਜ ਮੰਤਰੀ, ਰੀਹੈਬਲੀਟੇਸ਼ਨ ਅਤੇ ਉਦਯੋਗ** : ਡਿਪਟੀ ਸਪੀਕਰ ਸਾਹਿਬ, ਇਹ ਕਾਮਰੇਡਾਂ ਦੀ ਪੁਰਾਣੀ ਮਹਾਰਨੀ ਹੈ ਕਿ ਪੁਲਿਸ ਨੂੰ ਜ਼ਰੂਰ ਕੋਸਣਾ ਹੈ। ਇਹ ਪਿੰਡ ਵਿੱਚ ਆਪ ਪਾਈਪਾਂ ਪੁਟਵਾ ਦਿੰਦੇ ਹਨ ਫਿਰ ਮਗਰੋਂ ਜਲਸਾ ਕਰਕੇ ਲੜਾਈ ਕਰਵਾ ਦਿੰਦੇ ਹਨ।

**ਸ਼੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰੋ।

**ਕਾਮਰੇਡ ਸਰਵਣ ਸਿੰਘ ਚੀਮਾ** : ਬਠਿੰਡੇ ਵਿੱਚ ਗੁੰਡੇ ਇਕ ਨਰਸ ਨੂੰ ਪੁਲਿਸ ਦੀ ਮਦਦ ਨਾਲ ਚੁਕ ਕੇ ਲੈ ਗਏ। ਇਹ ਸ਼ਰਮ ਦੀ ਗਲ ਹੈ। ਅੰਮ੍ਰਿਤਸਰ ਦੇ ਵਿੱਚ ਇੱਕ ਹਰੀਜਨ ਔਰਤ ਦੇ ਨਾਲ ਬਲਾਤਕਾਰ ਹੋਇਆ। ਤੁਸੀਂ ਅਖਬਾਰਾਂ ਵਿੱਚ ਪੜ੍ਹਿਆ ਹੋਣਾ ਹੈ । ਜੇ ਇਸ ਤਰ੍ਹਾਂ ਦੀਆਂ ਘਟਨਾਵਾਂ ਵਾਪਰਣਗੀਆਂ ਤਾਂ ਪੰਜਾਬ ਵਿੱਚ ਕਿਵੇਂ ਅਮਨ ਕਾਇਮ ਰਹੇਗਾ। (ਘੰਟੀ) ਤੁਸੀਂ ਹੋਰ ਸਮਾਂ ਨਹੀਂ ਦੇਣਾ ਤਾਂ ਮੈਂ ਬੈਠ ਜਾਂਦਾ ਹਾਂ।

**ਸਰਦਾਰ ਇਕਬਾਲ ਸਿੰਘ** (ਰਾਜਾ ਸਾਂਸੀ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬਜਟ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਥੋਂ ਪਹਿਲਾਂ ਬੋਲਣ ਵਾਲੇ ਵੀਰਾਂ ਨੇ, ਖਾਸ ਕਰਕੇ ਕਾਮਰੇਡ ਰਾਜ ਕੁਮਾਰ ਜੀ ਨੇ ਬਹੁਤ ਧੂੰਆਂਧਾਰ ਤਕਰੀਰ ਕੀਤੀ ਹੈ। ਅਫ਼ਸੋਸ ਇਸ ਗਲ ਦਾ ਹੈ ਕਿ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਸਤਾਂ ਵਿੱਚ ਆਉਂਦਿਆਂ ਇਹ ਕੋਸ਼ਿਸ਼ ਕੀਤੀ ਕਿ ਜ਼ਿਲ੍ਹਾ ਐਡਮਨਿਸਟਰੇਸ਼ਨ ਅਤੇ ਲੋਕਲ ਐਡਮਨਿਸਟਰੇਸ਼ਨ ਦੇ ਕੰਮਾਂ ਵਿੱਚ ਪਾਲੀਟੀਸ਼ਅਨਾਂ ਦਾ ਦਖਲ ਘੱਟ ਜਾਵੇ ਕਿਉਂਕਿ ਇਸ ਦਾ ਇਕ ਰਸਮੋ ਰਿਵਾਜ ਬਣ ਚੁੱਕਾ ਸੀ । ਡਿਪਟੀ ਸਪੀਕਰ ਸਾਹਿਬ, ਇਸਦਾ ਰਿਜ਼ਲਟ ਕੀ ਹੋਇਆ ? ਇਹ ਪ੍ਰਚਾਰ ਸ਼ੁਰੂ ਕਰ ਦਿੱਤਾ ਗਿਆ ਕਿ ਚੀਫ ਮਨਿਸਟਰ ਬੜਾ ਕਮਜ਼ੋਰ ਹੈ। ਇਸ ਦੇ ਆਖੇ ਕੋਈ ਨਹੀਂ ਲਗਦਾ। ਪਾਰਟੀ ਇਧਰ ਚਲ ਰਹੀ ਹੈ। ਪਾਰਟੀ ਵਿੱਚ ਕੁਝ ਫਰਿਕਸ਼ਨ ਪਾਉਣ ਦੀ ਕੋਸ਼ਿਸ਼ ਕੀਤੀ ਗਈ।

**ਸ੍ਰੀ ਡਿਪਟੀ ਸਪੀਕਰ** : ਟਾਈਮ ਬਹੁਤ ਸ਼ਾਰਟ ਹੈ। ਤੁਸੀਂ ਪੰਜ ਮਿੰਟਾਂ ਵਿੱਚ ਵਾਈਂਡ ਅੱਪ ਕਰਨਾ ਹੈ। ਇਸ ਲਈ ਆਪਣੀ ਗਲ ਛੇਤੀ ਕਰੋ।

**ਸਰਦਾਰ ਇਕਬਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਸਟੇਟ ਦੀ ਹਾਲਤ ਬਹੁਤ ਗੰਭੀਰ ਹੈ ਅਤੇ ਇਨ੍ਹਾਂ ਹਾਲਾਤ ਲਈ ਨਿਰੇ ਮੇਰੇ ਅਕਾਲੀ ਵੀਰ ਹੀ ਜ਼ਿਮੇਵਾਰ ਨਹੀਂ। ਮੇਰੇ ਸੱਜੇ ਪਾਸੇ ਬੈਠੇ ਵੀਰ ਵੀ ਬਿਲਕੁਲ ਉਨ੍ਹਾਂ ਨਾਲ ਸਹਿਮਤ ਨਹੀਂ ਹਨ ਪਰ ਕਿਸੇ ਹੋਰ ਤਰੀਕੇ ਨਾਲ ਕੋਸ਼ਿਸ਼ ਕਰਦੇ ਹਨ। ਰੋਜ਼ ਜਿਹੜੇ ਬਾਹਰ ਮੁਜ਼ਾਹਰੇ ਹੋ ਰਹੇ ਹਨ, ਘਿਰਾਓ ਹੋ ਰਹੇ ਹਨ ਇਹ ਇਨ੍ਹਾਂ ਦੀ ਸੋਚੀ ਸਮਝੀ ਸਕੀਮ ਹੈ। ਬਕਾਇਦਾ ਡੇਟ ਸ਼ੀਟ ਇਨ੍ਹਾਂ ਨੇ ਬਣਾਈ ਹੋਈ ਹੈ ਕਿ ਅੱਜ ਪ੍ਰਾਈਵੇਟ ਸਕੂਲ ਟੀਚਰਾਂ ਨੇ ਆਉਣਾ ਹੈ, ਅੱਜ ਖੇਤ ਮਜ਼ਦੂਰਾਂ ਨੇ ਆਉਣਾ ਹੈ, ਪਰਸੋਂ ਟਰਾਂਸਪੋਰਟ ਦੇ ਵਰਕਰਾਂ ਨੇ ਆਉਣਾ ਹੈ। ਇਸ ਤਰ੍ਹਾਂ ਦਾ ਬਕਾਇਦਾ ਮਾਹੌਲ ਇਨ੍ਹਾਂ ਨੇ ਬਣਾਇਆ ਹੋਇਆ ਹੈ ਤਾਂਕਿ ਲਾਅ ਐਂਡ ਆਰਡਰ ਇਥੇ ਕਾਇਮ ਨਾ ਰਹਿ ਸਕੇ। ਜਿਥੇ ਮੇਰੇ ਅਕਾਲੀ ਵੀਰ ਧਾਰਮਿਕ ਜਜ਼ਬਾਤ ਨੂੰ ਉਭਾਰ ਕੇ ਆਪਣਾ ਸਵਾਰਥ ਸਿੱਧਾ ਕਰਨਾ ਚਾਹੁੰਦੇ ਹਨ ਉਥੇ ਇਹ ਲੋਕਾਂ ਦੀ ਗਰੀਬੀ, ਲੋਕਾਂ ਦੀਆਂ ਮੁਸ਼ਕਿਲਾਂ ਨੂੰ ਐਕਸਪਲਾਇਟ ਕਰਕੇ ਅਤੇ ਬਹੁਤ ਵਧੀਆ ਰੰਗ ਦਿਖਾ ਕੇ ਭੜਕਾ ਕੇ ਇਥੇ ਲਿਆਉਂਦੇ ਹਨ ਅਤੇ ਨਾਅਰੇ ਮਰਵਾਉਂਦੇ ਹਨ। ਮੈਂ ਨਹੀਂ ਸਮਝਦਾ ਕਿ ਇਨ੍ਹਾਂ ਹਾਲਾਤ ਵਿੱਚ ਮੁਲਕ, ਪੰਜਾਬ ਜਾਂ ਇਨ੍ਹਾਂ ਮੇਰੇ ਵੀਰਾਂ ਦਾ ਕੁਝ ਭਲਾ ਹੋਵੇਗਾ ਜੋ ਗਰੀਬ ਲੋਕਾਂ ਨੂੰ ਕਸ਼ਟ ਦੇ ਕੇ ਰੋਜ਼ ਇਥੇ ਲਿਆਉਂਦੇ ਹਨ। ਮੈਂ ਕਹਾਂਗਾ ਕਿ ਜਿਸ ਤਰ੍ਹਾਂ ਦੇ ਹਾਲਾਤ ਅੱਜ ਸਟੇਟ ਦੇ ਚਲ ਰਹੇ ਹਨ, ਇਸ ਦੇ ਵਿਚ ਇਨ੍ਹਾਂ ਨੂੰ ਸਹਿਯੋਗ ਸਰਕਾਰ ਨੂੰ ਦੇਣਾ ਚਾਹੀਦਾ ਹੈ ਤਾਂਕਿ ਬਾਰਡਰ ਦੀ ਸਟੇਟ ਹੋਣ ਕਰਕੇ ਇਥੇ ਅਮਨ ਚੈਨ ਕਾਇਮ ਕੀਤਾ ਜਾ ਸਕੇ।

11.48 ਪੂਰਵ ਦਪਹਿਰ | ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਡਾਕਟਰ ਸਾਹਿਬ ਨੇ ਟੈਕਸ ਰਹਿਤ ਬਜਟ ਪੇਸ਼ ਕੀਤਾ ਹੈ। ਇਹ ਇਸ ਗਲ ਲਈ ਮੁਬਾਰਕਬਾਦ ਦੇ ਮੁਸਤਹਿਕ ਹਨ। ਦੂਜੇ ਪਾਸੇ ਸਦਨ ਵਿੱਚ ਜੋ ਵੀ ਸੱਜਣ ਉਠਿਆ ਹੈ ਉਸ ਨੇ ਕੋਈ ਨਾ ਕੋਈ ਮੰਗ ਕੀਤੀ ਹੈ। ਕੋਈ ਪਿੰਡਾਂ ਦੀ ਡਿਵੈਲਪਮੈਂਟ ਦੀ ਗਲ ਕਰਦਾ ਹੈ, ਕੋਈ ਸ਼ਹਿਰਾਂ ਦੀ ਡਿਵੈਲਪਮੈਂਟ ਦੀ ਗਲ ਕਰਦਾ ਹੈ, ਕੋਈ ਬਿਜਲੀ ਦੀ ਘਾਟ ਪੂਰੀ ਕਰਨ ਵਾਸਤੇ ਕਹਿੰਦਾ ਹੈ ਅਤੇ ਕੋਈ ਤਾਲੀਮ ਪੂਰੀ ਦੇਣ ਦੀ ਮੰਗ ਕਰਦਾ ਹੈ। ਸਾਰੇ ਡਿਵੈਲਪਮੈਂਟ ਲਈ ਮੰਗਾਂ ਰਖਦੇ ਹਨ।

[ਸਰਦਾਰ ਇਕਬਾਲ ਸਿੰਘ]

ਪਰ ਸਰਕਾਰ ਨੂੰ ਆਮਦਨ ਹੀ ਨਹੀਂ ਹੋਵੇਗੀ, ਸਾਧਨ ਹੀ ਉਸ ਕੋਲ ਨਹੀਂ ਹੋਣਗੇ ਤਾਂ ਕੰਮ ਕਿਸ ਤਰ੍ਹਾਂ ਚਲੇਗਾ। ਐਗਰੀਕਲਚਰ ਪ੍ਰੋਡਿਊਸ ਤੇ ਸੈਸ ਸਰਕਾਰ ਨੇ ਲਾਇਆ ਤਾਂ ਉਸ ਦਾ ਮੇਰੇ ਮਾਨਯੋਗ ਸਾਥੀਆਂ ਨੇ ਇਤਰਾਜ਼ ਕੀਤਾ। ਇਨ੍ਹਾਂ ਨੂੰ ਚਾਹੀਦਾ ਹੈ ਕਿ ਸਰਕਾਰ ਨੂੰ ਸਹਿਯੋਗ ਦੇਣ ਤਾਂਕਿ ਸਰਕਾਰ ਕੋਲ ਪੈਸਾ ਆਵੇ ਅਤੇ ਡਿਵੈਲਪਮੈਂਟ ਪੂਰੀ ਹੋ ਸਕੇ।

ਇਥੇ ਸ਼ਰਾਬ ਦੀ ਗਲ ਕੀਤੀ ਗਈ ਹੈ। ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਨੇ ਪਿਛਲੇ ਸਾਲ ਕੁਝ ਜਗਲਰੀ ਕਰਕੇ, ਇੱਕ ਨਵੀਂ ਸਕੀਮ ਬਣਾ ਕੇ 30 ਕਰੋੜ ਰੁਪਏ ਦੀ ਆਮਦਨ ਵਧਾ ਲਈ ਸੀ। ਮੇਰੀ ਭਾਵਨਾ ਹੈ ਕਿ ਇਸ ਤਰੀਕੇ ਨਾਲ ਵਧਾਇਆ ਪੈਸਾ ਮਾੜੀ ਥਾਂ ਖਰਚ ਹੋ ਗਿਆ। ਉਹ ਸਾਰੇ ਪੈਸੇ ਮੋਰਚੇ ਤੇ ਲੱਗ ਗਏ। ਸ਼ਰਾਬ ਮਾੜੀ ਨਹੀਂ ਹੈ। ਸ਼ਰਾਬ ਉਹ ਮਾੜੀ ਹੈ ਜਿਹੜੀ ਝਬਾਲ ਸਾਹਿਬ ਦੇ ਇਲਾਕੇ ਵਿੱਚ ਨਿਕਲਦੀ ਹੈ। ਕਿਤਨੇ ਵੱਡੇ ਸਕੇਲ ਵਿੱਚ ਇਹ ਨਿਕਲਦੀ ਹੈ, ਇਹ ਬਹੁਤ ਚੰਗੀ ਤਰ੍ਹਾਂ ਜਾਣਦੇ ਹਨ। ਇਥੇ ਭਾਂਤ ਭਾਂਤ ਦੀਆਂ ਗਲਾਂ ਕਰਕੇ, ਹਰੀਜਨ ਬੱਚੀਆਂ ਦਾ ਨਾਂ ਲੈ ਕੇ, ਜਜ਼ਬਾਤ ਭੜਕਾਏ ਜਾਂਦੇ ਹਨ। ਪਿਛਲੇ ਸਾਲ ਦਾਊਕੇ ਦਾ ਹਾਦਸਾ ਹੋਇਆ ਸੀ। ਉਥੇ ਹਰੀਜਨਾਂ ਦਾ ਨਾਂ ਲੈ ਕੇ ਬੜਾ ਰੌਲਾ ਪਾਇਆ ਗਿਆ ਅਤੇ ਕਿਹਾ ਗਿਆ ਕਿ ਹਰੀਜਨਾਂ ਨੇ ਭੱਜ ਕੇ ਪਾਕਿਸਤਾਨ ਦੇ ਏਰੀਏ ਅਤੇ ਬੀ.ਐਸ.ਐਫ ਦੀ ਚੌਕੀ ਵਿੱਚ ਪਨਾਹ ਲਈ। ਪੁਲਿਸ ਨੇ ਬਹੁਤ ਜ਼ਿਆਦਤੀ ਕੀਤੀ। ਇਹ ਮਾਮਲਾ ਇਸ ਹਾਊਸ ਵਿੱਚ ਉਠਾਇਆ ਗਿਆ ਸੀ। ਹਾਊਸ ਦੀ ਇੱਕ ਕਮੇਟੀ ਬਣੀ। ਮੈਂ ਵੀ ਉਸਦਾ ਮੈਂਬਰ ਸੀ ਅਤੇ ਮਾਸਟਰ ਚੰਦ ਸਿੰਘ ਵੀ ਮੈਂਬਰ ਸਨ ਅਤੇ ਤਿੰਨ ਹੋਰ ਮੈਂਬਰ ਸਨ। ਅਸੀਂ ਇਸ ਮਾਮਲੇ ਦੀ ਘੋਖ ਲਈ ਉਥੇ ਗਏ। ਸਾਡੇ ਜਾਣ ਤੋਂ ਪਹਿਲਾਂ ਸੰਤ ਜਰਨੈਲ ਸਿੰਘ ਭਿੰਡਰਾਂਵਾਲਾ ਵੀ ਗਏ। ਉਹ ਉਥੇ ਬਹੁਤ ਵੱਡਾ ਭਾਸ਼ਣ ਦੇ ਗਏ। ਇੱਕ ਸੰਤ ਮੰਗਲ ਸਿੰਘ ਹੈ, ਉਹ ਵੀ ਬੜੀ ਭੜਕਾਊ ਤਕਰੀਰ ਕਰਕੇ ਆਏ। ਕੁਝ ਅਕਾਲੀ ਵੀਰ ਵੀ ਉਥੇ ਭੜਕਾਊ ਤਕਰੀਰਾਂ ਕਰ ਆਏ। ਜਦੋਂ ਅਸੀਂ ਗਏ ਹਾਂ ਪਿੰਡ ਦਾ ਇਕੱਠ ਹੋਇਆ ਹੋਇਆ ਸੀ। ਜਿਸ ਸਰਪੰਚ ਦਾ ਇਥੇ ਨਾਂ ਲਿਆ ਗਿਆ ਸੀ ਕਿ ਉਸ ਦੇ ਨਾਲ ਬਹੁਤ ਜ਼ਿਆਦਤੀ ਹੋਈ ਹੈ, ਉਹ ਵੀ ਉਸ ਇਕੱਠ ਵਿੱਚ ਬੈਠਾ ਸੀ। ਉਹ ਸਰਪੰਚ ਚੰਗਾ ਭਲਾ ਸੀ। ਉਹ ਉਠ ਕੇ ਆਪਣੇ ਘਰ ਚਲਾ ਗਿਆ। ਜਦੋਂ ਅਸੀਂ ਕਮੇਟੀ ਦੇ ਮੈਂਬਰ ਉਸ ਦੇ ਘਰ ਗਏ ਤਾਂ ਉਹ ਰਜਾਈ ਵਿੱਚ ਪਿਆ ਸੀ। ਉਹ ਬਿਮਾਰ ਸੀ, ਉਹ ਦਸ ਨਹੀਂ ਸਕਿਆ ਕਿ ਕੀ ਘਟਨਾ ਹੋਈ ਹੈ। ਉਸਨੂੰ ਇਹ ਕਿਹਾ ਕਿ ਹਾਊਸ ਵਿਚ ਬੜਾ ਰੌਲਾ ਪਿਆ ਹੈ ਤਾਂ ਉਸ ਨੇ ਕਿਹਾ ਪਤਾ ਨਹੀਂ ਹੈ। (ਵਿਘਨ)

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਠੀਕ ਨਹੀਂ ਕਹਿ ਰਹੇ। ਉਹ ਹਰੀਜਨ ਸਰਪੰਚ ...... (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਬੈਠੋ, ਮੈਂ ਤਹਾਨੂੰ ਅਲਾਓ ਨਹੀਂ ਕੀਤਾ। ਉਨ੍ਹਾਂ ਨੂੰ ਫਿਕਰਾ ਤਾਂ ਕੰਪ-ਲੀਟ ਕਰ ਲੈਣ ਦਿਓ।

**ਸਰਦਾਰ ਇਕਬਾਲ ਸਿੰਘ** : ਉਸ ਪਿੰਡ ਦੀ ਜੋ ਸਥਿਤੀ ਸੀ ਉਹ ਇਹ ਆਪ ਜਾਕੇ ਵੇਖ ਕੇ ਆਏ ਸਨ। ਸ਼੍ਰੀ ਜੋਗਿੰਦਰ ਨਾਥ ਜੀ ਉਥੇ ਇਹ ਰਿਪੋਰਟ ਲੈਣ ਲਈ ਗਏ ਸਨ ਉਥੇ ਬੀ.ਐਸ.ਐਫ. ਵਾਲਿਆਂ ਨੇ ਇਨ੍ਹਾਂ ਨੂੰ ਕੁਝ ਨਹੀਂ ਦਸਿਆ ਔਰ ਜਿਹੜੀ ਇਨ੍ਹਾਂ ਨੇ ਇਥੇ ਆਕੇ ਰਿਪੋਰਟ ਦਿੱਤੀ ਉਹ ਬਿਲਕੁਲ ਅਸਲੀਅਤ ਦੇ ਖਿਲਾਫ਼ ਹੈ। ਤੁਸੀਂ ਫਿਰ ਪਤਾ ਕਰਵਾ ਲਓ। ਉਸ ਵਿਚ ਕੋਈ ਅਸਲੀਅਤ ਨਹੀਂ ਹੈ।

ਫਿਰ, ਸਪੀਕਰ ਸਾਹਿਬ, ਮੈਂ ਇਨ੍ਹਾਂ ਕਮਿਊਨਿਸਟ ਵੀਰਾਂ ਨੂੰ ਵੀ ਕਹਾਂਗਾ ਕਿ ਇਸ ਵੇਲੇ ਜੋ ਪੰਜਾਬ ਵਿਚ ਹਾਲਾਤ ਹੋ ਰਹੇ ਹਨ ਉਨ੍ਹਾਂ ਨੂੰ ਸਰਕਾਰ ਦਾ ਪੂਰਾ ਸਾਥ ਦੇਣਾ ਚਾਹੀਦਾ ਹੈ ਤਾਂ ਹੀ ਇਹ ਹਾਲਾਤ ਸੁਧਰ ਸਕਦੇ ਹਨ ਨਹੀਂ ਤਾਂ ਇਹ ਹਾਲਾਤ ਹੋਰ ਗੰਭੀਰ ਹੋ ਜਾਣਗੇ। ਇਸ ਵੇਲੇ ਨਕਸਲਵਾੜੀ ਇਨ੍ਹਾਂ ਦੇ ਚੇਲੇ ਬਣ ਚੁੱਕੇ ਹਨ ਅੌਰ ਹਾਲਾਤ ਖ਼ਰਾਬ ਹੋ ਰਹੇ ਹਨ। ਮੇਰੀ ਆਪਣੀ ਇਤਲਾਹ ਹੈ ਕਿ ਪਾਕਿਸਤਾਨ ਤੋਂ ਵੀ ਇਥੇ ਸਿੱਖ ਆਏ ਹੋਏ ਹਨ, ਬਹੁਤ ਸਾਰੇ ਸਮੱਗਲਰਜ਼ ਵੀ ਇਥੇ ਆਏ ਹੋਏ ਹਨ। ਜਦ ਤਕ ਸਾਰੀਆਂ ਪਾਰਟੀਆਂ ਮਿਲ ਕੇ ਉਨ੍ਹਾਂ ਦਾ ਮੁਕਾਬਲਾ ਨਹੀਂ ਕਰਦੀਆਂ, ਇਹ ਹਾਲਾਤ ਠੀਕ ਨਹੀਂ ਹੋ ਸਕਣਗੇ। ਇਸ ਲਈ ਮੇਰੀ ਬੇਨਤੀ ਹੈ ਕਿ ਸਾਰੀਆਂ ਪਾਰਟੀਅ ਨੂੰ ਮਿਲਕੇ ਸਰਕਾਰ ਦਾ ਸਾਥ ਦੇਣਾ ਚਾਹੀਦਾ ਹੈ।

ਬਸ ਜੀ, ਸਪੀਕਰ ਸਾਹਿਬ, ਮੈਂ ਇਕ ਦੋ ਬੇਨਤੀਆਂ ਹੋਰ ਕਰਕੇ ਬੈਠ ਜਾਵਾਂਗਾ। ਡਾਕਟਰ ਸਾਹਿਬ ਇਥੇ ਬੈਠੇ ਹਨ, ਮੈਂ ਉਨ੍ਹਾਂ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੁਲਿਸ ਦੇ ਜਿਹੜੇ ਉਚ ਅਧਿਕਾਰੀ ਹਨ ਉਹ ਤਾਂ ਮੋਰਚੇ ਦੇ ਕੰਮ ਤੇ ਲਗੇ ਹੋਏ ਹਨ ਅੌਰ ਜਿਹੜੇ ਥਲੇ ਦੇ ਪੁਲਿਸ ਦੇ ਕਰਮਚਾਰੀ ਹਨ ਉਹ ਨਕਲੀ ਸ਼ਰਾਬ ਨੂੰ ਪਕੜਨ ਤੇ ਲਗੇ ਹੋਏ ਹਨ। ਇਸ ਲਈ ਬਾਕੀ ਜਿਹੜੇ ਪੰਜਾਬ ਵਿਚ ਝਗੜੇ ਹੋ ਜਾਂਦੇ ਹਨ ਉਨ੍ਹਾਂ ਵਲ ਪੁਲਿਸ ਦਾ ਕੋਈ ਧਿਆਨ ਹੀ ਨਹੀਂ ਹੈ। ਇਸ ਲਈ ਮੈਂ ਇਕ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਲੋਕਲ ਪੁਲਿਸ ਹੈ ਇਸ ਨੂੰ ਸ਼ਰਾਬ ਦਾ ਕੰਮ ਨਹੀਂ ਦੇਣਾ ਚਾਹੀਦਾ ਬਲਕਿ ਇਸ ਨੂੰ ਪਕੜਨ ਵਾਸਤੇ ਐਕਸਾਈਜ਼ ਸਟਾਫ਼ ਦੀ ਹੀ ਡਿਊਟੀ ਲਾਉਣੀ ਚਾਹੀਦੀ ਹੈ। ਜੇ ਇਸ ਤਰ੍ਹਾਂ ਇਹ ਕਰਨਗੇ ਤਾਂ ਸਟੇਟ ਦਾ ਕੰਮ ਠੀਕ ਤਰ੍ਹਾਂ ਨਾਲ ਚਲ ਸਕਦਾ ਹੈ।

**ਸ੍ਰੀ ਸਪੀਕਰ** : ਤੁਸੀਂ ਬੈਠੋ ਜੀ ਹੁਣ।

**ਸਰਦਾਰ ਇਕਬਾਲ ਸਿੰਘ** : ਬਸ ਜੀ, ਮੈਂ ਇਕ ਪੁਆਇੰਟ ਬਾਰੇ ਹੋਰ ਕਹਿਣਾ ਚਾਹੁੰਦਾ ਹਾਂ। ਇਥੇ ਜੋ ਕਾਮਰੇਡ ਰਾਜ ਕੁਮਾਰ ਜੀ ਨੇ ਸਰਦਾਰ ਉਮਰਾਉ ਸਿੰਘ ਦੇ ਬਾਰੇ ਕਿਹਾ ਹੈ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਇਸ ਸਟੇਟ ਦਾ ਮਸਲਾ ਨਹੀਂ, ਇਹ ਤਾਂ ਦਿੱਲੀ ਦਾ ਵਾਕਿਆ ਹੈ ਇਸ ਲਈ ਇਹ ਦਿੱਲੀ ਹੋਮ ਮਨਿਸਟਰ ਨੂੰ ਲਿਖ ਕੇ ਭੇਜ ਸਕਦੇ ਹਨ, ਉਹ ਆਪੇ ਇਸ ਦੀ ਤਹਿਕੀਕਾਤ ਕਰ ਲੈਣਗੇ।

ਇਕ ਆਖ਼ਰੀ ਗਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਪਿਛੇ ਜਿਹੜੀ ਪੀ.ਏ. ਪੀ. ਵਿਚ ਭਰਤੀ ਕੀਤੀ ਗਈ ਹੈ ਉਸ ਬਾਰੇ ਕਾਫੀ ਚਰਚਾ ਹੋਈ ਹੈ। ਇਸ ਵਿਚ ਕੁਝ ਕੁਰੱਪਸ਼ਨ ਦੇ ਚਾਰਜ ਵੀ ਲਗਾਏ ਗਏ ਹਨ। ਮੇਰੀ ਬੇਨਤੀ ਹੈ ਕਿ ਇਸ ਦੀ ਪੜਤਾਲ ਕਰਾਉਣੀ ਚਾਹੀਦੀ ਹੈ ਅੌਰ ਐਕਸ਼ਨ ਲੈਣਾ ਚਾਹੀਦਾ ਹੈ।

ਅੰਤ ਵਿਚ ਮੈਂ ਫਿਰ ਇਹ ਕਹਿੰਦਾ ਹਾਂ ਕਿ ਇਸ ਵੇਲੇ ਜਿਹੜੀ ਪੰਜਾਬ ਵਿਚ ਸਥਿੱਤੀ ਹੈ ਇਸ ਨੂੰ ਸੰਭਾਲਣ ਵਾਸਤੇ ਸਾਰੀਆਂ ਪਾਰਟੀਆਂ ਨੂੰ ਮਿਲਕੇ ਸਰਕਾਰ ਦਾ ਸਾਥ ਦੇਣਾ ਚਾਹੀਦਾ ਹੈ ਤਾਂ ਹੀ ਇਹ ਮਸਲੇ ਪੰਜਾਬ ਦੇ ਹੱਲ ਹੋ ਸਕਦੇ ਹਨ।

**ਸ੍ਰੀ ਹਰੀ ਮਿੱਤਰ ਹੰਸ** (ਸ਼ਾਮ ਚੌਰਾਸੀ, ਐਸ. ਸੀ.) : ਸਪੀਕਰ ਸਾਹਿਬ, ਮੈਂ ਡਾਕਟਰ ਕੇਵਲ ਕ੍ਰਿਸ਼ਨ ਜੀ, ਵਿਤ ਮੰਤਰੀ ਸਾਹਿਬ, ਅੌਰ ਚੀਫ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ

[ਸ਼੍ਰੀ ਹਰੀ ਮਿੱਤਰ ਹੰਸ]

ਪੁਲਿਸ ਵਾਸਤੇ ਸਟੇਟ ਦੇ ਹਾਲਾਤ ਨੂੰ ਸੁਧਾਰਣ ਵਾਸਤੇ ਬਹੁਤ ਕੁਝ ਕੀਤਾ ਹੈ । ਇਨ੍ਹਾਂ ਨੇ ਹੁਣ ਤਕ 115 ਮੋਟਰ ਸਾਈਕਲ, 25 ਮੋਬਾਈਲ ਕਾਰਾਂ, 105 ਵਾਕੀ ਟਾਕੀ ਸੈਟਸ ਔਰ 6 ਨਵੇਂ ਪੁਲਿਸ ਸਟੇਸ਼ਨ ਖੋਲ ਦਿਤੇ ਹਨ । ਇਸ ਲਈ ਮੈਂ ਇਨ੍ਹਾਂ ਦਾ ਬਹੁਤ ਧੰਨਵਾਦ ਕਰਦਾ ਹਾਂ । ਪਿੰਡਾਂ ਵਿਚ ਵੀ ਛੋਟੀਆਂ ਛੋਟੀਆਂ ਚੌਕੀਆਂ ਬਣਾ ਦਿਤੀਆਂ ਗਈਆਂ ਹਨ ਤਾ ਕਿ ਲੋਕਾਂ ਦਾ ਖਿਆਲ ਕੀਤਾ ਜਾ ਸਕੇ । ਪਰ, ਸਪੀਕਰ ਸਾਹਿਬ, ਇਸ ਵੇਲੇ ਪੰਜਾਬ ਦੀ ਸਥਿਤੀ ਬਹੁਤ ਖਰਾਬ ਹੋ ਰਹੀ ਹੈ ਔਰ ਪੁਲਿਸ ਰਾਤ ਦਿਨ ਕਾਰਵਾਈ ਵਿਚ ਲਗੀ ਹੋਈ ਹੈ । ਇਸ ਸਬੰਧ ਵਿਚ ਮੈਂ ਇਕ ਸੁਝਾਵ ਦਿੰਦਾਂ ਹਾਂ ਕਿ ਜਦੋਂ ਵੀ ਕੋਈ ਮਿਨਸਟਰ ਪੰਜਾਬ ਵਿਚ ਕਿਤੇ ਜਾਂਦਾ ਹੈ ਤਾਂ ਸਾਰੀ ਪੁਲਿਸ ਉਥੇ ਲਾ ਦਿਤੀ ਜਾਂਦੀ ਹੈ । ਮੇਰੀ ਬੇਨਤੀ ਹੈ ਕਿ ਇਤਨੀ ਪੁਲਿਸ ਉਥੇ ਨਹੀਂ ਲਾਉਣੀ ਚਾਹੀਦੀ ਬਲਕਿ ਜਿਥੇ ਝਗੜੇ ਵਗੈਰਾ ਹੁੰਦੇ ਹਨ ਉਥੇ ਭੇਜਣੀ ਚਾਹੀਦੀ ਹੈ ।

ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਿਛੇ ਜਿਹੜੇ 300—400 ਕੇਸ ਕੁਰੱਪਸ਼ਨ ਦੇ ਪਕੜੇ ਸਨ ਉਨ੍ਹਾਂ ਵਿਚ ਸੈਕਟਰੀਜ਼, ਡਿਪਟੀ ਸੈਕਟਰੀਜ਼ ਔਰ ਹੋਰ ਅਫਸਰਾਂ ਦੇ ਨਾਂ ਹਨ । ਮੇਰੀ ਬੇਨਤੀ ਹੈ ਕਿ ਉਨ੍ਹਾਂ ਦੀ ਪੂਰੀ ਤਰ੍ਹਾਂ ਪੜਤਾਲ ਕਰ ਕੇ ਉਨ੍ਹਾਂ ਨੂੰ ਸਖਤ ਸਜ਼ਾ ਦੇਣੀ ਚਾਹੀਦੀ ਹੈ ।

ਇਕ ਗਲ ਮੈਂ ਇਹ ਵੀ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਪੁਲਿਸ ਦੇ ਕਰਮ ਚਾਰੀ ਕਿਸੇ ਲੜਾਈ ਝਗੜੇ ਵਿਚ ਸ਼ਹੀਦ ਹੋ ਜਾਂਦੇ ਹਨ ਉਨ੍ਹਾਂ ਦੇ ਪਰਿਵਾਰਾਂ ਨੂੰ ਐਸ਼ੋਅਰ ਕਰਾਉਣਾ ਚਾਹੀਦੀ ਹੈ ਕਿ ਜੇ ਉਹ ਕਦੇ ਲੜਾਈ ਵਿਚ ਸ਼ਹੀਦ ਹੋ ਗਏ ਤਾਂ ਉਨ੍ਹਾਂ ਦੀਆਂ ਫੈਮਲੀਜ਼ ਦਾ ਪੂਰਾ ਖਿਆਲ ਰਖਿਆ ਜਾਵੇਗਾ ਤਾਂ ਹੀ ਪੁਲਿਸ ਦੇ ਕਰਮਚਾਰੀ ਚੰਗਾ ਕੰਮ ਕਰ ਸਕਦੇ ਹਨ ।

ਇਕ ਗਲ ਮੈਂ ਡਬਲ ਰਾਈਡਿੰਗ ਦੇ ਬਾਰੇ ਕਹਿਣੀ ਚਾਹੁੰਦਾ ਹਾਂ ਕਿ ਪੁਲਿਸ ਨੇ ਪਿਛੇ ਜਿਹੜੇ ਕੇਸ ਸਕੂਟਰਾਂ ਤੇ ਡਬਲ ਰਾਈਡਿੰਗ ਵਿਚ ਪਕੜੇ ਹਨ, ਉਨ੍ਹਾਂ ਦੇ ਸਕੂਟਰ ਵਗੈਰਾ ਪੁਲਿਸ ਸਟੇਸ਼ਨਾਂ ਤੇ ਖੜ੍ਹੇ ਹਨ ਔਰ ਪੁਲਿਸ ਵਾਲੇ ਉਨ੍ਹਾਂ ਦੇ ਸਪੇਅਰ ਪਾਰਟਸ, ਸਟੈਪਿਨੀ ਔਰ ਪੈਟਰੋਲ ਵਗੈਰਾ ਕੱਢ ਲੈਂਦੇ ਹਨ। ਇਹ ਬੜੇ ਅਫ਼ਸੋਸ ਦੀ ਗਲ ਹੈ । ਜਦੋਂ ਪੁਲਿਸ ਦੇ ਕਰਮਚਾਰੀ ਇਸ ਤਰ੍ਹਾਂ ਕਰਦੇ ਹਨ ਤਾਂ ਇਸ ਨਾਲ ਸਰਕਾਰ ਦੀ ਬਦਨਾਮੀ ਹੁੰਦੀ ਹੈ । ਸਪੀਕਰ ਸਾਹਿਬ, ਅੱਜ ਤੁਸੀਂ ਕਿਸੇ ਵੀ ਥਾਣੇ ਵਿਚ ਸ਼ਾਮ ਨੂੰ ਚਲੇ ਜਾਓ, ਉਹ ਸ਼ਰਾਬ ਪੀਣ ਨੂੰ ਲਗੇ ਹੁੰਦੇ ਹਨ । ਮੇਰੀ ਬੇਨਤੀ ਹੈ ਕਿ ਇਹੋ ਜਿਹੇ ਬੰਦੇ ਪੁਲਿਸ ਦੇ ਜਿਹੜੇ ਸ਼ਰਾਬ ਪੀਂਦੇ ਹਨ ਉਨ੍ਹਾਂ ਦੇ ਖਿਲਾਫ਼ ਸਖਤ ਐਕਸ਼ਨ ਲੈਣਾ ਚਾਹਦੀ ਹੈ।

ਸਪੀਕਰ ਸਾਹਿਬ, ਇਕ ਗਲ ਮੈਂ ਇਹ ਦੱਸਣਾ ਚਾਹੁੰਦੀ ਹਾਂ ਕਿ ਪਿਛੇ ਕਈ ਕੇਸ ਮਰਡਰਜ਼ ਵਗੈਰਾ ਦੇ ਨੋਟਿਸ ਵਿਚ ਆਏ ਹਨ । ਕਪੂਰਥਲੇ ਇਕ ਨਿਰੰਕਾਰੀ ਨੂੰ ਮਾਰ ਦਿਤਾ ਗਿਆ, ਕਾਦੀਆਂ ਵਿਚ ਗੋਲੀ ਚਲਾਈ ਗਈ ਔਰ ਬੰਦੇ ਮਾਰ ਦਿਤੇ, ਇਸ ਤਰ੍ਹਾਂ ਦੇ 12 ਹੋਰ ਹੋਰ ਕੇਸਿਜ਼ ਹਨ ਜਿਥੇ ਕਿ ਗੋਲੀ ਚਲਣ ਨਾਲ ਕਈ ਬੰਦੇ ਬਹੁਤ ਜ਼ਿਆਦਾ ਜ਼ਖਮੀ ਹੋਏ ਹਨ, ਸਰਕਾਰ ਨੂੰ ਇਸ ਤੇ ਫੌਰੀ ਤੌਰ ਤੇ ਐਕਸ਼ਨ ਲੈਣਾ ਚਾਹੀਦਾ ਹੈ । ਇਹ ਜਿਹੜਾ ਗੁਰੂ ਨਾਨਕ ਨਿਵਾਸ ਹੈ, ਇਸ ਵਿਚ ਮੁਜਰਿਮ ਛੁਪੇ ਹੋਏ ਹਨ। ਹੁਣ ਤਾਂ ਸੈਂਟਰਲ ਗੌਰਮਿੰਟ ਨੇ ਕਹਿ ਦਿਤਾ ਹੈ ਕਿ ਇਹ ਜਿਹੜਾ ਗੁਰੂ ਨਾਨਕ ਨਿਵਾਸ ਹੈ ਇਹ ਗੁਰਦੁਆਰਾ ਸਾਹਿਬ ਦਾ ਪਾਰਟ ਨਹੀਂ ਹੈ, ਇਸ ਲਈ ਸਰਕਾਰ ਨੂੰ ਛੇਤੀ ਹੀ ਐਕਸ਼ਨ ਲੈਣਾ ਚਾਹੀਦਾ ਹੈ ਔਰ ਜਿਨ੍ਹਾਂ ਨੇ ਇਹ ਕਰਾਈਮਜ਼ ਕੀਤੇ ਹਨ ਉਨ੍ਹਾਂ ਨੂੰ ਫੜਨਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਆਖ਼ਿਰ ਵਿਚ ਫਿਰ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਇਸ ਤੇ ਪੂਰਾ

ਕੰਟ੍ਰੋਲ ਕਰਨਾ ਚਾਹੀਦਾ ਹੈ ਤਾ ਕਿ ਪੰਜਾਬ 'ਚ ਅਮਨ ਹੋ ਸਕੇ : ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਬਲਦੇਵ ਸਿੰਘ ਲੁੰਬਾ (ਸ਼ੁਤਰਾਣਾ, ਐਸ. ਸੀ.)** : ਸਪੀਕਰ ਸਾਹਿਬ, ਪੁਲਿਸ ਦੇ ਸਬੰਧ ਵਿਚ ਪਹਿਲੇ ਹੀ ਕਾਫੀ ਚਰਚਾ ਹੋ ਚੁਕੀ ਹੈ ਔਰ ਬਾਅਦ ਦੁਪਹਿਰ ਲਾਅ ਐਂਡ ਆਰਡਰ ਤੇ ਬਹਿਸ ਵੀ ਹੋਣੀ ਹੈ । ਪੁਲਿਸ ਮਹਿਕਮੇਂ ਵਿਚ ਹੇਠਾਂ ਐਸ. ਐਚ. ਓ. ਲੈਵਲ ਤੱਕ ਬਹੁਤ ਹੀ ਭੈੜੀ ਹਾਲਤ ਹੈ । ਦਿਨ ਛਿਪਣ ਤੋਂ ਬਾਅਦ ਤੁਸੀਂ ਪੰਜਾਬ ਦਾ ਕੋਈ ਥਾਣਾ ਦੇਖ ਲਵੋ ਉਥੇ ਤੁਹਾਨੂੰ ਪੁਲਿਸ ਦੇ ਬੰਦੇ ਸ਼ਰਾਬ ਪੀਤੀ ਹੋਈ ਮਿਲਣਗੇ । ਸਰਕਾਰ ਬੇਸ਼ਕ ਆਪਣੇ ਕਿਸੇ ਅਫਸਰ ਦੀ ਡਿਊਟੀ ਲਗਾ ਦੇਵੇ ਔਰ ਉਹ ਕਿਸੇ ਥਾਣੇ ਨੂੰ ਜਾਂ ਕੇ ਚੈਕ ਕਰ ਲੈਣ । ਇਹ ਗੱਲ ਮੈਂ ਪਿਛੇ ਇਕ ਕਮੇਟੀ ਵਿਚ ਮੌਖਿਕ ਪ੍ਰੀਖਿਆ ਦੇ ਵਕਤ ਵੀ ਇਕ ਡੀ. ਸੀ. ਨੂੰ ਕਹੀ ਸੀ ਔਰ ਹਦਾਇਤ ਕੀਤੀ ਸੀ ਕਿ ਛਾਪਾ ਮਾਰਨ ਦੀ ਇਤਲਾਹ ਪਹਿਲੇ ਨਹੀਂ ਹੋਣੀ ਚਾਹੀਦੀ, ਤੁਸੀਂ ਜੇਕਰ ਦਿਨ ਛਿਪਣ ਤੋਂ ਬਾਦ ਥਾਣੇ ਵਿਚ ਚਲੇ ਗਏ ਤਾਂ ਫਿਰ ਤੁਹਾਡੇ ਨਾਲ ਬਦਸਲੂਕੀ ਕਰਨਗੇ, ਇਸ ਕਰ ਕੇ ਦਿਨ ਦੇ ਵਕਤ ਥਾਣੇ ਜਾਣਾ । ਇਹ ਹਾਲਤ ਸਾਡੇ ਪੰਜਾਬ ਦੇ ਥਾਣਿਆਂ ਵਿਚ ਰਾਤ ਨੂੰ ਹੁੰਦੀ ਹੈ । ਇਸ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ।

ਦੂਜੀ ਗੱਲ ਪ੍ਰਾਈਵੇਟ ਸਕੂਲ ਟੀਚਰਜ਼ ਦੀ ਡੀਮਾਂਡ ਬਾਰੇ ਮੈਂ ਕਰਨੀ ਚਾਹੁੰਦਾ ਹਾਂ । ਉਨ੍ਹਾਂ ਨੇ ਕੱਲ ਇਥੇ ਮੁਜ਼ਾਹਰਾ ਕੀਤਾ ਸੀ ਅਤੇ ਉਨ੍ਹਾਂ ਦੀ ਮੰਗ ਸੀ ਕਿ ਸਰਕਾਰ 95% ਗ੍ਰਾਂਟ ਪ੍ਰਾਈਵੇਟ ਸਕੂਲਾਂ ਨੂੰ ਦਿੰਦੀ ਹੈ, ਫੰਡਜ਼ ਵਗੈਰਾ ਦਿੰਦੀ ਹੈ ਇਸ ਦੀ ਬਜਾਏ ਸਰਕਾਰ ਉਨ੍ਹਾਂ ਨੂੰ ਤਨਖਾਹਾਂ ਸਰਕਾਰੀ ਖਜ਼ਾਨੇ ਵਿਚੋਂ ਦੇਵੇ । ਪ੍ਰਾਈਵੇਟ ਮੈਨੇਜਮੈਂਟ ਵਾਲੇ ਫੰਡਜ਼ ਅਤੇ ਗ੍ਰਾਂਟ ਵੀ ਖਾ ਜਾਂਦੇ ਹਨ ਔਰ ਤਨਖਾਹਾਂ ਵੀ ਟੀਚਰਜ਼ ਨੂੰ ਘੱਟ ਦਿੰਦੇ ਹਨ ਔਰ ਦਸਖਤ ਜ਼ਿਆਦਾ ਤਨਖਾਹ ਤੇ ਕਰਵਾਉਂਦੇ ਹਨ । ਇਹ ਗ੍ਰਾਂਟ ਸਰਕਾਰ 100 ਫੀ ਸਦੀ ਕਰ ਦੇਵੇ । ਮੈਂ ਸਮਝਦਾ ਹਾਂ ਕਿ ਇਸ ਦੇ ਵਿਚ ਸਰਕਾਰ ਨੂੰ ਕੀ ਇਤਰਾਜ਼ ਹੋ ਸਕਦਾ ਹੈ ਅਤੇ ਇਸ ਦੇ ਨਾਲ ਸਰਕਾਰ ਦੇ ਫੰਡਜ਼ ਅਤੇ ਗ੍ਰਾਂਟ ਜਿਹੜੀ ਪ੍ਰਾਈਵੇਟ ਸਕੂਲਾਂ ਵਾਲੇ ਖਾ ਜਾਂਦੇ ਹਨ ਉਹ ਪਰਾਪਰ ਜਗ੍ਹਾ ਤੇ ਲਗ ਸਕੇਗੀ । ਇਹ ਮੰਗ ਮੰਨਣ ਨਾਲ ਪੰਜਾਬ ਵਿਚ ਮਾਹੌਲ ਠੀਕ ਹੋ ਸਕਦਾ ਹੈ ।

ਇਸ ਤੋਂ ਇਲਾਵਾ ਲੈਂਡ ਰਿਫਾਰਮਜ਼ ਤੇ ਮੈਂ ਜ਼ੋਰ ਦੇਵਾਂਗਾ । ਇਸ ਵੱਲ ਸਰਕਾਰ ਨੂੰ ਪੂਰਾ ਧਿਆਨ ਦੇ ਕੇ ਅਮਲੀ ਰੂਪ ਦੇਣਾ ਚਾਹੀਦਾ ਹੈ । ਇਹ ਨਹੀਂ ਹੋਣਾ ਚਾਹੀਦਾ ਕਿ ਅਕਾਲੀ ਪਾਰਟੀ ਵਾਲੇ ਢਾਈ ਸਾਲਾਂ ਵਿਚ ਕੁਝ ਨਹੀਂ ਕਰ ਕੇ ਗਏ ਹਨ ਔਰ ਅਸੀਂ ਵੀ ਕੁਝ ਨਾ ਕਰੀਏ । ਸਾਨੂੰ ਉਨ੍ਹਾਂ ਦੀ ਰੀਸ ਨਹੀਂ ਕਰਨੀ ਚਾਹੀਦੀ । ਅਕਾਲੀ ਦਲ ਦੀਆਂ ਕੁਝ ਧਾਰਮਿਕ ਡੀਮਾਂਡਜ਼ ਪ੍ਰਧਾਨ ਮੰਤਰੀ ਜੀ ਨੇ ਮੰਨ ਲਈਆਂ ਹਨ । ਉਨ੍ਹਾਂ ਦੀ ਹਮੇਸ਼ਾ ਇਹ ਸ਼ਿਕਾਇਤ ਰਹਿੰਦੀ ਹੈ ਕਿ ਸਰਕਾਰ ਸਾਡੇ ਧਾਰਮਿਕ ਮਾਮਲਿਆਂ ਵਿਚ ਦਖਲ ਦਿੰਦੀ ਹੈ ਔਰ ਮੈਂ ਵੀ ਚਾਹੁੰਦਾ ਹਾਂ ਕਿ ਸਾਨੂੰ ਕਿਸੇ ਦੇ ਧਾਰਮਿਕ ਮਾਮਲਿਆਂ ਵਿਚ ਦਖਲ ਨਹੀਂ ਦੇਣ ਚਾਹੀਦਾ । ਦਖਲ ਤਾਂ ਪਹਿਲੇ ਹੀ ਬਹੁਤ ਵੱਡਾ ਸਰਕਾਰ ਦੇ ਰਹੀ ਹੈ ਜਿਹੜਾ ਸਰਕਾਰ ਨੇ ਗੁਰਦੁਆਰਾ ਐਕਟ ਬਣਾਇਆ ਹੋਇਆ ਹੈ ਅਤੇ ਸਰਕਾਰ ਰਾਹੀਂ ਉਨ੍ਹਾਂ ਦੀਆਂ ਚੋਣਾਂ ਹੁੰਦੀਆਂ ਹਨ । ਸਰਕਾਰ ਨੂੰ ਕੋਈ ਹੋਰ ਐਕਟ ਬਣਾਉਣ ਦੀ ਲੋੜ ਨਹੀਂ ਹੈ, ਉਹ ਪਹਿਲੇ ਐਕਟ ਨੂੰ ਵੀ ਖਤਮ ਕਰ ਦੇਵੇ ਅਤੇ ਉਹ ਆਪਣੇ ਇਲੈਕਸ਼ਨ ਆਪ ਕਰਵਾਉਣ । ਸਰਕਾਰ ਨੂੰ ਇਸ ਗੱਲ ਤੇ ਵਿਚਾਰ ਕਰ ਕੇ ਅਮਲ ਵਿਚ ਲਿਆਉਣਾ ਚਾਹੀਦਾ ਹੈ ।

ਅਗਲੀ ਗੱਲ ਚੰਡੀਗੜ੍ਹ ਦੇ ਬਾਰੇ ਵਿਚ ਹੈ । ਬੜੇ ਅਫਸੋਸ ਦੀ ਗੱਲ ਹੈ ਕਿ ਚੰਡੀਗੜ੍ਹ ਦੇ ਮਸਲੇ ਨੂੰ ਪੰਜਾਬ ਦੇ ਪਿੰਡਾਂ ਨਾਲ ਜੋੜਿਆ ਜਾ ਰਿਹਾ ਹੈ ਜਦ ਕਿ ਚੰਡੀਗੜ੍ਹ ਪੰਜਾਬ ਦਾ ਹੈ ਅਤੇ ਪੰਜਾਬ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਨੂੰ ਮਿਲਣਾ ਚਾਹੀਦਾ ਹੈ। ਅਕਾਲੀ ਪਾਰਟੀ ਦਾ ਆਪਣਾ ਮਤਾ ਪਾਸ ਕੀਤਾ ਹੋਇਆ ਹੈ ਕਿ ਪੰਜਾਬੀ ਬੋਲਦੇ ਇਲਾਕੇ ਚਾਹੇ ਉਹ ਹਰਿਆਣੇ ਵਿਚ ਹਨ ਔਰ ਹਿੰਦੀ ਬੋਲਦੇ ਇਲਾਕੇ ਚਾਹੇ ਪੰਜਾਬ ਵਿਚ ਹਨ, ਉਨ੍ਹਾਂ ਇਲਾਕਿਆਂ ਵਿਚ ਪਿੰਡ ਨੂੰ ਇਕ ਇਕਾਈ ਮੰਨ ਕੇ ਵੰਡ ਦੇਣਾ ਚਾਹੀਦਾ ਹੈ । ਔਰ ਇਸ ਦੇ ਵਿਚ ਪਿੰਡਾਂ ਦੀ ਕੰਟੀਨਿਊਟੀ ਰਹਿਣੀ ਚਾਹੀਦੀ ਹੈ। ਬਾਕੀ ਹੋਰ ਕਿਸੇ ਮਤੇ ਨੂੰ ਮੰਨਣਾ ਜਾਂ ਨਾ ਮੰਨਣਾ ਉਹ ਸਰਕਾਰ ਦੀ ਗੱਲ ਹੈ । ਬਾਕੀ ਸੈਂਟਰ ਸਟੇਟ ਰਿਲੇਸ਼ਨ ਬਾਰੇ ਪ੍ਰਧਾਨ ਮੰਤਰੀ ਜੀ ਨੂੰ ਇਸ ਮਾਮਲੇ ਤੇ ਵਿਚਾਰ ਕਰਨਾ ਚਾਹੀਦਾ ਹੈ । ਅਗਰ ਅਕਾਲੀ ਪਾਰਟੀ ਵਾਲੇ ਪ੍ਰਧਾਨ ਮੰਤਰੀ ਨਾਲ ਗੱਲ ਬਾਤ ਕਰਨ ਲਈ ਤਿਆਰ ਨਹੀਂ ਹੁੰਦੇ ਤਦ ਵੀ ਸੈਂਟਰਲ ਸਰਕਾਰ ਨੂੰ ਆਪਣਾ ਫੈਸਲਾ ਦੇ ਦੇਣਾ ਚਾਹੀਦਾ ਹੈ ਔਰ ਪੰਜਾਬ ਦੇ ਨਾਲ ਇਨਸਾਫ ਕਰ ਦੇਣਾ ਚਾਹੀਦਾ ਹੈ। ਮੈਨੂੰ ਪਤਾ ਲਗਾ ਹੈ ਕਿ ਰਾਤ ਨੂੰ ਕਈ ਜਗ੍ਹਾ ਤੇ ਗੜ ਬੜ ਹੋਈ ਹੈ ਔਰ ਉਹ ਲੋਕ ਗੜ ਬੜ ਕਰਕੇ ਗੁਰੂ ਨਾਨਕ ਨਿਵਾਸ ਵਿਚ ਚਲੇ ਜਾਂਦੇ ਹਨ । ਮੇਰੀ ਰਾਏ ਹੈ ਕਿ ਸਰਕਾਰ ਨੂੰ ਗੁਰੂ ਨਾਨਕ ਨਿਵਾਸ ਅਗੇ ਚੌਕਸੀ ਵਧਾ ਦੇਣੀ ਚਾਹੀਦੀ ਹੈ ਤਾ ਕਿ ਗੜ-ਬੜ ਪੈਦਾ ਨਾ ਹੋ ਸਕੇ । ਰਾਤ ਨੂੰ 8 ਥਾਵਾਂ ਤੇ ਗੜਬੜ ਹੋਈ ਹੈ ਅਤੇ ਬੰਦੇ ਵੀ ਮਰੇ ਹਨ । ਸਰਕਾਰ ਆਪਣੀ ਚੌਕਸੀ ਵਧਾ ਕੇ ਇਸ ਤੇ ਕੰਟਰੋਲ ਕਰੇ ਤਾ ਕਿ ਪੰਜਾਬ ਦੇ ਹਾਲਾਤ ਹੋਰ ਖਰਾਬ ਨਾ ਹੋ ਸਕਣ । ਦੂਜੀਆਂ ਪਾਰਟੀਆਂ ਜਿਹੜੀਆਂ ਟੇਢੇ ਮੇਢੇ ਤਰੀਕੇ ਨਾਲ ਪੰਜਾਬ ਦੇ ਹਾਲਾਤ ਨੂੰ ਖਰਾਬ ਕਰਨ ਵਿਚ ਮਦਦ ਕਰ ਰਹੀਆਂ ਹਨ ਔਰ ਰਿਐਕਸ਼ਨਰੀ ਫੋਰਸਿਜ਼ ਦੀ ਮਦਦ ਕਰ ਰਹੀਆਂ ਹਨ ਉਨ੍ਹਾਂ ਪਾਰਟੀਆਂ ਨੂੰ ਪੰਜਾਬ ਦੇ ਲੋਕ ਕਦੇ ਮੁਆਫ ਨਹੀਂ ਕਰਨਗੇ । ਉਹ ਰਿਐਕਸ਼ਨਰੀ ਫੋਰਸਿਜ਼ ਨੂੰ ਕੰਡੈਮ ਕਰਨ ਅਤੇ ਇਸ ਨੂੰ ਖਤਮ ਕਰਨ ਵਿਚ ਸਰਕਾਰ ਦੀ ਮਦਦ ਕਰਨੀ ਚਾਹੀਦੀ ਹੈ, ਜਿਸ ਦੇ ਨਾਲ ਪੰਜਾਬ ਨੂੰ ਅਤੇ ਹਿੰਦੁਸਤਾਨ ਨੂੰ ਅਮਰੀਕੀ ਸਾਮਰਾਜ ਤੋਂ ਬਚਾਇਆ ਜਾ ਸਕੇ । ਸਾਰੀਆਂ ਪਾਰਟੀਆਂ ਨੂੰ ਇਕੱਠੇ ਹੋ ਕੇ ਅਮਰੀਕੀ ਸਾਮਰਾਜ ਦੀਆਂ ਚਾਲਾਂ ਤੋਂ ਬਚਾਉਣ ਵਾਸਤੇ ਅੱਗੇ ਆਉਣਾ ਚਾਹੀਦਾ ਹੈ ਅਤੇ ਲੋਕਾਂ ਦੀ ਮਦਦ ਕਰਨੀ ਚਾਹੀਦੀ ਹੈ ਤਦ ਹੀ ਪੰਜਾਬ ਵਿਚ ਸ਼ਾਂਤੀ ਕਾਇਮ ਹੋ ਸਕਦੀ ਹੈ।

**ਸ੍ਰੀ ਰਾਮ ਪ੍ਰਕਾਸ਼ ਬਾਲੀ** (ਨੰਗਲ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿਤਾ ਹੈ । ਪੰਜਾਬ ਦੇ ਹਾਲਾਤ ਬਾਰੇ ਪਹਿਲੇ ਮੇਰੇ ਸਾਥੀਆਂ ਨੇ ਕਾਫੀ ਚਰਚਾ ਕਰ ਲਈ ਹੈ । ਕਾਮਰੇਡ ਰਾਜ ਕੁਮਾਰ ਜੋ ਹੁਣ ਬੈਠੇ ਹੋਏ ਨਹੀਂ ਹਨ ਉਨ੍ਹਾਂ ਨੇ ਪੰਜਾਬ ਦੇ ਹਾਲਾਤ ਬਾਰੇ ਕਾਫੀ ਰੋਸ਼ਨੀ ਪਾਈ ਹੈ ਅਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਉਹ ਬਹੁਤ ਹੀ ਸੁਲਝੇ ਹੋਏ ਅਤੇ ਸਿਆਣੇ ਲੀਡਰ ਹਨ ਅਤੇ ਉਨ੍ਹਾਂ ਨੇ ਰਿਐਕਸ਼ਨਰੀ ਫੋਰਸਿਜ਼ ਨੂੰ ਕੰਡੈਮ ਵੀ ਕੀਤਾ ਹੈ । ਜਿਥੇ ਉਨ੍ਹਾਂ ਨੇ ਕੰਡੈਮ ਕੀਤਾ ਹੈ ਉਥੇ ਉਨ੍ਹਾਂ ਨੇ ਨਾਲ ਦੀ ਨਾਲ ਪੌਲਿਸ਼ਡ ਢੰਗ ਨਾਲ ਗੱਲ ਵੀ ਕਰ ਦਿੱਤੀ ਹੈ ਜਿਸ ਦੇ ਨਾਲ ਉਨ੍ਹਾਂ ਫਰੋਸਿਜ਼ ਨੂੰ ਉਤਸਾਹ ਵੀ ਮਿਲਦਾ ਹੈ । ਮੈਂ ਉਨ੍ਹਾਂ ਦੀ ਨੀਅਤ ਤੇ ਸ਼ਕ ਨਹੀਂ ਕਰਦਾ। ਮੈਨੂੰ ਉਨ੍ਹਾਂ ਦੇ ਨਾਲ ਸਫਰ ਕਰਨ ਦਾ ਮੌਕਾ ਵੀ ਮਿਲਿਆ ਹੈ ਅਤੇ ਉਨ੍ਹਾਂ ਦੇ ਦਿਲ ਵਿਚ ਇਨ੍ਹਾਂ ਹਾਲਾਤ ਨੂੰ ਦੇਖਦੇ ਹੋਏ ਕਾਫੀ ਦਰਦ ਵੀ ਹੈ । ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਜਦੋਂ ਦਾ ਚਾਰਜ ਲਿਆ ਹੈ, ਸਰਕਾਰ ਨੇ ਲਾਅ ਐਂਡ ਆਰਡਰ ਨੂੰ ਠੀਕ ਰੱਖਣ ਵਿਚ ਕਿਸੇ ਕਿਸਮ ਦੀ ਕਸਰ ਨਹੀਂ ਛੱਡੀ ਅਤੇ ਇਸ ਦੇ ਨਾਲ ਹੀ ਉਨ੍ਹਾਂ ਨੇ ਕੁਰੱਪਟ ਆਦਮੀਆਂ ਨੂੰ ਸਰਕਾਰ ਤੋਂ ਦੂਰ ਕੀਤਾ ਹੈ ਪਰ ਫਿਰ ਵੀ ਕੋਈ ਨਾ ਕੋਈ ਕਮੀ ਰਹਿ ਸਕਦੀ ਹੈ । ਉਨ੍ਹਾਂ ਨੇ ਪੰਜਾਬ ਦੇ ਵਾਤਾਵਰਣ ਨੂੰ ਠੀਕ ਰਖਣ ਦੀ ਪੂਰੀ ਕੋਸ਼ਿਸ਼ ਕੀਤੀ ਹੈ ਔਰ ਐਡਮਿਨਿਸਟਰੇਸ਼ਨ ਵਿਚ ਅੱਛੇ ਅਫਸਰਾਂ ਨੂੰ ਰਖਿਆ ਹੈ । ਅਫਸਰਾਂ ਅਤੇ ਸਟਾਫ ਦੀਆਂ ਚੰਗੀਆਂ ਪੋਸਟਾਂ ਤੇ ਐਪੁਆਇੰਟਮੈਂਟਸ ਕੀਤੀਆਂ ਹਨ ਔਰ ਇਸ ਕੰਮ ਵਿਚ ਸਰਦਾਰ ਦਰਬਾਰਾ ਸਿੰਘ ਜੀ ਪੂਰੀ ਦਿਲਚਸ਼ਪੀ ਲੈ ਰਹੇ ਹਨ। ਸਪੀਕਰ ਸਾਹਿਬ, ਉਨ੍ਹਾਂ ਨੇ ਚੰਗੇ ਆਦਮੀ ਲੈਣ ਦੀ ਕੋਸ਼ਿਸ਼ ਕੀਤੀ ਹੈ । ਐਸੀ ਗੱਲ ਕੋਈ ਨਹੀਂ ਹੈ ਕਿ ਪੁਲਿਸ ਅਫਸਰ ਸਾਰੇ ਹੀ

ਮਾੜੇ ਹਨ । ਕਈ ਪੁਲਿਸ ਅਫਸਰ ਵੀ ਬਹੁਤ ਚੰਗੇ ਹਨ । ਕੁਝ ਪੁਲਿਸ ਅਫਸਰਾਂ ਨੇ ਅਣਗਹਿਲੀ ਵਿਖਾਈ ਹੈ ਅਤੇ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਨੂੰ ਠੀਕ ਤਰ੍ਹਾਂ ਨਹੀਂ ਸੰਭਾਲਿਆ । ਉਨ੍ਹਾਂ ਦੇ ਖਿਲਾਫ ਐਕਸ਼ਨ ਸੀ.ਐਮ. ਸਾਹਿਬ ਲੈ ਰਹੇ ਹਨ । ਮੈਂ, ਸਪੀਕਰ ਸਾਹਿਬ, ਮਹਿਸੂਸ ਕਰਦਾ ਹਾਂ ਕਿ ਪੰਜਾਬ ਵਿਚ ਸਥਿਤੀ ਠੀਕ ਨਹੀਂ ਹੈ । ਇਹ ਸਥਿਤੀ ਦੂਸਰੀਆਂ ਸਟੇਟਾਂ ਵਿਚ ਵੀ ਖਰਾਬ ਹੈ। ਮੈਂ ਕੋਈ ਛੋਟਾ ਮੂੰਹ ਬੜੀ ਬਾਤ ਨਹੀਂ ਕਹਿਣਾ ਚਾਹੁੰਦਾ ਪਰ ਮੈਂ ਕਹਿ ਸਕਦਾ ਹਾਂ ਕਿ, ਸਪੀਕਰ ਸਾਹਿਬ 1980 ਤੋਂ ਬਾਅਦ ਫਿਰ ਸ੍ਰੀਮਤੀ ਇੰਦਰਾ ਗਾਂਧੀ ਜੀ ਦਾ ਰਾਜ ਆਇਆ, ਕੁਝ ਪਾਰਟੀਆਂ ਜਿਸ ਨੂੰ ਰਿਐਕਸ਼ਨਰੀ ਫੋਰਸਿਜ਼ ਕਹਿ ਲਵੋ ਜਾਂ ਪੁਲਿਟੀਕਲ ਪਾਰਟੀ ਕਹਿ ਲਵੋ, ਇਸ ਵਿਚ ਫਾਰਨ ਕੰਟਰੀਜ਼ ਦਾ ਵੀ ਹੱਥ ਹੋ ਸਕਦਾ ਹੈ, ਉਹ ਪਾਰਟੀਆਂ ਵੋਟਾਂ ਨਾਲ ਲੋਕਾਂ ਕੋਲੋਂ ਜਿਤ ਪਰਾਪਤ ਨਹੀਂ ਕਰ ਸਕੀਆਂ । ਦੂਸਰੇ ਮੁਲਕਾਂ ਨੇ ਹਿੰਦੁਸਤਾਨ ਵਿਚ ਹਫੜਾ ਦਫੜੀ ਮਚਾਈ ਹੈ । ਉਸ ਦਾ ਕੁਝ ਅਸਰ ਸਾਡੇ ਪੰਜਾਬ ਵਿਚ ਵੀ ਪਿਆ ਹੈ। ਉਨ੍ਹਾਂ ਨੇ ਸੋਚਿਆ ਕਿ ਵੋਟਾਂ ਨਾਲ ਤਾਂ ਅਸੀਂ ਕਾਮ-ਯਾਬ ਨਹੀਂ ਹੋ ਸਕਦੇ, ਇਸ ਲਈ ਉਨ੍ਹਾਂ ਨੇ ਕਮਿਊਨਲ ਝਗੜੇ ਅਤੇ ਹੋਰ ਛੋਟੇ ਛੋਟੇ ਝਗੜੇ ਕਰਨੇ ਸ਼ੁਰੂ ਕਰ ਦਿਤੇ ਤਾਂ ਕਿ ਹਿੰਦੁਸਤਾਨ ਤੇਜ਼ੀ ਨਾਲ ਤਰੱਕੀ ਨਾ ਕਰ ਸਕੇ ਪਰ ਸ਼੍ਰੀਮਤੀ ਇੰਦਰਾ ਗਾਂਧੀ ਨੇ ਬੜੀ ਮਜ਼ਬੂਤੀ ਦੇ ਨਾਲ ਇਨ੍ਹਾਂ ਦੀਆਂ ਚਾਲਾਂ ਨੂੰ ਨਾਕਾਮ ਕਰ ਦਿਤਾ ਹੈ ਅਤੇ ਹਿੰਦੁਸਤਾਨ ਦੀ ਤੱਰਕੀ ਨੂੰ ਹਰ ਪੱਖੋਂ ਅੱਗੇ ਵਧਾਇਆ ਹੈ । ਇਥੇ ਹਾਊਸ ਵਿਚ ਬੋਲਦਿਆਂ ਮੇਰੇ ਸਾਥੀਆਂ ਨੇ ਕਿਹਾ ਕਿ ਸੈਂਟਰਲ ਗੌਰਮਿੰਟ ਨੂੰ ਜਲਦੀ ਇਨ੍ਹਾਂ ਮਾਮਲਿਆ ਤੇ ਆਪਣਾ ਫੈਸਲਾ ਕਰ ਦੇਣਾ ਚਾਹੀਦਾ ਸੀ । ਸਪੀਕਰ ਸਾਹਿਬ, ਜਦੋਂ ਵੀ ਕਿਸੇ ਸਰਕਾਰ ਨੇ ਕੋਈ ਫੈਸਲਾ ਕਿਸੇ ਮਸਲੇ ਬਾਰੇ ਕਰਨਾ ਹੋਵੇ ਤਾਂ ਸਰਕਾਰ ਨੂੰ ਸਭ ਕੁਝ ਸੋਚਣਾ ਪੈਂਦਾ ਹੈ। ਜਿਹੜੇ ਮਸਲੇ ਦੂਸਰੀਆਂ ਸਟੇਟਾਂ ਦੇ ਨਾਲ ਲਿੰਕਡ ਹੋਣ, ਉਨ੍ਹਾਂ ਸਟੇਟਾਂ ਦੀ ਵੀ ਗੱਲ ਸੁਣਨੀ ਪੈਂਦੀ ਹੈ । ਹੋਰ ਵੀ ਕਈ ਸਟੇਟਾਂ ਦੀ ਰਾਏ ਲੈਣੀ ਹੁੰਦੀ ਹੈ। ਸ੍ਰੀਮਤੀ ਇੰਦਰਾ ਗਾਂਧੀ ਜੀ, ਪ੍ਰਾਈਮ ਮਨਿਸਟਰ ਸਾਹਿਬਾ, ਨੇ ਜੋ ਅੱਜ ਤੱਕ ਕਿਹਾ ਹੈ, ਉਹ ਕਰਕੇ ਵਿਖਾਇਆ ਹੈ। ਪੰਜਾਬ ਦੇ ਕੁਝ ਅਕਾਲੀਆਂ ਜਾਂ ਉਨ੍ਹਾਂ ਦੇ ਸਮੱਰਥਕ ਜੋ ਕਿ ਇਹ ਗਲ ਕਹਿੰਦੇ ਹਨ ਕਿ ਜੇਕਰ ਪ੍ਰਾਈਮ ਮਨਿਸਟਰ, ਸ੍ਰੀਮਤੀ ਇੰਦਰਾ ਗਾਂਧੀ ਜੀ, ਨੇ ਫੈਸਲਾ ਜਲਦੀ ਨਾ ਕੀਤਾ ਤਾਂ ਫਿਰ ਕਤਲੇਆਮ ਕਰਨਾ ਸ਼ੁਰੂ ਕਰ ਦੇਈਏ। ਕਿਸੇ ਇਕ ਆਦਮੀ ਤੇ ਦੋਸ਼ ਲਗਾਉਣਾ ਠੀਕ ਨਹੀਂ ਹੈ। ਪੁਲਿਸ ਦੀ ਜੋ ਹਾਲਤ ਹੈ, ਉਸ ਨੂੰ ਸੀ. ਐਮ. ਸਾਹਿਬ ਠੀਕ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਨਵੀਂ ਭਰਤੀ ਕਰਕੇ ਜਾਂ ਇਕੱਲਾ ਆਈ. ਜੀ. , ਡੀ. ਆਈ. ਜੀ. ਜਾਂ ਐਸ. ਪੀ. ਹਾਲਾਤ ਨੂੰ ਠੀਕ ਨਹੀਂ ਕਰ ਸਕਦਾ। ਮੈਂ ਸੀ. ਐਮ. ਸਾਹਿਬ ਅਗੇ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਦਰਖਾਸਤ ਕਰਾਂਗਾ ਕਿ ਇਕ ਹਾਈ ਪਾਵਰਡ ਕਮੇਟੀ ਬਣਾ ਕੇ ਸੁਧਾਰ ਲਿਆਂਦਾ ਜਾਵੇ। ਪੁਲਿਸ ਵਿਭਾਗ ਵਿਚ ਜਿਹੜੇ ਜਿਹੜੇ ਕਰਮਚਾਰੀ ਕਮਿਊਨਲ ਹਨ ਜਾਂ ਇਨਐਫੀਸੈਂਟ ਹਨ, ਉਨ੍ਹਾਂ ਨੂੰ ਰਿਸਪਾਂਸੇਬਿਲਿਟੀ ਵਾਲੀ ਜਾਬ ਤੇ ਨਾ ਲਗਾਇਆ ਜਾਵੇ ਤਾਂਕਿ ਲਾਅ ਐਂਡ ਆਰਡਰ ਦੀ ਪੁਜੀਸ਼ਨ ਨੂੰ ਖਰਾਬ ਹੋਣ ਤੋਂ ਬਚਾਇਆ ਜਾ ਸਕੇ।

ਸਪੀਕਰ ਸਾਹਿਬ, ਮੈਂ ਜਨਰਲ ਐਡਮਨਿਸਟਰੇਸ਼ਨ ਬਾਰੇ ਇਕ ਸੁਝਾਓ ਹਾਊਸ ਦੇ ਸਾਹਮਣੇ ਪੇਸ਼ ਕਰਨਾ ਚਾਹੁੰਦਾ ਹਾਂ। ਜੇਕਰ ਉਹ ਮੇਰਾ ਸੁਝਾਓ ਸਹੀ ਹੋਵੇ ਤਾਂ ਮੰਨੋ ਔਰ ਜੇਕਰ ਮੇਰਾ ਸੁਝਾਉ ਸਹੀ ਨਾ ਹੋਵੇ ਤਾਂ ਨਾ ਮੰਨੋ। ਜਿਸ ਤਰ੍ਹਾਂ ਸੁਪਰੀਮ ਕੋਰਟ ਅਤੇ ਹਾਈ ਕੋਰਟ ਨੇ ਸਿਸਟਮ ਬਣਾ-ਇਆ ਹੋਇਆ ਹੈ। ਸਬ ਡਵੀਜ਼ਨ ਲੈਵਲ ਤੇ ਹਾਈ ਕੋਰਟ ਵਲੋਂ ਇੰਸਪੈਕਸ਼ਨ ਕਰਨ ਜਾਂਦੇ ਹਨ ਕਿ ਕਿਤਨੇ ਕੇਸ ਡਿਸਪੋਜ਼ ਆਫ ਹੋ ਗਏ ਹਨ ਔਰ ਕਿਤਨੇ ਕੇਸ ਪੈਂਡਿੰਗ ਪਏ ਹਨ ਅਤੇ ਉਹ ਕਿਉਂ ਪੈਂਡਿੰਗ ਪਏ ਹਨ। ਉਨ੍ਹਾਂ ਦਾ ਵੇ ਆਫ ਵਰਕਿੰਗ ਕਿਸ ਤਰ੍ਹਾਂ ਦਾ ਹੈ। ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਸੈਕਟੇਰੀਏਟ ਵਿਚ ਇਕ ਹਾਈ ਪਾਵਰਡ ਕਮੇਟੀ ਬਣਾਉਣੀ ਚਾਹੀਦੀ ਹੈ ਜਿਹੜੀ

[ਸ੍ਰੀ ਰਾਮ ਪ੍ਰਕਾਸ਼ ਬਾਲੀ]

ਸਾਰੇ ਵੱਡੇ ਵੱਡੇ ਅਫਸਰਾਂ/ਕਰਮਚਾਰੀਆਂ ਦੀਆਂ ਫਾਈਲਾਂ ਨੂੰ ਚੈਕ ਕਰਕੇ ਦੇਖੋ ਕਿ ਫਾਈਲਾਂ ਡਿਸਪੋਜ਼ ਆਫ ਕਿਸ ਤਰ੍ਹਾਂ ਕੀਤੀਆਂ ਗਈਆਂ ਹਨ ਔਰ ਉਨ੍ਹਾਂ ਦੀ ਡਿਸਪੋਜ਼ਲ ਤੇ ਕਿਤਨਾ ਟਾਈਮ ਲਗਿਆ ਹੈ। ਹੁਣ ਇਕ ਐਸਿਸਟੈਂਟ ਜੇ ਚਾਹੇ ਤਾਂ ਉਹ ਸਾਲ ਸਾਲ ਭਰ ਫਾਈਲ ਦਬਾ ਕੇ ਬੈਠਾ ਰਹਿੰਦਾ ਹੈ ਜਦੋਂ ਕਿ ਉਸ ਕੰਮ ਦਾ ਨਿਪਟਾਰਾ ਇਕ ਹਫਤੇ ਵਿਚ ਹੋ ਸਕਦਾ ਹੈ। ਇਸ ਤਰੀਕੇ ਦੇ ਨਾਲ ਡੀਲੇਅ ਕਰਕੇ ਸਾਡੇ ਬਜਟ ਤੇ ਵੀ ਬੋਝ ਪੈਂਦਾ ਹੈ ਅਤੇ ਸਟੇਟ ਦੀ ਡਿਵੈਲਪਮੈਂਟ ਵਿਚ ਵੀ ਕਮੀ ਆਉਂਦੀ ਹੈ ਅਤੇ ਲੋਕਾਂ ਨੂੰ ਜਸਟਿਸ ਵੀ ਜਲਦੀ ਨਹੀਂ ਮਿਲ ਸਕਦਾ। ਮੈਂ, ਸਪੀਕਰ ਸਾਹਿਬ, ਮਹਿਸੂਸ ਕਰਦਾ ਹਾਂ ਕਿ ਜੇਕਰ ਠੀਕ ਢੰਗ ਨਾਲ ਕੰਮ ਕੀਤਾ ਜਾਵੇ ਤਾਂ ਬਜਟ ਵਿਚ ਵੀ ਬਚਤ ਹੋ ਸਕਦੀ ਹੈ ਅਤੇ ਡਿਵੈਲਪਮੈਂਟ ਵੀ ਪੰਜਾਬ ਦੀ ਜ਼ਿਆਦਾ ਹੋ ਸਕਦੀ ਹੈ। ਇਹ ਕੋਈ ਐਕਸ-ਕਿਊਜ਼ ਨਹੀਂ ਹੈ ਕਿ ਇਸ ਤਰ੍ਹਾਂ ਆਸਾਮ ਜਾਂ ਬੰਗਾਲ ਵਿਚ ਹੋ ਰਿਹਾ ਹੈ। ਇਸ ਵਿਚ ਬਹੁਤ ਵੱਡੀ ਸਾਜ਼ਿਸ਼ ਹੈ। ਇਸ ਚੀਜ਼ ਦਾਂ ਪਤਾ ਲਗਣਾ ਚਾਹੀਦਾ ਹੈ ਕਿ ਇਹ ਹਾਲਾਤ ਕੌਣ ਖਰਾਬ ਕਰ ਰਿਹਾ ਹੈ? ਸਪੀਕਰ ਸਾਹਿਬ, ਕਈ ਸਾਥੀਆਂ ਨੇ ਗੰਭੀਰ ਹਾਲਤ ਪਰਗਟ ਕੀਤੇ ਹਨ। ਉਨ੍ਹਾਂ ਨੂੰ ਸਭ ਕੁਝ ਕਹਿਣ ਦਾ ਹੱਕ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਕ੍ਰਿਟੇਸਿਜ਼ਮ ਜ਼ਿਆਦਾ ਕੀਤਾ ਗਿਆ ਹੈ ਪਰ ਚੰਗੇ ਸੁਝਾਓ ਬਹੁਤ ਹੀ ਘੱਟ ਆਏ ਹਨ। ਆਨਰੇਬਲ ਮੈਂਬਰਾਂ ਨੂੰ ਸਰਕਾਰ ਲਈ ਚੰਗੇ ਸੁਝਾਓ ਰਖਣੇ ਚਾਹੀਦੇ ਹਨ। ਸਪੀਕਰ ਸਾਹਿਬ, ਜੇਕਰ ਅਤਿਵਾਦੀਆਂ ਵਲੋਂ ਪੁਲਿਸ ਉਪਰ ਬੰਬ ਸੁੱਟੇ ਜਾਣ ਅਤੇ ਗੋਲੀਆਂ ਚਲਾਈਆਂ ਜਾਣ ਤਾਂ ਫਿਰ ਉਸ ਵੇਲੇ ਪੁਲਿਸ ਨੂੰ ਆਪਣੀ ਹਿਫਾਜ਼ਤ ਲਈ ਕਾਰਵਾਈ ਕਰਨੀ ਪੈਂਦੀ ਹੈ ਅਤੇ ਗੋਲੀ ਆਦਿ ਵੀ ਚਲਾਉਣੀ ਪੈਂਦੀ ਹੈ। ਜਿਹੜਾ ਬੰਦਾ ਕਿਸੇ ਤੇ ਹਮਲਾ ਕਰਨ ਲਈ ਆਉਂਦਾ ਹੈ, ਉਹ ਤਿਆਰ ਹੋ ਕੇ ਆਉਂਦਾ ਹੈ। ਪੁਲਿਸ ਅਫਸਰਾਂ ਨੂੰ ਇਹ ਤਾਂ ਨਹੀਂ ਪਤਾ ਹੁੰਦਾ ਕਿ ਫਲਾਣਾ ਆਦਮੀ ਸਾਡੇ ਤੇ ਹਮਲਾ ਕਰਨ ਆਇਆ ਹੈ ਜਾਂ ਉਸ ਦੇ ਦਿਲ ਵਿਚ ਕੀ ਹੈ?

**ਸ੍ਰੀ ਸਪੀਕਰ** : ਵਾਈਂਡ ਅਪ ਕਰੋ ਜੀ।

**ਸ੍ਰੀ ਰਾਮ ਪ੍ਰਕਾਸ਼ ਬਾਲੀ** : ਸਪੀਕਰ ਸਾਹਿਬ, ਮੈਂ ਵਿੱਤ ਮੰਤਰੀ, ਡਾਕਟਰ ਕੇਵਲ ਕ੍ਰਿਸ਼ਨ ਅਤੇ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ। ਮੈਂ ਆਸ ਕਰਦਾ ਹਾਂ ਕਿ ਸੀ. ਐਮ. ਸਾਹਿਬ ਸੋਚ ਸਮਝ ਕੇ ਪੁਲਿਸ ਦੇ ਹਾਲਾਤ ਵਿਚ ਸੁਧਾਰ ਲਿਆਉਣਗੇ। ਪੰਜਾਬ ਵਿਚ ਕਈ ਐਸੀਆਂ ਪਾਰਟੀਆਂ ਹਨ ਜਿਹੜੀਆਂ ਪੰਜਾਬ ਦੇ ਹਾਲਾਤ ਨੂੰ ਖਰਾਬ ਕਰਕੇ ਕਾਂਗਰਸ ਦੇ ਰਾਜ ਨੂੰ ਖਤਮ ਕਰਨਾ ਚਾਹੁੰਦੀਆਂ ਹਨ ਜਾਂ ਉਹ ਚਾਹੁੰਦੀਆਂ ਹਨ ਕਿ ਸਰਦਾਰ ਦਰਬਾਰਾ ਸਿੰਘ ਮੁੱਖ ਮੰਤਰੀ ਜੀ ਦਾ ਰਾਜ ਖਤਮ ਹੋ ਜਾਵੇ। ਇਸ ਵਿਚ ਪੰਜਾਬ ਦਾ ਭਲਾ ਨਹੀਂ ਹੋ ਸਕਦਾ। ਸਾਨੂੰ ਸਾਰਿਆਂ ਨੂੰ ਜਿਹੜੀਆਂ ਦੁਰਘਟਨਾਵਾਂ ਪੰਜਾਬ ਵਿਚ ਗਲਤ ਵਾਪਰਦੀਆਂ ਹਨ, ਉਨ੍ਹਾਂ ਨੂੰ ਰਲ ਕੇ ਕੰਡੈਮ ਕਰਨਾ ਚਾਹੀਦਾ ਹੈ। (ਥੰਪਿੰਗ) ਕਾਮਰੇਡ ਰਾਜ ਕੁਮਾਰ ਜੀ ਨੇ ਵੀ ਕੁਝ ਕੰਸਟਰਕਟਿਵ ਸੁਝਾਓ ਦਿੱਤੇ ਹਨ। ਮੈਂ, ਸਪੀਕਰ ਸਾਹਿਬ, ਅੱਜ ਮਹਿਸੂਸ ਕਰਦਾ ਹਾਂ ਕਿ ਸਾਨੂੰ ਸਾਰਿਆਂ ਨੂੰ ਰਲ਼ ਕੇ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਜੀ ਦੇ ਹੱਥ ਮਜ਼ਬੂਤ ਕਰਨੇ ਚਾਹੀਦੇ ਹਨ। ਸਾਨੂੰ ਚਾਹੀਦਾ ਹੈ ਕਿ ਮੁਲਕ ਦੇ ਭਲੇ ਲਈ ਔਰ ਪੰਜਾਬ ਦੀ ਤਰੱਕੀ ਲਈ ਮਿਲ ਕੇ ਕੰਮ ਕਰੀਏ।

**ਸ੍ਰੀ ਸਪੀਕਰ** : ਵਾਈਂਡ ਅਪ ਕਰੋ ਜੀ।

**ਸ੍ਰੀ ਰਾਮ ਪ੍ਰਕਾਸ਼ ਬਾਲੀ** : ਸਪੀਕਰ ਸਾਹਿਬ, ਪੰਜਾਬ ਦੀ ਤਰੱਕੀ ਵਾਸਤੇ ਸਾਰਿਆਂ ਨੂੰ ਕੋਆ-ਪਰੇਸ਼ਨ ਦੇਣੀ ਚਾਹੀਦੀ ਹੈ। ਇਕ ਹਾਈ ਪਾਵਰਡ ਕਮੇਟੀ ਬਣਾ ਕੇ ਕੰਮ ਸ਼ੁਰੂ ਕਰਨਾ ਚਾਹੀਦਾ ਹੈ।

(ਵਿਘਨ) (ਘੰਟੀ) ਮੇਰੇ ਹਲਕੇ ਵਿਚ ਜੋ ਘਾਟਾਂ ਰਹਿ ਗਈਆਂ ਹਨ ਜਿਸ ਤਰ੍ਹਾਂ ਲਿਫਟ ਇਰੀਗੇਸ਼ਨ ਸਕੀਮ, ਟਰਾਂਸਪੋਰਟ ਦਾ ਮਸਲਾ, ਗਲੀਆਂ ਨਾਲੀਆਂ ਪੱਕੀਆਂ ਕਰਨਾ ਅਤੇ ਹੋਰ ਤਰੱਕੀ ਦੇ ਕੰਮਾਂ ਨੂੰ ਸੀ. ਐਮ. ਸਾਹਿਬ, ਪਹਿਲ ਦੇਣ ਕਿਉਂਕਿ ਮੇਰਾ ਇਲਾਕਾ, ਸਪੀਕਰ ਸਾਹਿਬ, ਇਕ ਪਛੜਿਆ ਹੋਇਆ ਇਲਾਕਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਫਿਰ ਇਕ ਵਾਰ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰਜ਼ ਦਾ ਮਸ਼ਕੂਰ ਹਾਂ ਕਿ ਉਨ੍ਹਾਂ ਨੇ ਆਪਣੇ ਆਪਣੇ ਢੰਗ ਨਾਲ ਆਪਣੇ ਵਿਚਾਰ ਰੱਖੇ ਹਨ। ਮੈਂਬਰ ਸਾਹਿਬਾਨ ਨੇ ਕੁਝ ਅਖਬਾਰਾਂ ਦਾ ਜ਼ਿਕਰ ਕੀਤਾ ਹੈ ਅਤੇ ਦੂਸਰੇ ਵਾਕਿਆਤ ਦਾ ਵੀ ਜ਼ਿਕਰ ਕੀਤਾ ਹੈ ਔਰ ਕੁਝ ਸੁਝਾਉ ਵੀ ਦਿਤੇ ਹਨ। ਮੈਂ ਉਨ੍ਹਾਂ ਸਾਰੇ ਮੈਂਬਰ ਸਾਹਿਬਾਨ ਦਾ ਧੰਨਵਾਦੀ ਹਾਂ। ਸਪੀਕਰ ਸਾਹਿਬ, ਮੈਂ ਥੋੜਾ ਜਿਹਾ ਪੰਜਾਬ ਦੇ ਹਾਲਾਤ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ, ਮੈਂ ਸਾਰੀਆਂ ਗੱਲਾਂ ਦਾ ਜ਼ਿਕਰ ਇਥੇ ਨਹੀਂ ਕਰਾਂਗਾ। ਤੁਸੀਂ ਜਾਣਦੇ ਹੋ ਕਿ ਪੰਜਾਬ ਵਿਚ ਕਾਫੀ ਸਮੇਂ ਤੋਂ ਅਕਾਲੀ ਪਾਰਟੀ ਇਸ ਢੰਗ ਨਾਲ ਆਪਣੇ ਸਾਰੇ ਕੰਮ ਨੂੰ ਚਲਾ ਰਹੀ ਹੈ ਜਿਸ ਤੋਂ ਪ੍ਰਤੀਤ ਹੁੰਦਾ ਹੈ ਕਿ ਉਹ ਗੱਲਾਂ ਦਾ ਨਿਬੇੜਾ ਕਰਨ ਦੀ ਬਜਾਏ ਉਨ੍ਹਾਂ ਨੂੰ ਜ਼ਿਆਦਾ ਸੀਰੀਅਸ ਬਣਾਉਣ ਵੱਲ ਲੱਗੇ ਹੋਏ ਹਨ। ਜੇ ਇਸਦਾ ਪੁਰਾਣਾ ਇਤਿਹਾਸ ਕੱਢਣਾ ਹੋਵੇ ਤਾਂ ਪਤਾ ਲਗੇਗਾ ਕਿ 1978 ਵਿੱਚ ਜਦੋਂ ਮੰਜੀ ਸਾਹਿਬ ਤੋਂ ਇਹ ਸਾਰੇ ਸੱਜਣ 3 ਕਿਲੋਮੀਟਰ ਤੇ ਜਾ ਕੇ ਜਲੂਸ ਲੈ ਕੇ ਗਏ ਅਤੇ ਉਥੇ ਜਾ ਕੇ ਜਿਹੜੇ ਲੋਕ ਆਪਣੀ ਮੀਟਿੰਗ ਨੂੰ ਐਡਰੈਸ ਕਰ ਰਹੇ ਸਨ, ਉਨ੍ਹਾਂ ਤੇ ਜਾ ਕੇ ਹਮਲਾ ਕੀਤਾ ਜਿਸ ਵਿਚ ਦੋਨਾਂ ਪਾਸਿਆਂ ਤੋਂ ਕੁਝ ਲੋਕ ਮਾਰੇ ਗਏ ਅਤੇ ਫਿਰ ਮੁਕੱਦਮਾ ਵੀ ਚਲਿਆ ਪਰ ਫਿਰ ਵੀ ਜਿਨ੍ਹਾਂ ਲੋਕਾਂ ਨੇ ਆਪਣੇ ਬਚਾਓ ਵਾਸਤੇ ਕੋਸ਼ਿਸ਼ ਕੀਤੀ, ਉਨ੍ਹਾਂ ਨੂੰ ਇਨ੍ਹਾਂ ਨੇ ਕਦੇ ਵੀ ਬਖਸ਼ਿਆ ਨਹੀਂ। ਪਹਿਲੀ ਗੱਲ ਤਾਂ ਇਹ ਸੀ ਕਿ ਉਸ ਰੋਜ਼ ਵਿਸਾਖੀ ਦਾ ਦਿਨ ਸੀ। ਵਿਸਾਖੀ ਵਾਲੇ ਦਿਨ ਉਹ ਕਦੇ ਵੀ ਅੰਮ੍ਰਿਤਸਰ ਵਿੱਚ ਕੋਈ ਐਸਾ ਜਲੂਸ ਨਹੀਂ ਕੱਢਣ ਦਿੰਦੇ ਜਿਨ੍ਹਾਂ ਲੋਕਾਂ ਤੋਂ ਕਿਸੇ ਵੇਲੇ ਖਤਰਾ ਹੋਵੇ ਜਾਂ ਉਹ ਜਲੂਸ ਉਨ੍ਹਾਂ ਦੀ ਪਰੰਪਰਾ ਨੂੰ ਤੋੜਨ ਵਾਲਾ ਹੋਵੇ। ਜੋ ਘਟਨਾ ਹੋਈ ਹੈ ਇਹ ਵਿਸਾਖੀ ਵਾਲੇ ਦਿਨ ਦੀ ਹੈ। ਫਿਰ ਵੀ ਮੁਕੱਦਮੇਂ ਵਿਚੋਂ ਰਿਹਾਅ ਹੋਣ ਤੋਂ ਬਾਅਦ ਕੁਝ ਸੱਜਣਾਂ ਨੇ ਇਨ੍ਹਾਂ ਨੂੰ ਚੁੱਕ ਦਿਤਾ, ਉਹ ਸੱਜਣ ਚੌਕ ਮਹਿਤਾ ਵਿਚ ਬੈਠਾ ਸੀ। ਮੈਂ ਇਸ ਸਭ ਦੀ ਇਸ ਕਰਕੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਹ ਸਾਰਾ ਪਿਛਲੇ ਸਰਕਮਸਟਾਂਸਿਜ਼ ਦਾ ਅਕਿਉਮੁਲੇਟਿਡ ਇਫੈਕਟ ਹੈ ਜਿਸ ਕਾਰਨ ਇਹ ਹਾਲਾਤ ਇਥੇ ਤਕ ਪਹੁੰਚੇ। ਜੋ ਮੌਜੂਦਾ ਸਰਕਾਰ ਤੇ ਸਾਰਾ ਦੋਸ਼ ਲਾਇਆ ਜਾਂਦਾ ਹੈ, ਉਹ ਠੀਕ ਨਹੀਂ ਹੈ। ਇਹ ਠੀਕ ਹੈ ਕਿ ਇਨ੍ਹਾਂ ਗੱਲਾਂ ਦੇ ਮਾੜੇ ਚੰਗੇ ਅਸਰ ਸਾਡੇ ਤੇ ਵੀ ਹੋਣੇ ਸੀ ਜਿਨ੍ਹਾਂ ਦੀ ਰੋਕਥਾਮ ਕਰਨ ਦੀ ਲੋੜ ਹੈ ਅਤੇ ਕਰਨੀ ਵੀ ਚਾਹੀਦੀ ਹੈ। ਬਾਕੀ ਜੋ ਸੁਝਾਓ ਇਥੇ ਆਏ ਹਨ, ਉਨ੍ਹਾਂ ਦੀ ਪੂਰੀ ਘੋਖ ਕਰਕੇ ਅਮਲ ਵੀ ਕੀਤਾ ਜਾਵੇਗਾ। ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਐਸੇ ਸੱਜਨ ਜਿਨ੍ਹਾਂ ਨੂੰ ਪੁਲੀਟੀਕਲੀ ਜ਼ਿਆਦਾ ਸੂਝਬੂਝ ਹੈ, ਉਹ ਇਸ ਗੱਲ ਨੂੰ ਤੋੜ ਮਰੋੜ ਕੇ ਪੇਸ਼ ਕਰ ਰਹੇ ਹਨ। ਜੇ ਗੌਰਮਿੰਟ ਐਕਟ ਕਰਦੀ ਹੈ ਤਾਂ ਕਹਿੰਦੇ ਹਨ ਕਿ ਇਹ ਕਿਉਂ ਕੀਤਾ ਅਤੇ ਜੇ ਐਕਟ ਕਰਨ ਤੋਂ ਥੋੜ੍ਹਾ ਜਿਹਾ ਗੁਰੇਜ਼ ਕਰਦੀ ਹੈ ਜਾਂ ਸੋਚ ਵਿਚਾਰ ਕੇ ਕਰਦੀ ਹੈ ਤਾਂ ਫਿਰ ਕਹਿੰਦੇ ਹਨ ਕਿ ਇਸਤੇ ਕੀਤਾ ਹੀ ਕੁਝ ਨਹੀਂ। ਇਹ ਠੀਕ ਹੈ ਕਿ ਲਾਲਾ ਜਗਤ ਨਰਾਇਣ ਦੇ ਕਤਲ ਤੋਂ ਲੈ ਕੇ ਹੁਣ ਤੱਕ ਕਈ ਗੱਲਾਂ ਹੋਈਆਂ। ਫਿਰ ਵੀ ਮੈਂ ਉਨ੍ਹਾਂ ਗੱਲਾਂ ਵਿੱਚ ਨਹੀਂ ਪੈਣਾ ਚਾਹੁੰਦਾ। ਜਿਸ ਨਾਲ ਕਿਸੇ ਨੂੰ ਦੁੱਖ ਹੋਵੇ ਅਤੇ ਕੋਈ ਸੱਜਣ ਇਥੇ ਬੈਠਾ ਵੀ ਦੁਖੀ ਹੋਵੇ। ਫਿਰ ਵੀ ਮੈਂ ਏਨੀ ਗਲ ਜ਼ਰੂਰ ਕਹਿਣੀ ਚਾਹੁੰਦਾ ਹਾਂ ਕਿ ਇਹ ਸਾਡੀ ਪੈਦਾਵਾਰ ਨਹੀਂ, ਇਹ ਹਾਲਤ ਜਿਨ੍ਹਾਂ ਨੂੰ

[ਮੁੱਖ ਮੰਤਰੀ]

ਅੱਜ ਅਸੀਂ ਮੀਟ ਕਰ ਰਹੇ ਹਾਂ, ਸਾਡੇ ਪੈਦਾ ਕੀਤੇ ਹੋਏ ਨਹੀਂ। ਮੈਂ ਇਹ ਇਸ ਕਰਕੇ ਅਰਜ਼ ਕਰਨੀ ਚਾਹੁੰਦਾ ਹਾਂ ਤਾਂਕਿ ਇਸ ਗੱਲ ਦਾ ਭੁਲੇਖਾ ਵੀ ਨਿਕਲ ਜਾਣਾ ਚਾਹੀਦਾ ਹੈ। ਬਾਕੀ ਮੈਂ ਇਸ ਗੱਲ ਤੇ ਹਰ ਚੀਜ਼ ਦਾ ਜਵਾਬ ਦੇਣ ਵਾਸਤੇ ਤਿਆਰ ਹਾਂ। ਠੀਕ ਹੈ, ਕਤਲ ਹੋਏ ਹਨ ਔਰ ਉਹ ਜਾਣ ਬੁਝ ਕੇ ਹੋਏ ਹਨ ਅਤੇ ਕੀਤੇ ਗਏ ਹਨ। ਪਰ ਮੈਂ ਕੀ ਕਰਾਂ। ਮੈਨੂੰ ਬਾਰ ਬਾਰ ਇਹੀ ਕਿਹਾ ਗਿਆ ਹੈ ਅਤੇ ਮੈਂ ਪਿਛੇ ਵੀ ਬਾਰ ਬਾਰ ਕਿਹਾ ਸੀ ਅਤੇ ਹੁਣ ਵੀ ਫਿਰ ਕਹਿ ਰਿਹਾ ਹਾਂ ਕਿ ਅਸੀਂ ਚਿਠੀਆਂ ਲਿਖੀਆਂ ਹਨ। ਇਸ ਤੋਂ ਪਹਿਲਾਂ ਕਿਸੇ ਨੇ ਵੀ, ਕਿਸੇ ਸੱਜਣ ਨੇ ਜਾਂ ਕਿਸੇ ਲੀਡਰ ਨੇ ਮੇਰੇ ਤੋਂ ਪਹਿਲਾਂ ਅਤੇ ਜਿਹੜੇ ਸੱਜਣ ਏਥੇ ਲੁਕੇ ਬੈਠੇ ਹਨ, ਉਨ੍ਹਾਂ ਵਿਚੋਂ ਵੀ ਕਿਸੇ ਨੇ ਚਿਠੀਆਂ ਨਹੀਂ ਲਿਖੀਆਂ। ਮੈਂ ਉਹ ਚਿਠੀਆਂ ਲਿਖੀਆਂ ਹਨ। ਇਨ੍ਹਾਂ ਦੇ ਜਵਾਬ ਵਿਚ ਉਹ ਕਹਿੰਦੇ ਹਨ ਕਿ ਸਾਡੇ ਪਾਸ ਕੋਈ ਨਹੀਂ। ਮੈਂ 6 ਆਦਮੀ ਨੇਮ ਕੀਤੇ ਕਿ ਤੁਹਾਡੇ ਕੋਲ ਛੁਪੇ ਹੋਏ ਹਨ ਜਾਂ ਨਹੀਂ ਤਾਂ ਜਵਾਬ ਮਿਲਦਾ ਹੈ ਕਿ ਇਥੇ ਕੋਈ ਨਹੀਂ। ਫਿਰ ਅਸੀਂ ਕਿਹਾ ਕਿ ਅਸੀਂ ਆਪ ਆ ਕੇ ਦੇਖ ਲੈਂਦੇ ਹਾਂ ਤਾਂ ਜਵਾਬ ਮਿਲਦਾ ਹੈ ਕਿ ਆਉਣ ਤੋਂ ਪਹਿਲਾਂ ਇਤਲਾਹ ਦੇ ਦਿਓ ਤਾਂਕਿ ਅਸੀਂ ਤੁਹਾਨੂੰ ਲਿਜਾ ਸਕੀਏ। ਮਤਲਬ ਕਿ ਉਨ੍ਹਾਂ ਨੂੰ ਲੁਕਾ ਸਕੀਏ। ਅਗਰ ਇਹੀ ਹਾਲਤ ਹੈ ਤਾਂ ਕੌਣ ਜਾਏਗਾ। ਇਹ ਹਰ ਇਕ ਨੂੰ ਮੂਰਖ ਸਮਝਦੇ ਹਨ ਕਿ ਜਦੋਂ ਅਸੀਂ ਜਾਈਏ ਤਾਂ ਉਸ ਤੋਂ ਪਹਿਲਾਂ ਹੀ ਉਨ੍ਹਾਂ ਬੰਦਿਆਂ ਨੂੰ ਛੁਪਾ ਦੇਣ ਜਾਂ ਇਧਰ ਉਧਰ ਕਰ ਸਕਣ। ਮੈਂ ਇਥੇ ਹਾਊਸ ਵਿਚ ਵੀ ਬਿਆਨ ਦਿਤਾ ਸੀ ਕਿ ਉਹ ਇਸ ਤਰ੍ਹਾਂ ਕਰ ਰਹੇ ਹਨ ਤੁਸੀਂ ਕਿਸੇ ਨੇ ਇਹ ਨਹੀਂ ਆਖਿਆ ਕਿ ਕੀ ਕਰਨਾ ਚਾਹੀਦਾ ਹੈ। ਦੋਸ਼ ਹਮੇਸ਼ਾ ਸਾਡੇ ਤੇ ਹੀ ਲਗਾਈ ਜਾਂਦੇ ਹੋ ਕਿ ਉਹ ਗੁਰਦੁਆਰੇ ਵਿਚ ਕਿਸ ਤਰ੍ਹਾਂ ਚਲੇ ਗਏ। ਉਹ ਗੁਰਦੁਆਰੇ ਵਿਚ ਬੈਠੇ ਹਨ, ਉਥੇ ਜਾਣ ਲਈ ਸੈਂਕੜੇ ਰਸਤੇ ਹਨ। ਜੇ ਤੁਸੀਂ ਗੁਰਦੁਆਰੇ ਦੇ ਇਰਦ ਗਿਰਦ ਦੇ ਹਾਲਾਤ ਵੇਖੇ ਹਨ ਤਾਂ ਤੁਹਾਨੂੰ ਪਤਾ ਹੋਵੇਗਾ ਕਿ ਉਥੇ ਕਿੰਨੇ ਰਸਤੇ ਹਨ ਅਤੇ ਕਿੰਨੇ ਗੁਪਤ ਰਸਤਿਆਂ ਵਿਚੋਂ ਨਿਕਲ ਜਾਣ ਦੀ ਸੰਭਾਵਨਾ ਹੈ। ਫਿਰ ਇਕਾ ਦੁਕਾ ਹਮਲੇ ਕਰੀ ਜਾਂਦੇ ਹਨ। ਕਿਸੇ ਆਦਮੀ ਨੂੰ ਬੁਲਾ ਕੇ ਇਹ ਕਹਿਣਾ ਕਿ ਤੇਰਾ ਕੰਮ ਖਰਾਬ ਹੋ ਗਿਆ ਹੈ, ਚਲ ਠੀਕ ਕਰ ਦਈਏ ਅਤੇ ਉਸ ਨੂੰ ਲਿਜਾ ਕੇ ਮਾਰ ਦਿੰਦੇ ਹਨ। ਇਹ ਲੋਕੀਂ ਸਮਝਦੇ ਹਨ ਕਿ ਇਕਾ ਦੁਕਾ ਹਮਲਿਆਂ ਨਾਲ ਸਾਰੇ ਪੰਜਾਬ ਨੂੰ ਪਰੇਸ਼ਾਨ ਕਰ ਦੇਈਏ। ਐਸੇ ਵਾਕਿਆਤ ਹੋਏ ਹਨ। ਕਰਤਾਰ ਪੁਰ ਵਾਲੇ ਵਾਕਿਆਤ ਦਾ ਜ਼ਿਕਰ ਕੀਤਾ ਗਿਆ ਹੈ। ਸਪੀਕਰ ਸਾਹਿਬ, ਉਨ੍ਹਾਂ ਪਾਸ ਹਥਿਆਰ ਸਨ। ਉਨ੍ਹਾਂ ਨੂੰ ਖੜ੍ਹੇ ਹੋਣ ਵਾਸਤੇ ਕਿਹਾ ਪਰ ਖੜ੍ਹੇ ਨਹੀਂ ਹੋਏ ਅਤੇ ਬੰਦੂਕਾਂ ਬਾਹਰ ਕੱਢ ਲਈਆਂ। ਪੁਲਿਸ ਕੀ ਕਰਦੀ। ਪੁਲਿਸ ਕੋਈ ਸੇਵਾ ਸੰਮਤੀ ਤਾਂ ਹੈ ਨਹੀਂ। ਇਹ ਬਿਲਕੁਲ ਨਹੀਂ ਸਮਝਣਾ ਚਾਹੀਦਾ ਕਿ ਪੁਲਿਸ ਨੂੰ ਸੇਵਾ ਸੰਮਤੀ ਦੇ ਤੌਰ ਤੇ ਕੰਮ ਕਰਨ ਦੀ ਡਿਮਾਂਡ ਮੈਂ ਐਕਸੈਪਟ ਕਰ ਲਵਾਂਗਾ। ਪੁਲਿਸ ਜ਼ਿਆਦਤੀ ਨਾ ਕਰੇ, ਉਸ ਗੱਲ ਨੂੰ ਮੈਂ ਐਕਸੈਪਟ ਕਰਦਾ ਹਾਂ। ਜਿਥੇ ਕੋਈ ਗੜਬੜ ਹੈ ਜਾਂ ਊਣਤਾਈ ਹੈ, ਉਸਨੂੰ ਪੁਲਿਸ ਨੇ ਦੂਰ ਹੀ ਕਰਨਾ ਹੈ। ਬਾਕੀ ਜੇ ਕੋਈ ਪੁਲਿਸ ਦੀ ਜ਼ਿਆਦਤੀ ਦੀ ਗੱਲ ਹੋਵੇਗੀ ਤਾਂ ਪੜਤਾਲ ਕਰਨ ਵਾਸਤੇ ਤਿਆਰ ਹਾਂ। ਮੈਂ ਅਰਜ਼ ਕੀਤੀ ਸੀ ਕਿ ਅਸੀਂ ਸਭ ਕੁਝ ਲਿਖਿਆ ਪੜ੍ਹਿਆ ਹੈ ਪਰ ਉਸਦਾ ਉਸ ਤੋਂ ਬਾਅਦ ਕੋਈ ਜਵਾਬ ਨਹੀਂ ਆਇਆ। ਤੁਹਾਡੇ ਕੋਲ ਬੰਦੇ ਹਨ ਜਾਂ ਨਹੀਂ, ਇਸ ਦਾ ਜ਼ਿਕਰ ਪਹਿਲੀ ਵਾਰੀ ਹੋਇਆ ਹੈ, ਪਹਿਲਾਂ ਕਿਸੇ ਦੀ ਹਿੰਮਤ ਨਹੀਂ ਪਈ ਕਿ ਉਹ ਲਿਖ ਸਕੇ। ਮੈਂ ਆਪਣਾ ਜ਼ਿਕਰ ਨਹੀਂ ਕਰਦਾ। ਮੈਂ ਹਰ ਵੇਲੇ ਹਾਜ਼ਰ ਹਾਂ। ਕੋਈ ਆਦਮੀ ਅਗਰ ਮੇਰੀ ਕੁਰਬਾਨੀ ਲੈ ਕੇ ਪੰਜਾਬ ਦੇ ਮਾਹੌਲ ਨੂੰ ਠੀਕ ਕਰ ਸਕਦਾ ਹੈ ਤਾਂ ਕਰ ਲਵੇ। ਮੈਨੂੰ ਕੋਈ ਇਸ ਤੇ ਇਤਰਾਜ਼ ਨਹੀਂ। ਮੈਂ ਸਮਝਦਾ ਹਾਂ ਕਿ ਕਿਥੇ ਕਿਥੇ ਕੀ ਕੀ ਗੱਲਾਂ ਹੁੰਦੀਆਂ ਹਨ। ਪਰ ਮੇਰੀ ਜ਼ਬਾਨ ਉਨ੍ਹਾਂ ਤੇ ਬੰਦ ਹੈ। ਮੈਂ ਉਸਦਾ ਜ਼ਿਕਰ

ਨਹੀਂ ਕਰਨਾ ਚਾਹੁੰਦਾ। ਫਿਰ ਵੀ ਮੈਂ ਪੱਥਰ ਦੀ ਤਰ੍ਹਾਂ ਖੜ੍ਹਾ ਹਾਂ ਮੈਂ ਫਿਰਕਾਪ੍ਰਸਤੀ ਦੇ ਖਿਲਾਫ ਲੜਨ ਲਈ ਹਰ ਵਕਤ ਖੜ੍ਹਾ ਹਾਂ ਅਤੇ ਹਮੇਸ਼ਾ ਲਈ ਖੜ੍ਹਾ ਰਹਾਂਗਾ। (ਥੰਪਿੰਗ) ਕੋਈ ਵੀ ਤਾਕਤ ਮੈਨੂੰ ਇਧਰ ਉਧਰ ਹਟਾ ਨਹੀਂ ਸਕਦੀ। ਅਗਰ ਇਨ੍ਹਾਂ ਨੇ ਐਸੇ ਹਾਲਾਤ ਪੈਦਾ ਕਰਕੇ ਫਿਰਕਾਦਾਰੀ ਦਾ ਫਸਾਦ ਪਾਉਣਾ ਹੈ, ਤਾਂ ਪਾਉਣ। ਜਲਸਿਆਂ ਵਿੱਚ ਕਿਸੇ ਨੇ ਵੀ ਕਨਡੈਮਨੇਸ਼ਨ ਨਹੀਂ ਕੀਤੀ ਕਿ ਜੋ ਪਰਸੋਂ-ਚੌਥ ਹੋਇਆ ਹੈ, ਉਹ ਗਲਤ ਹੈ। ਇਹ ਜਿਹੜੇ ਸੋ-ਕਾਲਡ ਮੋਡਰੇਟਸ ਹਨ, ਇਹ ਜਲਸਿਆਂ ਵਿਚ ਕਹਿੰਦੇ ਹਨ ਕਿ ਇਹ ਕਰ ਦਿਓ ਨਹੀਂ ਤਾਂ ਇਸ ਤਰ੍ਹਾਂ ਹੋ ਜਾਵੇਗਾ। ਕੀ ਇਹ ਅਤਿਵਾਦੀਆਂ ਨੂੰ ਸ਼ਹਿ ਨਹੀਂ ? ਫਿਰ ਇਹ ਕਹਿੰਦੇ ਹਨ ਕਿ ਅਸੀਂ ਅਤਿਵਾਦੀਆਂ ਦੇ ਖਿਲਾਫ ਹਾਂ। ਕਿਸੇ ਨੇ ਵੀ ਓਪਨਲੀ ਕਿਹਾ ਹੋਵੇ ਕਿ ਇਹ ਕੰਮ ਬਿਲਕੁਲ ਗਲਤ ਹੋਇਆ ਹੈ ਜਾਂ ਅਸੀਂ ਇਨ੍ਹਾਂ ਦੇ ਨਾਲ ਨਹੀਂ। ਇਸ ਗਲ ਦਾ ਅਕਾਲੀ ਜਵਾਬ ਦੇਣ ਕਿ ਕੀ ਅਤਿਵਾਦੀ ਭੱਜ ਕੇ ਕਿਸੇ ਗੁਰਦੁਆਰੇ ਦੀ ਮੋਟਰ ਵਿਚ ਜਾ ਕੇ ਅੰਦਰ ਲੁਕੇ ਹਨ ਜਾਂ ਨਹੀਂ ? ਉਨ੍ਹਾਂ ਨੇ ਐਕ-ਸੈਪਟ ਕੀਤਾ ਹੈ ਕਿ ਇਹ ਸਾਡੇ ਬੰਦੇ ਹਨ। ਤੇ ਇਕ ਲਾਸ਼ ਜੋ ਗੁਰਦੁਆਰੇ ਦੀ ਦਹਿਲੀਜ਼ ਤੋਂ ਅੰਦਰ ਨਹੀਂ ਜਾ ਸਕਦੀ, ਉਹ ਗੁਰਦਵਾਰੇ ਦੇ ਹਿੱਸੇ ਵਿੱਚ, ਪਰੀਸਿੰਕਟਸ ਤੋਂ ਅੰਦਰ ਕਿਸ ਤਰ੍ਹਾਂ ਲੈ ਕੇ ਗਏ। ਉਸ ਲਈ ਦਰਵਾਜੇ ਤੋਂ ਬਾਹਰ ਹੀ ਅਰਦਾਸ ਕਰਕੇ ਸੰਸਕਾਰ ਕੀਤਾ ਜਾ ਸਕਦਾ ਸੀ। ਲੇਕਿਨ ਉਹ ਲਾਸ਼ ਅੰਦਰ ਰਖੀ ਗਈ ਹੈ। ਪਰੀਸਿੰਕਟਸ ਦੇ ਅੰਦਰ ਡਾਕਟਰ ਨੂੰ ਲਿਜਾ ਕੇ ਇਲਾਜ ਕਰਾਇਆ ਜਾਂਦਾ ਹੈ। ਕਿਉਂ ਨਾ ਉਹ ਪੁਲਿਸ ਦੇ ਹਵਾਲੇ ਹੋਣ। ਉਨ੍ਹਾਂ ਤੇ ਬਕਾਇਦਾ ਮੁਕੱਦਮਾ ਚਲੇਗਾ ਔਰ ਪੁਲਿਸ/ਅਦਾਲਤ ਜੋ ਠੀਕ ਹੋਏਗਾ ਉਹ ਫੈਸਲਾ ਆਪ ਕਰੇਗੀ। ਲੇਕਿਨ ਇਹ ਨਹੀਂ ਕਿ ਜਿਹੜੀ ਗੁਰਦਵਾਰਿਆਂ ਦੀ ਧਾਰਮਕ ਵੈਲਿਯੂ ਹੈ ਉਹ ਭੰਗ ਕੀਤੀ ਜਾਵੇ। ਜਾਂ ਤਾਂ ਉਹ ਇਸ ਚੀਜ਼ ਨੂੰ ਗੁਰਦਵਾਰੇ ਦਾ ਹਿਸਾ ਨਹੀਂ ਸਮਝਦੇ ਔਰ ਜੇ ਸਮਝਦੇ ਹਨ ਤਾਂ ਇਨ੍ਹਾਂ ਨੇ ਧਾਰਮਕ ਅਸਥਾਨ ਦੀ ਉਲੰਘਣਾ ਕੀਤੀ ਹੈ। ਜਾਂ ਫਿਰ ਇਹ ਸਾਨੂੰ ਦੱਸ ਦੇਣ ਕਿ ਉਹ ਗੁਰਦਵਾਰੇ ਦਾ ਹਿਸਾ ਨਹੀਂ। ਸਾਨੂੰ ਇਹ ਇਸ ਗਲ ਦਾ ਜਵਾਬ ਦੇਣ। ਪਰ ਇਹ ਜਵਾਬ ਕੋਈ ਦਿੰਦੇ ਨਹੀਂ, ਇਹ ਉਥੇ ਮੁਰਦੇ ਵੀ ਲੈ ਜਾਂਦੇ ਹਨ, ਇਹ ਕਹਿੰਦੇ ਹਨ ਕਿ ਸਾਡੀ ਮੋਟਰ ਵੀ ਜਾ ਸਕਦੀ ਹੈ, ਅਸੀਂ ਜੋੜਿਆਂ ਸਮੇਤ ਵੀ ਜਾ ਸਕਦੇ ਹਾਂ ਉਹ ਇਸ ਗੁਰਦਵਾਰੇ ਦਾ ਹਿਸਾ ਤਸੱਵਰ ਹੀ ਨਹੀਂ ਕਰਦੇ। ਗੁਰਦਵਾਰੇ ਦਾ ਜਾਂ ਧਾਰਮਿਕ ਅਸਥਾਨ ਦਾ ਹਿੱਸਾ ਉਥੋਂ ਹੀ ਸ਼ੁਰੂ ਹੋ ਜਾਂਦਾ ਹੈ ਜਿਥੋਂ ਕਿ ਪਬਲਿਕ ਆਪਣੇ ਜੋੜੇ ਉਤਾਰ ਕੇ ਹੱਥ ਪੈਰ ਧੋ ਕੇ ਅੰਦਰ ਪਰਵੇਸ਼ ਕਰਦੀ ਹੈ। ਸਾਨੂੰ ਸ਼ਰਮ ਆਉਂਦੀ ਹੈ ਕਿ ਇਨ੍ਹਾਂ ਨੇ ਇਸ ਪਵਿੱਤਰ ਅਸਥਾਨ ਦੀ ਸ਼ਰਧਾ, ਮਰਯਾਦਾ ਨੂੰ ਭੰਗ ਕਰਕੇ ਰੱਖ ਦਿਤਾ ਹੈ। ਮੈਂ ਇਸ ਪਾਸੇ ਹੋਰ ਨਹੀਂ ਜਾਣਾ ਚਾਹੁੰਦਾ। ਇਹ ਇਨ੍ਹਾਂ ਦਾ ਆਪਣਾ ਕੰਮ ਹੈ ਕਿ ਇਨ੍ਹਾਂ ਨੇ ਇਸ ਅਸਥਾਨ ਨੂੰ ਪਾਕੀਜ਼ ਰੱਖਣਾ ਜਾਂ ਨਹੀਂ। ਇਸ ਦਾ ਜਵਾਬ ਇਨ੍ਹਾਂ ਸਾਰੀਆਂ ਪਾਰਟੀਆਂ ਨੂੰ ਪੁੱਛਣਾ ਚਾਹੀਦਾ ਹੈ ਕਿ ਕੀ ਇਹ ਹਿੱਸਾ ਗੁਰਦਵਾਰੇ ਦਾ ਹੈ ਕਿ ਨਹੀਂ ਜਿਥੇ ਇਹ ਲਾਸ਼ ਪਈ ਸੀ, ਜਿਥੇ ਉਨ੍ਹਾਂ ਦਾ ਇਲਾਜ ਹੋ ਰਿਹਾ ਹੈ। ਇਹ ਕਿਸ ਮੰਦਰ ਗੁਰਦਵਾਰੇ ਦੀ ਪਰੰਪਰਾ ਹੈ। ਕੋਈ ਵੀ ਸਿੱਖ ਸ਼ਾਇਦ ਇਸ ਗੱਲ ਨੂੰ ਮੰਨਣ ਵਾਸਤੇ ਤਿਆਰ ਨਹੀਂ ਹੋਵੇਗਾ ਜੋ ਕੁਝ ਉਥੇ ਇਹ ਕਰ ਰਹੇ ਹਨ। ਜਿਸ ਨੂੰ ਸਿੱਖੀ ਦੇ ਅਸੂਲਾਂ ਦਾ ਪਤਾ ਹੈ, ਔਰ ਜੋ ਸਿਖੀ ਦਾ ਪਾਬੰਦ ਹੋਵੇਗਾ ਉਹ ਇਸ ਚੀਜ਼ ਨੂੰ ਬਿਲਕੁਲ ਨਹੀਂ ਮੰਨੇਗਾ। ਸਪੀਕਰ ਸਾਹਿਬ, ਸਾਡੀ ਮੁਸ਼ਕਿਲ ਵੀ ਇਹੀ ਹੈ। ਇਸ ਚੀਜ਼ ਨੂੰ ਸਾਫ ਕਰਨਾ ਔਰ ਕੰਟਰੋਲ ਕਰਨਾ ਕੋਈ ਮੁਸ਼ਕਿਲ ਬਾਤ ਨਹੀਂ ਪਰ ਪ੍ਰਾਬਲਮ ਇਹ ਹੈ ਕਿ ਅਸੀਂ ਉਥੇ ਪਹੁੰਚ ਨਹੀਂ ਸਕਦੇ ਜਿਸ ਤਰ੍ਹਾਂ ਇਹ ਉਥੇ ਗਲਤ ਕੰਮ ਕਰਕੇ, ਮਾੜੇ ਕੰਮ ਕਰਕੇ ਸ਼ਰਨ ਲਈ ਬੈਠੇ ਹਨ। ਕਿਸੇ ਥਾਂ ਤੇ ਇਸ ਤਰ੍ਹਾਂ ਦੇ ਕ੍ਰਿਮੀਨਲ ਜਿਨ੍ਹਾਂ ਨੂੰ ਡਿਕਲੇਅਰ ਕੀਤਾ ਗਿਆ ਹੋਵੇ ਔਰ ਉਹ ਆਈਡੈਂਟੀਫਾਈਡ ਮੁਜਰਿਮ ਹੋਣ ਉਨ੍ਹਾਂ ਨੂੰ ਕਿਸੇ ਮੰਦਰ

[ਮੁੱਖ ਮੰਤਰੀ]

ਜਾਂ ਗੁਰਦਵਾਰੇ ਵਿੱਚ ਕਦੇ ਕੋਈ ਲੁਕਣ ਨਹੀਂ ਦਿੰਦਾ ਔਰ ਉਹ ਸਪਸ਼ਟ ਕਹਿ ਦਿੰਦੇ ਹਨ ਕਿ ਬਾਹਰ ਜਾਓ ਜੋ ਵੀ ਤੁਸੀਂ ਗਲਤ ਕੰਮ ਕੀਤੇ ਹਨ ਉਨ੍ਹਾਂ ਦੀ ਸਜ਼ਾ ਭੋਗੋ, ਇਥੇ ਸਾਡੇ ਕੋਲ ਕੋਈ ਗੁੰਜਾਇਸ਼ ਨਹੀਂ। ਸਪੀਕਰ ਸਾਹਿਬ, ਇਹ ਜੋ ਅਤਿਵਾਦੀ ਹਨ ਇਹ ਲੋਕਾਂ ਨੂੰ ਮਾਰਦੇ ਹਨ ਇਹ ਇਨ੍ਹਾਂ ਦੀ ਬਿਲਕੁਲ ਸ਼ਰਾਰਤ ਹੈ (ਥਪਿੰਗ) ਹਰ ਚੀਜ਼ ਦੀ ਕੋਈ ਹੱਦ ਹੁੰਦੀ ਹੈ ਇਸ ਦੀ ਅਸੀਂ ਪੂਰੀ ਤਰ੍ਹਾਂ ਨਿਖੇਧੀ ਕਰਦੇ ਹਾਂ। ਪਿੱਛੇ ਜਿਹੇ ਕਈ ਵਾਕਿਆਤ ਹੋਏ ਹਨ। ਮੈਂ ਇਨ੍ਹਾਂ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ ਹਾਂ। ਇਨ੍ਹਾਂ ਦੇ ਦਿਮਾਗ ਵਿਗੜੇ ਹੋਏ ਹਨ। ਇਨ੍ਹਾਂ ਨੂੰ ਇੰਨਾ ਨਹੀਂ ਪਤਾ ਕਿ ਪੰਜਾਬ ਵਿਚ ਸਿੱਖ ਆਬਾਦੀ ਹੈ, ਇਸ ਨਾਲੋਂ ਕੋਈ ਘੱਟ ਆਬਾਦੀ ਨਹੀਂ ਜੋ ਬਾਕੀ ਸਟੇਟਾਂ ਵਿੱਚ ਪੰਜਾਬੀ ਸਿਖ ਵਸਦੇ ਹਨ। ਵੱਖ ਵੱਖ ਥਾਵਾਂ ਤੇ ਰਹਿੰਦੇ ਹਨ, ਕੰਮ ਕਰਦੇ ਹਨ ਔਰ ਰੋਟੀ ਕਮਾਉਂਦੇ ਹਨ ਔਰ ਉਨ੍ਹਾਂ ਦੀ ਹਾਲਤ ਇਨ੍ਹਾਂ ਨਾਲੋਂ ਆਰਥਿਕ ਪਖੋਂ ਕਿਤੇ ਬਿਹਤਰ ਹੈ। ਇਨ੍ਹਾਂ ਨੇ ਜੋ ਮਾੜੇ ਕੰਮ ਕੀਤੇ ਹਨ ਲੋਕਾਂ ਨੇ ਬਾਹਰੋਂ ਪ੍ਰਾਈਮ ਮਨਿਸਟਰ ਸਾਹਿਬਾ ਨੂੰ ਚਿੱਠੀਆਂ ਵੀ ਲਿਖੀਆਂ ਹਨ, ਪੜ੍ਹ ਲਓ। ਜੇ ਉਨ੍ਹਾਂ ਦੀ ਛਾਣ ਬੀਨ ਕੀਤੀ ਜਾਵੇ ਤਾਂ ਪਤਾ ਲੱਗ ਜਾਵੇਗਾ ਕਿ ਉਹ ਕਿਸ ਹਾਲਤ ਵਿਚ ਰਹਿ ਰਹੇ ਹਨ। ਇਹ ਆਪਣੀਆਂ ਮੰਗਾਂ ਲੈ ਕੇ ਪੰਜਾਬ ਤੇ ਰਾਜ ਕਰਨਾ ਚਾਹੁੰਦੇ ਹਨ। ਇਹ ਕਹਿੰਦੇ ਹਨ ਕਿ ਅਸੀਂ ਇਸ ਸੂਬੇ ਤੇ ਰਾਜ ਕਰੀਏ, ਇਸ ਵਾਸਤੇ ਉਹ ਸਭ ਕੁਝ ਕਰਨ ਲਈ ਤੁਲੇ ਹੋਏ ਹਨ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਕੋਈ ਵੀ ਮੰਗ ਕਿਉਂ ਨਾ ਹੋਵੇ ਸਾਨੂੰ ਇਥੇ ਬੈਠ ਕੇ ਫੈਸਲਾ ਕਰਨਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਆਓ ਮਿਲ ਕੇ ਬੈਠੀਏ, ਜੋ ਵੀ ਕਮੀਆਂ ਹਨ ਅਸੀਂ ਉਨ੍ਹਾਂ ਨੂੰ ਦੂਰ ਕਰਦੇ ਹਾਂ। ਇੱਕ ਅਵਾਜ਼ ਨਾਲ ਇਕੱਠੇ ਹੋਣਾ ਚਾਹੀਦਾ ਹੈ। ਮੈਂ ਤੁਹਾਨੂੰ ਸਪੱਸ਼ਟ ਕਹਿੰਦਾ ਹਾਂ ਕਿ ਪੰਜਾਬ ਨੂੰ ਅੱਗ ਲਾਉਣ ਵਾਲੇ ਇਹ ਇਕੱਲੇ ਹਨ। ਇਸ ਦੇ ਪਿਛੇ ਮੈਂ ਕੁਝ ਹਿਸਟਰੀ ਦੇਣਾ ਚਾਹੁੰਦਾ ਹਾਂ। ਹਰ ਚੀਜ਼ ਦੋ ਤਰ੍ਹਾਂ ਦੇ ਅਧਾਰ ਵਿੱਚ ਸਾਬਤ ਹੁੰਦੀ ਹੈ। ਇਸ ਵਿਚ ਇਕ ਵਿਟਨੈਸ ਹੁੰਦੀ ਹੈ ਔਰ ਦੂਸਰੀ ਹੁੰਦੀ ਹੈ ਸਰਕਮਸਟਾਂਸ਼ਿਅਲ ਵਿਟਨੈਸ। ਮੈਂ ਇਹ ਨਹੀਂ ਕਹਿ ਸਕਦਾ ਕਿ ਸਰਕਮਸਟਾਂਸ਼ਿਅਲ ਵਿਟਨੈਸ ਮੌਜੂਦ ਹੈ। ਸਪੀਕਰ ਸਾਹਿਬ, ਰੁਪਿਆ ਕਿੱਥੋਂ ਆਉਂਦਾ ਹੈ। ਇਤਨਾ ਰੁਪਿਆ ਪਹਿਲਾਂ ਨਾ ਆ ਗਿਆ। ਹੁਣ ਸਾਨੂੰ ਸਾਰਾ ਪਤਾ ਲੱਗ ਗਿਆ ਹੈ ਮੋਟਰ ਕਿਸ ਨੇ ਦਿਤੀ ਔਰ ਉਸ ਦੇ ਵਿੱਚ ਕੀ ਕੀ ਬੰਦੂਕਾਂ ਔਰ ਗਰਨੇਡਜ਼ ਵਗੈਰਾ ਸਨ। ਕੀ ਇਹ ਕਿਸੇ ਜੰਗ ਤੇ ਚੱਲੇ ਸਨ। ਇਨ੍ਹਾਂ ਨੂੰ ਕੇਵਲ ਦੋ ਕੰਮ ਹੀ ਹੋ ਸਕਦੇ ਹਨ। ਜੇ ਇਹ ਗੱਲ ਮੰਨ ਲਈ ਜਾਵੇ ਕਿ ਇਹ ਗੁਰਦਰਸ਼ਨ ਪ੍ਰਕਾਸ਼ ਚੱਲੇ ਸਨ ਤਾਂ ਇਸਦਾ ਮਤਲਬ ਵੀ ਇਹੀ ਹੈ ਕਿ ਉਥੇ ਇਨ੍ਹਾਂ ਦਾ ਹਥਿਆਰਾਂ ਦਾ ਸਟੋਰ ਹੈ, ਦੂਜਾ ਫਿਰ ਇਹ ਕਿ ਕਿਸੇ ਬੰਦੇ ਨੂੰ ਮਾਰਨ ਚੱਲੇ ਸੀ। ਆਇਆ ਇਸ ਤਰ੍ਹਾਂ ਇਨ੍ਹਾਂ ਨੂੰ ਇਜਾਜ਼ਤ ਹੈ ਕਿ ਜੋ ਮਰਜ਼ੀ ਆਪਣੀ ਮੋਟਰ ਵਿੱਚ ਆਪਣੀ ਜੀਪ ਵਿਚ ਲੈ ਕੇ ਇਹ ਹਨੇਰੇ ਵਿਚ ਤੁਰਦੇ ਫਿਰਦੇ ਰਹਿਣ ? ਮੈਨੂੰ ਉਸ ਐਸ. ਪੀ. ਨੇ ਕਿਹਾ ਕਿ ਉਸ ਨੇ ਦੇਖਿਆ ਕਿ ਕੌਣ ਹੈ, ਕਿਤੇ ਵਿਚਾਰਾ ਕੋਈ ਬੇਗੁਨਾਹ ਮਾਸੂਮ ਹੀ ਨਾ ਮਾਰਿਆ ਜਾਵੇ। ਸਪੀਕਰ ਸਾਹਿਬ, ਹਰ ਕੋਈ ਚਾਹੇਗਾ ਕਿ ਮੈਂ ਪਹਿਲਾਂ ਦੇਖ ਲਵਾਂ ਜੇ ਉਥੇ ਚਾਰ ਹੋਰ ਲਾਸ਼ਾਂ ਹੋ ਜਾਂਦੀਆਂ ਤਾਂ ਇਸ ਨਾਲ ਵੀ ਸਾਡੀ ਜ਼ਿਆਦਾ ਬਦਨਾਮੀ ਹੁੰਦੀ ਔਰ ਫਿਰ ਕਿਹਾ ਜਾਂਦਾ ਇਹ ਕਿਉਂ ਮਾਰ ਦਿੱਤੇ। ਜੇ ਕੋਈ ਗੰਦੇ ਨਾਲੇ ਵਿੱਚ ਛਾਲ ਮਾਰ ਦੇਵੇ ਔਰ ਉਥੇ ਉਹ ਮਰ ਜਾਵੇ, ਫਿਰ ਉਸਦੀ ਲੋਕੀ ਲਾਸ਼ ਕੱਢ ਲੈਣ ਅਤੇ ਉਸਦੀ ਪਛਾਣ ਹੋਵੇ ਤਾਂ ਸਾਡੇ ਖਿਲਾਫ ਉਸ ਦੇ ਵੀ ਫਿਰ 20 ਹੋਰ ਦੂਸ਼ਣ ਲਾਏ ਜਾਂਦੇ ਸਨ। ਵੈਸੇ ਮੈਂ ਇਨ੍ਹਾਂ ਗੱਲਾਂ ਵਿੱਚ ਬਿਲਕੁਲ ਨਹੀਂ ਜਾਣਾ ਚਾਹੁੰਦਾ। ਪਰ ਮੈਂ ਇਹ ਦਾਅਵੇ ਨਾਲ ਕਹਿੰਦਾ ਹਾਂ ਔਰ ਚੈਲੰਜ ਕਰਦਾ ਹਾਂ ਕਿ ਕਿਸੇ ਵੀ ਬੇਗੁਨਾਹ ਨੂੰ ਗੋਲੀ ਨਹੀਂ ਮਾਰੀ ਗਈ (ਥੰਪਿੰਗ) ਲੇਕਿਨ, ਸਪੀਕਰ ਸਾਹਿਬ, ਅਜਿਹੇ ਲੋਕ ਮੌਜੂਦ ਹਨ ਜਿਹੜੇ ਐਕਸਟਰੀਮਿਸਟ ਹਨ ਔਰ ਇਹ ਲੋਕਾਂ ਨੂੰ ਮਾਰਦੇ ਫਿਰਦੇ ਹਨ। ਕਿਸੇ ਪੱਜ ਨਾਲ

ਲੋਕਾਂ ਨੂੰ ਸੱਦ ਕੇ ਉਨ੍ਹਾਂ ਨੂੰ ਮਾਰ ਦਿਤਾ ਜਾਂਦਾ ਹੈ। ਨਿਰੰਕਾਰੀਆਂ ਨੂੰ ਮਾਰ ਦਿਤਾ ਔਰ ਇਹ ਕਹਿਣਾ ਕਿ ਜਿਹੜਾ ਇਸ ਨੂੰ ਮਾਰ ਕੇ ਆਏਗਾ ਮੈਂ ਉਸਨੂੰ ਸੋਨੇ ਨਾਲ ਤੋਲਾਂਗਾ। ਇਹ ਗੱਲਾਂ ਇਹ ਆਪਸ ਵਿੱਚ ਬੈਠ ਕੇ ਕਰਦੇ ਹਨ, ਪਬਲਿਕ ਮੀਟਿੰਗ ਵਿੱਚ ਕਰਨ ਤਾਂ ਜ਼ਰੂਰ ਪਤਾ ਲੱਗ ਜਾਵੇਗਾ। ਇਹ ਬੜੇ ਖ਼ੁਸ਼ ਹੁੰਦੇ ਹਨ ਜਦੋਂ ਕੋਈ ਕਿਸੇ ਬੰਦੇ ਨੂੰ ਮਾਰ ਕੇ ਆਉਂਦਾ ਹੈ। ਇਸ ਨਾਲ ਕਈਆਂ ਨੂੰ ਬੜਾ ਦੁੱਖ ਵੀ ਹੁੰਦਾ ਹੈ ਕਿ ਦਰਬਾਰਾ ਸਿੰਘ ਕਿਉਂ ਬੱਚ ਗਿਆ ਔਰ ਕਈਆਂ ਨੂੰ ਨਿਰਾਸਤਾ ਵੀ। ਇਹ ਕਤਲ ਕਰਦੇ ਹਨ ਔਰ ਗੁਰਦਵਾਰੇ ਵਿਚ ਜਾ ਕੇ ਲੁਕ ਜਾਂਦੇ ਹਨ। ਗੁਰਦਵਾਰੇ ਵਿਚ ਫਿਰ ਹੋਰ ਕੋਈ ਜਾ ਨਹੀਂ ਸਕਦਾ। ਜੇ ਅਕਾਲੀ ਪਾਰਟੀ ਜਾਂ ਸੰਤ ਹਰਚੰਦ ਸਿੰਘ ਲੌਂਗੋਵਾਲ ਸਾਨੂੰ ਇਹ ਇਜਾਜ਼ਤ ਦੇਣ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਅੱਧੇ ਘੰਟੇ ਦਾ ਵਕਤ ਵੱਧ ਤੋਂ ਵੱਧ ਲੱਗੇਗਾ। ਇਕ ਉਨ੍ਹਾਂ ਨੂੰ ਆਰਾਮ ਹੋ ਜਾਵੇਗਾ ਅਤੇ ਦੂਜਾ ਸਾਡਾ ਵੀ ਗੁਜ਼ਾਰਾ ਹੋ ਜਾਵੇਗਾ ਔਰ ਲੋਕਾਂ ਦੇ ਸਾਹਮਣੇ ਅਸਲੀਅਤ ਵੀ ਆ ਜਾਵੇਗੀ। ਸਪੀਕਰ ਸਾਹਿਬ, ਮੇਰੀ ਤੁਹਾਡੇ ਸਾਹਮਣੇ ਅਰਜ ਇਹ ਹੈ ਕਿ ਪੰਜਾਬ ਦੇ ਇਸ ਖਿੱਤੇ ਤੋਂ ਬਾਹਰ ਕੋਈ ਕਿਸੇ ਨੂੰ ਮਾਰ ਕੇ ਭਾਵੇਂ ਜਿਥੇ ਮਰਜ਼ੀ ਭੱਜ ਜਾਵੇ ਉਸ ਨੂੰ ਲੱਭ ਲਿਆ ਜਾ ਸਕਦਾ ਹੈ। ਜੇ ਕੋਈ ਮੁਸ਼ਕਿਲ ਹੈ ਤਾਂ ਉਹ ਸਿਰਫ ਇਹ ਹੀ ਹੈ ਕਿ ਉਹ ਉਥੇ ਛੁਪੇ ਬੈਠੇ ਹਨ। ਸਾਡੀ ਇਹ ਹੀ ਪ੍ਰਾਬਲਮ ਹੈ ਕਿਉਂਕਿ ਜ਼ਰੂਰਤ ਤੋਂ ਵੱਧ ਇਸ ਪਾਸੇ ਸਾਡਾ ਧਿਆਨ ਹੈ। ਅਸੀਂ ਇਨ੍ਹਾਂ ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਨੂੰ ਤੋੜਨਾ ਨਹੀਂ ਚਾਹੁੰਦੇ। ਕੋਈ ਨੀਲੀ ਪੱਗ ਬੰਨ੍ਹਣ ਵਾਲਾ ਹੀ ਸਿਖ ਨਹੀਂ ਹੋਰ ਵੀ ਕਈ ਲੋਕੀ ਪਾਠ ਪੂਜਾ ਕਰਨ ਵਾਲੇ ਹਨ। ਗੁਰੂ ਸਾਹਿਬਾਨ ਨੇ ਕਦੇ ਇਹ ਨਹੀਂ ਕਿਹਾ ਕਿ ਧਰਮ ਦੇ ਨਾਂ ਥੱਲੇ ਲੋਕਾਂ ਤੇ ਜ਼ੁਲਮ ਕਰੋ। ਇਹ ਸਿਰਫ ਪਾਵਰ ਹਾਸਲ ਕਰਨਾ ਚਾਹੁੰਦੇ ਹਨ ਹੋਰ ਇਨ੍ਹਾਂ ਦਾ ਕੋਈ ਆਸ਼ਾ ਨਹੀਂ। ਸਪੀਕਰ ਸਾਹਿਬ, ਜਿਹੜੀਆਂ ਇਨ੍ਹਾਂ ਦੀਆਂ ਰਿਲੀਜੀਅਸ ਮੰਗਾਂ ਸਨ ਉਨ੍ਹਾਂ ਬਾਰੇ ਅਸੀਂ ਆਪਣੇ ਪ੍ਰਾਈਮ ਮਨਿਸਟਰ ਸਾਹਿਬਾ ਨੂੰ ਪੁਰਜ਼ੋਰ ਬੇਨਤੀ ਕੀਤੀ ਅਤੇ ਅਸੀਂ ਉਨ੍ਹਾਂ ਦੇ ਬੜੇ ਸ਼ੁਕਰਗੁਜ਼ਾਰ ਹਾਂ ਕਿ ਉਨ੍ਹਾਂ ਨੇ ਸਾਡੀ ਬੇਨਤੀ ਨੂੰ ਪ੍ਰਵਾਨ ਕਰ ਲਿਆ। ਸਪੀਕਰ ਸਾਹਿਬ, ਜਿਹੜੀਆਂ ਧਾਰਮਿਕ ਮੰਗਾਂ ਇਨ੍ਹਾਂ ਦੀਆਂ ਹਨ ਉਹ ਮੰਨੀਆਂ ਵੀ ਗਈਆਂ ਹਨ ਪਰ ਇਹ ਫਿਰ ਵੀ ਸੰਤੁਸ਼ਟ ਨਹੀਂ ਹੋਏ। ਹੁਣ ਅਸੀਂ ਉਨ੍ਹਾਂ ਤੇ ਅਮਲ ਕਰਾਉਣਾ ਵੀ ਸ਼ੁਰੂ ਕਰ ਦਿਤਾ ਹੈ। ਇਹ ਪੰਜਾਬ ਦੇ ਜੋ ਮਸਲੇ ਹਨ ਇਹ ਪੰਜਾਬ ਦੇ ਘਰ ਦੇ ਮਸਲੇ ਹਨ ਅਤੇ ਇਕੱਲੇ ਅਕਾਲੀ ਪਾਰਟੀ ਦੇ ਨਹੀਂ ਹਨ। ਇਸ ਮਿਸ-ਨੋਮਰ ਨੂੰ ਖਤਮ ਕਰਨਾ ਚਾਹੀਦਾ ਹੈ ਕਿ ਸਿੱਖ ਸਾਰੇ ਅਕਾਲੀ ਹਨ। ਅਕਾਲੀ ਇਕ ਪਾਰਟੀ ਹੈ, ਇਕ ਸੈਕਸ਼ਨ ਹੈ। ਸਾਰੇ ਉਸ ਕਮਿਊਨਿਟੀ ਦੇ ਜਿਸ ਨੂੰ ਸਿੱਖ ਕਮਿਊਨਿਟੀ ਕਹਿੰਦੇ ਹਨ ਇਸ ਵਿਚ ਉਨ੍ਹਾਂ ਦੀ ਪਰਸੈਂਟੇਜ 20 ਹੈ। ਪਰ ਇਹ ਕਲੇਮ ਕਰਦੇ ਹਨ ਕਿ ਇਨ੍ਹਾਂ ਨੂੰ ਸਾਰੀ ਸਿੱਖ ਕਮਿਊਨਿਟੀ ਤੇ ਡਾਮੀਨੇਸ਼ਨ ਹਾਸਲ ਹੈ। ਇਸ ਲਈ ਮੈਂ ਪ੍ਰਾਗਰੈਸਿਵ ਫੋਰਸਿਜ਼ ਨੂੰ ਜੋ ਇਥੇ ਬੈਠੇ ਹਨ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਅਸੀਂ ਕਮਿਊਨਿਲਿਜ਼ਮ ਦੇ ਖਿਲਾਫ ਲੜਨਾ ਹੈ, ਆਓ ਲੜੀਏ (ਥੰਪਿੰਗ) ਇਕ ਚੀਜ਼ ਤੇ ਆਓ ਜਿਸ ਤੇ ਅਸੀਂ ਇਕੱਠੇ ਹੋ ਕੇ ਲੜ ਸਕੀਏ। ਵੀਂਗੇ ਟੇਢੇ ਤਰੀਕੇ ਨਾਲ ਇਥੇ ਕਿਹਾ ਗਿਆ ਹੈ। ਸਾਰੀਆਂ ਫੋਰਸਿਜ਼ ਨੂੰ ਇਸ ਤੇ ਰਲਕੇ ਲੜਨਾ ਚਾਹੀਦਾ ਹੈ। ਸੀ. ਪੀ. ਆਈ. (ਐਮ) ਦੇ ਆਨਰੇਬਲ ਮੈਂਬਰ ਨੇ ਕਿਹਾ ਹੈ ਕਿ ਫਲਾਣੀ ਗਲ ਇਸ ਤਰ੍ਹਾਂ ਹੈ ਅਤੇ ਕੰਡੈਮਨੇਸ਼ਨ ਕੀਤੀ ਹੈ। ਆਓ ਇਸ ਵਾਸਤੇ ਇਕੱਠੇ ਹੋ ਕੇ ਲੜੀਏ। ਅਗਰ ਜ਼ਿੰਦਾ ਰਹਿਣਾ ਹੈ ਤਾਂ ਇਸ ਤਰ੍ਹਾਂ ਕਰਨਾ ਹੀ ਪਵੇਗਾ। ਕਾਂਗਰਸ ਪਾਰਟੀ ਭਾਵੇਂ ਇਧਰ ਬੈਠੇ ਭਾਂਵੇਂ ਉਧਰ ਬੈਠੇ ਇਹ ਡੈਮੋਕਰੈਟਿਕ ਸੈਟ ਅਪ ਕਾਇਮ ਰਖਣ ਵਾਸਤੇ ਕੰਮ ਕਰਦੀ ਰਹੇਗੀ। ਛਾਲ ਮਾਰਕੇ ਦੂਸਰੇ ਪਾਸੇ ਚਲੇ ਜਾਣਾ ਤਾਂਕਿ ਕਮਿਊਨਿਲਿਜ਼ਮ ਨੂੰ ਹਵਾ ਮਿਲ ਸਕੇ ਇਹ ਨਹੀਂ ਹੋਣਾ ਚਾਹੀਦਾ

[ਮੁੱਖ ਮੰਤਰੀ]

ਹੈ। ਮੈਂ ਅੱਜ ਫਿਗਰਜ਼ ਨਹੀਂ ਦੇਣਾ ਚਾਹੁੰਦਾ। ਜੋ ਰਿਪੋਰਟ ਸਰਦਾਰ ਗੁਰਨੈਬ ਸਿੰਘ ਨੇ ਇਥੇ ਦੱਸੀ ਹੈ ਇੰਨ ਬਿੰਨ ਮੈਂ ਉਸ ਬਾਰੇ ਰੈਪੀਟੀਸ਼ਨ ਨਹੀਂ ਕਰਨਾ ਚਾਹੁੰਦਾ। ਉਨ੍ਹਾਂ ਨੇ ਦਸਿਆ ਸੀ ਕਰਾਈਮ ਦੇ ਹਿਸਾਬ ਨਾਲ ਜੋ ਰਿਪੋਰਟ ਗੌਰਮਿੰਟ ਆਫ ਇੰਡੀਆ ਨੇ ਦਿਤੀ ਹੈ ਉਸ ਹਿਸਾਬ ਨਾਲ ਅਸੀਂ ਸਾਰਿਆਂ ਸੂਬਿਆਂ ਤੋਂ ਥੱਲੇ ਹਾਂ। ਹੋਰ ਸੂਬਿਆਂ ਵਿਚ ਕਰਾਈਮ ਸਾਡੇ ਨਾਲੋਂ ਜ਼ਿਆਦਾ ਹਨ। ਮੈਂ ਕਿਸੇ ਨਾਲ ਮੁਕਾਬਲਾ ਨਹੀਂ ਕਰਨਾ ਚਾਹੁੰਦਾ। ਇਥੇ ਇਹ ਕਿਹਾ ਗਿਆ ਹੈ ਕਿ ਅਸਾਮ ਬਣਾ ਦਿਆਂਗੇ। ਇਨ੍ਹਾਂ ਨੂੰ ਸੋਚਣਾ ਚਾਹੀਦਾ ਹੈ ਕਿ ਜੇਕਰ ਇਥੇ ਆਸਾਮ ਬਣ ਗਿਆ ਤਾਂ ਫਿਰ ਇਹ ਆਪ ਕਿਥੇ ਜਾਣਗੇ। ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਇਸ ਤਰ੍ਹਾਂ ਦੀਆਂ ਬੇਹੰਗਮ ਗਲਾਂ ਕਿਉਂ ਕਰਦੇ ਹਨ ਜਿਨ੍ਹਾਂ ਨਾਲ ਕੋਈ ਤੁਅੱਲਕ ਨਹੀਂ ਹੈ। ਮੈਂ ਬਾਹਰਲੇ ਸੂਬਿਆਂ ਵਿਚ ਗਿਆ ਹਾਂ ਉਥੋਂ ਦੇ ਸਰਦਾਰਾਂ ਨੇ ਜੋ ਮੈਨੂੰ ਕਿਹਾ ਹੈ ਅਗਰ ਮੈਂ ਉਹ ਚੀਜ਼ਾਂ ਇਥੇ ਬਿਆਨ ਕਰ ਦਿਆਂ ਤਾਂ ਸ਼ਾਇਦ ਇਹ ਕਹਿਣਗੇ ਕਿ ਮੈਂ ਇਹ ਐਬਿਊਜ਼ਿਜ਼ ਆਪਣੇ ਕੋਲੋਂ ਦੇ ਰਿਹਾ ਹਾਂ। ਉਨ੍ਹਾਂ ਸਰਦਾਰਾਂ ਨੇ ਕਿਹਾ ਹੈ ਕਿ ਜੋ ਪ੍ਰਧਾਨ ਮੰਤਰੀ ਜੀ ਨੇ ਐਲਾਨ ਕੀਤਾ ਹੈ ਅਸੀਂ ਉਸ ਲਈ ਉਨ੍ਹਾਂ ਦੇ ਧੰਨਵਾਦੀ ਹਾਂ। ਪਰ ਇਹ ਕਹਿੰਦੇ ਹਨ ਕਿ ਸਾਡੇ ਨਾਲ ਫਰਾਡ ਹੋਇਆ ਹੈ। ਇਨ੍ਹਾਂ ਨੇ ਐਸੇ ਲਫਜ਼ ਦੀ ਵਰਤੋਂ ਕੀਤੀ ਹੈ ਕਿ ਕੋਈ ਵੀ ਆਦਮੀ ਇਨ੍ਹਾਂ ਦੀ ਪਰਸ਼ੰਸਾ ਨਹੀਂ ਕਰ ਸਕਦਾ। ਹੁਣ ਨਵੇਂ ਇੰਟਲੈਕਚੂਅਲ ਨਿਕਲੇ ਹਨ ਜਿਨ੍ਹਾਂ ਨੇ ਕਿਤਾਬ ਦਾ ਮੂੰਹ ਤਕ ਨਹੀਂ ਦੇਖਿਆ, ਕਦੇ ਪੜ੍ਹਿਆਂ ਨਹੀਂ, ਕਦੇ ਅਧਿਅਨ ਨਹੀਂ ਕੀਤਾ, ਵਾਕਿਆਤ ਬਾਰੇ ਕੁਝ ਪਤਾ ਨਹੀਂ, ਹਿੰਦੁਸਤਾਨ ਦਾ ਨਕਸ਼ਾ ਨਹੀਂ ਦੇਖਿਆ, ਨਾਰਦਰਨ ਈਸਟਰਨ ਸਟੇਟਸ ਕੀ ਹਨ, ਉਸ ਬਾਰੇ ਉਨ੍ਹਾਂ ਨੂੰ ਪਤਾ ਤਕ ਨਹੀਂ ਹੈ, ਇਹ ਲੋਕ ਸਾਨੂੰ ਸਬਕ ਦਿੰਦੇ ਹਨ। ਔਰ ਕਹਿੰਦੇ ਹਨ ਕਿ ਅਸੀਂ ਇੰਟੈਲਕਚੂਅਲ ਹਾਂ, ਸਾਡੀਆਂ ਗੱਲਾਂ ਮੰਨੋ, ਜੋ ਆਦਮੀ ਇੰਟਲੈਕਚੂਅਲ ਨਹੀਂ ਹਨ ਉਹ ਆਪਣੇ ਆਪ ਨੂੰ ਇੰਟਲੈਕਚੂਅਲ ਕਹਿੰਦੇ ਹਨ। ਇਸ ਲਈ ਜੋ ਅਸਲ ਇੰਟਲੈਕਚੂਅਲਜ਼ ਹਨ ਉਹ ਸ਼ਰਮ ਦੇ ਮਾਰੇ ਚੁੱਪ ਕਰ ਜਾਂਦੇ ਹਨ।

ਸਪੀਕਰ ਸਾਹਿਬ, ਰਾਜ ਕੁਮਾਰ ਜੀ ਨੇ ਬਧਨੀ ਦੇ ਕੇਸ ਬਾਰੇ ਕਿਹਾ ਹੈ। ਜੋ ਡਾਕਟਰ ਦੀ ਰਿਪੋਰਟ ਦੱਸਦੀ ਹੈ ਉਹ ਹਾਲਾਤ ਦੇ ਵਿਰੁਧ ਹੈ, ਮੈਂ ਉਸ ਵਿਚ ਨਹੀਂ ਪੈਣਾ ਚਾਹੁੰਦਾ। ਫਿਰ ਵੀ ਮੈਂ ਦੇਖ ਲਵਾਂਗਾ। ਫਿਰ ਇਥੇ ਕਿਹਾ ਗਿਆ ਹੈ ਕਿ ਲੈਜਿਸਲੇਟਰਜ਼ ਦੀਆਂ ਚਿੱਠੀਆਂ ਦਾ ਜਵਾਬ ਦੇਣਾ ਚਾਹੀਦਾ ਹੈ। ਇਸ ਲਈ ਮੈਂ ਸੈਪਰੇਟ ਅਰੇਂਜਮੈਂਟ ਕਰਨ ਲਗਾ ਹਾਂ, ਸਿਰਫ ਲੈਜਿਸਲੇਟਰਜ਼ ਨੂੰ ਇੱਕੋ ਹੀ ਸੱਜਣ ਡੀਲ ਕਰੇਗਾ ਔਰ ਜਿਸ ਪੱਧਰ ਤੇ ਜਵਾਬ ਦੇਣ ਦੀ ਲੋੜ ਹੋਏਗੀ ਉਹ ਜ਼ਰੂਰ ਦਿੱਤਾ ਜਾਏਗਾ। ਇਸ ਦੇ ਨਾਲ ਹੀ ਨਾਲ ਲਾਈਸੈਂਸਿਜ਼ ਬਾਰੇ ਕਿਹਾ ਗਿਆ ਹੈ । ਐਸ.ਐਸ.ਪੀ. ਜਿਹੜਾ ਹੈ ਉਸ ਤੇ ਕੋਈ ਐਕਸ਼ਨ ਨਹੀਂ ਲਿਆ ਗਿਆ ਹੈ । ਇਸ ਸਬੰਧ ਵਿਚ ਮੈਂ ਸਿਰਫ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਐਕਸ਼ਨ ਹੋ ਰਿਹਾ ਹੈ। ਅਸੀਂ ਇਸ ਦਾ ਬਿਸਤਰਾ ਗੋਲ ਕਰ ਦਿੱਤਾ ਹੈ ਅਤੇ ਕਹਿ ਦਿੱਤਾ ਹੈ ਕਿ ਤੁਸੀਂ ਇਸ ਨੂੰ ਜਿਥੇ ਮਰਜ਼ੀ ਵਰਤੋ ਕਿਉਂਕਿ ਇਹ ਠੀਕ ਤਰ੍ਹਾਂ ਨਾਲ ਆਪਣਾ ਕੰਮ ਨਹੀਂ ਕਰ ਰਿਹਾ ਹੈ । ਗੌਰਮਿੰਟ ਆਫ ਇੰਡੀਆ ਨੇ ਉਸ ਨੂੰ ਬੰਬਈ ਵਲ ਭੇਜ ਦਿੱਤਾ ਹੈ। ਸਾਰੇ ਹਥਿਆਰ ਇਸ ਢੰਗ ਨਾਲ ਤਕਸੀਮ ਕੀਤੇ ਸੀ ਜਿਸ ਤੋਂ ਇਹ ਪਤਾ ਲਗਦਾ ਸੀ ਕਿ ਨਾਂ ਕਿਸੇ ਦਾ ਹੈ ਅਤੇ ਹਥਿਆਰ ਕਿਸੇ ਹੋਰ ਕੋਲ ਹਨ। ਹਥਿਆਰ ਕਿਸੇ ਕੋਲ ਹੁੰਦੇ ਸਨ ਅਤੇ ਫੋਟੋ ਕਿਸੇ ਦੀ ਹੁੰਦੀ ਸੀ। ਹਥਿਆਰਾਂ ਦੀ ਰਿਕਵਰੀਜ਼ ਪਿਛਲੇ ਸਾਲ ਨਾਲੋਂ ਇਸ ਸਾਲ ਦੋ ਮਹੀਨਿਆਂ ਵਿਚ ਜ਼ਿਆਦਾ ਹੈ। ਇਹ ਅਸੀਂ ਲੋਕਾਂ ਨੂੰ ਉਨ੍ਹਾਂ ਦੀ ਪ੍ਰੋਟੈਕਸ਼ਨ ਵਾਸਤੇ ਦਿੰਦੇ ਹਾਂ ਲੇਕਿਨ ਰਿਕਵਰੀਜ਼ ਵੀ ਇਨ੍ਹਾਂ ਦੀ ਨਾਲੋ ਨਾਲ ਕਰਦੇ ਹਾਂ ਤਾਕਿ ਇਥੋਂ ਦੇ ਹਾਲਾਤ ਨਾਰਮਲਾਈਜ਼ ਕੀਤੇ ਜਾਣ।

ਸ੍ਰੀ ਪੀ.ਸੀ. ਸੇਠੀ, ਯੂਨੀਅਨ ਹੋਮ ਮਨਿਸਟਰ, ਨੇ ਇੱਕ ਬਿਆਨ ਦਿੱਤਾ ਹੈ ਔਰ ਦੱਸਿਆ ਹੈ ਜਿਸ ਦਾ ਮੈਂ ਜ਼ਿਕਰ ਕੀਤਾ ਹੈ । ਇਸ ਦੇ ਨਾਲ ਹੀ ਨਾਲ ਉਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਨੂੰ ਸਖਤੀ ਨਾਲ ਨਜਿਠਣਾ ਚਾਹੀਦਾ ਹੈ। ਇਥੇ ਕਿਹਾ ਗਿਆ ਹੈ ਕਿ ਇਥੇ ਸਖਤੀ ਬਹੁਤ ਹੈ। ਤੁਸੀਂ ਮੇਰੇ ਨਾਲ ਸਹਿਮਤ ਹੋਵੋਗੇ ਕਿ ਐਕਸਟ੍ਰੀਮਿਸਟਸ ਦੀ ਐਕਟਿਵਿਟੀਜ਼ ਨੂੰ ਕੰਟਰੋਲ ਕਰਨ ਲਈ ਬੜੇ ਭਾਰੀ ਸਟਰਾਂਗ ਹੱਥਾਂ ਨਾਲ ਡੀਲ ਕੀਤਾ ਜਾਏਗਾ (ਥੰਪਿੰਗ) ਅਸੀਂ ਬੇਗੁਨਾਹ ਨੂੰ ਨਹੀਂ ਪਕੜਾਂ-ਗੇ। ਇਸ ਤਰ੍ਹਾਂ ਕਰਨ ਨਾਲ ਜੋ ਲੋਕ ਕ੍ਰਿਟੇਸਿਜ਼ਮ ਕਰਨਗੇ ਉਨ੍ਹਾਂ ਨੂੰ ਇਹ ਪੇ ਨਹੀਂ ਕਰੇਗਾ। ਇਸ ਗਲ ਲਈ ਮੈਨੂੰ ਇਜਾਜ਼ਤ ਦੇਣੀ ਚਾਹੀਦੀ ਹੈ ਕਿ ਅਗਰ ਕੋਈ ਆਦਮੀ ਜਿਹੜਾ ਇਸ ਤਰ੍ਹਾਂ ਨਾਲ ਗੋਲੀ ਮਾਰਕੇ ਭੱਜਦਾ ਹੈ ਅਗਰ ਉਹ ਕਾਬੂ ਆ ਜਾਏ ਤਾਂ ਉਸ ਦੇ ਨਾਲ ਕਾਨੂੰਨੀ ਤੌਰ ਤੇ ਨਿਪਟਿਆ ਜਾਏ। ਇਸ ਢੰਗ ਨਾਲ ਉਹ ਕਿਸ ਤਰ੍ਹਾਂ ਨਾਲ ਅਪਣੇ ਆਪ ਨੂੰ ਬਚਾ ਸਕੇਗਾ। ਇਹ ਕੋਈ ਯਤੀਮਖਾਨਾ ਨਹੀਂ ਹੈ। ਜੋ ਕੁਝ ਪਿਛਲੇ ਦੋ ਦਿਨਾਂ ਵਿਚ ਹੋਇਆ ਹੈ ਉਹ ਰੌਂਗਟੇ ਖੜੇ ਕਰਨ ਵਾਲੀ ਗਲ ਹੈ। ਇਸ ਨੂੰ ਅਸੀਂ ਸਹਿ ਨਹੀਂ ਸਕਦੇ । ਮੈਂ ਹਾਊਸ ਤੋਂ ਇਹ ਮੰਗ ਕਰਦਾ ਹਾਂ ਔਰ ਇਸ ਲਈ ਮੈਨੂੰ ਇਜਾਜ਼ਤ ਦਿੱਤੀ ਜਾਏ ਕਿ ਜੋ ਗੁਨਾਹਗਾਰ ਹੈ, ਜੋ ਬੰਦਾ ਗੋਲੀ ਮਾਰ ਕੇ ਆਉਂਦਾ ਹੈ ਔਰ ਉਹ ਕਾਬੂ ਆ ਜਾਂਦਾ ਹੈ ਤਾਂ ਉਸ ਨੂੰ ਲਿਤਾੜਿਆ ਜਾਏ (ਥੰਪਿੰਗ) ਹੁਣ ਸਹਿਣ ਦੀ ਸ਼ਕਤੀ ਨਹੀਂ ਰਹੀ ਹੈ । ਫਿਰ ਸਰਦਾਰ ਸਰਵਣ ਸਿੰਘ ਨੇ ਕਿਹਾ ਸੀ ਕਿ ਇਨ੍ਹਾਂ ਨੇ ਚਾਰ ਕਾਰਾਂ ਬਦਲੀਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੈਂ ਇਸ ਤਰ੍ਹਾਂ ਨਹੀਂ ਕੀਤਾ ਹੈ। ਇਹ ਤਾਂ 40--50 ਸਾਲਾਂ ਦੀ ਗਲ ਹੈ ਉਦੋਂ ਇਹ ਛੋਟੀ ਉਮਰ ਦੇ ਹੋਣਗੇ ਜਦੋਂ ਦਾ ਮੈਂ ਪਾਲੇਟਿਕਸ ਵਿਚ ਹਾਂ। ਮੈਨੂੰ ਸਿਰਫ ਖੁਦਾ ਦਾ ਖੌਫ ਹੈ ਅਤੇ ਹੋਰ ਕਿਸੇ ਦਾ ਖੌਫ ਨਹੀਂ ਹੈ। (ਥੰਪਿੰਗ) ਮੈਨੂੰ ਮੋਟਰਾਂ ਬਦਲਣ ਦੀ ਕੀ ਲੋੜ ਹੈ। ਪ੍ਰੋਟੈਕਸ਼ਨ ਲਈ ਪੁਲਿਸ ਮੇਰੇ ਨਾਲ ਹੁੰਦੀ ਹੈ ਪਰ ਮੋਟਰਾਂ ਮੈਂ ਨਹੀਂ ਬਦਲੀਆਂ ਨਾ ਹੀ ਮੈਂ ਦਿਲ ਬਦਲਿਆ ਹੈ ਅਤੇ ਨਾ ਹੀ ਮੈਂ ਮੋਟਰ ਬਦਲੀ ਹੈ। ਮੈਂ ਆਪਣੀਆਂ ਗੱਲਾਂ ਤੇ ਪਰਪੱਕ ਹਾਂ। ਮੈਨੂੰ ਮੋਟਰ ਬਦਲਣ ਦਾ ਕੋਈ ਮਤਲਬ ਨਹੀਂ ਸੀ। ਜਿਹੜੇ ਅਖਬਾਰਾਂ ਵਿਚ ਵੀ ਦਿੰਦੇ ਹਨ ਮੈਂ ਉਨ੍ਹਾਂ ਨੂੰ ਵੀ ਡੀਲ ਕਰ ਲਵਾਂਗਾ । ਮੈਂ ਅਣਖ ਨਾਲ ਗੱਲ ਕਰਦਾ ਹਾਂ। I am a satisfied man. I do not want anything. I want peace and communal harmony in the State. Nothing else.

ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ ਹਾਲਾਤ ਦੇ ਮੁਤਾਬਿਕ ਗੱਲ ਕਰਦਾ ਹਾਂ। ਮੈਂ ਕਦੇ ਜਜ਼ਬਾਤ ਵਿਚ ਆ ਕੇ ਗਲ ਨਹੀਂ ਕਰਦਾ। ਮੈਂ ਕਦੇ ਸਚਾਈ ਨੂੰ ਛੁਪਾਉਂਦਾ ਨਹੀਂ। ਤੁਹਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਸੂਬੇ ਦੇ ਹਾਲਾਤ ਵਿਗਾੜਨ ਦੀ ਕੋਸ਼ਿਸ਼ ਕੀਤੀ ਗਈ। ਕਿਸ ਤਰ੍ਹਾਂ ਪੈਸੇ ਦੇ ਝਲਕਾਰੇ ਥੱਲੇ ਕੰਮ ਹੋ ਰਿਹਾ ਹੈ। ਕਿੰਨੀ ਦੇਰ ਅਸੀਂ ਡਰਕੇ ਕੰਮ ਕਰਦੇ ਰਹਾਂਗੇ। ਅਸੀਂ ਕਮਿਟਿਡ ਹਾਂ ਕਿ ਅਸੀਂ ਲੋਕਾਂ ਨੂੰ ਸੁਰੱਖਿਆ ਦੇਣੀ ਹੈ ਅਤੇ ਹਾਲਾਤ ਨੂੰ ਕਾਬੂ ਵਿਚ ਰਖਣਾ ਹੈ। ਕਿੰਨਾਂ ਚਿਰ ਅਸੀਂ ਤਮਾਸ਼ਾ ਬਣ ਕੇ ਦੇਖਦੇ ਰਹਾਂਗੇ। ਕਈਆਂ ਦੀਆਂ ਮਾਰਨ ਲਈ ਡਿਊਟੀਆਂ ਲਗੀਆਂ ਹੋਈਆਂ ਹਨ। ਅਸੀਂ ਇਸ ਚੀਜ਼ ਨੂੰ ਕਿੰਨਾਂ ਚਿਰ ਬਰਦਾਸ਼ਤ ਕਰਾਂਗੇ। ਫਿਰ ਕਿਸ ਤਰ੍ਹਾਂ ਗੱਲਾਂ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਜਾਂਦਾ ਹੈ। ਮੈਂ ਕਹਿੰਦਾ ਹਾਂ ਕਿ ਬਾਹਰ ਜਾ ਕੇ ਗੱਲਾਂ ਕਰਨ ਦੀ ਲੋੜ ਨਹੀਂ ਹੈ। ਅਸੀਂ ਹਰ ਇਕ ਚੰਗੀ ਗੱਲ ਮੰਨਣ ਲਈ ਤਿਆਰ ਹਾਂ। ਮੇਰੇ ਨਾਲ ਗੱਲ ਕਰੋ ਤਾਕਿ ਜਿਥੇ ਕੋਈ ਕਮੀ ਹੈ ਉਸ ਨੂੰ ਅਸੀਂ ਦੂਰ ਕਰਨ ਦੀ ਕੋਸ਼ਿਸ਼ ਕਰੀਏ।

ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਬਹੁਤ ਕੁਝ ਕਿਹਾ ਗਿਆ ਹੈ। ਕਿਹਾ ਗਿਆ ਹੈ ਕਿ ਸਕਰੀਨਿੰਗ ਕਰਨੀ ਚਾਹੀਦੀ ਹੈ। ਇਹ ਬੜੀ ਸੈਂਸਟਿਵ ਚੀਜ਼ ਹੈ। ਇਹ ਮੈਂ ਇਥੇ ਨਹੀਂ ਕਹਿਣਾ ਚਾਹੁੰਦਾ। ਮੈਂ ਕਹਿੰਦਾ ਹਾਂ ਕਿ ਤੁਸੀਂ ਮੈਨੂੰ ਸੁਝਾਓ ਦਿਓ ਤਾਂ ਮੈਂ ਸੁਝਾਓ ਤੇ ਸਕਰੀਨਿੰਗ ਕਰਵਾ ਲਵਾਂਗਾ ਕਿ ਕੌਣ ਕਿਥੇ ਹੈ, ਉਸ ਦੇ ਪਿਛੇ ਕੀ ਹੈ। ਮੈਂ ਮਜਬੂਰ ਹਾਂ, ਇਹ

[ਮੁੱਖ ਮੰਤਰੀ]

ਮੇਰੀ ਕਰੀਏਟਿਡ ਨਹੀਂ ਹੈ। ਮੈਂ ਲਫਜ਼ ਇਸਤੇਮਾਲ ਕੀਤੇ ਸਨ। It is the accumulated effect with which I have to deal with. ਅਕਿਊਮੇਲੇਟਿਵ ਇਫੈਕਟਸ ਨੂੰ ਧੋਣ ਵਾਸਤੇ ਕੁਝ ਸਮਾਂ ਚਾਹੀਦਾ ਹੈ। ਤੁਸੀਂ ਕਹਿੰਦੇ ਹੋ ਕਿ 3 ਸਾਲ ਦਾ ਸਮਾਂ ਹੋ ਗਿਆ ਹੈ। ਪਹਿਲਾਂ ਇਹ ਪ੍ਰਾਬਲਮ ਨਹੀਂ ਸੀ। ਫਿਰ ਇਹ ਕਹਿੰਦੇ ਹਨ ਕਿ ਤੁਸੀਂ ਭਰਤੀ ਨਹੀਂ ਕਰਦੇ ਅਤੇ ਭਰਤੀ ਮੁਨਾਸਿਬ ਹੋਣੀ ਚਾਹੀਦੀ ਹੈ। ਹੁਣ ਇਹ ਕਹਿੰਦੇ ਹਨ ਕਿ ਸਿੱਖਾਂ ਦੀ ਫੌਜ ਵਿਚ ਭਰਤੀ ਨਹੀਂ ਕਰਦੇ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਭਰਤੀ ਹੋਈ ਹੋਈ ਹੈ ਉਸ ਵਿਚ ਕਿੰਨੇ ਸਿੱਖ ਭਰਤੀ ਹੋਏ ਹੋਏ ਹਨ ? ਮੈਂ ਕਹਿੰਦਾ ਹਾਂ ਕਿ ਅਜਿਹੀਆਂ ਗੱਲਾਂ ਕਰਨ ਵਾਲੇ ਜਿਹੜੇ ਹਨ ਉਹ ਅੱਤਵਾਦੀਆਂ ਦਾ ਸਹਾਰਾ ਲੈਂਦੇ ਹਨ। ਉਹ ਅੱਤਵਾਦੀਆਂ ਨਾਲ ਰਲਕੇ ਚਲ ਸਕਦੇ ਹਨ। ਉਹ ਪਾਵਰ ਦੇ ਹੰਗਰੀ ਹਨ। ਪਾਵਰ ਵਾਸਤੇ ਐਕਸਟਰੀਮਿਸਟਸ ਦੀ ਮੱਦਦ ਕਰਕੇ ਫਿਰ ਤੁਸੀਂ ਇਹ ਨਹੀਂ ਕਹਿ ਸਕਦੇ ਕਿ you represent all the Sikhs. You represent your party and a few section of Sikhs and none else. ਗਾਲਾਂ ਕੱਢੀਆਂ ਜਾਂਦੀਆਂ ਹਨ, ਝੰਡੇ ਪਾੜੇ ਜਾਂਦੇ ਹਨ ਅਤੇ ਬੰਬ ਮਾਰੇ ਜਾਂਦੇ ਹਨ ਪਰ ਉਨ੍ਹਾਂ ਦੀ ਕਦੇ ਕੰਡੈਮਨੇਸ਼ਨ ਉਨ੍ਹਾਂ ਵੱਲੋਂ ਨਹੀਂ ਹੁੰਦੀ। ਪਰ ਸਾਨੂੰ ਹਰ ਵੇਲੇ ਕੰਡੈਮ ਕੀਤਾ ਜਾਂਦਾ ਹੈ ਭਾਵੇਂ ਅਸੀਂ ਕਿੰਨੇ ਵੀ ਚੰਗੇ ਕੰਮ ਕਿਉਂ ਨਾ ਕਰੀਏ। ਕਿਸ ਤਰ੍ਹਾਂ ਉਨ੍ਹਾਂ ਲੋਕਾਂ ਨੂੰ ਸਿਰੋਪੇ ਦਿਤੇ ਜਾਂਦੇ ਹਨ, ਬੇਗੁਨਾਹ ਲੋਕਾਂ ਨੂੰ, ਬੱਚਿਆਂ ਨੂੰ ਯਤੀਮ ਬਣਾ ਕੇ ਰੱਖ ਦੇਣਾ ਅਤੇ ਫਿਰ ਉਨ੍ਹਾਂ ਨੂੰ ਗੁਰਦਵਾਰਿਆਂ ਵਿਚ ਸਿਰੋਪੇ ਦੇਣੇ ਇਹ ਮੈਂ ਸਮਝਦਾ ਹਾਂ ਕਿ ਉਹ ਗੁਰਦੁਆਰਿਆਂ ਦੀ ਪਵਿੱਤਰਤਾ ਨਹੀਂ ਇਹ ਗੁਰਦਵਾਰਿਆਂ ਦੀ ਅਪਵਿੱਤਰਤਾ ਕਰ ਰਹੇ ਹਨ। ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਐਨੀ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੌਂਗੋਵਾਲ ਜੀ, ਤੁਸੀਂ ਕਿਥੇ ਫਸੇ ਹੋਏ ਹੋ। ਤੁਸੀਂ ਇਸ ਗੱਲ ਨੂੰ ਮੁਕਾਓ। ਕਦੇ ਕੁਝ ਕਿਹਾ ਜਾਂਦਾ ਹੈ ਅਤੇ ਕਦੇ ਕੁਝ ਕਿਹਾ ਜਾਂਦਾ ਹੈ। ਡਾਵਾਂ ਡੋਲ ਜਿਹੇ ਰਹਿੰਦੇ ਹਨ। ਇਹ ਪਾਣੀ ਦਾ ਮਸਲਾ ਫਿਰ ਉਠਾਇਆ ਗਿਆ। ਇਹ ਕਹਿੰਦੇ ਹਨ ਕਿ ਦਰਬਾਰਾ ਸਿੰਘ ਨੇ ਜ਼ੋਰ ਨਹੀਂ ਲਾਇਆ ਇਹ ਕੋਈ ਹਲਟ ਨਹੀਂ ਚਲਦਾ ਕਿ ਉਥੇ ਬੰਦੇ ਨੂੰ ਜੋੜਨਾ ਹੈ। ਹਾਲਾਤ ਨੂੰ ਮੁੱਖ ਰੱਖਦੇ ਹੋਏ ਜਜ਼ਬਾਤ ਨਾਲ, ਲਾਜੀਕਲ, ਰੀਜ਼ਨੇਬਲ , ਰੈਸ਼ਨਲ ਗਲ ਕਰਨੀ ਪੈਂਦੀ ਹੈ। ਉਥੇ ਕੋਈ ਡਾਂਗ ਨਹੀਂ ਚਲਾਉਣੀ। ਇਸ ਕਰਕੇ ਅਜਿਹਾ ਕੰਮ ਕਿਸੇ ਹੋਰ ਦੇ ਸਪੁਰਦ ਹੋਣਾ ਚਾਹੀਦਾ ਹੈ । I honestly say that I have done my duty well. ਇਹ ਮੇਰੇ ਤੇ ਦੂਸ਼ਣ ਨਹੀਂ ਲਾ ਸਕਦੇ। ਮੈਂ ਕਈ ਵਾਰੀ ਕਿਹਾ ਹੈ ਕਿ ਅਗਰ ਪਾਣੀ ਦਾ ਮਸਲਾ ਖੋਲ੍ਹਣਾ ਹੈ I should be assured that Punjab will get more water. ਆਪੋਜ਼ੀਸ਼ਨ ਵਾਲੇ ਬੈਠੇ ਨਹੀਂ ਹਨ । ਕਾਮਰੇਡ ਰਾਜ ਕੁਮਾਰ ਜੀ ਮੇਰੇ ਨਾਲ ਸਨ, ਸੀ.ਪੀ.ਆਈ. (ਐਮ) ਵਾਲੇ ਮੇਰੇ ਨਾਲ ਸਨ, ਹੋਰ ਦੂਸਰੇ ਦੋਸਤ ਵੀ ਨਾਲ ਸਨ। ਮੈਂ ਸਾਰਿਆਂ ਦੇ ਸਾਹਮਣੇ ਕਿਹਾ ਸੀ। ਮੈਂ ਕੋਈ ਲੁਕ ਕੇ ਗਲ ਨਹੀਂ ਕੀਤੀ । ਮੈਂ ਸਾਰੀ ਉਮਰ ਭਰ ਲੁਕ ਕੇ ਕਦੇ ਗਲ ਨਹੀਂ ਕੀਤੀ ਅਤੇ ਮੈਂ ਅੱਜ ਵੀ ਉਸੇ ਉਤੇ ਖੜਾ ਹੋਇਆ ਹਾਂ । (ਥੰਪਿੰਗ) ਅੱਜ ਵੀ ਮੇਰਾ ਉਹੀ ਸਟੈਂਡ ਹੈ। If we are to go to the Tribunal, we should be assured that we will get more water.ਪ੍ਰਾਈਮ ਮਨਿਸਟਰ ਸਾਹਿਬਾ ਨੇ ਸਾਡੇ ਤੇ ਬੜੀ ਕਿਰਪਾ ਕੀਤੀ ਹੈ, ਲੇਕਿਨ ਸਮਝ ਨਹੀਂ ਆਉਂਦੀ ਕਦੇ ਕੁਝ ਕਿਹਾ ਜਾਂਦਾ ਹੈ ਅਤੇ ਕਦੇ ਕੁਝ ਕਿਹਾ ਜਾਂਦਾ ਹੈ। ਜੇ ਇਹ ਟ੍ਰਿਬਿਊਨਲ ਨੂੰ ਦਿੱਤਾ ਗਿਆ ਤਾਂ ਅਸੀਂ ਟ੍ਰਿਬਿਊਨਲ ਤੋਂ ਹਾਰ ਖਾਵਾਂਗੇ। ਪ੍ਰਾਈਮ ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਇਕ ਇਕ ਇੰਚ ਜਿਹੜੀ ਜ਼ਮੀਨ ਪੰਜਾਬ ਦੀ ਸੈਰਾਬ ਹੁੰਦੀ ਹੈ ਉਹ ਖੁਸ਼ਕ ਨਹੀਂ ਹੋਣ ਦਿੱਤੀ ਜਾਵੇਗੀ। She is the Prime Minister of India. She is the Prime Minister

with determination. She is not only the Leader of India, but she is leading a number of nations of the world. ਜਿਹੜੇ ਲੋਕ ਉਨ੍ਹਾਂ ਦੀ ਇਸ ਗਲ ਉਤੇ ਇਤਬਾਰ ਨਹੀਂ ਕਰਦੇ ਉਨ੍ਹਾਂ ਨੂੰ ਆਪਣੇ ਆਪ ਤੇ ਇਤਬਾਰ ਨਹੀਂ ਹੈ। ਜਿਸ ਨੂੰ ਆਪਣੇ ਆਪ ਤੇ ਇਤਬਾਰ ਨਾ ਹੋਵੇ ਉਹ ਦੂਜਿਆਂ ਤੇ ਇਤਬਾਰ ਨਹੀਂ ਕਰਦਾ।

ਟੈਰੇਟਰੀ ਫੈਸਲੇ ਬਾਰੇ ਮੈਂ ਇਥੇ ਦੱਸਣਾ ਨਹੀਂ ਚਾਹੁੰਦਾ। ਟੈਰੇਟਰੀ ਦਾ ਫੈਸਲਾ ਹੋਵੇਗਾ ਅਤੇ ਉਹ ਤੁਹਾਡੇ ਸਾਹਮਣੇ ਆਵੇਗਾ। ਮੈਂ ਚੰਡੀਗੜ੍ਹ ਮੰਗਿਆ ਹੈ ਕਿ ਚੰਡੀਗੜ੍ਹ ਪੰਜਾਬ ਦਾ ਹੈ। ਕੋਈ ਕੋਰੀਡੋਰ ਬਣਾਕੇ ਹਰਿਆਣਾ ਨੂੰ ਨਹੀਂ ਦਿੱਤਾ ਜਾਵੇਗਾ। ਪਾਰਟ ਆਫ ਤਹਿਸੀਲ ਹਰਿਆਣਾ ਨੂੰ ਨਹੀਂ ਦੇਣਾ। 107 ਪਿੰਡ ਸਾਡੇ ਹਨ। ਮੈਂ ਅਬੋਹਰ ਅਤੇ ਫਾਜ਼ਿਲਕਾ ਬਾਰੇ ਕਦੇ ਨਹੀਂ ਕਿਹਾ ਕਿ ਇਹ ਉਧਰ ਜਾਣ ਦੇਣੇ ਹਨ। ਜਦੋਂ ਮੈਂ ਕਿਹਾ ਸੀ ਕਿ ਥੋੜ੍ਹਾ ਜਿਹਾ ਇਧਰ ਉਧਰ ਕਰਕੇ ਕਰ ਲਈਏ ਤਾਂ ਠੀਕ ਹੋਵੇਗਾ ਪਰ ਇਸ ਦੀ ਇਨ੍ਹਾਂ ਨੂੰ ਸਮਝ ਨਹੀਂ ਆਈ। ਇਹ ਮੰਗ ਇਕੱਲੀ ਅਕਾਲੀ ਪਾਰਟੀ ਦੀ ਨਹੀਂ ਹੈ, ਇਹ ਸਾਰੇ ਪੰਜਾਬ ਦੀ ਮੰਗ ਹੈ। ਕਾਂਗਰਸ ਪਾਰਟੀ ਨੇ, ਪਾਰਟੀ ਦੇ ਲੀਡਰਾਂ ਨੇ ਇਹ ਕਦੇ ਨਹੀਂ ਕਿਹਾ ਕਿ ਅਸੀਂ ਨਹੀਂ ਚਾਹੁੰਦੇ।

ਇਹ ਜਿਹੜੀਆਂ ਰਿਲੀਜੀਅਸ ਡਿਮਾਂਡਜ਼ ਮੰਨ ਲਈਆਂ ਹਨ ਇਸ ਦੀ ਸਾਰੀਆਂ ਪਾਰਟੀਆਂ ਨੇ ਪ੍ਰਸ਼ੰਸਾ ਕੀਤੀ ਹੈ। ਇਸ ਨੂੰ ਹਰ ਇਕ ਨੇ ਠੀਕ ਕਿਹਾ ਹੈ। ਅਸੀਂ ਇਸ ਦਾ ਸ਼ੁਕਰੀਆ ਅਦਾ ਕਰਦੇ ਹਾਂ। ਹਜ਼ਾਰਾਂ ਦੀ ਤਾਦਾਦ ਵਿਚ ਲੋਕਾਂ ਨੇ, ਜਿਨ੍ਹਾਂ ਵਿਚ ਜ਼ਿਆਦਾਤਰ ਪਿੰਡਾਂ ਦੇ ਲੋਕ ਸਨ, ਜਾ ਕੇ ਪ੍ਰਧਾਨ ਮੰਤਰੀ ਦਾ ਸ਼ੁਕਰੀਆ ਅਦਾ ਕੀਤਾ। ਅਖ਼ਬਾਰਾਂ ਵਿਚ ਵੀ ਇਹ ਗੱਲ ਨਿਕਲੀ। ਇਸ ਗੱਲ ਦਾ ਮੈਂ ਬਿਲਕੁਲ ਕਰੈਡਿਟ ਨਹੀਂ ਲੈਣਾ ਚਾਹੁੰਦਾ। ਉਨ੍ਹਾਂ ਨੇ ਖੁਦ ਕਿਹਾ ਹੈ ਕਿ ਮਸਲੇ ਹੱਲ ਹੋਣੇ ਚਾਹੀਦੇ ਹਨ। ਉਥੇ ਭਾਵੇਂ ਰਾਜੀਵ ਜੀ ਬੋਲੇ, ਭਾਵੇਂ ਇੰਦਰਾ ਜੀ ਬੋਲੇ, ਮੈਂ ਸਮਝਦਾ ਹਾਂ ਕਿ ਅਸੀਂ ਉਨ੍ਹਾਂ ਦੇ ਬਹੁਤ ਮਸ਼ਕੂਰ ਹਾਂ। ਜਿਸ ਸਿਆਣਪ ਨਾਲ ਅਤੇ ਡਿਟਰਮੀਨੇਸ਼ਨ ਨਾਲ ਉਹ ਬੋਲੇ, ਉਹ ਕਾਬਲੇ-ਤਾਰੀਫ ਹੈ। ਤੁਸੀਂ ਉਨ੍ਹਾਂ ਦੇ ਖਿਲਾਫ ਗੱਲ ਕਰਦੇ ਹੋ ਜਿਨ੍ਹਾਂ ਨੂੰ 101 ਮੁਲਕਾਂ ਨੇ ਆਪਣਾ ਲੀਡਰ ਚੁਣਿਆ? ਉਨ੍ਹਾਂ ਨੇ ਇਹ ਲੀਡਰੀ ਮੰਗੀ ਨਹੀਂ ਸਗੋਂ ਉਨ੍ਹਾਂ ਤੇ ਫੋਰਸ ਕੀਤੀ ਗਈ ਕਿ ਤੁਸੀਂ ਸਾਡੀ ਰਹਿਨੁਮਾਈ ਕਰੋ। ਐਂਟੀ-ਇਮਪੀਰੀਅਲਿਸਟ 101 ਮੁਲਕਾਂ ਨੇ ਉਨ੍ਹਾਂ ਦੀ ਅਗਵਾਈ ਮਨਜ਼ੂਰ ਕੀਤੀ। ਪ੍ਰਧਾਨ ਮੰਤਰੀ ਨੇ ਉਥੇ ਠੋਕ ਵਜਾ ਕੇ ਕਿਹਾ ਕਿ ਕਿਸ ਤਰ੍ਹਾਂ ਦੁਨੀਆਂ ਵਿਚ ਸ਼ਾਂਤੀ ਹੋ ਸਕਦੀ ਹੈ। ਅੱਜ ਤੱਕ ਜਿਹੜੇ ਮੁਲਕ ਇਹ ਕਹਿੰਦੇ ਸਨ ਕਿ ਹਿੰਦੁਸਤਾਨ ਕੋਈ ਫੋਰਸ ਨਹੀਂ ਹੈ, ਅੱਜ ਉਨ੍ਹਾਂ ਹੀ ਮੁਲਕਾਂ ਨੇ ਸਾਡੇ ਪ੍ਰਧਾਨ ਮੰਤਰੀ ਉਤੇ ਇਤਬਾਰ ਕੀਤਾ। ਉਸੇ ਪ੍ਰਧਾਨ ਮੰਤਰੀ ਦੇ ਬਾਰੇ ਇਹ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਤੇ ਇਤਬਾਰ ਨਹੀਂ ਕਰਦੇ। ਫਿਰ ਸਾਨੂੰ ਇਤਬਾਰ ਕਿਸ ਉਤੇ ਕਰਨਾ ਚਾਹੀਦਾ ਹੈ? ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਉਤੇ? ਗੁਰੂ ਨਾਨਕ ਨਿਵਾਸ ਬਣਾਇਆ ਗਿਆ ਸੀ ਤਾਂਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨੂੰ ਜਦੋਂ ਉਥੇ ਲੋੜ ਹੋਵੇ, ਉਹ ਠਹਿਰ ਸਕਣ ਪਰ ਅੱਜ ਉਥੇ ਕਿਸੇ ਮੈਂਬਰ ਨੂੰ ਵੜਨ ਨਹੀਂ ਦਿੱਤਾ ਜਾਂਦਾ। ਉਥੇ ਐਕਸਟਰੀਮਿਸਟਸ ਨੂੰ ਪਰੈਫਰੈਂਸ ਦਿੱਤੀ ਜਾਂਦੀ ਹੈ। ਕੌਣ ਉਨ੍ਹਾਂ ਨੂੰ ਚਾਬੀ ਦਿੰਦਾ ਹੈ? ਕਿਸੇ ਨੂੰ ਉਥੇ ਜ਼ਿਆਦਾ ਦਿਨਾਂ ਤੱਕ ਠਹਿਰਨ ਦੀ ਆਗਿਆ ਨਹੀਂ ਹੈ ਪਰ ਇਹ ਐਕਸਟਰੀਮਿਸਟਸ ਉਥੇ ਮਹੀਨਿਆਂ ਬਧੀ ਰਹਿ ਰਹੇ ਹਨ। ਕੋਈ ਹੋਰ ਆਦਮੀ ਉਥੇ ਜਾ ਕੇ ਤਾਂ ਵਿਖਾਵੇ? ਮੈਂ ਕਹਿੰਦਾ ਹਾਂ ਕਿ ਗੁਰਦੁਆਰਿਆਂ ਨੂੰ ਕਿਲ੍ਹੇ ਨਹੀਂ ਬਣਾਉਣਾ ਚਾਹੀਦਾ। ਉਥੇ ਹਰ ਕਿਸੇ ਨੂੰ ਜਾਣ ਦੀ ਇਜਾਜ਼ਤ ਹੋਣੀ ਚਾਹੀਦੀ ਹੈ। ਜੇ ਗੁਰੂ ਸਾਹਿਬ ਨੇ ਇਕ ਮੁਸਲਮਾਨ ਤੋਂ ਹਰਿਮੰਦਰ ਸਾਹਿਬ ਦੀ ਬੁਨਿਆਦ ਰਖਵਾਈ ਤਾਂ ਇਸ ਕਰਕੇ ਕਿ ਉਹ ਗੁਰਦੁਆਰਿਆਂ ਨੂੰ ਸੈਕੂਲਰ ਬਣਵਾਉਣਾ ਚਾਹੁੰਦੇ ਸਨ ਜਿਥੇ ਹਰ

[ਮੁੱਖ ਮੰਤਰੀ]

ਕਿਸੇ ਨੂੰ ਜਾਣ ਆਉਣ ਦੀ ਆਜ਼ਾਦੀ ਹੋਵੇ। ਪਰ ਅੱਜ ਸਿੱਖ ਵੀ ਉਥੇ ਸਿਰਫ ਉਹੀ ਜਾ ਸਕਦਾ ਹੈ ਜਿਹੜਾ ਉਨ੍ਹਾਂ ਦੇ ਵਿਊਜ਼ ਵਾਲਾ ਹੋਵੇ । ਉਥੇ ਕੀ ਕੀ ਹੋ ਰਿਹਾ ਹੈ, ਮੈਨੂੰ ਸਾਰੀ ਇਨਫਰਮੇਸ਼ਨ ਹੈ ਪਰ ਜੇ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਂਦਾ ਹੈ ਤਾਂ ਉਨ੍ਹਾਂ ਦੀ ਸ਼ੋਹਰਤ ਹੋਰ ਵੱਧਦੀ ਹੈ । ਮੈਂ ਕਿਉਂ ਉਨ੍ਹਾਂ ਦੀ ਸ਼ੋਹਰਤ ਵਧਾਵਾਂ ?

ਸੋ, ਸਪੀਕਰ ਸਾਹਿਬ, ਇਹ ਜਿਹੜਾ ਮਾਹੌਲ ਪੈਦਾ ਕੀਤਾ ਗਿਆ ਹੈ, ਇਸ ਵਿਚੋਂ ਨਿਕਲਣ ਦੀ ਲੋੜ ਹੈ। ਜੋ ਸੂਬੇ ਦੀ ਤਰੱਕੀ ਚਾਹੁੰਦਾ ਹੈ, ਦੇਸ਼ ਦੀ ਇੰਟੈਗਰਿਟੀ ਚਾਹੁੰਦਾ ਹੈ, ਦੇਸ਼ ਨੂੰ ਵੱਧਦਾ ਫੂਲਦਾ ਵੇਖਣਾ ਚਾਹੁੰਦਾ ਹੈ, ਉਨ੍ਹਾਂ ਨੂੰ ਬੁਲੰਦ ਆਵਾਜ਼ ਵਿਚ ਇਹ ਕਹਿਣਾ ਪਵੇਗਾ ਕਿ ਅਸੀਂ ਅਤਿਵਾਦੀਆਂ ਅਤੇ ਫਿਰਕਾਪ੍ਰਸਤਾਂ ਦੇ ਖਿਲਾਫ ਹਾਂ । ਇਹ 37 ਆਦਮੀ ਕਹਿੰਦੇ ਹਨ ਕਿ ਅਸੀਂ ਹਾਊਸ ਵਿਚ ਆਉਣਾ ਹੀ ਨਹੀਂ । ਮੈਂ ਪੁੱਛਦਾ ਹਾਂ ਕਿ ਜੇ ਆਉਣਾ ਹੀ ਨਹੀਂ ਤਾਂ ਚੁਣੇ ਕਾਹਦੇ ਲਈ ਗਏ ਸੀ ? ਇਸ ਦਾ ਮਤਲਬ ਸਾਫ ਹੈ ਕਿ ਉਹ ਡੈਮੋਕਰੇਸੀ ਵਿਚ ਵਿਸ਼ਵਾਸ ਨਹੀਂ ਰਖਦੇ । ਸਪੀਕਰ ਸਾਹਿਬ, ਤੁਸੀਂ ਬੜੀ ਦਾਨਸ਼ਮੰਦੀ ਨਾਲ ਇਸ ਸਿਚੂਏਸ਼ਨ ਨੂੰ ਸੰਭਾਲਿਆ ਹੈ, ਸਿਰਫ ਇਸ ਕਰਕੇ ਕਿ ਜਿਹੜੇ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਨ, ਅਸੀਂ ਨਹੀਂ ਚਾਹੁੰਦੇ ਕਿ ਉਨ੍ਹਾਂ ਨੂੰ ਉਨ੍ਹਾਂ ਦੇ ਡੈਮੋਕਰੇਟਿਕ ਰਾਈਟਸ ਤੋਂ ਮਹਿਰੂਮ ਰਖਿਆ ਜਾਵੇ। This is the most democratic step, which we have taken and you are abided by that democracy. You have uplifted the flag of democracy like this. ਮੈਨੂੰ ਪਤਾ ਹੈ ਕਿ ਤੁਸੀਂ ਇਹ ਕੰਮ ਕਿਸੇ ਨਾ ਕਿਸੇ ਕਾਨੂੰਨ ਥੱਲੇ, ਕਿਸੇ ਜਾਬਤੇ ਥੱਲੇ ਹੀ ਕੀਤਾ ਹੋਵੇਗਾ। ਮੈਂ ਸਮਝਦਾ ਹਾਂ ਕਿ ਇਸ ਵਾਸਤੇ ਤੁਹਾਡੀ ਪ੍ਰਸ਼ੰਸਾ ਹੋਣੀ ਚਾਹੀਦੀ ਹੈ। ਪ੍ਰਸ਼ੰਸਾ ਉਨ੍ਹਾਂ ਦੀ ਨਹੀਂ ਹੋਣੀ ਚਾਹੀਦੀ ਜਿਨ੍ਹਾਂ ਨੇ ਗਲਤ ਰਸਤਾ ਅਖ਼ਤਿਆਰ ਕਰਕੇ ਜਮਹੂਰੀਅਤ ਦੇ ਖਿਲਾਫ਼ ਕੰਮ ਕੀਤਾ ਹੈ। ਜਿਨ੍ਹਾਂ ਲੋਕਾਂ ਨੇ ਉਨ੍ਹਾਂ ਨੂੰ ਵੋਟਾਂ ਦੇ ਕੇ ਆਪਣੀ ਪ੍ਰਤੀਨਿਧਤਾ ਕਰਨ ਵਾਸਤੇ ਚੁਣ ਕੇ ਇਥੇ ਭੇਜਿਆ ਹੈ, ਉਨ੍ਹਾਂ ਨੂੰ ਅਸਤੀਫਾ ਦੇਣ ਦਾ ਕੀ ਹੱਕ ਹੈ ? ਮੈਂ ਸਮਝਦਾ ਹਾਂ, ਸਪੀਕਰ ਸਾਹਿਬ, ਕਿ ਜੇ ਹਾਲੇ ਵੀ ਉਨ੍ਹਾਂ ਨੂੰ ਹੋਸ਼ ਆ ਜਾਵੇ ਤਾਂ ਚੰਗੀ ਗੱਲ ਹੈ। ਮੈਂ ਇਥੇ ਫਿਗਰ ਵਰਕ ਨਹੀਂ ਦਿੱਤਾ। ਮੇਰੇ ਪਾਸ ਬਹੁਤ ਕੁਝ ਹੈ ਕਹਿਣ ਵਾਸਤੇ ਪਰ ਮੈਂ ਹਾਲੇ ਉਨ੍ਹਾਂ ਚੀਜ਼ਾਂ ਨੂੰ ਟੱਚ ਨਹੀਂ ਕੀਤਾ। ਕੁਝ ਮਾਨਯੋਗ ਮੈਂਬਰਾਂ ਨੇ ਸੁਝਾਓ ਦਿੱਤੇ ਹਨ ਅਤੇ ਦਸਿਆ ਹੈ ਕਿ ਕਿਥੇ ਕਿਥੇ ਖਰਾਬੀ ਹੈ, I will take care of that ਪਰ ਨਾਲ ਹੀ ਮੈਂ ਇਹ ਵੀ ਚਾਹੁੰਦਾ ਹਾਂ ਕਿ ਉਹ ਮੈਨੂੰ ਵਧ ਤੋਂ ਵਧ ਸਹਿਯੋਗ ਦੇਣ । ਜੇ ਕਿਤੇ ਉਹ ਮੈਨੂੰ 10% ਵੀ ਮਿਲਵਰਤਣ ਦੇਣ ਨੂੰ ਤਿਆਰ ਹੋ ਜਾਣ ਤਾਂ ਮੈਂ 100% ਰਿਜ਼ਲਟ ਲਿਆ ਕੇ ਵਿਖਾ ਦੇਵਾਂਗਾ।

**ਸ੍ਰੀ ਸਪੀਕਰ** : ਗਿਲੋਟੀਨ ਦਾ ਸਮਾਂ 1.15 ਵਜੇ ਤੱਕ ਐਕਸਟੈਂਡ ਕੀਤਾ ਜਾਂਦਾ ਹੈ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਸਿਰਫ ਇੰਨੀ ਕੁ ਜਾਣਕਾਰੀ ਹੀ ਚਾਹੁੰਦਾ ਹਾਂ ਕਿ ਜੋ ਪੰਜਾਬ ਦਾ ਮਾਹੌਲ ਵਿਗੜਿਆ ਹੈ ਜਾਂ ਜੋ ਵਾਤਾਵਰਣ ਖਰਾਬ ਹੋਇਆ ਹੈ, ਉਸ ਦੇ ਸਬੰਧ ਵਿਚ ਜੋ ਅਤਿਵਾਦੀਆਂ ਜਾਂ ਵੱਖਵਾਦੀਆਂ ਬਾਰੇ ਵ੍ਹਾਈਟ ਪੇਪਰ ਜਾਰੀ ਕਰਨ ਦੇ ਸਬੰਧ ਵਿਚ ਗੌਰਮਿੰਟ ਨੇ ਕਿਹਾ ਹੈ, ਉਸ ਦੇ ਸਬੰਧ ਵਿਚ ਇਨ੍ਹਾਂ ਨੇ ਕੁਝ ਨਹੀਂ ਕੀਤਾ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਵ੍ਹਾਈਟ ਪੇਪਰ ਸ਼ਾਇਆ ਕਰਨਾ ਹੈ, ਉਹ ਤਾਂ ਮੈਂ ਸਾਰੇ ਦਾ ਸਾਰਾ ਹੁਣੇ ਹੀ ਦੱਸ ਦਿੱਤਾ ਹੈ। ਵ੍ਹਾਈਟ ਪੇਪਰ ਉਹ ਹੁੰਦਾ ਹੈ ਜਿਸ ਉਤੇ ਕੋਈ ਵੀ ਲਫਜ਼

ਨਾ ਲਿਖਿਆ ਜਾਵੇ। ਜਿਸ ਕਾਗਜ਼ ਉਪਰ ਕੁਝ ਨਾ ਕੁਝ ਲਿਖਿਆ ਹੋਇਆ ਹੋਵੇਗਾ, ਉਹ ਤਾਂ ਵ੍ਹਾਈਟ ਪੇਪਰ ਹੋ ਹੀ ਨਹੀਂ ਸਕਦਾ। ਜੋ ਗੱਲਾਂ ਮੈਂ ਬਿਆਨ ਕੀਤੀਆਂ ਹਨ, ਉਨ੍ਹਾਂ ਤੋਂ ਇਲਾਵਾ ਜੇ ਇਹ ਕੁਝ ਹੋਰ ਚਾਹੁੰਣਗੇ ਤਾਂ ਉਹ ਵੀ ਅਸੀਂ ਕਰ ਦਿਆਂਗੇ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਵ੍ਹਾਈਟ ਪੇਪਰ ਦੇ ਮਤਲਬ ਦਾ ਹੀ ਨਹੀਂ ਪਤਾ। ਮਾਨਯੋਗ ਮੈਂਬਰ ਨੂੰ ਮੈਂ ਕਹਾਂਗਾ ਕਿ ਤੁਸੀਂ ਸਿਰਫ ਸੁਣ ਕੇ ਹੀ ਗੱਲ ਨਾ ਕਰਿਆ ਕਰੋ। ਤੁਸੀਂ ਰਾਜ ਕੁਮਾਰ ਜੀ ਦੀ ਨਕਲ ਮਾਰੀ ਹੈ। ਨਕਲ ਮਾਰ ਕੇ ਗੱਲ ਨਾ ਕਰੋ।

**Demand No. 9**

**Mr. Speaker :** Question is—

That a sum not exceeding Rs. 4,18,73,000 on Revenue Account be granted to the Governor to defray the charges that will come in course of payment for the year 1983-84 in respect of Civil Secretariat.

*The motion was carried.*

**Demand No. 10**

**Mr. Speaker :** Question is—

That a sum not exceeding Rs. 6,56,28,000 on Revenue Account be granted to the Governor to defray the charges that will come in course of payment for the year 1983-84 in respect of District Administration.

*The motion was carried.*

**Demand No. 11**

**Mr. Speaker :** Question is—

That a sum not exceeding Rs. 45,05,88,000 on Revenue Account be granted to the Governor to defray the charges that will come in course of payment for the year 1983-84 in respect of Police.

*The motion was carried.*

**Demand No. 1**

**Mr. Speaker :** Question is—

That a sum not exceeding Rs. 1,09,27,000 on Revenue Account be granted to the Governor to defray the charge that will come in course of payment for the year 1983-84 in respect of State Legislature.

*The motion was carried.*

**Demand No 2**

**Mr. Speaker :** Question is—

That a sum not exceeding Rs. 81,64,000 on Revenue Account be granted to the Governor to defray the charges that will come in course of payment for the year 1983-84 in respect of Council of Ministers.

*The motion was carried.*

**Demand No. 3**

**Mr. Speaker :** Question is—

That a sum not exceeding Rs. 4,09,28,000 on Revenue Account be granted to the Governor to defray the charges that will come in course of payment for the year 1983-84 in respect of Administration of Justice.

*The motion was carried.*

**Demand No. 4**

**Mr. Speaker :** Question is—

That a sum not exceeding Rs. 20,16,000 on Revenue Account be granted to the Governor to defray the charges that will come in course of payment for the year 1983-84 in respect of Elections.

*The motion was carried.*

**Demand No. 5**

**Mr. Speaker :** Question is—

That a sum not exceeding Rs 10,21,88,000 on Revenue Account be granted to the Governor to defray the charges that will come in course of payment for the year 1983-84 in respect of Revenue.

*The motion was carried.*

**Demand No. 6**

**Mr. Speaker :** Question is—

That a sum not exceeding Rs. 5,54,42,000 on Revenue Account be granted to the Governor to defray the charges that will come in course of payment for the year 1983-84 in respect of Excise and Taxation.

*The motion was carried.*

**Demand No. 7**

**Mr. Speaker :** Question is—

That a sum not exceeding Rs. 30,74,58,000 on Revenue Account be granted to the Governor to defray the charges that will come in course of payment for the year 1983-84 in respect of Finance.

*The motion was carried.*

**Demand No. 8**

**Mr. Speaker :** Question is—

That a sum not exceeding Rs. 16,98,000 on Revenue Account be granted to the Governor to defray the charges that will come in course of payment for the year 1983-84 in respect of Public Service Commission.

*The motion was carried.*

**Demand No. 12**

**Mr. Speaker :** Question is—

That a sum not exceeding Rs. 3,49,90,000 on Revenue Account be granted to the Governor to defray the charges that will come in course of payment for the year 1983-84 in respect of Jails.

*The motion was carried.*

**Demand No. 13**

**Mr. Speaker :** Question is—

That a sum not exceeding Rs. 4,06,40,000 on Revenue Account and Rs. 37,00,000 on Capital Account be granted to the Governor to defray the charges that will come in course of payment for the year 1983-84 in respect of Stationery and Printing.

*The motion was carried.*

**Demand No. 14**

**Mr. Speaker :** Question is—

That a sum not exceeding Rs. 4,65,26,000 on Revenue Account be granted to the Governor to defray the charges that will come in course of payment for the year 1983-84 in respect of Miscellaneous Services.

*The motion was carried.*

**Demand No. 15**

**Mr. Speaker :** Question is—

That a sum not exceeding Rs. 61,02,000 on Revenue Account be granted to the Governor to defray the charges that will come in course of payment for the year 1983-84 in respect of Rehabilitation, Relief and Resettlement.

*The motion was carried.*

**Demand No. 16**

**Mr. Speaker :** Question is—

That a sum not exceeding Rs. 1,67,80,87,000 on Revenue Account be granted to the Governor to defray the charges that will come in course of payment for the year 1983-84 in respect of Education.

*The motion was carried.*

**Demand No. 17**

**Mr. Speaker :** Question is—

That a sum not exceeding Rs. 2,07,37,000 on Revenue Account be granted to the Governor to defray the charges that will come in course of payment for the year 1983-84 in respect of Technical Education, Science and Technology.

*The motion was carried.*

**Demand No. 18**

**Mr. Speaker :** Question is—

That a sum not exceeding Rs. 58,53,45,000 on Revenue Account and Rs. 1,00,00,000 on Capital Account be granted to the Governor to defray the charges that will come in course of payment for the year 1983-84 in respect of Medical and Public Health.

*The motion was carried.*

**Demand No. 19**

**Mr. Speaker :** Question is—

That a sum not exceeding Rs. 7,82,96,000 on Revenue Account and Rs. 7,88,80,000 on Capital Account be granted to the Governor to defray the charges that will come in course of payment for the year 1983-84 in respect of Housing and Urban Development.

*The motion was carried.*

**Demand No. 20**

**Mr. Speaker :** Question is—

That a sum not exceeding Rs. 1,74,03,000 on Revenue Account be granted to the Governor to defray the charges that will come in course of payment for the year 1983-84 in respect of Information and Publicity.

*The motion was carried.*

**Demand No. 21**

**Mr. Speaker :** Question is—

That a sum not exceeding Rs. 55,56,000 on Revenue Account and Rs. 25,00,000 on Capital Account be granted to the Governor to defray the charges that will come in course of payment for the year 1983-84 in respect of Tourism and Cultural Affairs.

*The motion was carried.*

**Demand No. 22**

**Mr. Speaker :** Question is—

That a sum not exceeding Rs. 7,89,26,000 on Revenue Account and Rs. 16,26,000 on Capital Account be granted to the Governor to defray the charges that will come in course of payment for the year 1983-84 in respect of Labour, Employment and Industrial Training.

*The motion was carried.*

**Demand No. 24**

**Mr. Speaker :** Question is—

That a sum not exceeding Rs. 1,38,44,000 on Revenue Account be granted to the Governor to defray the charges that will come in course of payment for the year 1983-84 in respect of Planning and Statistics.

*The motion was carried.*

**Demand No. 25**

**Mr. Speaker :** Question is—

That a sum not exceeding, Rs. 5,61,33,000 on Revenue Account and Rs. 12,96,45,000 on Capital Account be granted to the Governor to defray the charges that will come in course of payment for the year 1983-84 in respect of Cooperation.

*The motion was carried.*

**Demand No. 26**

**Mr. Speaker :** Question is—

That a sum not exceeding Rs. 26,33,63,000 on Revenue Account and Rs. 6,25,60,000 on Capital Account be granted to the Governor to defray the charges that will come in course of payment for the year 1983-84 in respect of Agriculture.

*The motion was carried.*

**Demand No. 27**

**Mr. Speaker :** Question is—

That a sum not exceeding Rs. 3,55,46,000 on Revenue Account be granted to the Governor to defray the charges that will come in course of payment for the year 1983-84 in respect of Soil and Water Conservation.

*The motion was carried.*

**Demand No. 28**

**Mr. Speaker :** Question is—

That a sum not exceeding Rs. 4,25,12,000 on Revenue Account and Rs. 3,74,60,70,000 on Capital Account be granted to the Governor to defray the charges that will come in course of payment for the year 1983-84 in respect of Food.

*The motion was carried.*

**Demand No. 29**

**Mr. Speaker :** Question is—

That a sum not exceeding Rs. 11,73,41,000 on Revenue Account be granted to the Governor to defray the charges that will come in course of payment for the year 1983-84 in respect of Animal Husbandry.

*The motion was carried.*

**Demand No. 30**

**Mr. Speaker :** Question is—

That a sum not exceeding Rs. 59,20,000 on Revenue Account and Rs. 21,00,000 on Capital Account be granted to the Governor to defray the charges that will come in course of payment for the year 1983-84 in respect of Dairy Development.

*The motion was carried.*

**Demand No. 31**

**Mr. Speaker :** Question is—

That a sum not exceeding Rs. 53,56,000 on Revenue Account and Rs. 1,80,000 on Capital Account be granted to the Governor to defray the charges that will come in course of payment for the year 1983-84 in respect of Fisheries.

*The motion was carried.*

**Demand No. 32**

**Mr. Speaker :** Question is—

That a sum not exceeding Rs. 11,75,53,000 on Revenue Account and Rs. 3,60,000 on Capital Account be granted to the Governor to defray the charges that will come in course of payment for the year 1983-84 in respect of Forest.

*The motion was carried.*

**Demand No. 33**

**Mr. Speaker :** Question is—

That a sum not exceeding Rs. 30,36,83,000 on Revenue Account be granted to the Governor to defray the charges that will come in course of payment for the year 1983-84 in respect of Community Development.

*The motion was carried.*

**Demand No. 34**

**Mr. Speaker :** Question is—

That a sum not exceeding Rs. 9,23,23,000 on Revenue Account and Rs. 8,10,00,000 on Capital Account be granted to the Governor to defray the charges that will come in course of payment for the year 1983-84 in respect of Industries.

*The motion was carried.*

**Demand No. 35**

**Mr. Speaker :** Question is—

That a sum not exceeding Rs. 43,81,000 on Revenue Account and Rs. 8,00,000 on Capital Account be granted to the Governor to defray the charges that will come in course of payment for the year 1983-84 in respect of Civil Aviation.

*The motion was carried.*

**Demand No. 38**

**Mr. Speaker :** Question is—

That a sum not exceeding Rs. 11,01,57,000 on Revenue Account and Rs. 16,20,38,000 on Capital Account be granted to the Governor to defray the charges that will come in course of payment for the year 1983-84 in respect of Multipurpose River Projects.

*The motion was carried.*

**Demand No. 39**

**Mr. Speaker :** Question is—

That a sum not exceeding Rs. 63,96,49,000 on Revenue Account and Rs. 43,56,54,000 on Capital Account be granted to the Governor to defray the charges that will come in course of payment for the year 1983-84 in respect of Irrigation, Drainage and Flood Control.

*The motion was carried.*

**Demand No. 41**

**Mr. Speaker :** Question is—

That a sum not exceeding Rs. 2,27,70,09,000 on Capital Account be granted to the Governor to defray the charges that will come in course of payment for the year 1983-84 in respect of Loans and Advances by the State Government.

*The motion was carried.*

**Mr. Speaker :** The House stands adjourned till 2.30 P.M. today the 22nd March, 1983.

*1 ·25 P.M. (*The Sabha then adjourned till* 2.30 *P.M. today, the* 22*nd March,* 1983)

# APPENDIX

# TO

# PUNJAB VIDHAN SABHA DEBATES

Dated 22nd March, 1983

(*Forenoon Sitting*)

**Vol. VI No. 12**

## STARRED QUESTION AND ANSWER

### Land Allotted to Harijan Families in Tehsil Dasuya

*1974. **Comrade Sarwan Singh Cheema** :—Will the Minister for Agriculture be please to state—

(a) the number of Harijan families in Tehsil Dasuya which were allotted Land owned by the Forest Department during the year 1976-77 ;

(b) the uptodate number of families out of those mentioned in part (a) above, which have got possession of the said land and the area thereof ;

(c) whether it is a fact that certain persons have illegally occupied the said land ;

(d) if the reply to part (c) above be in the affirmative the action so far taken by the Government to hand over the possession of the said land to the said Harijan families ?

**ਚੌਧਰੀ ਕਾਂਸ਼ੀ ਰਾਮ** : (ੳ) ਸਾਲ 1976-77 ਦੇ ਦੌਰਾਨ ਤਹਿਸੀਲ ਦਸੂਹਾ ਵਿੱਚ ਜੰਗਲਾਤ ਵਿਭਾਗ ਦੀ 1514 ਏਕੜ ਜ਼ਮੀਨ 360 ਹਰੀਜਨ ਪਰੀਵਾਰਾਂ ਨੂੰ ਅਲਾਟ ਕੀਤੀ ਗਈ ।

(ਅ) ਹੁਣ ਤੱਕ ਉਕਤ ਭਾਗ (ੳ) ਵਿੱਚ ਵਰਣਿਤ ਪਰਿਵਾਰਾਂ ਵਿਚੋਂ 69 ਪਰਿਵਾਰਾਂ ਨੂੰ 219 ਏਕੜ ਜ਼ਮੀਨ ਦਾ ਕਬਜ਼ਾ ਦੇ ਦਿੱਤਾ ਗਿਆ ਹੈ ।

(ੲ) ਹਾਂ ਜੀ । ਉਪਰੋਕਤ ਜ਼ਮੀਨ ਵਿਚੋਂ 597 ਏਕੜ ਜ਼ਮੀਨ ਤੇ 350 ਵਿਅੱਕਤੀਆਂ ਦਾ ਨਜਾਇਜ਼ ਕਬਜ਼ਾ ਹੈ ।

(ਸ) ਅਣ-ਅਧਿਕਾਰਤ ਕਬਜ਼ਾ ਨੂੰ ਉਠਾਉਣ ਲਈ ਪੰਜਾਬ ਪਬਲਿਕ ਪ੍ਰਿਮਿਸਿਜ਼ ਐਂਡ ਲੈਂਡ (ਇਵਿਕਸ਼ਨ ਐਂਡ ਰੇਟ ਰਿਕਵਰੀ) ਐਕਟ, 1973 ਅਧੀਨ ਐਸ. ਡੀ. ਐਮ. ਦਸੂਹਾ ਦੀ ਅਦਾਲਤ ਵਿੱਚ ਕੇਸ ਦਾਇਰ ਕੀਤੇ ਜਾ ਰਹੇ ਹਨ ।

12373/PVS—325 Copics—Govt. Press, U.T., Chd.

13

# Punjab Vidhan Sabha Debates

22nd March, 1983
(Afternoon Sitting)

Vol. VI, No. 13

OFFICIAL REPORT

CONTENTS

**Tuesday, the 22nd March, 1983**
(Afternoon Sitting)



Punjab Vidhan Sabha Secretariat, Chandigarh.

**Price : Rs.** 36-50

# PUNJAB VIDHAN SABHA

**Tuesday, the 22nd March, 1983**

(Afternoon Sitting)

*The Vidhan Sabha met in the Punjab Vidhan Sabha Hall, Vidhan Bhavan, Chandigarh, at* 2.30 *P.M. of the Clock. Mr. Speaker (Shri Brij Bhushan Mehra) in the Chair*

## STARRED QUESTIONS AND ANSWERS

### Facilities to Industrial Plot-Holders

***1993. Shri Om Parkash Gupta** : Will the Chief Minister be pleased to state the details of the facilities and concessions given to the industrial plot-holders in Ludhiana Focal Point for the development of their units, and the conditions under which those are given ?

**Sardar Darbara Singh** : The list of facilities and concessions as well as conditions under which these are given, is placed on the Table of the House.

LIST OF FACILITIES AND CONCESSIONS AS WELL AS CONDITIONS UNDER WHICH THESE ARE GIVEN

**(Facilities/Concessions given under the 1973 Package of Incentives)**

(1) Interest free loans.

(2) Exemption from electricity duty.

(3) Exemption from re-imbursement of octroi/terminal tax.

(4) 25 per cent subsidy on electricity tariff for power-based industry.

(5) 20 per cent subsidy on the purchase of generating sets.

(6) Subsidy on the cost of feasibility reports.

**(Facilities/Concessions given under the 1978 Policy)**

(1) Interest free loans.

(2) Exemption from electricity duty.

(3) Exemption from reimbursement of octroi/terminal tax.

(4) 25 per cent subsidy on electricity tariff for power-based industry.

(5) Financial assistance towards the cost of feasibility reports.

(6) 15 per cent Capital investment subsidy

(7) Land subsidy.

The quantum of incentives and the period for which these are available and the conditions under which these are given, are governed by the Rules formulated from time to time for the grant of these incentives/concessions.

Besides, other facilities like payments for plots in instalments, loans under the Punjab State Aid to Industries Act, loans from Punjab Financial Corporation/Punjab State Industrial Development Corporation Limited, interest susbsidy are also available to th eligible plot-holders.

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਜੋ ਇਨਫਰਮੇਸ਼ਨ ਟੇਬਲ ਤੇ ਰੱਖੀ ਗਈ ਹੈ ਅਤੇ ਮੈਨੂੰ ਸਪਲਾਈ ਹੋਈ ਹੈ, ਉਸਦੇ ਵਿਚ ਦੋ ਕਿਸਮ ਦੇ ਕਨਸੈਸ਼ਨਜ਼ ਮੈਨਸ਼ਨ ਕੀਤੇ ਗਏ ਹਨ ।

First is, facilities and concessions given under the 1973 Package of Incentives,. These are as under:—

(i) Interest free loans.

(ii) Exemption from electricity duty.

(iii) Exemption from re-imbursement of octroi/terminal tax.

(iv) 25% subsidy on electricity tariff for power based industry.

(v) 20% susbidy on the purchase of generating sets.

(vi) Subsidy on the cost of feasibility reports.

The second is the list which contains facilities/concessions given under the 1978 policy. These are as under:—

(i) Interest free loans.

(ii) Exemption from electricity duty.

(iii) Exemption from reimbursement of octroi/terminal tax.

(iv) 25% subsidy on electricity tariff for power based industry.

(v) Financial assistance towards the cost of feasibility reports.

(vi) 15% capital investment subsidy.

(vii) Land subsidy.

ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਦੋ ਪਾਲਿਸੀਆਂ ਡਿਕਲੇਅਰ ਕਰਨ ਦੀ ਕੀ ਲੋੜ ਪਈ ਸੀ। ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਫੈਸਿਲਟੀਜ਼ ਜਿਤਨੇ ਵੀ ਫੋਕਲ ਪੁਆਇੰਟਸ ਤੇ ਕਾਰਖਾਨੇ ਲਗਾਏ ਗਏ ਹਨ ਉਨ੍ਹਾਂ ਸਾਰਿਆਂ ਨੂੰ ਮਿਲਦੀਆਂ ਹਨ, ਜਾਂ ਨਹੀਂ । ਅਗਰ ਇਨ੍ਹਾਂ ਦੀ ਫਾਈਲ ਤੇ ਸਾਰੀ ਇਨਫਰਮੇਸ਼ਨ ਨਹੀਂ ਹੈ ਤਾਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਿਵਾਏ ਦੋ ਤਿੰਨ ਕਾਰਖਾਨਿਆਂ ਦੇ ਹੋਰ ਕਿਸੇ ਨੂੰ ਇਹ ਫੈਸਿਲਟੀਜ਼ ਨਹੀਂ ਮਿਲੀਆਂ। ਕੀ ਮੁੱਖ ਮੰਤਰੀ ਸਾਹਿਬ ਇਸ ਦੀ ਘੋਖ ਕਰਣਗੇ ਅਤੇ ਦੱਸਣਗੇ ਕਿ ਕਿਨ੍ਹਾਂ ਕਾਰਣਾਂ ਕਰ ਕੇ ਇਹ ਕਨਸੈਸ਼ਨਜ਼ ਨਹੀਂ ਮਿਲ ਸਕੇ ?

**ਮੁੱਖ ਮੰਤਰੀ :** 1973 ਵਿੱਚ ਜੋ ਫੈਸਿਲਟੀਜ਼ ਮਿਲਦੀਆਂ ਸਨ ਅਤੇ ਹੁਣ 1978 ਵਿੱਚ ਜੋ ਅਵੇਲੇਬਲ ਹਨ ਉਨ੍ਹਾਂ ਦੋਹਾਂ ਦਾ ਕੰਪੈਰੀਜ਼ਨ ਕੀਤਾ ਗਿਆ ਹੈ । ਇਨ ਐਡੀਸ਼ਨ ਟੂ 1973 ਦੀਆਂ ਫੈਸਿਲਟੀਜ਼ ਦੇ 1978 ਦੀ ਪਾਲਿਸੀ ਅਧੀਨ ਹੋਰ ਫੈਸਿਲਟੀਜ਼ ਦਿਤੀਆਂ ਗਈਆਂ। ਦੂਸਰਾ ਜੋ ਇਨ੍ਹਾਂ ਦਾ ਸਵਾਲ ਹੈ ਮੈਂ ਉਸ ਦਾ ਇਸ ਵੇਲੇ ਜਵਾਬ ਨਹੀਂ ਦੇ ਸਕਦਾ । ਜਿਨ੍ਹਾਂ ਨੂੰ ਫੈਸਿਲਟੀਜ਼ ਨਹੀਂ

ਮਿਲੀਆਂ ਉਸ ਦਾ ਕਾਰਣ ਸਾਡੀ ਫਾਈਨਾਂਸ਼ਲ ਪੁਜ਼ੀਸ਼ਨ ਹੋ ਸਕਦਾ ਹੈ । ਇਹ ਫੈਸਿਲਟੀਜ਼ ਅਸੀਂ ਵਿਦਡਰਾਅ ਨਹੀਂ ਕੀਤੀਆਂ । ਜਿਥੇ ਇਹ ਨਹੀਂ ਮਿਲ ਰਹੀਆਂ ਜਾਂ ਥੋੜ੍ਹੇ ਬੰਦਿਆਂ ਨੂੰ ਮਿਲ ਰਹੀਆਂ ਹਨ ਅਤੇ ਇਸ ਨੂੰ ਐਕਸਟੈਂਡ ਕਰਨ ਦੀ ਲੋੜ ਹੈ, ਉਹ ਮੈਨੂੰ ਦੱਸਣ ਤਾਂ ਕਿ ਉਨ੍ਹਾਂ ਨੂੰ ਵੀ ਇਹ ਫੈਸਿਲਟੀਜ਼ ਦੇਈਏ । ਮੈਨੂੰ ਜ਼ਬਾਨੀ ਯਾਦ ਨਹੀਂ । ਅਗਰ ਕਿਸੇ ਨੂੰ ਨਹੀਂ ਮਿਲੀਆਂ ਇਹ ਮੇਰੇ ਨੋਟਿਸ ਵਿੱਚ ਲਿਆਉਣ, ਜ਼ਰੂਰ ਇਹ ਫੈਸਿਲਟੀਜ਼ ਦਿਆਂਗੇ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਅਤੇ ਦਰਿਆਫਤ ਵੀ ਕਰਨਾ ਚਾਹੁੰਦਾ ਹਾਂ ਕਿ ਇਸ ਦੇ ਵਿੱਚ ਲਿਖਿਆ ਹੋਇਆ ਹੈ :—

> "The quantum of incentives and the period for which these are available and the conditions under which these are given, are governed by the Rules formulated from time to time for the grant of these incentives/concessions."

ਇਹ ਇਸ ਦੇ ਨਾਲ ਨੱਥੀ ਨਹੀਂ ਹਨ । ਮੇਰੀ ਜੋ ਇਤਲਾਹ ਹੈ ਕਿਉਂਕਿ ਮੈਂ ਲੁਧਿਆਣੇ ਨੂੰ ਬਿਲਾਂਗ ਕਰਦਾ ਹਾਂ, 50 ਫੀ ਸਦੀ ਕਾਰਖਾਨੇ ਉਥੇ ਖੋਲ੍ਹੇ ਜਾ ਸਕੇ ਹਨ ਅਤੇ ਬਾਕੀ ਇਸ ਲਈ ਨਹੀਂ ਖੋਲ੍ਹ ਸਕੇ ਕਿਉਂਕਿ ਉਨ੍ਹਾਂ ਨੂੰ ਇਹ ਫੈਸਿਲਟੀਜ਼ ਨਹੀਂ ਮਿਲਦੀਆਂ। ਇਸ ਲਈ ਇੰਡਸਟਰੀ ਲਾਉਣ ਦੀ ਇਹ ਸਪੀਡ ਬੜੀ ਸਲੋਅ ਹੈ। ਉਥੇ ਨਾ ਕੋਈ ਕਨੈਕਸ਼ਨ ਮਿਲਦਾ ਹੈ, ਨਾ ਬਿਜਲੀ ਮਿਲਦੀ ਹੈ, ਨਾ ਓਕਟਰਾਇ ਦੀ ਰਿਇਮਬਰਸਮੈਂਟ ਹੁੰਦੀ ਹੈ । ਲੁਧਿਆਣੇ ਦਾ ਸਾਰਾ ਏਰੀਆ ਓਕਟਰਾਇ ਦੀ ਲਿਮਿਟ ਵਿੱਚ ਆ ਚੁੱਕਾ ਹੈ । ਜਿਹੜੇ ਇਨ੍ਹਾਂ ਨੇ ਰੂਲਜ਼ ਬਣਾਏ ਹਨ, ਉਹ ਸਮੇਂ ਸਮੇਂ ਅਮੈਂਡ ਹੁੰਦੇ ਰਹੇ ਹਨ, ਜਿਸ ਕਰਕੇ ਕਾਰਖਾਨੇਦਾਰ ਬਿਜਲੀ ਦੇ ਕਨੈਕਸ਼ਨ ਨਹੀਂ ਲੈ ਸਕੇ, ਫੈਸਿਲਟੀਜ਼ ਲੈਣਾ ਤਾਂ ਇਕ ਪਾਸੇ ਰਿਹਾ। ਅਗਰ ਮੁੱਖ ਮੰਤਰੀ ਜੀ ਦੀ ਫਾਈਲ ਤੇ ਹੈ ਤਾਂ ਕੀ ਉਹ ਦੱਸਣਗੇ ਕਿ ਇਹ ਸਪੀਡ ਕਿਉਂ ਸਲੋਅ ਹੈ ਅਤੇ ਕਨਸੈਸ਼ਨਜ਼ ਕਿਉਂ ਨਹੀਂ ਦਿੱਤੇ ਗਏ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 1980-81 ਵਿੱਚ ਲੁਧਿਆਣਾ ਡਿਸਟ੍ਰਿਕਟ ਵਿੱਚ 30 ਯੂਨਿਟਸ ਨੂੰ ਇੰਟਰੈਸਟ ਫਰੀ ਲੋਨਜ਼ ਦਿੱਤੇ ਗਏ ਅਤੇ 19 ਲੱਖ 65 ਹਜ਼ਾਰ ਰੁਪਿਆ ਡਿਸਬਰਸ ਹੋਇਆ। 1981-82 ਵਿੱਚ 27 ਯੂਨਿਟਸ ਨੂੰ ਇੰਟਰਰੈਸਟ ਫਰੀ ਲੋਨਜ਼ ਦਿੱਤੇ ਗਏ ਅਤੇ 25% ਸਬਸਿਡੀ ਦੇ ਤਹਿਤ 28 ਲੱਖ 44 ਹਜ਼ਾਰ ਰੁਪਏ ਦਿੱਤੇ ਗਏ । ਮੈਂ ਇਹ ਨਹੀਂ ਕਹਿੰਦਾ ਕਿ ਡਿਸਬਰਸਮੈਂਟ ਠੀਕ ਹੋ ਰਹੀ ਹੈ । ਮੈਂ ਪਹਿਲਾਂ ਵੀ ਅਰਜ਼ ਕੀਤੀ ਸੀ ਕਿ ਪੈਸਿਆਂ ਦੀ ਕਮੀ ਹੋਣ ਕਾਰਣ ਇਹ ਮੁਸ਼ਕਿਲ ਹੋਈ ਹੈ ।

**ਸ਼੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਜਲੰਧਰ ਫੋਕਲ ਪੁਆਇੰਟ ਵਿੱਚ 1600 ਏਕੜ ਜ਼ਮੀਨ ਅਕਵਾਇਰ ਕੀਤੀ ਗਈ ਸੀ ਅਤੇ 100 ਏਕੜ ਪਿਛਲੇ ਤੋਂ ਪਿਛਲੇ ਸਾਲ ਲਈ ਗਈ ਸੀ। ਲੋਕਾਂ ਨੂੰ ਅਲਾਟਮੈਂਟ ਵੀ ਹੋ ਗਈ ਲੇਕਿਨ ਬਹੁਤ ਸਾਰੇ ਐਪਲੀਕੈਂਟਸ ਦਾ ਰੁਪਿਆ ਇਨ ਐਡਵਾਂਸ ਮਹਿਕਮਾ ਇੰਡਸਟਰੀ ਕੋਲ ਪਿਆ ਹੈ । ਕੀ ਮੁੱਖ ਮੰਤਰੀ ਸਾਹਿਬ ਇਸ ਤਰ੍ਹਾਂ ਦਾ ਵਿਚਾਰ ਕਰਣਗੇ ਕਿ ਜਿਹੜੀ ਨਾਲ ਲਗਦੀ 200, 300 ਏਕੜ ਜ਼ਮੀਨ ਹੈ, ਉਸਨੂੰ ਲੈ ਕੇ ਲੋਕਾਂ ਨੂੰ ਪਲਾਟ ਅਲਾਟ ਕੀਤੇ ਜਾਣ ?

**ਮੁੱਖ ਮੰਤਰੀ** : ਮੈਨੂੰ ਅਸਲ ਪੁਜ਼ੀਸ਼ਨ ਦਾ ਪਤਾ ਨਹੀਂ। ਪਰ ਰੀਜ਼ਨੇਬਲ ਗੱਲ ਵੱਲ ਧਿਆਨ ਦੇਵਾਂਗੇ ।

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਇੰਡਸਟਰੀ ਨੂੰ ਸਬਸਿਡੀ ਦੇਣ ਲਈ ਬਹੁੱਤ ਘੱਟ ਰੁਪਿਆ ਰਖਿਆ ਗਿਆ ਸੀ। ਇੰਟਰੈਸਟ ਫਰੀ ਲੋਨ ਦੇਣ ਲਈ ਵੀ ਘੱਟ ਰੁਪਿਆ ਰਖਿਆ ਸੀ। ਇਸ ਵਾਰੀ ਕਿਤਨਾ ਅਮਾਉਂਟ ਵਧਾਇਆ ਗਿਆ ਹੈ? ਦੂਸਰਾ ਮੇਰਾ ਸਪਲੀਮੈਂਟਰੀ ਇਹ ਹੈ ਕਿ ਜਿਹੜਾ ਅੰਮ੍ਰਿਤਸਰ ਵਿੱਚ ਫੋਕਲ ਪੁਆਇੰਟ ਬਣ ਰਿਹਾ ਹੈ, ਉਸਦੇ ਵਾਸਤੇ ਜ਼ਮੀਨ ਅਕਵਾਇਰ ਹੋ ਗਈ ਹੈ, ਜ਼ਮੀਨ ਦੇ ਮਾਲਕਾਂ ਨੂੰ ਪੇਮੈਂਟ ਵੀ ਹੋ ਗਈ ਹੈ, ਕਦੋਂ ਤਕ ਉਥੇ ਕੰਮ ਸ਼ੁਰੂ ਹੋ ਜਾਵੇਗਾ ਅਤੇ ਪਲਾਟਾਂ ਦੀ ਅਲਾਟਮੈਂਟ ਹੋ ਜਾਵੇਗੀ ?

**ਸ਼੍ਰੀ ਸਪੀਕਰ** : ਇਸਦਾ ਜਵਾਬ ਮੈਂ ਦੇ ਦਿੰਦਾ ਹਾਂ। (ਹਾਸਾ)

**ਸ਼੍ਰੀ ਗੋਪਾਲ ਕ੍ਰਿਸ਼ਨ ਚਤੱਰਥ** : ਮੇਰਾ ਸਪਲੀਮੈਂਟਰੀ ਇਹ ਹੈ ਕਿ ਫੋਕਲ ਪੁਆਇੰਟ ਤੇ ਤੁਸੀਂ ਇੰਡਸਟਰੀਜ਼ ਸੈਟ ਅੱਪ ਕਰਨਾ ਚਾਹੁੰਦੇ ਹੋ। 1981 ਵਿੱਚ ਤੁਸੀਂ ਨਵੀਂ ਅਸੈਸਮੈਂਟ ਆਫ ਇੰਡਸਟਰੀਜ਼ ਐਨਟਾਈਟਲਮੈਂਟ ਦੀ ਬੰਦ ਕਰ ਦਿੱਤੀ ਹੈ। ਫੋਕਲ ਪੁਆਇੰਟਾਂ ਤੇ ਜਿਨ੍ਹਾਂ ਲੋਕਾਂ ਨੇ ਪਲਾਟ ਲਏ ਹਨ, ਉਨ੍ਹਾਂ ਤੇ ਪਾਬੰਦੀ ਲਗੀ ਹੈ ਕਿ ਉਹ ਐਨਟਾਈਟਲਮੈਂਟ ਲਈ ਅਸੈਸਮੈਂਟ ਨਹੀਂ ਕਰਾ ਸਕਦੇ। ਕੀ ਇਹ ਰੋਕ ਖੋਲ੍ਹ ਦਿੱਤੀ ਜਾਵੇਗੀ ?

**ਮੁੱਖ ਮੰਤਰੀ** : ਓਫ ਹੈਂਡ ਮੈਂ ਕੁਝ ਨਹੀਂ ਕਹਿ ਸਕਦਾ। ਕਾਗਜ਼-ਪੱਤਰ ਵੇਖ ਕੇ ਦੱਸ ਦਿਆਂਗਾ।

**ਸ਼੍ਰੀ ਸੰਤ ਰਾਮ ਸਿੰਗਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਟਿਆਲੇ ਵਿੱਚ ਜਿਹੜਾ ਇੰਡਸਟਰੀਅਲ ਏਰੀਆ ਹੈ ਇਹ ਸਾਰਾ ਬਰਬਾਦ ਹੋ ਰਿਹਾ ਹੈ। ਫੈਕਟਰੀਆਂ ਜਿਥੇ ਲਗਣੀਆਂ ਹਨ ਉਹ ਜਗ੍ਹਾ ਗੋਡਾਊਨਜ਼ ਲਈ ਇਸਤੇਮਾਲ ਕਰ ਰਹੇ ਹਨ। ਕੀ ਮੁੱਖ ਮੰਤਰੀ ਸਾਹਿਬ ਕੋਈ ਉਪਰਾਲਾ ਕਰਣਗੇ ਤਾਂ ਕਿ ਫੈਕਟਰੀ ਏਰੀਆ ਵਿੱਚ ਜਿਸ ਪਰਪਜ਼ ਵਾਸਤੇ ਜਗ੍ਹਾ ਬਣਾਈ ਗਈ ਹੈ, ਉਸੇ ਦੇ ਮੁਤਾਬਿਕ ਇੰਡਸਟਰੀ ਲਗ ਜਾਵੇ ?

**ਮੁੱਖ ਮੰਤਰੀ** : ਮੈਂ ਸਾਰੀ ਚੀਜ਼ ਵੇਖ ਲਵਾਂਗਾ। ਓਬਜੈਕਟ ਨੂੰ ਲੂਜ਼ ਨਹੀਂ ਕੀਤਾ ਜਾਵੇਗਾ।

---

## Setting up of more Large Scale Units

***1956. Shri Gopal Krishan Chatrath**
**Sardar Harcharan Singh Hero** } : Will the Chief Minister be pleased to state whether there is any proposal under the consideration of the Government to set up more large scale industrial projects in the state; if so, the details thereof ?

**Sardar Darbara Singh** : Yes, there are some proposals to set up large and medium scale projects in the Punjab State. Brief details of these projects are placed on the Table of the House.

**List of Large and Medium Scale Projects proposed to be set up in the Punjab State**

| Serial No. | Name of the Project | Product and installed capacity | Estimated Project Cost | Employment Potential |
|---|---|---|---|---|
| 1 | 2 | 3 | 4 | 5 |
| 1 | Punjab National Fertilizers and Chemicals Ltd. | Soda Ash and amonium chloride with installed capacity of 66000 Tonnes per annum | Rs. 49 crores | 600 |
| 2 | Punjab Alkalies Ltd. | Caustic Soda with installed Capacity of 33000 tonnes per annum | Rs. 31 crores | 400 |
| 3 | Telecommunication Cable Project | Telephone cables with installed capacity of 1 million CKM per annum | Rs. 25 crores | 500 |
| 4 | Polyster Fibre Project | Polyster fibre with installed capacity of 15000 tonnes per annum | Rs. 53 crores | 600 |
| 5 | Furfural Project | Furfural with installed capacity of 6000 tonnes per annum | Rs. 35 crores | 400 |
| 6 | GLS Lamps and Flourescent Tubes Project | GLS lamps and flourescent tubes with installed capacity of 60 million Nos. and 5 million Nos. per annum, respectively | Rs. 37 crores | 400 |
| 7 | Punjab Moht polytex | Spinning of cotton/blended yarn with a compliment of 21000 spindles | Rs. 11.25 | 1,200 |
| 8 | Magnetic Tape Project | Magnetic Tape | Rs. 1800 lacs | 250[illegible] |
| 9 | Multilayer and Double-layer Printed Circuit | Multilayer Double Layer Printed Circuit Board | Rs. 200 lacs | 260 |
| 10 | Magnetic Heads | Magnetic Heads | Rs. 190 lacs | 600 |
| 11 | Supermicro Computer Boards | Supermicro Computer Boards | Rs. 152 lacs | 320 |
| 12 | Light Commercial Vehicles Project | 10000 vehicles per annum upto 3 tonnes pay load capacity. | Rs. 4000 lacs | 1,200 |

**ਸ਼੍ਰੀ ਗੋਪਾਲ ਕ੍ਰਿਸ਼ਨ ਚੱਤਰਥ** : ਸਪੀਕਰ ਸਾਹਿਬ, 12 ਪ੍ਰਾਜੈਕਟਸ ਲਿਸਟ ਕੀਤੇ ਗਏ ਹਨ, ਜੋ ਇਨ੍ਹਾਂ ਦੇ ਅੰਡਰ ਕੰਸਿਡਰੇਸ਼ਨ ਹਨ । ਮੋਸਟਲੀ ਜਿਤਨੇ ਪ੍ਰਾਜੈਕਟਸ ਲਗ ਰਹੇ ਹਨ, ਇਹ ਚੰਡੀਗੜ੍ਹ ਦੇ ਦੁਆਲੇ ਲਗਾਉਣ ਦਾ ਯਤਨ ਕੀਤਾ ਜਾਂਦਾ ਹੈ। ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ, ਅੰਮ੍ਰਿਤਸਰ, ਹੁਸ਼ਿਆਰਪੁਰ (ਮੁਕੇਰੀਆਂ ਅਤੇ ਟਾਂਡੇ ਦੇ ਏਰੀਏ ਵਿੱਚ) ਕੀ ਇਹ

[ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ]

ਇੰਡਸਟਰੀਜ਼ ਲਗਾਉਣਗੇ ਕਿਉਂਕਿ ਗੁਰਦਾਸਪੁਰ ਅਤੇ ਅੰਮ੍ਰਿਤਸਰ ਵਿੱਚ ਜਿਹੜੀ ਇੰਡਸਟਰੀ ਪਹਿਲਾਂ ਲੱਗੀ ਹੈ ਉਸਤੋਂ ਫਾਇਦਾ ਉਠਾਇਆ ਜਾ ਸਕਦਾ ਹੈ ? ਇਹ ਪ੍ਰਾਜੈਕਟਸ ਸੱਸਤੇ ਬਣ ਸਕਦੇ ਹਨ । ਕੀ ਮੁੱਖ ਮੰਤਰੀ ਸਾਹਿਬ ਇਸਤੇ ਗੌਰ ਕਰਨ ਲਈ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬਿਲਕੁਲ ਵਾਜਬ ਸਵਾਲ ਹੈ ਔਰ ਗੌਰਮਿੰਟ ਚਾਹੁੰਦੀ ਹੈ ਕਿ ਸਟੇਟ ਵਿਚ ਇੰਡਸਟਰੀ ਸਪਰੈਡ ਓਵਰ ਹੋਵੇ । ਜਿਹੜੇ ਸਾਡੀ ਸਟੇਟ ਵਿਚ ਤਿੰਨ ਬੈਕਵਰਡ ਏਰੀਆ ਮੁਕਰੱਰ ਕੀਤੇ ਗਏ ਸਨ, ਉਨ੍ਹਾਂ ਤੋਂ ਇਲਾਵਾ ਸਾਡੀ ਗੌਰਮਿੰਟ ਚਾਹੁੰਦੀ ਸੀ ਔਰ ਇਕ ਸਕੀਮ ਬਣਾ ਕੇ ਭੇਜੀ ਸੀ ਜਿਸ ਵਿਚ ਇਹ ਕਿਹਾ ਸੀ ਕਿ ਹਰ ਜ਼ਿਲ੍ਹੇ ਵਿਚ ਜਿਹੜਾ ਰਿਮੋਟ ਔਰ ਬੈਕਵਰਡ ਏਰੀਆ ਹੈ, ਇਹੋ ਜਿਹੇ ਜਿੰਨੇ ਬਲਾਕਸ ਹਨ ਉਨ੍ਹਾਂ ਵਿਚ ਡਿਸਟਰੀਬਿਊਸ਼ਨ ਇਸ ਤਰ੍ਹਾਂ ਕਰਨੀ ਚਾਹੀਦੀ ਹੈ ਕਿ ਹਰ ਬਲਾਕ ਵਿਚ ਇਕ ਅੱਧ ਇੰਡਸਟਰੀ ਬਣ ਜਾਵੇ । ਪਰ ਸੈਂਟਰਲ ਗੌਰਮਿੰਟ ਨੇ ਸਾਡੀ ਇਸ ਪਰੋਪੋਜ਼ਲ ਨੂੰ ਨਹੀਂ ਮੰਨਿਆ ਔਰ ਉਹ ਤਿੰਨ ਜ਼ਿਲੇ, ਸੰਗਰੂਰ, ਬਠਿੰਡਾ ਔਰ ਹੁਸ਼ਿਆਰਪੁਰ ਹੀ ਰਖੇ ਹਨ । ਪਰ ਅਸੀਂ ਕੋਸ਼ਿਸ ਕਰਦੇ ਹਾਂ ਕਿ ਅਗਰ ਕੋਈ ਆਦਮੀ ਪ੍ਰਾਈਵੇਟ ਸੈਕਟਰ ਵਿਚ ਇੰਡਸਟਰੀ ਲਾਉਣਾ ਚਾਹੁੰਦਾ ਹੈ ਤਾਂ ਅਸੀਂ ਕੋਸ਼ਿਸ ਕਰਕੇ ਉਥੇ ਲਵਾਈਏ ਜਿਥੇ ਕੋਈ ਇੰਡਸਟਰੀ ਨਹੀਂ ਹੈ । ਅਸੀਂ ਇਸ ਸਬੰਧ ਵਿਚ ਦਿੱਲੀ ਚਿੱਠੀ ਵੀ ਲਿਖੀ ਸੀ ਕਿ ਉਹ ਏਰੀਆ ਜਿਥੇ 20 ਮੀਲ ਦੇ ਏਰੀਏ ਵਿਚ ਕੋਈ ਇੰਡਸਟਰੀ ਨਹੀਂ ਉਥੇ ਇੰਡਸਟਰੀ ਲਾਈ ਜਾਵੇ ਤਾਂ ਜੋ ਉਹ ਏਰੀਆ ਵੀ ਇੰਡਸਟਰੀ ਨਾਲ ਕੁਨੈਕਟ ਹੋ ਜਾਵੇ । ਪਰ ਸਾਡਾ ਪੰਜਾਬ ਇਕ ਛੋਟੀ ਜਿਹੀ ਸਟੇਟ ਹੈ ਜਿਥੇ ਕਿਤੇ ਵੀ ਸਵੇਰੇ ਚਲੇ ਜਾਈਏ ਤਾਂ ਸ਼ਾਮ ਨੂੰ ਵਾਪਸ ਆ ਸਕਦੇ ਹਾਂ । ਇਸ ਲਈ ਸ਼ਾਇਦ ਬਹੁਤ ਵਡੀ ਇੰਡਸਟਰੀ ਤਾਂ ਇੰਡਸਟਰੀਅਲ ਪਾਲਿਸੀ ਦੇ ਰੂਲਜ਼ ਐਂਡ ਰੈਗੂਲੇਸ਼ਨਜ਼ ਦੇ ਮੁਤਾਬਿਕ ਸਾਨੂੰ ਨਾ ਮਿਲੇ । ਪਰ ਅਸੀਂ ਫਿਰ ਵੀ ਚਾਹੁੰਦੇ ਹਾਂ ਕਿ ਇੰਡਸਟਰੀ ਸਪਰੈਡ ਓਵਰ ਹੋਵੇ ਔਰ ਇਸ ਵਾਸਤੇ ਜੋ ਇਨਸੈਂਟਿਵ ਦਿੱਤੇ ਜਾਂਦੇ ਹਨ ਉਹ ਅਸੀਂ ਇਸ ਤਰ੍ਹਾਂ ਦੇਣਾ ਚਾਹੁੰਦੇ ਹਾਂ ਕਿ ਇੰਡਸਟਰੀ ਸਪਰੈਡ ਓਵਰ ਹੋ ਸਕੇ ਪਰ ਫਿਰ ਵੀ ਜੇ ਕੋਈ ਇੰਡਸਟਰੀ ਲਾਉਣਾ ਨਹੀਂ ਚਾਹੁੰਦਾ ਔਰ ਹੋਰ ਕਿਤੇ ਜਾ ਕੇ ਲਾਉਣਾ ਚਾਹੁੰਦਾ ਹੈ ਤਾਂ ਅਸੀਂ ਉਸ ਨੂੰ ਰੋਕ ਨਹੀਂ ਸਕਦੇ । ਅਸੀਂ ਇਹ ਨਹੀਂ ਚਾਹੁੰਦੇ ਕਿ ਇੰਡਸਟਰੀ ਸਾਡੇ ਹੱਥੋਂ ਬਿਲਕੁਲ ਹੀ ਨਿਕਲ ਜਾਵੇ । ਸਾਨੂੰ ਇਹ ਲਾਲਚ ਹੈ ਕਿ ਪੰਜਾਬ ਵਿਚ ਕਿਧਰੇ ਨਾ ਕਿਧਰੇ ਕੋਈ ਇੰਡਸਟਰੀ ਲਗ ਜਾਵੇ । ਇਹ ਜਿਹੜੀ ਪੰਜਾਬ ਨੈਸ਼ਨਲ ਫਰਟੇਲਾਈਜ਼ਰ ਐਂਡ ਕੈਮੀਕਲ ਦੀ ਇੰਡਸਟਰੀ ਹੈ ਇਹ 1984 ਵਿਚ ਲਗ ਜਾਣੀ ਚਾਹੀਦੀ ਹੈ ਔਰ ਇਸ ਤੇ ਕੋਈ 49 ਕਰੋੜ ਰੁਪਿਆ ਖਰਚ ਆਉਣਾ ਹੈ । ਨੰਬਰ ਦੋ ਪੰਜਾਬ ਐਲਕਾਈਜ਼ ਲਿਮਿਟਿਡ ਹੈ । ਇਹ ਵੀ 1984 ਵਿਚ ਸ਼ੁਰੂ ਹੋ ਜਾਣੀ ਹੈ ਔਰ ਇਸ ਤੇ 31 ਕਰੋੜ ਰੁਪਿਆ ਲਗਣਾ ਹੈ। ਨੰਬਰ ਤਿੰਨ ਟੈਲੀ-ਕਮਿਊਨੀਕੇਸ਼ਨ ਕੇਬਲ ਪਰੋਜੈਕਟ ਹੈ ਇਹ ਵੀ ਇਸੇ ਸਾਲ ਹੀ ਸ਼ੁਰੂ ਹੋ ਜਾਣੀ ਹੈ । ਨੰਬਰ ਚਾਰ ਤੇ ਪੋਲੇਸਟਰ ਫਾਈਬਰ ਪਰੋਜੈਕਟ ਹੈ, ਇਸ ਦੀ ਐਪਰੂਵਲ ਤੋਂ ਬਾਅਦ ਹੀ ਸਾਈਟ ਸਿਲੈਕਟ ਹੋਵੇਗੀ। ਇਸੇ ਤਰ੍ਹਾਂ ਨੰਬਰ ਪੰਜ ਤੇ ਫਰਫਰਲ ਪਰੋਜੈਕਟ ਹੈ ਇਸ ਦੀ ਵੀ ਐਪਰੂਵਲ ਤੋਂ ਬਾਅਦ ਸਾਈਟ ਸਿਲੈਕਟ ਹੋਣੀ ਹੈ । ਇਸੇ ਤਰ੍ਹਾਂ ਜੀ. ਐਲ. ਲੈਂਪਸ ਦਾ ਪਰੋਜੈਕਟ ਹੈ, ਇਹ ਵੀ ਯੂਨੀਅਨ ਗੌਰ-ਮਿੰਟ ਨੂੰ ਭੇਜਿਆ ਹੈ, ਮੇਰਾ ਖਿਆਲ ਹੈ ਕਿ ਕਲੀਅਰ ਹੋ ਜਾਵੇਗਾ । ਨੰਬਰ ਸੱਤ ਤੇ ਪੰਜਾਬ ਮੋਹਤ ਪੋਲੇਟੈਕਸ ਪਰੋਜੈਕਟ ਹੈ ਇਹ ਇਸੇ ਸਾਲ ਵਿਚ ਹੀ ਚਾਲੂ ਹੋ ਸਕਦਾ ਹੈ । ਨੰਬਰ ਅੱਠ ਤੇ ਮੈਗਨਿਟ ਟੇਪ ਪਰੋਜੈਕਟ ਹੈ, ਇਸ ਤੇ ਕੋਈ 1,800 ਲੱਖ ਰੁਪਿਆ ਖਰਚ ਹੋਣਾ ਹੈ । ਸੋ ਇਹ ਜਿਹੜੇ ਪਰੋਜੈਕਟ ਆ ਰਹੇ ਹਨ, ਦੂਸਰੇ ਮੁਲਕਾਂ ਵਿਚ ਜਿਹੜੇ ਸਾਡੇ ਪੰਜਾਬੀ ਵਸਦੇ ਹਨ, ਉਹ ਚਾਹੁੰਦੇ ਹਨ ਕਿ ਇਹ ਇੰਡਸ-ਟਰੀ ਸਾਰੀ ਮੋਹਾਲੀ ਦੇ ਲਾਗੇ ਲਗਣੀ ਚਾਹੀਦੀ ਹੈ । ਅਸੀਂ ਕਹਿੰਦੇ ਹਾਂ ਕਿ ਉਹ ਰਿਮੋਟ ਏਰੀਆ

ਵਿਚ ਚਲੇ ਜਾਣ ਤਾਂ ਉਹ ਜਾਣ ਨੂੰ ਤਿਆਰ ਨਹੀਂ । ਸਾਰੇ ਇਹ ਚਾਹੁੰਦੇ ਹਨ ਕਿ ਚੰਡੀਗੜ੍ਹ ਦੇ ਨੇੜੇ ਹੀ ਪਰੋਜੈਕਟ ਲਗ ਜਾਣ । ਇਸ ਤੋਂ ਇਲਾਵਾ 3-4 ਹੋਰ ਪਰੋਜੈਕਟਸ ਹਨ, ਜਿਸ ਤਰ੍ਹਾਂ ਕਿ ਮਲਟੀ-ਲਾਇਰ ਐਂਡ ਡਬਲ-ਲਾਇਰ ਪ੍ਰਿੰਟਿਡ ਸਰਕਟ, ਮੈਗਨੇਟਿਕ ਹੈਡਜ਼, ਸੁਪਰਮਾਈਕਰੋ ਕੰਪੀਊਟਰ ਬੋਰਡਜ਼ ਅਤੇ ਲਾਈਟ ਕਮਰਸ਼ਿਅਲ ਵੈਹੀਕਲਜ਼ ਪਰੋਜੈਕਟ ਹੈ, ਅਸੀਂ ਚਾਹੁੰਦੇ ਹਾਂ ਕਿ ਇਹ ਸਾਰੇ ਪ੍ਰੋਜੈਕਟ ਪੰਜਾਬ ਵਿਚ ਹੀ ਲਗਣ ਅਤੇ ਕਿਤੇ ਸਾਡੇ ਹੱਥੋਂ ਨਾ ਨਿਕਲ ਜਾਣ ।

**ਸ਼੍ਰੀ ਸਪੀਕਰ** : ਸਾਡੇ ਹੱਥੋਂ ਕੋਈ ਪ੍ਰੋਜੈਕਟ ਨਹੀਂ ਨਿਕਲਦਾ ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਚੀਫ਼ ਮਨਿਸਟਰ ਸਾਹਿਬ ਨੇ ਫਰਮਾਇਆ ਹੈ ਕਿ ਸੰਗਰੂਰ, ਬਠਿੰਡਾ ਔਰ ਹੁਸ਼ਿਆਰਪੁਰ, ਇਹ ਤਿੰਨ ਜ਼ਿਲ੍ਹੇ ਅਜਿਹੇ ਹਨ ਜਿਹੜੇ ਕਿ ਇੰਡਸਟਰੀ ਲਈ ਬੈਕਵਰਡ ਹਨ। ਮੈਂ ਇਹ ਕਹਿੰਦਾ ਹਾਂ ਕਿ ਜੇ ਕੋਈ ਇੰਡਸਟਰੀ ਚੰਡੀਗੜ੍ਹ ਦੇ ਨਾਲ ਹੀ ਲਾਉਣਾ ਚਾਹੁੰਦੇ ਹਨ ਤਾਂ ਬਲਾਚੌਰ ਵੀ ਤਾਂ ਚੰਡੀਗੜ੍ਹ ਦੇ ਨੇੜੇ ਹੀ ਹੈ ਜੇ ਇਥੇ ਇੰਡਸਟਰੀ ਲਗ ਸਕਦੀ ਹੈ ਤਾਂ ਕੀ ਇਹ ਜਿਹੜਾ ਲਾਈਟ ਕਮਰਸ਼ਿਅਲ ਵੈਹੀਕਲ ਪਰੋਜੈਕਟ ਹੈ, ਇਹ ਟਾਂਡਾ ਨਹੀਂ ਲਗ ਸਕਦਾ ? ਜੇ ਇਹ ਪ੍ਰੋਜੈਕਟ ਹੁਸ਼ਿਆਰਪਰ ਜ਼ਿਲ੍ਹੇ ਵਿਚ ਟਾਂਡਾ ਲਗ ਜਾਵੇ ਤਾਂ ਇਸ ਨਾਲ ਬਟਾਲਾ ਫਾਊਂਡਰੀ ਇੰਡਸਟਰੀ ਨੂੰ ਕਾਫੀ ਫਾਇਦਾ ਹੋ ਸਕਦਾ ਹੈ ।

**ਸ਼੍ਰੀ ਸਪੀਕਰ** : ਸਾਫ ਕਹੋ ਕਿ ਇਹ ਇੰਡਸਟਰੀ ਬਟਾਲਾ ਲੈ ਜਾਓ, ਟਾਂਡੇ ਦੀ ਗਲ ਕਿਉਂ ਕਰਦੇ ਹੋ ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੀ. ਐਸ. ਆਈ. ਡੀ. ਸੀ. ਦੇ ਅੰਦਰ ਪ੍ਰੋਜੈਕਟ ਲਗਣੇ ਹਨ, ਉਸ ਵਾਸਤੇ ਤਾਂ ਨਿਰਣਾ ਪੰਜਾਬ ਗੌਰਮਿੰਟ ਨੇ ਹੀ ਕਰਨਾ ਹੈ । ਇਸ ਲਈ ਕੀ ਉਨ੍ਹਾਂ ਪ੍ਰੋਜੈਕਟਸ ਨੂੰ ਗੁਰਦਾਸਪੁਰ ਜਾਂ ਟਾਂਡਾ ਵਗੈਰਾ ਵਿਚ ਲੈ ਜਾਣ ਨੂੰ ਤਿਆਰ ਹਨ ਤਾਂ ਕਿ ਉਨ੍ਹਾਂ ਨੂੰ ਕੁਝ ਫਾਇਦਾ ਹੋ ਸਕੇ ?

**ਮੁੱਖ ਮੰਤਰੀ** : ਸ਼ਾਇਦ ਬਟਾਲਾ ਵਿਚ ਤਾਂ ਕੋਈ ਇੰਡਸਟਰੀ ਹੀ ਨਹੀਂ ਹੈ, ਉਥੇ ਤਾਂ ਸਭ ਕੁਝ ਹੀ ਦੇਣ ਵਾਲਾ ਹੈ (ਹਾਸਾ) ਇਸ ਲਈ ਜਿਹੜੇ ਪ੍ਰੋਜੈਕਟਸ ਹਨ, ਇਹ ਉਥੇ ਲਾਏ ਜਾਣ ਦੀ ਲੋੜ ਹੈ । (ਹਾਸਾ) ਸਪੀਕਰ ਸਾਹਿਬ, ਜਿਹੜੇ ਪਰੋਜੈਕਟ ਕਾਰਪੋਰੇਸ਼ਨ ਵਲੋਂ ਲਗਣੇ ਹਨ ਅਸੀਂ ਚਾਹੁੰਦੇ ਹਾਂ ਕਿ ਉਨ੍ਹਾਂ ਨੂੰ ਉਥੇ ਲਾਇਆ ਜਾਵੇ ਜਿਥੇ ਲੋੜ ਹੈ । ਮੈਂ ਕਈ ਵਾਰ ਪਹਿਲੇ ਕਹਿ ਚੁਕਾ ਹਾਂ ਕਿ ਨਿਰੋਲ ਅਸੀਂ ਐਗਰੀਕਲਚਰ ਤੇ ਡਿਪੈਂਡ ਨਹੀਂ ਕਰ ਸਕਦੇ, ਜਦ ਤਕ ਇੰਡਸਟਰੀਅਲ ਡਿਵੈਲਪ-ਮੈਂਟ ਨਹੀਂ ਹੋਵੇਗੀ ਉਤਨਾ ਚਿਰ ਅਸੀਂ ਤਰੱਕੀ ਨਹੀਂ ਕਰ ਸਕਦੇ। ਪਰ ਇਸ ਦਾ ਤਦ ਹੀ ਫਾਇਦਾ ਹੈ ਜੇ ਸਾਰੀ ਇੰਡਸਟਰੀ ਇਕ ਜਗ੍ਹਾ ਤੇ ਨਾ ਹੋ ਕੇ ਰਿਮੋਟ ਏਰੀਆ ਵਿਚ ਵੀ ਲਗੇ । ਪਰ ਜਿਹੜਾ ਵੀ ਇੰਡਸਟਰੀ ਲਾਉਂਦਾ ਹੈ, ਉਹ ਇਹ ਚਾਹੁੰਦਾ ਹੈ ਕਿ ਚੰਡੀਗੜ੍ਹ ਦੇ ਨੇੜੇ ਹੀ ਇੰਡਸਟਰੀ ਲਗ ਜਾਵੇ, ਇਸੇ ਲਈ ਤਾਂ ਅਸੀਂ ਚਾਹੁੰਦੇ ਹਾਂ ਕਿ ਚੰਡੀਗੜ੍ਹ ਪੰਜਾਬ ਨੂੰ ਮਿਲ ਜਾਵੇ । ਪਰ ਅਸੀਂ ਫਿਰ ਵੀ ਚਾਹੁੰਦੇ ਹਾਂ ਕਿ ਜਿਥੇ ਇੰਡਸਟਰੀ ਬਿਲਕੁਲ ਨਹੀਂ ਉਥੇ ਲਈ ਸਾਨੂੰ ਜ਼ਰੂਰ ਸੋਚਣਾ ਚਾਹੀਦਾ ਹੈ।

**ਸ਼੍ਰੀ ਸੇਵਾ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਵੇਲੇ ਛਹਿਰਟਾ ਪੰਜਾਬ ਦਾ ਮੈਨਚੈਸਟਰ ਕਿਹਾ ਜਾਂਦਾ ਸੀ, ਪਰ ਪਿਛੇ ਕੁਝ ਕਾਰਨਾਂ ਕਰ ਕੇ ਇੰਡਸਟਰੀ ਉਥੋਂ ਬਾਹਰ ਚਲੀ ਗਈ ਹੈ। ਕੀ ਮੁੱਖ ਮੰਤਰੀ ਸਾਹਿਬ, ਛਹਿਰਟਾ ਅੰਮ੍ਰਿਤਸਰ ਵਿਚ ਵੀ ਕੋਈ ਪ੍ਰੋਜੈਕਟ ਲਾਉਣ ਤੇ ਵਿਚਾਰ ਕਰਨਗੇ ਤਾਂ ਕਿ ਉਹ ਤਰੱਕੀ ਕਰ ਸਕੇ ?

**ਮੁੱਖ ਮੰਤਰੀ** : ਅੰਮ੍ਰਿਤਸਰ ਤਾਂ ਸਾਡਾ ਸਰਤਾਜ ਹੈ । ਇਸ ਲਈ ਇਸ ਵਲ ਧਿਆਨ ਦੇਣਾ ਤਾਂ ਹਰ ਇਕ ਦਾ ਫਰਜ਼ ਹੈ । (ਹਾਸਾ)

**ਸ਼੍ਰੀ ਸੰਤ ਰਾਮ ਸਿੰਗਲਾ** : ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਹੁਣੇ ਹੁਣੇ ਐਲਾਨ ਕੀਤਾ ਹੈ ਕਿ ਜਿਸ ਏਰੀਆ ਵਿਚ ਕੋਈ ਇੰਡਸਟਰੀ ਨਹੀਂ ਹੋਵੇਗੀ ਉਥੇ ਅਸੀਂ ਧਿਆਨ ਦੇਵਾਂਗੇ । ਸਮਾਨਾ ਸਬ-ਡਵੀਜ਼ਨ ਵਿਚ ਕੋਈ ਇੰਡਸਟਰੀ ਨਹੀਂ ਲਗੀ ਹੋਈ ਅਤੇ ਨਾ ਕੋਈ ਉਥੇ ਪ੍ਰੋਜੈਕਟ ਹੈ ਔਰ ਇਹ ਹਰਿਆਣੇ ਦੇ ਬਾਰਡਰ ਤੇ ਹੈ ਔਰ ਦੂਸਰੇ ਪਾਸੇ ਪਾਕਿਸਤਾਨ ਤੋਂ ਬਹੁਤ ਸਾਰੇ ਲੋਕ ਆ ਗਏ ਹਨ। ਕੀ ਉਥੇ ਇਹ ਇੰਡਸਟਰੀ ਦੇਣ ਲਈ ਤਿਆਰ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਇਲਾਕੇ ਵਿਚ ਗੌਰਮਿੰਟ ਆਫ ਇੰਡੀਆ ਵਲੋਂ 100 ਕਰੋੜ ਰੁਪਏ ਦਾ ਪ੍ਰੋਜੈਕਟ ਲਗਾ ਰਹੇ ਹਨ ਅਤੇ 90 ਕਰੋੜ ਰੁਪਿਆ ਸੈਂਟਰ ਦੀ ਸਰਕਾਰ ਦੇ ਰਹੀ ਹੈ। ਇਸ ਤੋਂ ਵੱਡੀ ਰਕਮ ਦਾ ਪ੍ਰੋਜੈਕਟ ਹੋਰ ਕੀ ਹੋ ਸਕਦਾ ਹੈ । ਜੇਕਰ ਇਹ ਪਹਿਲੇ ਦੱਸਦੇ ਤਾਂ ਅਸੀਂ ਇਹ ਹੋਰ ਕਿਧਰੇ ਲਗਾ ਦਿੰਦੇ ।

---

## Rural Development Agency

***1957. Shri Gopal Krishan Chatrath, Sardar Harcharan Singh Hero** : Will the Minister for Development be pleased to State whether the Government has recently decided to constitute a Rural Development Agency, at the State Level; if so, the details thereof including its functions and approximate time by which that is likely to be set-up ?

**ਸਰਦਾਰ ਉਜਾਗਰ ਸਿੰਘ (ਉਪ-ਮੰਤਰੀ ਵਿਕਾਸ)** : ਹਾਂ ਜੀ ।

ਇਕ ਸੁਸਾਇਟੀ ਜਿਸ ਦਾ ਨਾਂ 'ਪੰਜਾਬ ਸਟੇਟ ਰੂਰਲ ਡਿਵੈਲਪਮੈਂਟ ਸੁਸਾਇਟੀ' ਹੈ ਸਥਾਪਤ ਕੀਤੀ ਗਈ ਅਤੇ ਮਿਤੀ 6-12-82 ਨੂੰ ਸੁਸਾਇਟੀਜ਼ ਰਜਿਸਟਰੇਸ਼ਨ ਐਕਟ, 1861 ਅਧੀਨ ਰਜਿਸਟਰ ਕੀਤੀ ਗਈ । ਇਹ ਰਾਜ ਦੇ ਦਿਹਾਤੀ ਇਲਾਕਿਆਂ ਵਿਚ ਦਿਹਾਤੀ ਵਿਕਾਸ ਦੇ ਕੰਮ ਕਰੇਗੀ । ਸ਼ੁਰੂ ਵਿਚ ਸੁਸਾਇਟੀ ਦਿਹਾਤੀ ਵਿਕਾਸ ਦੇ ਹੇਠਾਂ ਦੱਸੇ ਪ੍ਰੋਗਰਾਮ ਕਰੇਗੀ :-

(ੳ) ਦਿਹਾਤੀ ਡਿਸਪੈਂਸਰੀਆਂ ਅਤੇ ਹਸਪਤਾਲਾਂ ਦੀ ਉਸਾਰੀ ;

(ਅ) ਸਕੂਲ ਬਿਲਡਿੰਗਾਂ ਦੀ ਉਸਾਰੀ;

(ੲ) ਪਿੰਡਾਂ ਦੀਆਂ ਗਲੀਆਂ ਅਤੇ ਨਾਲੀਆਂ ਦੀ ਉਸਾਰੀ ਅਤੇ ਪੇਂਡੂ ਮਹੌਲ ਨੂੰ ਸੁਖਾਵਾਂ ਬਨਾਉਣਾ;

(ਸ) ਪੀਣ ਵਾਲੇ ਪਾਣੀ ਨੂੰ ਸਪਲਾਈ ਕਰਨ ਸਬੰਧੀ ਸਕੀਮਾਂ;

(ਹ) ਦਿਹਾਤੀ ਮਕਾਨ ਉਸਾਰੀ ਸਬੰਧੀ ਸਕੀਮਾਂ;

(ਕ) ਲਿੰਕ ਸੜਕਾਂ ਦੀ ਉਸਾਰੀ ਕਰਨਾ ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਇਨ੍ਹਾਂ ਨੇ ਨਵੀਆਂ ਸੁਸਾਇਟੀਜ਼ ਦੇ ਕੁਝ ਫੰਕਸ਼ਨ ਦੱਸੇ ਹਨ, ਜਿਸ ਵਿਚ ਉਨ੍ਹਾਂ ਨੇ ਪਬਲਿਕ ਹੈਲਥ, ਪੀ. ਡਬਲਿਊ. ਡੀ. (ਬਿਲਡਿੰਗ ਅਤੇ ਰੋਡ) ਅਤੇ ਪੀ. ਡਬਲਿਊ. ਡੀ. ਦਾ ਕੰਮ ਕਰਨਾ ਹੈ । ਇਹ ਤਿੰਨ ਮਹਿਕਮਿਆਂ ਦਾ ਕੰਮ ਡਿਸਟ੍ਰਿਕਟ

ਵਾਈਜ਼ ਇਸ ਏਜੰਸੀ ਨੇ ਲੈ ਲੈਣਾ ਹੈ । ਕੀ ਇਹ ਏਜੰਸੀ ਨਵੀਂ ਭਰਤੀ ਕਰਨ ਦੀ ਬਜਾਏ, ਇਨ੍ਹਾਂ ਮਹਿਕਮਿਆਂ ਦੇ ਵਿਚੋਂ ਅਫਸਰ ਅਤੇ ਕਰਮਚਾਰੀ ਡੈਪੂਟੇਸ਼ਨ ਤੇ ਲੈਣਗੇ ?

**ਉਪ ਮੰਤਰੀ** : ਸਪੀਕਰ ਸਾਹਿਬ, ਅਜੇ ਇਸ ਏਜੰਸੀ ਨੇ ਕੰਮ ਸ਼ੁਰੂ ਨਹੀਂ ਕੀਤਾ ਹੈ। ਇਸ ਨੂੰ ਫੰਡਜ਼ ਐਲੋਕੇਟ ਹੋ ਗਏ ਹਨ ਔਰ ਹਾਲੇ ਉਨ੍ਹਾਂ ਕੋਲੋਂ ਪੈਸੇ ਲੈਣੇ ਹਨ । ਜਿੰਨੇ ਬੰਦੇ ਸਾਨੂੰ ਚਾਹੀਦੇ ਹੋਣਗੇ ਉਤਨੇ ਅਸੀਂ ਅਕਾਮੋਡੇਟ ਕਰ ਲਵਾਂਗੇ ਔਰ ਜੇ ਲੋੜ ਪਵੇਗੀ ਤਾਂ ਨਵੀਂ ਭਰਤੀ ਕਰ ਲਵਾਂ-ਗੇ ।

## Canal Colony at Mansa

***2001. Comrade Buta Singh** : Will the Minister for Agriculture be pleased to state whether there is any proposal under the consideration of Government to construct a Canal Colony at Mansa ; if so, the time by which the construction work on the same is likely to be started?

**ਚੌਧਰੀ ਕਾਂਸ਼ੀ** ਰਾਮ: ਨਹੀਂ ਜੀ, ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਬੂਟਾ ਸਿੰਘ** : ਸਪੀਕਰ ਸਾਹਿਬ, ਇਸ ਡਵੀਜ਼ਨ ਵਿਚ 200 ਪਿੰਡਾਂ ਦੀ ਆਬਾਦੀ ਵਸਦੀ ਹੈ ਔਰ ਇਹ ਮਾਨਸਾ ਤੋਂ 3 ਕਿਲੋਮੀਟਰ ਦੂਰੀ ਤੇ ਹੈ ਜਿਸ ਕਰ ਕੇ ਇਹ ਡੀਮਾਂਡ ਆਈ ਹੈ ਔਰ ਇਸ ਨੂੰ ਸ਼ਿਫਟ ਕਰਨ ਦੀ ਪਰਪੋਜ਼ਲ ਪੇਪਰਾਂ ਵਿਚ ਵੀ ਸੀ ਔਰ ਇਹ ਕਲੋਨੀ ਮਾਨਸਾ ਬਣਾ ਦੇਣੀ ਚਾਹੀਦੀ ਹੈ ਔਰ ਇਸ ਵਿਚ ਕਰਮਚਾਰੀਆਂ ਦਾ ਫਾਇਦਾ ਹੋ ਸਕਦਾ ਹੈ ਔਰ ਸਾਰੇ ਕੰਮ ਸਬ-ਡਿਵੀਜ਼ਨ ਵਿਚ ਹੋ ਜਾਇਆ ਕਰਨਗੇ । ਕੀ ਇਹ ਇਸ ਗੱਲ ਤੇ ਵਿਚਾਰ ਕਰਨ ਲਈ ਤਿਆਰ ਹਨ ਤਾਂ ਕਿ ਲੋਕਾਂ ਦੀਆਂ ਤਕਲੀਫਾਂ ਦੂਰ ਹੋ ਸਕਣ ?

**ਮੰਤਰੀ** : ਸਪੀਕਰ ਸਾਹਿਬ, ਕਲੋਨੀਜ਼ ਬਨਾਉਣ ਲਈ ਨਾਰਮਜ਼ ਫਿਕਸ ਹੁੰਦੇ ਹਨ ਔਰ ਇਸ ਦੇ ਵਰਕ ਲੋਡ ਨੂੰ ਵੇਖਿਆ ਜਾਂਦਾ ਹੈ । ਹਾਲੇ ਸਾਡੀ ਐਸੀ ਕੋਈ ਪਰਪੋਜ਼ਲ ਨਹੀਂ ਹੈ ।

## Unauthorised Possession on the Bist Doab Canal

***1899. Pandit Sarwan Ram** : Will the Minister for Agriculture be pleased to state—

(a) whether there are any unauthorised possessions on the banks of Bist Doab Canal from Ropar Headworks to Garhshankar ;

(b) if the reply to part (a) above be in the affirmative the amount chargeable per annum as rental ?

**ਚੌਧਰੀ ਕਾਂਸ਼ੀ ਰਾਮ** : (ੳ) ਹਾਂ ਜੀ ।

(ਅ) ਕਿਉਂਕਿ ਅਣਅਧਿਕਾਰਤ ਕਬਜ਼ੇ ਨੂੰ ਖਾਲੀ ਕਰਾਉਣ ਲਈ ਕਾਰਵਾਈ ਸ਼ੁਰੂ ਕੀਤੀ ਜਾ ਰਹੀ ਹੈ, ਇਸ ਲਈ ਕਿਰਾਏ ਦੀ ਅਸੈਸਮੈਂਟ ਨਹੀਂ ਕੀਤੀ ਗਈ ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਪਿਛਲੇ ਸਾਲ ਵੀ ਮੈਂ ਇਸ ਤਰ੍ਹਾਂ ਦਾ ਹੀ ਸਵਾਲ ਦਿਤਾ ਸੀ ਔਰ ਜਵਾਬ ਵੀ ਐਸਾ ਹੀ ਸੀ, ਪਰ ਹੁਣ ਉਥੇ ਲੋਕਾਂ ਨੇ ਅੱਗੇ ਨਾਲੋਂ ਜ਼ਿਆਦਾ ਘਰ ਬਣਾ ਲਏ

[ਪੰਡਿਤ ਸਰਵਣ ਰਾਮ]
ਹਨ ਅਤੇ ਦੁਕਾਨਾਂ ਪਾ ਲਈਆਂ ਹਨ। ਕੀ ਸਰਕਾਰ ਇਸ ਨਜਾਇਜ਼ ਕਬਜ਼ੇ ਨੂੰ ਰੋਕਣ ਲਈ ਉਚੇਚੇ ਕਦਮ ਚੁੱਕਣ ਲਈ ਤਿਆਰ ਹੈ ਤਾ ਕਿ ਉਥੇ ਲੋਕ ਕਿਧਰੇ ਨਹਿਰ ਨੂੰ ਹੀ ਨਾ ਰੋਕ ਲੈਣ ?

**ਮੰਤਰੀ :** ਸਪੀਕਰ ਸਾਹਿਬ, ਮੈਂ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਉਹ ਸਾਨੂੰ ਸਹਿਯੋਗ ਦੇਣ ਇਨ੍ਹਾਂ ਨਜਾਇਜ਼ ਕਬਜ਼ਿਆਂ ਨੂੰ ਹਟਾਉਣ ਵਿਚ ਤਾ ਕਿ ਸਾਡੇ ਸਾਹਮਣੇ ਕੋਈ ਮੁਸ਼ਕਿਲ ਪੈਦਾ ਨਾ ਹੋ ਸਕੇ । ਅੱਜ ਕੱਲ੍ਹ ਵੋਟਾਂ ਦਾ ਰਾਜ ਹੈ ਜਿਸ ਕਰ ਕੇ ਸਾਡਾ ਸਾਰਿਆਂ ਦਾ ਫਰਜ਼ ਹੈ ਕਿ ਇਹ ਨਜਾਇਜ਼ ਕਬਜ਼ੇ ਨਾ ਹੋਣ ਦੇਈਏ ।

**ਪੰਡਿਤ ਸਰਵਣ ਰਾਮ :** ਸਪੀਕਰ ਸਾਹਿਬ, ਮੈਂ ਇਸ ਤਰ੍ਹਾਂ ਦੇ ਨਜਾਇਜ਼ ਕਬਜ਼ਿਆਂ ਦੇ ਬਿਲਕੁਲ ਖਿਲਾਫ ਹਾਂ । ਪਹਿਲੇ ਉਥੇ ਨਹਿਰ ਦੀ ਪਟਰੀ ਤੇ ਲੋਕਾਂ ਨੇ ਛੋਟੇ ਛੋਟੇ ਘਰ ਬਣਾ ਲਏ ਸਨ ਅਤੇ ਉਥੇ ਹੁਣ ਦੁਕਾਨਾਂ ਬਣ ਰਹੀਆਂ ਹਨ । ਇਸ ਕਰਕੇ ਮੇਰੀ ਬੇਨਤੀ ਹੈ ਕਿ ਸਰਕਾਰ ਛੇਤੀ ਤੋਂ ਛੇਤੀ ਇਸ ਨੂੰ ਰੋਕਣ ਲਈ ਉਚੇਚੇ ਕਦਮ ਚੁਕੇ ।

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਤੌਖਲਾ ਜ਼ਾਹਿਰ ਕੀਤਾ ਹੈ ਅਸੀਂ ਇਨ੍ਹਾਂ ਦੇ ਨਾਲ ਸਹਿਮਤ ਹਾਂ ਅਤੇ ਅਸੀਂ ਸਾਰਿਆਂ ਦਾ ਸਹਿਯੋਗ ਲੈ ਕੇ ਇਸ ਨਜਾਇਜ ਕਬਜ਼ੇ ਨੂੰ ਖਤਮ ਕਰਵਾ ਦੇਵਾਂਗੇ ।

**ਮਾਸਟਰ ਦਲੀਪ ਚੰਦ :** ਸਪੀਕਰ ਸਾਹਿਬ, ਪੰਡਿਤ ਜੀ ਦੇ ਹਲਕੇ ਵਿਚ ਜਿਹੜੀ ਬਿਸਤ ਨਹਿਰ ਹੈ, ਉਥੇ ਲੋਕਾਂ ਨੇ ਕੋਈ ਦੁਕਾਨ ਨਹੀਂ ਬਣਾਈ ਹੋਈ। ਸਿਰਫ ਮੇਰੇ ਹਲਕੇ ਵਿਚ ਨਹਿਰ ਤੇ ਲੋਕਾਂ ਨੇ ਛੋਟੀਆਂ-ਛੋਟੀਆਂ ਝੁੱਗੀਆਂ ਪਾਈਆਂ ਹੋਈਆਂ ਹਨ ਔਰ ਜਿਸ ਦਾ ਕਿਰਾਇਆ ਮਹਿਕਮੇਂ ਨੂੰ ਉਹ 10-12 ਰੁਪਏ ਮਹੀਨਾ ਦੇ ਰਹੇ ਹਨ । ਕੀ ਸਰਕਾਰ ਉਨ੍ਹਾਂ ਦਾ ਕਿਰਾਇਆ ਜਾਰੀ ਰੱਖੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਕਿਹਾ ਹੈ ਕਿ ਟਰੈਸਪਾਸਰਜ਼ ਨੇ ਇਲ-ਲੀਗਲੀ ਥਾਂ ਆਕੂਪਾਈ ਕੀਤਾ ਹੈ । ਉਸ ਥਾਂ ਨੂੰ ਖਾਲੀ ਕਰਾਉਣ ਦੀ ਕੋਸ਼ਿਸ਼ ਕੀਤੀ ਜਾਵੇਗੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1986**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਛ ਨਹੀਂ ਕੀਤਾ ਗਿਆ ।)

---

**Starred Question No. 2002**

**Mr. Speaker** : Extension has been asked for in respect of Starred Question No. 2002*

**ਕਾਮਰੇਡ ਸਰਵਣ ਸਿੰਘ ਧਰਮਕੋਟ :** ਸਪੀਕਰ ਸਾਹਿਬ, ਇਸ ਸਵਾਲ ਦਾ ਜਵਾਬ ਕੀ ਇਸੇ ਸੈਸ਼ਨ ਵਿਚ ਆ ਜਾਵੇਗਾ, ਕਿਉਂ ਕਿ ਇਹ ਸਵਾਲ 42 ਪਿੰਡਾਂ ਦੀ ਜ਼ਮੀਨ ਬਾਰੇ ਹੈ ? ਪਿੰਡਾਂ ਦੇ ਬੱਚਿਆਂ ਨੂੰ ਪਾਣੀ ਵਿਚੋਂ ਨਿਕਲ ਕੇ ਬਾਹਰ ਜਾਣਾ ਪੈਂਦਾ ਹੈ। ਇਹ ਸਵਾਲ ਬਹੁਤ ਹੀ ਜ਼ਰੂਰੀ ਹੈ ।

*For Starred Question No. 2002 and reply thereto please see Appendix I to this Debate.

**ਸ੍ਰੀ ਸਪੀਕਰ :** ਸ਼ਾਇਦ ਇਸੇ ਸੈਸ਼ਨ ਵਿਚ ਹੀ ਇਸ ਸਵਾਲ ਦਾ ਜਵਾਬ ਆ ਜਾਵੇ । ਜੇਕਰ ਇਸ ਸਵਾਲ ਦਾ ਜਵਾਬ ਨਾ ਆਇਆ ਤਾਂ ਇਸ ਸਵਾਲ ਦੀ ਐਸ਼ੋਰੈਂਸ ਤਾਂ ਬਣ ਹੀ ਗਈ ।

## STARRED QUESTION No. 1992

**Mr. Speaker.** : Extension has been asked for in respect of Starred Question No. 1992*.

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਕੀ ਇਸ ਸਵਾਲ ਦਾ ਜਵਾਬ ਇਸੇ ਸੈਸ਼ਨ ਵਿਚ ਆ ਜਾਵੇਗਾ ?

**ਸ੍ਰੀ ਸਪੀਕਰ :** ਸ਼ਾਇਦ ਇਸੇ ਸੈਸ਼ਨ ਵਿਚ ਹੀ ਆ ਜਾਵੇਗਾ ।

ਨਿਸ਼ਾਨ ਵਾਲਾ ਪ੍ਰਸ਼ਨ ਨੰ: 1975

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਟ ਨਹੀਂ ਕੀਤਾ ਗਿਆ । )

### X-Ray Plant in Hospital Tarsikka

***1983. Comrade Sohan Singh, Comrade Buta Singh** : Will the Minister for Health be pleased to state—

(a) whether it is a fact that the Hospital at Tarsikka (Amritsar) has no X-Ray plant so far, if so, the reasons therefor and the action taken or proposed to be taken to provide the said plant in the hospital ;

(b) whether any proposal to increase beds in the said Hospital is under the consideration of the Government, if so, the details thereof ?

**ਸ੍ਰੀ ਜੋਗਿੰਦਰ ਪਾਲ ਪਾਂਡੇ** : (ੳ) ਇਥੇ ਇਸ ਸਮੇਂ ਤਰਸਿਕਾ ਹਸਪਤਾਲ ਵਿਚ ਕੋਈ ਐਕਸ-ਰੇ-ਪਲਾਂਟ ਨਹੀਂ ਹੈ, ਪਰ ਜਲਦੀ ਹੀ ਇਕ ਪਲਾਂਟ ਲਗਾਇਆ ਜਾਵੇਗਾ :

(ਅ) ਨਹੀਂ ਜੀ ।

**ਕਾਮਰੇਡ ਬੂਟਾ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਸਵਾਲ ਦਾ ਜਵਾਬ ਦਿਤਾ ਹੈ ਕਿ "ਇਥੇ ਇਸ ਸਮੇਂ ਤਰਸਿਕਾ ਹਸਪਤਾਲ ਵਿਚ ਕੋਈ ਐਕਸ-ਰੇ-ਪਲਾਂਟ ਨਹੀਂ ਹੈ, ਪਰ ਜਲਦੀ ਹੀ ਇਕ ਪਲਾਂਟ ਲਗਾਇਆ ਜਾਵੇਗਾ ।" ਸਪੀਕਰ ਸਾਹਿਬ, ਜਲਦੀ ਤੋਂ ਇਨ੍ਹਾਂ ਦਾ ਕੀ ਭਾਵ ਹੈ ਕਿ ਇਕ ਮਹੀਨਾ, ਦੋ ਮਹੀਨੇ ਜਾਂ ਛੇ ਮਹੀਨੇ ਹੈ । ਕੀ ਇਸ ਲਈ ਮਨਿਸਟਰ ਸਾਹਿਬ ਕੋਈ ਟਾਈਮ ਫਿਕਸ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਸ ਸਬੰਧੀ ਟੈਂਡਰ ਇਨਵਾਈਟ ਕੀਤੇ ਹੋਏ ਹਨ ਔਰ ਅਜੇ ਆਰਡਰ ਫਾਈਨੇਲਾਈਜ਼ ਨਹੀਂ ਹੋਏ । ਜਦੋਂ ਆਰਡਰ ਫਾਈਨੇਲਾਈਜ਼ ਹੋ ਜਾਵੇਗਾ ਅਤੇ ਟੈਂਡਰ ਮਨਜ਼ੂਰ ਹੋ ਜਾਣਗੇ ਤਾਂ ਐਕਸ-ਰੇ ਪਲਾਂਟ ਲਗ ਜਾਵੇਗਾ ।

*For Starred Question No. 1992 and reply thereto please see Appendix-II to this Debate.

**ਸ੍ਰੀ ਗੁਰਦਿਆਲ ਸੈਣੀ :** ਜਲੰਧਰ ਹਸਪਤਾਲ ਵਿਚ, ਸਪੀਕਰ ਸਾਹਿਬ, ਐਕਸ-ਰੇ ਪਲਾਂਟ ਹੈ ਪਰ ਛੇ ਮਹੀਨੇ ਹੋ ਗਏ ਹਨ, ਉਥੇ ਕੋਈ ਫਿਲਮ ਨਹੀਂ ਆਈ। ਕੀ ਇਹ ਚੀਜ਼ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਹੈ ? ਜੇਕਰ ਹੈ, ਤਾਂ ਉਥੇ ਫਿਲਮ ਕਿਉ ਨਹੀਂ ਆਈ ? ਜੇਕਰ ਨੋਟਿਸ ਵਿਚ ਨਹੀਂ ਹੈ ਤਾਂ ਇਹ ਫਿਲਮ ਹੁਣ ਕਦੋਂ ਤਕ ਉਥੇ ਭੇਜ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਮੈਨੂੰ ਅਸੰਬਲੀ ਵਿਚ ਰੋਜ਼ ਮਿਲਦੇ ਹਨ ਪਰ ਇਨ੍ਹਾਂ ਨੇ ਇਸ ਦਾ ਕਦੀ ਜ਼ਿਕਰ ਨਹੀਂ ਕੀਤਾ। ਸਪੀਕਰ ਸਾਹਿਬ, ਇਹ ਲੋਕਲ ਅਰੇਂਜਮੈਂਟ ਹੈ।

**ਸ੍ਰੀ ਗੁਰਦਿਆਲ ਸੈਣੀ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਮੈਨੂੰ ਰੋਜ਼ ਅਸੰਬਲੀ ਵਿਚ ਮਿਲਦੇ ਹਨ, ਪਰ ਇਨ੍ਹਾਂ ਨੇ ਇਸ ਦਾ ਕਦੀ ਜ਼ਿਕਰ ਨਹੀਂ ਕੀਤਾ। ਇਹ ਲੋਕਲ ਅਰੇਂਜਮੈਂਟ ਹੈ। ਜਿਸ ਅਫਸਰ ਨੂੰ ਇਹ ਲੋਕਲ ਅਰੇਂਜਮੈਂਟ ਕਰਨਾ ਚਾਹੀਦਾ ਸੀ ਔਰ ਉਸ ਨੇ ਨਹੀਂ ਕੀਤਾ ਤਾਂ ਕੀ ਇਹ ਉਸ ਅਫਸਰ ਦੇ ਖਿਲਾਫ ਐਕਸ਼ਨ ਲੈਣਗੇ ?

**ਮੰਤਰੀ .** ਸਪੀਕਰ ਸਾਹਿਬ, ਇਹ ਕੀ ਇਕ ਛੋਟੀ ਜਿਹੀ ਗੱਲ ਹੈ। ਜੇਕਰ ਮੈਂਬਰ ਸਾਹਿਬ ਪਹਿਲਾਂ ਜਦੋਂ ਮੈਨੂੰ ਮਿਲੇ ਸਨ ਉਦੋਂ ਦੱਸ ਦਿੰਦੇ ਤਾਂ ਇਹ ਅਰੇਂਜਮੈਂਟ ਹੋ ਜਾਂਦਾ। ਹੁਣ ਮੈਂਬਰ ਸਾਹਿਬ ਨੇ ਐਕਸ਼ਨ ਲੈਣ ਬਾਰੇ ਕਿਹਾ ਹੈ। ਇਹ ਕਪਲੇਂਟ ਅਫਸਰ ਦੀ ਲਿਖ ਕੇ ਕਰ ਦੇਣ ਤਾਂ ਮੈਂ ਉਸ ਅਫ਼ਸਰ ਤੇ ਐਕਸ਼ਨ ਵੀ ਲੈ ਲਵਾਂਗਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਪੰਜਾਬ ਦੇ ਹਸਪਤਾਲਾਂ ਵਿਚ ਦੰਦਾਂ ਅਤੇ ਬਾਡੀ ਦੀ ਫਿਲਮ ਦੀ ਸ਼ਾਰਟੇਜ ਹੈ। ਇਹ ਬੜੀ ਇੰਪਾਰਟੈਂਟ ਆਈਟਮ ਹੈ। ਇਸ ਲਈ ਕੀ ਇਸ ਸਬੰਧੀ ਸਰਕਾਰ ਨੇ ਕੋਈ ਘੋਖ ਕੀਤੀ ਹੈ ਕਿ ਇਹ ਸ਼ਾਰਟੇਜ ਕਿਉਂ ਹੋਈ ਹੈ ਅਤੇ ਇਸ ਦਾ ਪ੍ਰਬੰਧ ਕਦੋਂ ਤਕ ਕਰ ਦਿਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਬਿਲਕੁਲ ਦਰੁਸਤ ਫਰਮਾਇਆ ਹੈ ਕਿ ਕਿਸੇ ਵੇਲੇ ਕਿਸੇ ਚੀਜ਼ ਦੀ ਸ਼ਾਰਟੇਜ ਹੋ ਜਾਂਦੀ ਹੈ। ਕੋਸ਼ਿਸ਼ ਇਹ ਕੀਤੀ ਜਾਂਦੀ ਹੈ ਕਿ ਰੋਜ਼ ਇਸਤੇਮਾਲ ਹੋਣ ਵਾਲੀਆਂ ਚੀਜ਼ਾਂ ਲੈ ਕੇ ਰਖੀਆਂ ਜਾਣ ਅਤੇ ਉਨ੍ਹਾਂ ਦਾ ਆਰਡਰ ਦਿਤਾ ਜਾਵੇ। ਫਿਰ ਵੀ, ਸਪੀਕਰ ਸਾਹਿਬ, ਘੋਖ ਕਰ ਲਈ ਜਾਵੇਗੀ, ਜੇਕਰ ਇੰਤਜ਼ਾਮ ਦੀ ਲੋੜ ਹੋਈ ਤਾਂ ਜ਼ਰੂਰ ਇੰਤਜ਼ਾਮ ਕਰ ਦੇਵਾਂਗੇ।

---

**Pay scales of employees in the Rajindra Hospital, Patiala**

***2015. Comrade Buta Singh** : Will the Minister for Health be pleased to state—

(a) the names of categories of employees working in the Rajindra Hospital, Patiala who are still in the un-revised pay scales.

(b) the reasons for not revising their pay scales.

(c) the approximate time by which their pay scales are likely to be revised.

**ਸ੍ਰੀ ਜੋਗਿੰਦਰ ਪਾਲ ਪਾਂਡੇ** : ਲੋੜੀਂਦੀ ਸੂਚਨਾ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

(ੳ) ਸੂਚਨਾ :—

(1) ਮੈਨੂੰਫੈਕਚਰਿੰਗ ਕੈਮਿਸਟ

(2) ਐਨਾਲਿਟੀਕਲ ਸਹਾਇਕ

(3) ਸੀਨੀਅਰ ਇਲੈਕਟ੍ਰੀਸ਼ਨ ਟੈਕਨੀਸ਼ਨ

(4) ਐਨਾਸਥੀਸੀਆ ਟੈਕਨੀਸ਼ੀਅਨ

(5) ਇਲੈਕਟ੍ਰੀਸ਼ਨ

(6) ਬਲੱਡ ਕੈਮਿਸਟਰੀ ਸਹਾਇਕ

(7) ਲਿੰਬ ਮੇਕਰ

(8) ਲਿਫਟਮੈਨ

(9) ਕਲੀਨੀਕਲ ਸਾਈਕਾਲੋਜਿਸਟ

(10) ਕੈਮਿਸਟ

(ਅ) ਉਪਰੋਕਤ ਲੜੀ ਨੰ: 1 ਤੋਂ 6 ਤਕ ਦਰਜ ਅਸਾਮੀਆਂ ਮਿਤੀ 1 ਜਨਵਰੀ, 1978 ਅਤੇ ਸੋਧੇ ਸਕੇਲਾਂ ਦੀ ਨੋਟੀਫੀਕੇਸ਼ਨ ਦੀ ਮਿਤੀ 22 ਫਰਵਰੀ, 1980 ਦੇ ਦਰਮਿਆਨ ਰੱਚੀਆਂ ਗਈਆਂ ਸਨ। ਇਸ ਲਈ ਇਹ ਆਸਾਮੀਆਂ ਸੋਧੇ ਸਕੇਲਾਂ ਵਿਚ ਨਹੀਂ ਰਚੀਆਂ ਜਾ ਸਕੀਆਂ ਸਨ। ਬਾਕੀ ਆਸਾਮੀਆਂ ਤਨਖਾਹ ਕਮਿਸ਼ਨ ਨੂੰ ਸਹਿਮਨ ਨਹੀਂ ਭੇਜੀਆਂ ਜਾ ਸਕੀਆਂ ਸਨ। ਇਹਨਾਂ ਆਸਾਮੀਆਂ ਨੂੰ ਸੋਧੇ ਸਕੇਲ ਦੇਣਾ ਸਰਕਾਰ ਦੇ ਵਿਚਾਰ ਅਧੀਨ ਹੈ।

(ੲ) ਇਹ ਦਸਣਾ ਸੰਭਵ ਨਹੀਂ ਕਿ ਕਿਤਨਾ ਸਮਾਂ ਲਗੇਗਾ।

**ਕਾਮਰੇਡ ਬੂਟਾ ਸਿੰਘ** : ਸਪੀਕਰ ਸਾਹਿਬ, ਜਿਹੜੀ ਇਨ੍ਹਾ ਨੇ ਸੂਚਨਾ ਦਿਤੀ ਹੈ, ਉਹ ਇਸ ਤਰ੍ਹਾਂ ਹੈ ਕਿ "ਉਪਰੋਕਤ ਲੜੀ ਨੰ: 1 ਤੋਂ 6 ਤਕ ਦਰਜ ਆਸਾਮੀਆਂ ਮਿਤੀ 1 ਜਨਵਰੀ, 1978 ਅਤੇ ਸੋਧੇ ਸਕੇਲਾਂ ਦੀ ਨੋਟੀਫੀਕੇਸ਼ਨ ਦੀ ਮਿਤੀ 22 ਫਰਵਰੀ, 1980 ਦੇ ਦਰਮਿਆਨ ਰੱਚੀਆਂ ਗਈਆਂ ਸਨ। ਇਸ ਲਈ ਇਹ ਆਸਾਮੀਆਂ ਸੋਧੇ ਸਕੇਲਾਂ ਵਿਚ ਨਹੀਂ ਰਚੀਆਂ ਜਾ ਸਕੀਆਂ ਸਨ। ਬਾਕੀ ਆਸਾਮੀਆਂ ਤਨਖਾਹ ਨੂੰ ਸੋਧੇ ਸਕੇਲ ਦੇਣਾ ਸਰਕਾਰ ਦੇ ਵਿਚਾਰ ਅਧੀਨ ਹੈ। ਇਹ ਦਸਣਾ ਸੰਭਵ ਨਹੀਂ ਕਿ ਕਿਤਨਾਂ ਸਮਾਂ ਲਗੇਗਾ। ਸਪੀਕਰ ਸਾਹਿਬ, ਮਨਿਸਟਰ ਸਾਹਿਬ ਦਸ ਦੇਣ ਕਿ ਹੁਣ ਇਹ ਕਿਤਨੇ ਸਮੇਂ ਵਿਚ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਵਾਬ ਬੜਾ ਸਪਸ਼ਟ ਹੈ, ਜਿਹੜੀ ਗੱਲ ਪਹਿਲਾਂ ਨੋਟਿਸ ਵਿਚ ਨਹੀਂ ਆਈ, ਉਹ ਹੁਣ ਨੋਟਿਸ ਵਿਚ ਆ ਗਈ ਹੈ। ਜਿਸ ਗੱਲ ਤੇ ਐਕਸ਼ਨ ਲੈਣਾ ਸੀ, ਉਹ ਡਿਪਾਰਟਮੈਂਟ ਨੇ ਐਕਸ਼ਨ ਲੈਣਾ ਸ਼ੁਰੂ ਕਰ ਦਿਤਾ ਹੈ। ਸਪੀਕਰ ਸਾਹਿਬ, ਮੈਂਬਰ ਸਾਹਿਬ ਨੂੰ ਇਸ ਗੱਲ ਦਾ ਵਿਸ਼ਵਾਸ ਹੋਣਾ ਚਾਹੀਦਾ ਹੈ ਕਿ ਜਿਹੜੀ ਚੀਜ਼ ਡਿਪਾਰਟਮੈਂਟ ਦੇ ਨੋਟਿਸ ਵਿਚ ਆ ਗਈ ਅਤੇ ਐਕਸ਼ਨ ਸ਼ੁਰੂ ਹੋ ਗਿਆ ਤਾਂ ਉਹ ਜਲਦੀ ਹੋਵੇਗੀ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਜਿਨ੍ਹਾਂ ਕਰਮਚਾਰੀਆਂ ਦੇ ਗ੍ਰੇਡ ਅਜੇ ਤਕ ਸੋਧੇ ਨਹੀਂ ਗਏ ਅਤੇ ਜਿਨ੍ਹਾਂ ਕਰਮਚਾਰੀਆਂ ਦੇ ਗ੍ਰੇਡਾਂ ਵਿਚ ਤਰੁੱਟੀਆਂ ਹਨ ਉਹਨਾਂ ਕਰਮਚਾਰੀਆਂ ਦੇ ਕੇਸ ਅਨਾਮਿਲੀ ਕਮੇਟੀ ਨੂੰ ਗਏ ਹੋਏ ਹਨ। ਅਜੇ ਤਕ ਸਪੀਕਰ ਸਾਹਿਬ, ਉਨ੍ਹਾਂ ਕਰਮਚਾਰੀਆਂ ਦੇ ਗ੍ਰੇਡਾਂ ਵਿਚ ਕੋਈ ਸੋਧ ਨਹੀਂ ਹੋਈ।

**ਸ੍ਰੀ ਸਪੀਕਰ** : ਜੇਕਰ ਇਸ ਕੇਸ ਵਿਚ ਅਨਾਮਲੀ ਅਰਾਈਜ਼ ਹੋਵੇ ਤਦ ਹੀ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਤਾਂ ਕੁਝ ਹੋਰ ਹੀ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਕਰਮਚਾਰੀਆਂ ਦੇ ਗ੍ਰੇਡਾਂ ਦਾ ਸਵਾਲ ਹੈ। ਵੱਖ ਵੱਖ ਮਹਿਕਮੇਂ ਅਨਾਮਲੀ ਕਮੇਟੀ ਕੋਲ ਕੇਸ ਭੇਜਦੇ ਹਨ। ਜਿਨ੍ਹਾਂ ਕਰਮਚਾਰੀਆਂ ਦੀਆਂ ਤਨਖਾਹਾਂ ਵਿਚ ਤਰੁੱਟੀਆਂ ਹਨ, ਉਹ ਤਰੁਟੀਆਂ ਦੂਰ ਕਰਨ ਲਈ ਕੇਸ ਅਨਾਮਲੀ ਕਮੇਟੀ ਨੂੰ ਭੇਜੇ ਗਏ ਹਨ।

**ਸ੍ਰੀ ਸਪੀਕਰ** : ਹਾਉਸ ਵਿਚ ਜਵਾਬ ਦਿਤਾ ਗਿਆ ਹੈ ਕਿ ਅਨਾਮਲੀ ਕਮੇਟੀ ਵਿਚ ਜਿੰਨੇ ਵੀ ਕੇਸ ਹਨ, ਉਨ੍ਹਾਂ ਵਿਚੋਂ 95% ਦੇ ਕਰੀਬ ਕੇਸਿਜ਼ ਤਹਿ ਹੋ ਗਏ ਹਨ ਅਤੇ 2–4% ਰਹਿ ਗਏ ਹਨ। ਉਹ ਸਭ ਰੈਫਰ ਹੋ ਚੁਕੇ ਹਨ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਜਿਹੜੀਆਂ ਮਨਿਸਟਰ ਸਾਹਿਬ ਨੇ ਕੈਟੇ-ਗਰੀਜ਼ ਦੱਸੀਆਂ ਹਨ, ਮੈਂ ਇਨ੍ਹਾਂ ਨੂੰ ਦੱਸ ਦੇਂਦਾ ਹਾਂ ਅਤੇ ਮੈਨੂੰ ਉਮੀਦ ਹੈ ਕਿ ਇਹ ਜ਼ਰੂਰ ਉਨ੍ਹਾਂ ਦੇ ਪੇ-ਸਕੇਲ ਦੇ ਕੇਸ ਅਨਾਮਲੀ ਕਮੇਟੀ ਨੂੰ ਭੇਜ ਦੇਣਗੇ। ਇਹ ਕੈਟੇਗਰੀਜ਼ ਸ਼ੂ-ਮੇਕਰ, ਲੈਦਰ-ਵਰਕ ਆਦਿ ਨਾਲ ਸਬੰਧਤ ਹਨ। ਇਸ ਦੀ ਮੈਂ ਸਾਰੀ ਲਿਸਟ ਤਹਾਨੂੰ ਦੇ ਦੇਂਦਾ ਹਾਂ।

**ਮੰਤਰੀ** : ਸਪੀਕਰ ਸਾਹਿਬ, ਜਾਂ ਤਾਂ ਇਨ੍ਹਾਂ ਨੂੰ ਸਵਾਲ ਤੁਸੀਂ ਪੜ੍ਹ ਕੇ ਸੁਣਾ ਦਿਓ ਜਾਂ ਇਹ ਆਪ ਦੋਬਾਰਾ ਪੜ੍ਹ ਲੈਣ। ਇਹ ਇਕ ਨਵੀਂ ਚੀਜ਼ ਪੇਸ਼ ਕਰ ਰਹੇ ਹਨ। ਇਨ੍ਹਾਂ ਦੀ ਇਸ ਗੱਲ ਦਾ ਸਵਾਲ ਨਾਲ ਕੋਈ ਤਅਲੁੱਕ ਨਹੀਂ ਹੈ। ਕਾਮਰੇਡ ਬੂਟਾ ਸਿੰਘ ਹੋਰਾਂ ਨੂੰ ਉਨ੍ਹਾਂ ਦੇ ਸਵਾਲ ਦਾ ਜਵਾਬ ਪੂਰਾ ਮਿਲ ਚੁਕਾ ਹੈ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਟਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਐਕਸ-ਰੇ ਅਸਿਸਟੈਂਟਸ ਨੇ ਥੋਹੜੇ ਦਿਨ ਹੋਏ, ਹੜਤਾਲ ਕੀਤੀ ਸੀ। ਉਹ ਸਾਡੇ ਮੰਤਰੀ ਜੀ ਨੂੰ ਮਿਲੇ ਵੀ ਸੀ ਅਤੇ ਇਨ੍ਹਾਂ ਨੇ ਯਕੀਨ ਦਿਵਾਇਆ ਸੀ ਕਿ ਉਨ੍ਹਾਂ ਦੇ ਗਰੇਡ ਕਰ ਦੇਣਗੇ। ਇਹ ਦੱਸ ਦੇਣ ਕਿ ਕਿੰਨੀ ਕੁ ਛੇਤੀ ਉਨ੍ਹਾਂ ਗਰੀਬਾਂ ਦਾ ਕੰਮ ਇਹ ਕਰ ਦੇਣਗੇ ?

**ਮੰਤਰੀ** : ਸੈਣੀ ਸਾਹਿਬ ਦੀ ਗੱਲ ਦਾ ਇਸ ਸਵਾਲ ਨਾਲ ਕੋਈ ਤੁਅਲੁਕ ਨਹੀਂ। ਫਿਰ ਵੀ ਮੈਂ ਦਸ ਦੇਂਦਾ ਹਾਂ ਕਿ ਉਨ੍ਹਾਂ ਨੇ ਹੜਤਾਲ ਖੋਲ੍ਹ ਦਿਤੀ ਸੀ। ਅਤੇ ਉਨ੍ਹਾਂ ਨੇ ਮੇਰੇ ਨਾਲ ਗਲਬਾਤ ਕਰਨ ਵਾਸਤੇ ਡੇਟ ਵੀ ਮੁਕਰਰ ਕਰ ਲਈ ਸੀ।

---

ਨਿਸ਼ਾਨਵਾਲਾ ਪ੍ਰਸ਼ਨ ਨੰ: 1903

(ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੁੱਟ ਨਹੀਂ ਕੀਤਾ ਗਿਆ।)

---

**Bus service from Balachaur sub-Division to Delhi**

***1765**. **Master Dalip Chand** : Will the Minister of State for Transport be pleased to State whether there is any proposal under the consideration of the Government to start bus service from Balachaur Sub-Division to Delhi, if so, when ?

**Sardar Avtar Singh Gatwali** : No, Sir.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰਾ ਪਿਛਲੇ ਸੈਸ਼ਨ ਵਿੱਚ ਵੀ ਸਵਾਲ ਇਹੀ ਸੀ। ਸਾਡੇ ਹੁਸ਼ਿਆਰਪੁਰ ਵਿੱਚ ਕੋਈ ਇਕ ਦੋ ਟਾਈਮ ਦਿੱਲੀ ਤੋਂ ਜ਼ਰੂਰ ਚਲਦੇ ਹਨ, ਪਰ ਬਲਾਚੌਰ ਤੋਂ ਬਿਲਕੁਲ ਨਹੀਂ ਚਲਦਾ। ਉਥੋਂ ਦਾ ਕੋਈ 4-5 ਹਜ਼ਾਰ ਆਦਮੀ ਦਿੱਲੀ ਮਿਲਾਂ ਵਿੱਚ ਕੰਮ ਕਰਨ ਜਾਂਦਾ ਹੈ। ਉਨ੍ਹਾਂ ਨੂੰ ਆਣ ਜਾਣ ਵਿੱਚ ਬਹੁਤ ਜ਼ਿਆਦਾ ਔਖ ਹੁੰਦੀ ਹੈ ਅਤੇ ਕੋਈ ਸਿੱਧਾ ਟਾਈਮ ਨਹੀਂ ਮਿਲਦਾ। ਬਾਰ ਬਾਰ ਬੱਸਾਂ ਬਦਲਣੀਆਂ ਪੈਂਦੀਆਂ ਹਨ। ਮੈਂ ਉਨ੍ਹਾਂ ਲੋਕਾਂ ਦੀ ਸਹੂਲਤ ਵਾਸਤੇ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਬਲਾਚੌਰ ਤੋਂ ਦਿੱਲੀ ਤੱਕ ਸਿੱਧਾ ਟਾਈਮ ਦੇਣ ਦੀ ਪਰੋਪੋਜ਼ਲ ਤੇ ਵਿਚਾਰ ਕਰਨਗੇ !

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਦੀ ਮਾਰਫਤ ਸਬੰਧਤ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਏਥੇ ਵਾਇਆ ਬਲਾਚੌਰ ਦਿੱਲੀ ਲਈ 9 ਟਾਈਮ ਚਲਦੇ ਹਨ। 6 ਪੰਜਾਬ ਰੋਡਵੇਜ਼ ਦੇ ਅਤੇ 3 ਹਰਿਆਣਾ ਰੋਡਵੇਜ਼ ਦੇ ਹਰ ਰੋਜ਼ ਬਲਾਚੌਰ ਵਿਚੋਂ ਲੰਘਦੇ ਹਨ। ਜੇ ਫਿਰ ਵੀ ਕਿਸੇ ਕਿਸਮ ਦੀ ਤਕਲੀਫ ਇਨ੍ਹਾਂ ਨੂੰ ਮਹਿਸੂਸ ਹੋਈ ਹੈ ਤਾਂ ਦੇਖ ਲੈਂਦੇ ਹਾਂ। ਉਥੋਂ ਦੇ ਲੋਕਾਂ ਦੀ ਸਹੂਲਤ ਲਈ ਕੋਈ 2-4 ਸੀਟਾਂ ਪਿਛਲੀਆਂ ਆਉਣ ਵਾਲੀਆਂ ਬੱਸਾਂ ਵਿਚ ਰਾਖਵੀਆਂ ਰਖ ਲਿਆ ਕਰਾਂਗੇ।

**ਸ੍ਰੀ ਰਤਨ ਲਾਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦਿੱਲੀ ਨੂੰ ਗੁਰਦਾਸਪੁਰ ਤੋਂ ਜਾਣ ਵਾਸਤੇ ਕੋਈ ਟਰੇਨ ਨਹੀਂ। ਕੀ ਇਹ ਕੋਈ ਇਸ ਤਰ੍ਹਾਂ ਦੀ ਟਰੇਨ ਸਰਵਿਸ ਚਲਾਉਣ ਲਈ ਸੈਂਟਰਲ ਗੌਰਮਿੰਟ ਨਾਲ ਖਤੋ-ਖਿਤਾਬਤ ਕਰਨਗੇ ਜਿਸ ਨਾਲ ਦੀਨਾ ਨਗਰ, ਗੁਰਦਾਸਪੁਰ, ਬਟਾਲਾ, ਧਾਰੀਵਾਲ ਆਦਿ ਕਵਰ ਹੋ ਜਾਣ ? ਬਟਾਲਾ ਅਤੇ ਪਠਾਨਕੋਟ ਇੰਡਸਟਰੀਅਲ ਸ਼ਹਿਰ ਹਨ ਅਤੇ ਗੁਰਦਾਸਪੁਰ ਛਾਉਣੀ ਵੀ ਹੈ। ਕੀ ਇਹ ਇਸ ਗੱਲ ਵੱਲ ਧਿਆਨ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜੀ ਮੰਗ ਕੀਤੀ ਹੈ, ਉਹ ਬੱਸ ਦੀ ਹੈ ਜਾਂ ਰੇਲ ਗੱਡੀ ਦੀ ਹੈ। ਮੈਂ ਇਨ੍ਹਾਂ ਨੂੰ ਸੁਝਾਓ ਦੇਵਾਂਗਾ ਕਿ ਇਨ੍ਹਾਂ ਨੇ ਬੜੇ ਛੋਟੇ ਜਿਹੇ ਵਿਅਕਤੀ ਤੇ ਸਵਾਲ ਕੀਤਾ ਹੈ। ਜੇ ਇਹ ਕਿਧਰੇ ਦਿਲੀ ਵਿਚ ਸਵਾਲ ਕਰਦੇ ਜਿਹੜੀ ਇਸ ਦੀ ਪਰਾਪਰ ਥਾਂ ਹੈ, ਤਾਂ ਕੰਮ ਜ਼ਰੂਰ ਹੋ ਜਾਣਾ ਸੀ ਅਤੇ ਜੇ ਇਨ੍ਹਾਂ ਨੇ ਪੰਜਾਬ ਦੀ ਅਸੈਂਬਲੀ ਵਿੱਚ ਕਰਨਾ ਹੀ ਸੀ ਤਾਂ ਮੁੱਖ ਮੰਤਰੀ ਜੀ ਕੋਲ ਮੰਗ ਰਖ ਲੈਂਦੇ ਤਾ ਕਿ ਉਹ ਰਿਕਮੈਂਡ ਕਰ ਕੇ ਭੇਜ ਸਕਦੇ। ਫਿਰ ਵੀ ਮੈਂ ਇਨ੍ਹਾਂ ਦੇ ਬਿਹਾਫ ਤੇ ਮੁੱਖ ਮੰਤਰੀ ਜੀ ਨੂੰ ਇਸ ਸਬੰਧੀ ਬੇਨਤੀ ਕਰ ਦਿਆਂਗਾ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਦਲੀਪ ਚੰਦ ਹੋਰੀਂ ਕਹਿੰਦੇ ਹਨ ਕਿ ਜੇ ਸੜਕਾਂ ਵੀ ਰੋਕ ਦਿਤੀਆਂ ਤਾਂ ਬੱਸਾਂ ਕਿਥੋਂ ਦੀ ਲੰਘਣਗੀਆਂ ? ਕੀ ਉਹ ਅਸਮਾਨ ਵਿਚ ਚਲਣਗੀਆਂ ?

**ਰਾਜ ਮੰਤਰੀ** : ਜੇ ਇਹ ਸਵਾਲ ਸਰਦਾਰ ਬੇਅੰਤ ਸਿੰਘ ਹੋਰਾਂ ਨਾਲ ਕੀਤਾ ਜਾਂਦਾ ਤਾਂ ਠੀਕ ਸੀ ਕਿਉਂਕਿ ਸੜਕਾਂ ਨਾਲ ਤਾਂ ਇਹ ਹੀ ਡੀਲ ਕਰਦੇ ਹਨ। ਜੇ ਸੜਕਾਂ ਰੁਕ ਗਈਆਂ ਤਾਂ ਬੱਸਾਂ ਕਿਥੋਂ ਲੰਘਿਆ ਕਰਨਗੀਆਂ, ਜੇ ਇਹ ਕੋਈ ਸਕਾਈ-ਵੇ ਦੇ ਦੇਣ ਤਾਂ ਉਥੋਂ ਦੀ ਲੰਘਾ ਲਿਆ ਕਰਾਂਗੇ।

---

## Installation of Second Tubewell

***1895. Pandit Sarwan Ram** : Will the Minister of State for Rehabilitation and Industries be pleased to state when the Government proposes to take up the installation work of Second Tubewell for drinking water at Jaijon Doaba in Garhshankar Tehsil ?

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਕੋਈ ਪੱਕਾ ਸਮਾਂ ਨਿਸਚਿਤ ਨਹੀਂ ਕੀਤਾ ਜਾ ਸਕਦਾ ਸੀ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਟਿਊਬਵੈਲ ਪੀਣ ਦੇ ਪਾਣੀ ਲਈ ਹੈ। ਇਸ ਨਾਲ ਜ਼ਮੀਨ ਨੂੰ ਪਾਣੀ ਨਹੀਂ ਲਾਉਣਾ। ਹੁਣ ਗਰਮੀਆਂ ਦਾ ਮੌਸਮ ਫੇਰ ਆ ਗਿਆ ਹੈ। ਗੌਰਮਿੰਟ ਨੇ ਇਹ ਕਿਹਾ ਹੋਇਆ ਹੈ ਕਿ ਪੰਜਾਬ ਵਿੱਚ ਕੋਈ ਵਿਅਕਤੀ ਵੀ ਪਾਣੀ ਤੋਂ ਪਿਆਸਾ ਨਹੀਂ ਰਹੇਗਾ। ਪਰ ਇਹ ਪਿਛਲੇ 2 ਸਾਲਾਂ ਤੋਂ ਉਥੇ ਟਿਊਬਵੈਲ ਨਹੀਂ ਲਗਾ ਸਕੇ ਅਤੇ ਹੁਣ ਵੀ ਸਮਾਂ ਨਹੀਂ ਮਿਥਦੇ। ਕੀ ਇਹ ਇਸ ਸਾਰੇ ਕੰਮ ਲਈ ਪੂਰੀ ਜ਼ਿਮੇਵਾਰੀ ਲੈਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮਾਨਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਸਕੀਮ ਜੋ ਹੈ ਜੇਜੋਂ ਵਾਟਰ ਸਪਲਾਈ ਸਕੀਮ ਹੈ, ਇਸ ਦੇ ਵਿੱਚ ਜੇਜੋਂ, ਨਾਸਾ, ਮਹਿੰਦਰੂ, ਭਰਤਪੁਰ, ਰਾਜਪੂਤ, ਗੁਜਰ, ਚੱਕ, ਨਾਥਾਂ, ਜੱਲੋਵਾਲ ਅਤੇ ਮਹਿਫਲਪੁਰ ਆਦਿ ਪਿੰਡ ਆਉਂਦੇ ਹਨ। ਇਹ ਟਿਊਬ ਵੈਲ ਪਹਿਲਾਂ ਦਾ ਹੀ ਲਗਿਆ ਹੋਇਆ ਹੈ, ਪਰ ਇਹ 8000 ਗੈਲਨ ਦਾ ਚਾਹੀਦਾ ਸੀ। ਮਗਰ ਇਹ 2700 ਗੈਲਨ ਦਾ ਹੈ। ਇਸ ਦਾ ਐਸਟੀਮੇਟ ਵਗੈਰਾ ਲਗ ਰਿਹਾ ਹੈ। ਇਸ ਤੇ ਕੋਈ 3,31,584 ਰੁਪਏ ਦਾ ਖਰਚਾ ਆਉਣਾ ਹੈ। ਅਸੀਂ ਇਸ ਨੂੰ ਜਲਦੀ ਤੋਂ ਜਲਦੀ ਮੁਕੰਮਲ ਕਰਵਾ ਦਿਆਂਗੇ।

**ਪੰਡਿਤ ਸਰਵਣ ਰਾਮ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਦੱਸਿਆ ਹੈ ਕਿ 3 ਲੱਖ 31 ਹਜ਼ਾਰ ਦਾ ਐਸਟੀਮੇਟ ਬਣਿਆ ਹੈ, ਉਸ ਨੂੰ ਬਣਾਏ ਨੂੰ ਗੌਰਮਿੰਟ ਨੂੰ 2 ਸਾਲ ਹੋ ਗਏ ਹਨ। ਰੁਪਿਆ ਮਨਜ਼ੂਰ ਕੀਤਾ ਜਾ ਚੁਕਾ ਹੈ ਅਤੇ ਮਨਜ਼ੂਰੀ ਵੀ ਆ ਚੁਕੀ ਹੈ। ਇਹ ਜਿਹੜੇ ਪਿੰਡ ਇਨ੍ਹਾਂ ਨੇ ਗਿਣਾਏ ਹਨ, ਉਨ੍ਹਾਂ ਵਿਚੋਂ ਗੁਜਰ ਅਤੇ ਭਰਤਪੁਰ ਵਿਚ ਪਾਣੀ ਅਜੇ ਵੀ ਨਹੀਂ ਆ ਰਿਹਾ। 2-4 ਮੀਲ ਤੱਕ ਪਾਣੀ ਨਹੀਂ ਹੈ। ਹੁਣ ਗਰਮੀਆਂ ਵੀ ਆ ਗਈਆਂ ਹਨ। ਕੀ ਇਹ ਇਸ ਦਾ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਫੇਰ ਤੁਹਾਡੀ ਮਾਰਫਤ ਇਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਟਿਊਬਵੈਲ ਲਗਣ ਲਗਿਆ ਸੀ। ਪਾਈਪਾਂ ਵੀ ਛੋਟੀਆਂ ਹਨ ਅਤੇ ਪਾਣੀ ਦਾ ਪੱਤਣ ਵੀ ਘੱਟ ਗਿਆ ਹੈ। ਅਸੀਂ ਗਹਿਰਾ ਟਿਊਬ ਵੈਲ ਲਗਾ ਕੇ ਪਿੰਡਾਂ ਵਿੱਚ ਪਾਣੀ ਦੀ ਕਮੀ ਇਨ੍ਹਾਂ ਗਰਮੀਆਂ ਵਿਚ ਪੂਰੀ ਜ਼ਰੂਰ ਕਰ ਦਿਆਂਗੇ।

**ਸਰਦਾਰ ਗੁਰਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਇਹੀ ਹਾਲ ਤਲਵਾੜਾ ਬਲਾਕ ਦਾ ਹੈ। ਉਥੇ ਹਾਈਡਲ ਚੈਨਲ ਕੱਢਣ ਨਾਲ ਖੂਹਾਂ ਦਾ ਵਾਟਰ ਲੈਵਲ ਡਾਊਨ ਹੋ ਗਿਆ ਹੈ ਅਤੇ ਉਹ ਕਰੀਬ ਸੁਕ ਗਏ ਹਨ। ਕੀ ਇਹ ਗਰਮੀਆਂ ਦੀ ਡਿਫੀਕਲਟੀ ਨੂੰ ਮੁੱਖ ਰਖਦੇ ਹੋਏ ਖੂਹਾਂ ਨੂੰ ਡੂੰਘਾ ਕਰਾਉਣ ਦਾ ਯਕੀਨ ਦਿਵਾਉਣਗੇ। ਇਕ ਹੋਰ ਗੱਲ ਹੈ ਕਿ ਮਨਿਸਟਰ ਸਾਹਿਬ ਮੇਰੇ ਹਲਕੇ ਵਿਚ ਗਏ ਸਨ ਅਤੇ ਇਨ੍ਹਾਂ ਨੇ ਕਿਹਾ ਸੀ ਕਿ ਜਿਹੜੇ ਪਿੰਡਾਂ ਵਿੱਚ ਖੂਹ ਹਨ, ਉਨ੍ਹਾਂ ਦਾ ਪਾਣੀ ਟੈਸਟ ਕਰਵਾ ਕੇ ਦੇਖ ਲਿਆ ਜਾਵੇਗਾ ਅਤੇ ਜੇ ਉਹ ਠੀਕ ਹੋਇਆ ਤਾਂ ਸਰਕਾਰ ਉਨ੍ਹਾਂ ਨੂੰ ਟੇਕ-ਓਵਰ ਕਰ ਲਏਗੀ। ਪਾਣੀ ਦੀ ਰਿਪੋਰਟ ਮਹਿਕਮੇ ਨੂੰ ਭੇਜੀ ਜਾ ਚੁਕੀ ਹੈ। ਕੀ ਇਹ ਦਤੇੜਾ ਵਾਟਰ ਸਪਲਾਈ ਸਕੀਮ ਵਿਚ ਜਿਹੜੇ ਪਿੰਡ ਆਉਂਦੇ ਹਨ, ਉਨ੍ਹਾਂ ਨੂੰ ਪਾਣੀ ਲੈ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਚੀਮਾ ਜੀ ਨੇ ਬਿਲਕੁਲ ਠੀਕ ਮੰਗ ਕੀਤੀ ਹੈ। ਮੈਂ ਇਨ੍ਹਾਂ ਦੇ ਨਾਲ ਗਿਆ ਹਾਂ। ਰਾਮਗੜ੍ਹ ਅਤੇ ਹੋਰ ਕਈ ਜਗ੍ਹਾ ਪਾਣੀ ਦੀ ਲੋੜ ਹੈ। ਅਸੀਂ ਜਲਦੀ ਤੋਂ ਜਲਦੀ ਇਨ੍ਹਾਂ ਦੀ ਜੋ ਮੰਗ ਹੈ, ਉਸ ਨੂੰ ਪੂਰਾ ਕਰਾਂਗੇ।

**ਸ੍ਰੀ ਸੁਰਿੰਦਰ ਕਪੂਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਬਠਿੰਡਾ ਵਿਚ ਪਿੰਡ ਤਿਉਨਾ ਵਿਚ ਜੋ ਵਾਟਰ ਵਰਕਸ ਬਣ ਰਿਹਾ ਸੀ ਉਸ ਨੂੰ ਮਹਿਕਮੇ ਵਾਲਿਆਂ ਨੇ ਪਤਾ ਨਹੀਂ ਕਿਉਂ ਬੰਦ ਕਰ ਦਿਤਾ ਹੈ। ਉਹ ਸ਼ੁਰੂ ਕੀਤਾ ਗਿਆ ਸੀ ਪਰ ਅਧੂਰਾ ਹੀ ਰਹਿ ਗਿਆ ਹੈ ਜਦੋਂ ਕਿ ਮਹਿਕਮੇਂ ਨੇ ਉਥੇ ਪਾਈਪਾਂ ਵੀ ਸੁਟੀਆਂ ਹਨ। ਇਹ ਸਕੀਮ ਵੀ ਸਾਰੀ ਅਪਰੂਵਡ ਹੈ। ਕੀ ਵਜ਼ੀਰ ਸਾਹਿਬ ਇਸ ਪਿੰਡ ਵੱਲ ਆਪਣਾ ਵਿਸ਼ੇਸ਼ ਧਿਆਨ ਦੇ ਕੇ ਵਾਟਰ ਵਰਕਸ ਛੇਤੀ ਮੁਕੰਮਲ ਕਰਾਉਣ ਦਾ ਵਿਸ਼ਵਾਸ ਦਿਵਾਉਣਗੇ ਤਾ ਕਿ ਪਿੰਡ ਦੇ ਲੋਕਾਂ ਨੂੰ ਪੀਣ ਵਾਲੇ ਪਾਣੀ ਦੀ ਸਹੂਲਤ ਹੋ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬਾਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਮੈਨੂੰ ਨੋਟਿਸ ਵੀ ਦੇ ਦੇਣ ਔਰ ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਮੈਂ ਇਸ ਦੀ ਇਨਕੁਆਇਰੀ ਵੀ ਕਰਾਂਗਾ ਔਰ ਇਕ ਹਫਤੇ ਦੇ ਵਿਚ ਵਿਚ ਇਸ ਬਾਰੇ ਪੋਜ਼ੀਸ਼ਨ ਵੀ ਦੱਸ ਦਿਆਂਗਾ ਔਰ ਛੇਤੀ ਕੰਮ ਵੀ ਸ਼ੁਰੂ ਕਰ ਦਿਆਂਗੇ।

ਨਿਸ਼ਾਨ ਵਾਲੇ ਪ੍ਰਸ਼ਨ ਨੰ: 1978, 1988 ਅਤੇ 1904

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਛੇ ਨਹੀਂ ਕੀਤੇ ਗਏ।)

---

### Opening of Sub-Health Centres

***1764. Master Dalip Chand**: Will the Minister for Health be pleased to state whether the Government proposes to open Sub-Health Centres in villages Bramad, Bela Tajowal and Chankoya, Tehsil Balachaur, District Hoshiarpur, if so when ?

**ਸ੍ਰੀ ਜੋਗਿੰਦਰਪਾਲ ਪਾਂਡੇ** : ਨਹੀਂ ਜੀ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਬ੍ਰਰਮੱਡ ਬੇਲਾ ਤਾਜੋਵਾਲ ਮੇਰੇ ਬੇਟ ਦੇ ਏਰੀਏ ਵਿੱਚ ਆਉਂਦਾ ਹੈ ਔਰ ਇਸ ਦੇ ਦੋਨੋਂ ਪਾਸੇ 12/12 ਪਿੰਡ ਪੈਂਦੇ ਹਨ। ਇਸ ਦੇ ਵਿਚ ਕੋਈ ਡਿਸਪੈਂਸਰੀ ਨਹੀਂ, ਬੇਟ ਵਿਚ ਜਦੋਂ ਕਿ ਇਸ ਦੀ ਆਬਾਦੀ 14/15 ਹਜ਼ਾਰ ਦੇ ਕਰੀਬ ਹੈ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਜੇ ਪੂਰੀ ਡਿਸਪੈਂਸਰੀ ਨਹੀਂ ਤਾਂ ਕੋਈ ਸਬ ਸੈਂਟਰ ਹੀ ਖੁਲ੍ਹਵਾ ਦੇਣ। ਕੀ ਇਸ ਬਾਰੇ ਵਿਚਾਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਹੀ ਸਬ-ਸੈਂਟਰ ਵਾਸਤੇ ਹੈ। ਡਿਸਪੈਂਸਰੀ ਵਾਸਤੇ ਤਾਂ ਇਨ੍ਹਾਂ ਨੇ ਸਵਾਲ ਹੀ ਨਹੀਂ ਕੀਤਾ। ਸਪੀਕਰ ਸਹਿਬ, ਮੈਂ ਤੁਹਾਡੇ ਇਕ ਦੋ ਮਿੰਟ ਲੈਂਦਾ ਹਾਂ। ਸਪੀਕਰ ਸਾਹਿਬ, ਸਾਲ 1979-80 ਵਿੱਚ ਸਾਡੇ ਕੋਲ 1602 ਸਬ-ਸੈਂਟਰ ਸਨ। 1979 ਵਿੱਚ 812 ਹੋਰ ਖੋਲ੍ਹੇ ਗਏ। ਇਸ ਤੋਂ ਇਲਾਵਾ 488 ਹੋਰ ਖੋਲਣੇ ਸਨ, ਜਿਸ ਵਿਚ 1981-82 ਅਤੇ 1982-83 ਜਿਹੜਾ ਕਿ ਚਾਲੂ ਵਿੱਤੀ ਸਾਲ ਚੱਲ ਰਿਹਾ ਹੈ 230 ਸਬ-ਸੈਂਟਰ ਹੋਰ ਸ਼ਾਮਲ ਹੋ ਜਾਣਗੇ। ਅਗਲੇ ਵਿੱਤੀ ਸਾਲ ਵਿੱਚ 252 ਹੋਰ ਹੋਣੇ ਹਨ। ਇਸ ਵਾਸਤੇ ਕੋਈ 5/6 ਹਜ਼ਾਰ ਦੀ ਆਬਾਦੀ ਹੁੰਦੀ ਹੈ ਉਸ ਉਤੇ ਇਕ ਸਬ-ਸੈਂਟਰ ਹੁੰਦਾ ਹੈ। ਡਿਸਟ੍ਰਿਕਟ ਹੁਸ਼ਿਆਰਪੁਰ ਵਿਚ ਸ਼ਾਇਦ ਸਾਰੀ ਸਟੇਟ ਵਿਚ 2602 ਹੋਣਗੇ ਔਰ ਕੇਵਲ ਇਸ ਜ਼ਿਲ੍ਹੇ ਵਿੱਚ 232 ਹੋਣਗੇ। ਇਨ੍ਹਾਂ ਵਿਚੋਂ ਵੀ 225 ਦੇ ਕਰੀਬ ਬਣ ਚੁਕੇ

[ਸਿਹਤ ਮੰਤਰੀ]

ਹਨ ਔਰ ਸੱਤ ਅੱਠ ਦੇ ਕਰੀਬ ਬਣ ਰਹੇ ਹਨ। ਇਨ੍ਹਾਂ ਦੇ ਇਲਾਕੇ ਵਿੱਚ ਜਿਹੜੀ ਸਾਡੀ ਪਾਲਿਸੀ ਹੈ, ਉਸ ਮੁਤਾਬਕ ਤਾਂ ਸਬ-ਸੈਂਟਰ ਪੂਰੇ ਹੋ ਚੁੱਕੇ ਹਨ।

---

**Felling of bus in Bhakra Canal**

***1977. Master Chand Singh** : Will the Minister of State for Transport be pleased to state—

(a) whether any bus of Pepsu Road Transport Corporation fell into the Bhakra Canal in the month of September, 1982;

(b) if the reply to part(a) above be in the affirmative, whether the B-Service had been done to the said bus before the said accident ?

**Sardar Avtar Singh Gatwali** : (a) No, Sir. However, a bus fell into Nirwana Branch in October, 1982 near Sirhind.

(b) Yes , Sir.

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਵਜ਼ੀਰ ਸਾਹਿਬ ਤੋਂ ਕਿ ਇਹ ਜਿਹੜੀ ਬੱਸ ਨਿਰਵਾਣਾ ਬਰਾਂਚ ਵਿੱਚ ਜਾ ਡਿੱਗੀ ਹੈ ਉਹ ਕਦੋਂ ਰੂਟ ਤੇ ਚੱਲੀ ਸੀ ਅਤੇ ਕਦੋਂ ਇਸ ਦੀ ਸਰਵਿਸ ਡਿਊ ਸੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਪੁੱਛਿਆ ਹੈ ਕਿ ਇਹ ਬੱਸ ਜਿਸ ਦੀ ਦੁਰਘਟਨਾ ਹੋਈ ਹੈ ਇਹ ਬੱਸ ਕਦੋਂ ਰੂਟ ਤੇ ਚਲੀ ਸੀ, ਇਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਬੱਸ ਬਿਲਕੁਲ ਨਵੀਂ ਤਾਂ ਨਹੀਂ ਸੀ। ਇਹ ਚੱਲੀ ਹੋਈ ਬੱਸ ਸੀ, ਇਸ ਲਈ ਇਸ ਵੇਲੇ ਇਸ ਦੀ ਮੈਂ ਡੇਟ ਤਾਂ ਨਹੀਂ ਦੇ ਸਕਦਾ। ਪਰ ਇਹ ਕਿਹਾ ਜਾ ਸਕਦਾ ਹੈ ਕਿ ਇਹ ਬੱਸ ਕੁਝ ਪੁਰਾਣੀ ਸੀ। ਦੂਸਰਾ, ਇਨ੍ਹਾਂ ਨੇ ਸਵਾਲ ਕੀਤਾ ਹੈ ਕਿ ਇਸ ਬੱਸ ਦੀ ਸਰਵਿਸ ਡੀਊ ਕਦੋਂ ਸੀ। ਇਸ ਬਾਰੇ ਮੈਂ ਇਨ੍ਹਾਂ ਦੀ ਜਾਣਕਾਰੀ ਲਈ ਦਸਦਾ ਹਾਂ ਕਿ ਇਸ ਬੱਸ ਦੀ ਬੀ ਸਰਵਿਸ 14 ਤਾਰੀਕ ਨੂੰ ਹੋਣੀ ਸੀ। ਇਹ ਬੱਸ ਵਰਕਸ਼ਾਪ ਵਿੱਚ ਆਈ ਸੀ। ਇਸ ਦੀਆਂ ਬਰੇਕਾਂ ਵਗੈਰਾ ਨੂੰ ਚੈਕ ਕੀਤਾ ਗਿਆ ਸੀ ਔਰ ਮੋਬਲਾਇਲ ਵੀ ਬਦਲਿਆ ਗਿਆ ਸੀ। ਹਾਲੇ ਇਸ ਦੀ ਬੀ ਸਰਵਿਸ ਡੀਊ ਸੀ ਜੋ ਕਿ ਇਸ ਦੇ ਵਾਪਸ ਆਉਣ ਤੋਂ ਬਾਅਦ ਹੋਣੀ ਸੀ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਜਿਹੜੇ ਇਹ ਐਕਸੀਡੈਂਟ ਹੁੰਦੇ ਹਨ, ਇਹ ਇਸ ਕਰਕੇ ਹੁੰਦੇ ਹਨ ਕਿਉਂਕਿ ਜਦੋਂ ਇਹ ਸਰਵਿਸ ਡੀਊ ਹੁੰਦੀ ਹੈ ਬੱਸਾਂ ਦੀ ਜੇ ਉਦੋਂ ਹੀ ਇਨ੍ਹਾਂ ਦੀ ਸਰਵਿਸ ਵਗੈਰਾ ਕੀਤੀ ਜਾਵੇ, ਇਨਟਾਈਮ ਸਰਵਿਸ ਕੀਤੀ ਜਾਵੇ ਤਾਂ ਇਹ ਬੱਸਾਂ ਠੀਕ ਰਹਿੰਦੀਆਂ ਹਨ ਔਰ ਐਕਸੀਡੈਂਟ ਬਚਾਏ ਜਾ ਸਕਦੇ ਹਨ। ਇਹ ਜਿਹੜੀ ਬੱਸ ਸੀ ਇਹ ਬੀ-ਸਰਵਿਸ ਵਾਸਤੇ ਵਰਕਸ਼ਾਪ ਗਈ ਸੀ, ਉਥੇ ਖੜ੍ਹੀ ਵੀ ਰਹੀ ਹੈ। ਇਸ ਦੀ ਕੋਈ ਬੀ-ਸਰਵਿਸ ਨਹੀਂ ਕੀਤੀ ਗਈ। ਇਸ ਅਣਗਹਿਲੀ ਕਾਰਨ ਕਾਫੀ ਸਾਰੇ ਬੰਦੇ ਦੁਰਘਟਨਾ ਦਾ ਸ਼ਿਕਾਰ ਹੋ ਗਏ। ਇਸ ਗੱਲ ਨੂੰ ਧਿਆਨ ਵਿੱਚ ਰਖਦੇ ਹੋਏ, ਕੀ ਵਜ਼ੀਰ ਸਾਹਿਬ ਇਸ ਗੱਲ ਦੀ ਦੁਬਾਰਾ ਪੜਤਾਲ ਕਰਾਉਣਗੇ ਕਿ ਇਹ ਬੱਸ ਜਦੋਂ ਬੀ ਸਰਵਿਸ ਵਾਸਤੇ ਗਈ ਸੀ ਤਾਂ ਇਸ ਦੀ ਸਰਵਿਸ ਕਿਉਂ ਨਹੀਂ ਕੀਤੀ ਗਈ ? ਇਸ ਦੀ ਜ਼ਿੰਮੇਵਾਰੀ ਕਿਸ ਤੇ ਆਉਂਦੀ ਹੈ ਔਰ ਕੀ ਸਬੰਧਤ ਆਦਮੀ ਨੂੰ ਸਜ਼ਾ ਦੇਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਜਿਹੜੀ ਬੀ-ਸਰਵਿਸ ਦੀ ਗੱਲ ਕੀਤੀ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਬੱਸ ਇੱਕ ਦਿਨ ਪਹਿਲਾਂ ਡਰਾਈਵਰ ਲੈ ਕੇ ਗਿਆ ਸੀ ਬਰੇਕਾਂ ਵਾਸਤੇ, ਇਸ ਦੀਆਂ ਬਰੇਕਾਂ ਵੀ ਚੈਕ ਕੀਤੀਆਂ ਗਈਆਂ ਸਨ ਔਰ ਮੋਬ-ਲਾਇਲ ਵੀ ਬਦਲੀ ਕੀਤਾ ਗਿਆ ਸੀ। ਇਹ ਬੱਸ ਨੈਣਾ ਦੇਵੀ ਤੋਂ ਜਾ ਕੇ ਵਾਪਸ ਆਉਂਦੀ ਹੋਈ ਦੁਰਘਟਨਾ ਦਾ ਸ਼ਿਕਾਰ ਹੋਈ ਹੈ। ਕੋਈ 400 ਕਿਲੋਮੀਟਰ ਚੱਲ ਕੇ ਆਈ ਸੀ। ਬੀ-ਸਰਵਿਸ ਵਾਲੀ ਕੋਈ ਅਜਿਹੀ ਗੱਲ ਨਹੀਂ ਸੀ। ਸਪੀਕਰ ਸਾਹਿਬ, ਬੀ ਸਰਵਿਸ ਦਾ ਪਹਿਲਾਂ ਵੀ ਧਿਆਨ ਰੱਖਿਆ ਜਾਂਦਾ ਹੈ ਔਰ ਅੱਗੇ ਵਾਸਤੇ ਵੀ ਧਿਆਨ ਰੱਖਿਆ ਜਾਇਆ ਕਰੇਗਾ। ਜੇ ਕੋਈ ਪੜਤਾਲ ਦੌਰਾਨ ਜ਼ਿਮੇਵਾਰ ਪਾਇਆ ਗਿਆ ਤਾਂ ਉਸ ਦੇ ਖਿਲਾਫ਼ ਐਕਸ਼ਨ ਵੀ ਜ਼ਰੂਰ ਲਵਾਂਗੇ।

**ਸਰਦਾਰ ਬੀਰਦਵਿੰਦਰ ਸਿੰਘ**: ਸਪੀਕਰ ਸਾਹਿਬ, ਇਹ ਜਿਹੜੀ ਬੱਸ ਦੁਰਘਟਨਾ ਹੋਈ ਹੈ ਇਹ ਮੇਰੇ ਹਲਕੇ ਵਿੱਚ ਵਾਪਰੀ ਸੀ, ਮੈਂ ਤੁਹਾਡੇ ਰਾਹੀਂ ਸਾਡੇ ਮਾਨਯੋਗ ਵਜ਼ੀਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਬੱਸ ਹਾਲੇ ਵੀ ਫਿਰ ਉਸੇ ਰੂਟ ਤੇ ਚੱਲ ਰਹੀ ਹੈ ? ਇਸ ਤੋਂ ਇਲਾਵਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਵਿਅਕਤੀ ਇਸ ਦੁਰਘਟਨਾ ਵਿੱਚ ਮਾਰੇ ਗਏ ਸਨ, ਆਇਆ ਉਨ੍ਹਾਂ ਨੂੰ ਕੋਈ ਮੁਆਵਜ਼ਾ ਪੀ.ਆਰ.ਟੀ.ਸੀ. ਵੱਲੋਂ ਦਿੱਤਾ ਗਿਆ ਹੈ, ਜਾਂ ਨਹੀਂ ? ਜਿਹੜੇ ਮੁਲਾਜ਼ਮ ਜ਼ਿਮੇਵਾਰ, ਕਸੂਰਵਾਰ ਪਾਏ ਗਏ ਹਨ, ਉਨ੍ਹਾਂ ਤੇ ਕੀ ਐਕਸ਼ਨ ਲਿਆ ਹੈ ? ਇਨ੍ਹਾਂ ਨੇ ਕਿਹਾ ਹੈ ਕਿ ਡਰਾਈਵਰ ਦੀ ਹਾਲਤ ਤਾਂ ਪਹਿਲਾਂ ਹੀ ਬੜੀ ਖ਼ਤਰਨਾਕ ਹੁੰਦੀ ਹੈ, ਪਰ ਡਰਾਈਵਰ ਤਾਂ ਆਰਾਮ ਨਾਲ ਛਾਲ ਮਾਰ ਕੇ ਬੱਸ ਤੋਂ ਬਾਹਰ ਨਿਕਲ ਗਿਆ ਔਰ ਸਾਰੀ ਬਸ ਨਹਿਰ ਵਿੱਚ ਚਲੀ ਗਈ। ਇਸ ਦੇ ਨਾਲ 70/80 ਬੰਦਿਆਂ ਦੀ ਮੌਤ ਹੋ ਗਈ। ਮਹਿਕਮੇ ਵੱਲੋਂ ਉਸ ਦੇ ਖਿਲਾਫ਼ ਕੀ ਕਾਰ-ਵਾਈ ਕੀਤੀ ਗਈ ਹੈ ਔਰ ਜਿਹੜੇ ਮਰ ਗਏ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ, ਜਾਂ ਦਿੱਤਾ ਜਾਣਾ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਾਡੇ ਆਨਰੇਬਲ ਮੈਂਬਰ ਸਾਹਿਬਾਨ ਨੇ ਜੋ ਗੱਲ ਕੀਤੀ ਹੈ, ਉਹ ਠੀਕ ਹੈ। ਇਹ ਵੀ ਉਸ ਦਿਨ ਸਾਡੇ ਨਾਲ ਸਨ ਉਥੇ ਮੈਂ ਵੀ ਹਾਜ਼ਰ ਹੋਇਆ ਸੀ। ਸਪੀਕਰ ਸਾਹਿਬ, ਦੁਰਘਟਨਾ ਕਿਸੇ ਵੀ ਜਗ੍ਹਾ ਤੇ ਹੋਏ ਮਾੜੀ ਹੁੰਦੀ ਹੈ। ਖੈਰ ਇਹਦੇ ਵਿੱਚ ਇਸ ਐਕਸੀਡੈਂਟ ਕਾਰਨ ਕੋਈ 76 ਬੰਦਿਆਂ ਦੀਆਂ ਜਾਨਾਂ ਗਈਆਂ ਹਨ ਔਰ ਅਸੀਂ ਪੰਜ ਹਜ਼ਾਰ ਰੁਪਏ ਪ੍ਰਤੀ ਡੀਸੀਜ਼ਡ ਪਰਸਨ ਦੇਣ ਦਾ ਫੈਸਲਾ ਕੀਤਾ ਸੀ ਔਰ ਮੈਂ ਇਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ 2 ਲੱਖ 35 ਹਜ਼ਾਰ ਰੁਪਏ ਉਨ੍ਹਾਂ ਲੋਕਾਂ ਦੇ ਪਰਵਾਰਾਂ ਨੂੰ ਜਿਹੜੇ ਕਿ ਇਸ ਦੁਰਘਟਨਾ ਵਿੱਚ ਮਾਰੇ ਗਏ ਸਨ, ਚੱਲ ਵਸੇ ਸਨ, ਉਨ੍ਹਾਂ ਨੂੰ ਦਿਤੇ ਹਨ ਔਰ ਦੂਸਰਿਆਂ ਦੀ ਵੀ ਜਿਹੜੀ ਅਸੀਂ ਉਸ ਤੋਂ ਬਾਅਦ ਪੇਮੈਂਟ ਕਰਨ ਲਈ ਕਾਰਵਾਈ ਕਰ ਰਹੇ ਹਾਂ ਉਨ੍ਹਾਂ ਨੂੰ ਵੀ ਜ਼ਰੂਰ ਛੇਤੀ ਤੋਂ ਛੇਤੀ ਦੇ ਦਿਆਂਗੇ। ਸਪੀਕਰ ਸਾਹਿਬ, ਦੂਸਰਾ ਸਵਾਲ ਇਹਨਾਂ ਨੇ ਕੀਤਾ ਸੀ ਕਿ ਬੱਸ ਫਿਰ ਉਸੇ ਰੂਟ ਤੇ ਜਾ ਰਹੀ ਹੈ। ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਨਹੀਂ ਫਿਰ ਵੀ ਮੈਂ ਪੜਤਾਲ ਕਰਾ ਲਵਾਂਗਾ। ਜੇ ਹੋਇਆ ਤਾਂ ਉਸ ਨੂੰ ਸੋਧ ਲਵਾਂਗੇ। ਡਰਾਈਵਰ ਬਾਰੇ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਉਸ ਵੇਲੇ ਹੀ ਕੇਸ ਰਜਿਸਟਰ ਕਰਵਾ ਦਿਤਾ ਗਿਆ ਸੀ ਡਰਾਈਵਰ ਦੇ ਖਿਲਾਫ਼ ਔਰ ਉਸੇ ਵੇਲੇ ਇਨਕੁਆਰੀ ਦੇ ਆਰਡਰ ਵੀ ਕੀਤੇ ਸਨ। ਕੋਰਟ ਵਲੋਂ ਜੋ ਵੀ ਫੈਸਲਾ ਹੋਏਗਾ ਉਸ ਅਨੁਸਾਰ ਅਸੀਂ ਡਰਾਈਵਰ ਦੇ ਖਿਲਾਫ਼ ਜ਼ਰੂਰ ਕਾਰਵਾਈ ਕਰਾਂਗੇ। ਵੈਸੇ ਵੀ ਇਹ ਸਾਡੇ ਰੂਲ ਹੈ ਕਿ ਜਿਹੜੀ ਵੀ ਗਲਤੀ ਡਰਾਈਵਰ ਦੀ ਹੋਣ ਕਾਰਨ ਕੋਈ ਐਕਸੀਡੈਂਟ ਹੁੰਦਾ ਹੈ, ਉਸ ਨੂੰ ਕਾਰਪੋਰੇਸ਼ਨ ਵਾਲੇ ਹਮੇਸ਼ਾਂ ਲਈ ਕੱਢ ਦਿੰਦੇ ਹਨ।

**ਕਾਮਰੇਡ ਬਲਦੇਵ ਸਿੰਘ ਲੁੰਬਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਏਨੀ ਦਰਦਨਾਕ ਘਟਨਾ ਹੋਈ ਹੈ ਔਰ ਇਸ ਘਟਨਾ ਵਿੱਚ ਇਕ ਗੱਲ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਮੰਨੀ ਗਈ ਹੈ ਕਿ ਇਸ ਬਸ ਦੀ ਬੀ-ਸਰਵਿਸ ਡੀਊ ਸੀ। ਇਹ ਵੀ ਆਮ ਹੁੰਦਾ ਹੈ ਕਿ ਜਿਹੜੇ ਐਕਸੀਡੈਂਟ ਹੁੰਦੇ ਹਨ ਉਨ੍ਹਾਂ ਵਿਚੋਂ 50% ਤੋਂ ਵੱਧ ਐਕਸੀਡੈਂਟ ਬਸ ਵਿਚ ਰੀਪੇਅਰ ਦੇ ਨੁਕਸ ਕਾਰਨ ਹੁੰਦੇ ਹਨ ਜਾਂ ਬਸਾਂ ਦੀ ਸਰਵਿਸ ਠੀਕ ਨਾ ਹੋਣ ਕਾਰਨ ਹੁੰਦੇ ਹਨ। ਕੋਈ ਨਾ ਕੋਈ ਮਕੈਨੀਕਲ ਗਲਤੀ ਹੁੰਦੀ ਹੈ, ਜਿਸ ਕਾਰਨ ਇਸ ਤਰ੍ਹਾਂ ਦੀਆਂ ਘਟਨਾਵਾਂ ਹੋ ਜਾਂਦੀਆਂ ਹਨ। ਵਜ਼ੀਰ ਸਾਹਿਬ ਇਹ ਦਸਣ ਦੀ ਖੇਚਲ ਕਰਨ ਕਿ ਇਸ ਚੀਜ਼ ਨੂੰ ਸੁਧਾਰਨ ਲਈ ਕੀ ਕਦਮ ਚੁੱਕੇ ਹਨ ? ਜੇ ਨਹੀਂ ਤਾਂ ਕੀ ਹੁਣ ਚੁੱਕਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਫਿਰ ਤੁਹਾਡੇ ਰਾਹੀਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਸ-ਸਰਵਿਸ ਨਾ ਹੋਣ ਦਾ ਕਾਰਣ ਸਾਡੇ ਦੋਸਤਾਂ ਨੇ ਦਸਿਆ ਹੈ। ਪਰ ਇਸ ਬਾਰੇ ਬਰੇਕ ਸਰਵਿਸ, ਚੈਕਿੰਗ ਔਰ ਰਿਪੇਅਰਜ਼ ਇੱਕ ਦਿਨ ਪਹਿਲਾਂ ਵਰਕਸ਼ਾਪ ਵਿਚ ਹੋਈ ਹੈ ਔਰ ਮੋਬਿਲ-ਆਇਲ ਵੀ ਚੇਂਜ ਕੀਤਾ ਗਿਆ ਹੈ।

**ਮਾਸਟਰ ਚੰਦ ਸਿੰਘ**: ਬੀ-ਸਰਵਿਸ ਹੋਈ ਨਹੀਂ ਹੈ। (ਵਿਘਨ)

**ਸ੍ਰੀ ਸਪੀਕਰ**: ਤੁਹਾਨੂੰ ਇੰਟਰਪਟ ਕਰਨ ਦਾ ਕੋਈ ਇਖਤਿਆਰ ਨਹੀਂ ਹੈ। ਤੁਸੀਂ ਬੈਠੋ।

**ਰਾਜ ਮੰਤਰੀ**: ਬੀ-ਸਰਵਿਸ ਵਿਚ ਸਾਰਾ ਤੇਲ ਵਗੈਰਾ ਚੈਕ ਕੀਤਾ ਜਾਂਦਾ ਹੈ। ਪਹਿਲਾਂ ਵੀ ਇਸ ਗਲ ਲਈ ਹਮੇਸ਼ਾਂ ਕੋਸ਼ਿਸ਼ ਕੀਤੀ ਹੈ ਕਿ ਟਾਈਮ-ਸਿਰ ਗੱਡੀਆਂ ਦੀ ਸਰਵਿਸ ਔਰ ਮੇਨਟੇਨੈਂਸ ਹੋਵੇ ਪਰ ਕਈ ਦਫਾ ਜ਼ਰੂਰੀ ਮਸਲੇ ਕਰਕੇ ਕਿਸੇ ਵੇਲੇ ਵਧ ਘਟ ਚਲ ਜਾਂਦੀ ਹੈ। ਇਸ ਲਈ ਕੋਸ਼ਿਸ਼ ਕਰਾਂਗੇ ਕਿ ਵਕਤ ਤੇ ਹੀ ਸਰਵਿਸ ਕੀਤੀ ਜਾਇਆ ਕਰੇ।

**ਸ੍ਰੀ ਸੰਤ ਰਾਮ ਸਿੰਗਲਾ**: ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਦੁਰਘਟਨਾਵਾਂ ਹੋ ਰਹੀਆਂ ਹਨ। ਪੀ.ਆਰ.ਟੀ.ਸੀ. ਔਰ ਪੰਜਾਬ ਰੋਡਵੇਜ਼ ਦੇ ਪੈਰਲਲ ਪ੍ਰਾਈਵੇਟ ਬੱਸਾਂ ਚਲ ਰਹੀਆਂ ਹਨ। ਸਰਕਾਰੀ ਬੱਸਾਂ ਦੇ ਜਿੰਨੇ ਪੁਰਜ਼ੇ ਆਦਿ ਹਨ ਉਹ ਪ੍ਰਾਈਵੇਟ ਬਸਾਂ ਵਾਲਿਆਂ ਨੂੰ ਵੇਚੇ ਜਾਂਦੇ ਹਨ। ਇਹੀ ਕਾਰਣ ਹੈ ਕਿ ਸਰਕਾਰੀ ਬਸਾਂ ਦੇ ਜ਼ਿਆਦਾ ਐਕਸੀਡੈਂਟਸ ਹੁੰਦੇ ਹਨ। ਪਿਛੇ ਜਿਹੇ ਸਾਰੀ ਵਿਧਾਨ ਸਭਾ ਨੇ ਇੱਕ ਰੈਜ਼ੋਲਿਊਸ਼ਨ ਪਾਸ ਕੀਤਾ ਸੀ ਕਿ ਪਸੈਂਜਰ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨਾ ਹੈ। ਉਸ ਸਬੰਧ ਵਿਚ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਪਰਾਲੇ ਕੀਤੇ ਹਨ ਕੀ ਕੋਈ ਸਕੀਮ ਤਿਆਰ ਕੀਤੀ ਹੈ ਤਾਂਕਿ ਸਾਰੀ ਪੈਸੰਜਰ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕੀਤਾ ਜਾਏ ?

**ਰਾਜ ਮੰਤਰੀ**: ਮੈਂ ਕਲ੍ਹ ਵੀ ਬੇਨਤੀ ਕੀਤੀ ਸੀ। ਇਸ ਦਾ ਸਵਾਲ ਨਾਲ ਕੋਈ ਸਬੰਧ ਨਹੀਂ ਪਰ ਫਿਰ ਵੀ ਇਨ੍ਹਾਂ ਨੇ ਨੈਸ਼ਨੇਲਾਈਜ਼ੇਸ਼ਨ ਆਫ ਪੈਸੰਜਰ ਟਰਾਂਸਪੋਰਟ ਦੀ ਗਲ ਕੀਤੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਔਰ ਜ਼ਰੂਰ ਕੋਈ ਛੇਤੀਂ ਤੋਂ ਛੇਤੀ ਫੈਸਲਾ ਕਰਾਂਗੇ।

**Mr. Speaker** : Question Hour is over. The remaining question shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

# WRITTEN ANSWER TO STARRED QUESTION LAID ON TABLE OF THE HOUSE UNDER RULE 38

## Multipurpose Scheme

***1998. Master Chand Singh**: Will the Minister for Health be pleased to state—

(a) whether any Multipurpose Scheme in the Health Department is in operation at present; if so, whether any training is imparted to the employees working under the said scheme ;

(b) if the reply to part (a) above be in the affirmative, whether any stipend is given to the workers of the Health Department during the period of the training; if so, whether the payment of the said stipend has since been made ; if not, the reasons thereof ?

**ਸ਼੍ਰੀ ਜੋਗਿੰਦਰਪਾਲ ਪਾਂਡੇ** : (ੳ ਤੇ ਅ) ਦੋਵੇਂ ਨੁਕਤਿਆਂ ਦਾ ਉੱਤਰ ਹਾਂ ਵਿਚ ਹੈ । 3,32,104/ ਸਟਾਈਪੈਂਡ ਦੇ ਤੌਰ ਤੇ ਦੇਣੇ ਬਣਦੇ ਸਨ, ਜਿਸ ਵਿਚੋਂ 2,59 077/- ਰੁਪਏ ਪਹਿਲਾਂ ਹੀ ਦਿਤੇ ਜਾ ਚੁਕੇ ਹਨ । ਬਾਕੀ ਰਕਮ ਵਿਚੋਂ 52, 683/- ਰੁਪਏ ਦੇ ਬਿਲ ਖਜ਼ਾਨੇ ਵਿਚ ਪਹਿਲਾਂ ਹੀ ਭੇਜੇ ਜਾ ਚੁਕੇ ਹਨ ਅਤੇ ਰਹਿੰਦੇ 20,344 ਰੁਪਏ ਦੇ ਬਿਲ ਖਜ਼ਾਨੇ ਨੂੰ ਭੇਜੇ ਜਾ ਰਹੇ ਹਨ ।

ਕਾਰਣ :-

1. ਖਜ਼ਾਨੇ ਵਲੋਂ ਉਠਾਏ ਗਏ ਇਤਰਾਜ਼ਾਂ ਦੇ ਨਿਪਟਾਰੇ ਅਤੇ
2. ਅਧੂਰੇ ਬਿਲਾਂ ਦੀ ਪੂਰਤੀ ।

---

# UNSTARRED QUESTION AND ANSWER

## Material Stolen from the Thermal Plant, Ropar

**286. Master Chand Singh** : Will the Chief Minister be pleased to state—

(a) the value of material which was stolen from the Thermal Plant at Ropar during the year 1981 to-date;

(b) the nature of punishment awarded to the culprits involved in the said thefts ;

(c) whether the employees who helped in detecting the said theft were given any incentive or they were victimized ?

ਸਰਦਾਰ ਦਰਬਾਰਾ ਸਿੰਘ : (ੳ)41, 10,703 ਰੁਪਏ ਚੋਰੀ ਹੋਇਆ ਸਾਰਾ ਮਾਲ ਬਰਾਮਦ ਹੋ ਚੁਕਾ ਹੈ ਜੀ ।

(ਅ) ਇਕ ਦੋਸ਼ੀ ਜੋ ਕਿ ਇਸ਼ਤਿਹਾਰੀ ਮੁਜਰਮ ਕਰਾਰ ਦਿਤਾ ਜਾ ਚੁਕਾ ਹੈ, ਨੂੰ ਛੱਡ ਕੇ ਬਾਕੀ ਸਾਰੇ ਦੋਸ਼ੀ ਗ੍ਰਿਫ਼ਤਾਰ ਕੀਤੇ ਜਾ ਚੁਕੇ ਹਨ ਅਤੇ ਉਨ੍ਹਾਂ ਦੇ

[ਮੁੱਖ ਮੰਤਰੀ]

ਖਿਲਾਫ਼ ਚਲਾਨ ਪੜਤਾਲ ਅਧੀਨ ਹਨ ਜੋ ਕਿ ਪੜਤਾਲ ਤੋਂ ਬਾਅਦ ਅਦਾਲਤ ਵਿਚ ਦਿੱਤੇ ਜਾਣਗੇ ।

(ੲ) ਮਹਿਕਮਾ ਪੁਲਿਸ ਵਲੋਂ ਰੋਪੜ ਥਰਮਲ ਪਲਾਂਟ ਦੇ ਦੋ ਕਰਮਚਾਰੀ ਸ/ਸ਼੍ਰੀ ਕਿਸ਼ੋਰੀ ਲਾਲ ਚੌਕੀਦਾਰ ਅਤੇ ਜਸਵੰਤ ਸਿੰਘ ਸਕਿਉਰਿਟੀ ਗਾਰਡ ਜਿਨ੍ਹਾਂ ਨੇ ਕਿ ਅਪਰਾਧਾਂ ਦੀ ਸੂਹ ਲਗਾਉਣ ਵਿਚ ਸਹਾਇਤਾ ਕੀਤੀ ਸੀ, ਹਰ ਇਕ ਨੂੰ ਕਮੈਂਡੇਸ਼ਨ ਸਰਟੀਫੀਕੇਟ ਕਲਾਸ III ਅਤੇ 100 ਰੁਪਏ ਦਾ ਨਕਦ ਇਨਾਮ ਦਿਤਾ ਜਾ ਚੁੱਕਾ ਹੈ। ਰੋਪੜ ਥਰਮਲ ਪਲਾਂਟ ਦੇ ਅਧਿਕਾਰੀਆਂ ਵਲੋਂ ਇਨ੍ਹਾਂ ਦੀ ਕੋਈ ਹੌਂਸਲਾ ਅਫ਼ਜ਼ਾਈ ਨਹੀਂ ਕੀਤੀ ਗਈ। ਪੁਲਿਸ ਪਾਰਟੀ, ਜਿਸ ਨੇ ਕਿ ਕਾਮਯਾਬ ਛਾਪਾ ਮਾਰਿਆ ਸੀ, ਨੂੰ ਮਹਿਕਮਾ ਪੁਲਿਸ ਵਲੋਂ ਯੋਗ ਇਨਾਮ ਦਿਤੇ ਗਏ ਹਨ ਪਰ ਰੋਪੜ ਥਰਮਲ ਪਲਾਂਟ ਅਧਿਕਾਰੀਆਂ ਵਲੋਂ ਇਨ੍ਹਾਂ ਦੀ ਕੋਈ ਹੌਂਸਲਾ ਅਫ਼ਜ਼ਾਈ ਨਹੀਂ ਕੀਤੀ ਗਈ।

**ਕਾਮਰੇਡ ਰਾਜ ਕੁਮਾਰ** : ਮੈਨੂੰ ਬੜਾ ਅਫ਼ਸੋਸ ਹੈ ਕਿ ਮੇਰੀ ਗ਼ੈਰ-ਹਾਜ਼ਰੀ ਵਿਚ ਮੇਰਾ ਨਾਂ ਲਿਆ ਗਿਆ (ਵਿਘਨ)

**ਸ਼੍ਰੀ ਸਪੀਕਰ** : ਤੁਹਾਡੀ ਗ਼ੈਰ-ਹਾਜ਼ਰੀ ਸਾਨੂੰ ਬੜੀ ਚੁਭਦੀ ਹੈ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮੈਂ ਆਪਣਾ ਫਰਜ਼ ਸਮਝਦਾ ਹਾਂ ਕਿ ਮੈਂ ਦੱਸ ਦਿਆਂ ਕਿ ਮੈਂ ਗੈਰ-ਹਾਜ਼ਰ ਸੀ ਪਬਲਿਕ ਡਿਊਟੀ ਸੀ। ਇਥੇ ਪੰਜਾਬ ਗੌਰਮਿੰਟ ਦੇ ਮਕੈਨੀਕਲ ਵਰਕਰਜ਼ ਯੂਨੀਅਨ ਦੇ 500 ਬੰਦੇ ਆਏ ਸੀ, 2,000 ਆਦਮੀ ਏਟਕ ਦੇ ਸਨ ਔਰ ਇੱਕ ਹਜ਼ਾਰ ਅਨੰਦਪੁਰ ਹਾਈਡਲ ਪਰਾਜੈਕਟ ਦੇ ਬੰਦੇ ਸੀ। ਕੋਈ ਪੰਜ ਛੇ ਹਜ਼ਾਰ ਦਾ ਮੁਜ਼ਾਹਰਾ ਸੀ। ਮੰਤਰੀ ਜੀ ਮਿਲ ਜਾਂਦੇ ਤਾਂ ਮੈਂ ਉਨ੍ਹਾਂ ਨੂੰ ਨਾਲ ਲੈ ਜਾਂਦਾ। ਉਹ ਆਪਣੀਆਂ ਡੀਮਾਂਡਜ਼ ਬਾਰੇ ਡੀਮਾਂਸਟ-ਰੇਸ਼ਨ ਕਰ ਰਹੇ ਸਨ। ਮੈਂ ਉਥੇ ਉਨ੍ਹਾਂ ਕੋਲ ਪੈਦਲ ਚਲਕੇ ਗਿਆ। ਇਹ ਮੈਮੋਰੈਂਡਮ ਉਨ੍ਹਾਂ ਨੇ ਦਿੱਤੇ ਹਨ। ਇਹ ਤਿੰਨੇ ਮੈਮੋਰੈਂਡਮਜ਼ ਨੂੰ ਹਾਊਸ ਦੀ ਮੇਜ਼ ਤੇ ਰਖ ਲਿਆ ਜਾਏ।

**ਸ਼੍ਰੀ ਸਪੀਕਰ** : ਮੇਰੇ ਕੋਲ ਭੇਜ* ਦਿਓ।

**ਕਾਮਰੇਡ ਰਾਜ ਕੁਮਾਰ** : ਸਾਰੇ ਪੰਜਾਬ ਅੰਦਰ ਤਸ਼ਵੀਸ਼ ਹੈ ਕਿ ਸੁਲਤਾਨਪੁਰ ਲੋਧੀ ਅੰਦਰ ਸ਼ੂਟਿੰਗ ਇਨਸੀਡੈਂਟ ਹੋਇਆ ਹੈ, ਜਿਸ ਵਿਚ ਇੱਕ ਵਿਅਕਤੀ ਦੀ ਡੈਥ ਹੋ ਗਈ ਹੈ ਔਰ ਇਕ ਸੀਰੀਅਸਲੀ ਇੰਜਰਡ ਹੋਇਆ ਹੈ। ਕਾਦੀਆਂ ਵਿਚ ਕਿਸੇ ਗਰੁਪ ਨੇ ਬੁਲਿਟਸ ਸਪਰੇ ਕੀਤੀਆਂ, ਜਿਸ ਨਾਲ 10--12 ਆਦਮੀ ਜ਼ਖਮੀ ਹੋ ਗਏ ਹਨ। ਇੱਕ ਆਦਮੀ ਅਸੋਲੇਂਟ ਪਾਣੀ ਵਿਚ ਡਿਗ ਪਿਆ ਅਤੇ ਉਸ ਦੀ ਡੈਥ ਹੋ ਗਈ ਹੈ। ਸਵੇਰੇ ਜਦੋਂ ਲਾਅ ਐਂਡ ਆਰਡਰ ਦੀਆਂ ਗਲਾਂ ਹੋ ਰਹੀਆਂ ਸਨ, ਉਸ ਵੇਲੇ ਇਹ ਵਾਕਿਆਤ ਬਾਰੇ ਵਾਕਫੀਅਤ ਮਿਲੀ ਨਹੀਂ ਸੀ ਅਤੇ ਇਹ ਵਾਕਫੀਅਤ ਬਾਅਦ ਵਿਚ ਆਈ ਸੀ। ਜਦੋਂ ਤਕ ਪੂਰੀ ਵਾਕਫੀਅਤ ਨਾ ਮਿਲ ਜਾਏ ਉਦੋਂ ਤਕ ਇਥੇ ਕੁਝ ਕਹਿਣਾ ਠੀਕ ਨਹੀਂ ਹੁੰਦਾ ਹੈ। ਇਸ ਲਈ ਮੇਰੀ ਗੌਰਮਿੰਟ ਕੋਲ ਬੇਨਤੀ ਹੈ ਕਿ ਅਗਰ ਇਸ ਬਾਰੇ

*Not sent to hon. Speaker,

ਮੁਕੰਮਲ ਇਨਫਰਮੇਸ਼ਨ ਡਿਸਟ੍ਰਿਕਟ ਤੋਂ ਆ ਚੁਕੀ ਹੈ ਤਾਂ ਉਸ ਨੂੰ ਹਾਊਸ ਦੀ ਟੇਬਲ ਤੇ ਰਖ ਦਿੱਤਾ ਜਾਏ।

**ਸ਼੍ਰੀ ਸੁਰਿੰਦਰ ਕਪੂਰ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## PAPER LAID ON THE TABLE

**Health and Family Welfare Minister (Shri Joginder Pall Pandey)** : Sir, I beg to lay on the Table the Corrigendum, dated 30th September, 1982 to Notification No. GSR-85/CA-4/39/Ss. 24 and 41/Amd.(94)/82, dated the 6th July, 1982, as required under section 133(3) of the Motor Vehicles Act, 1939.

## PRESENTATION OF REPORT OF THE COMMITTEE ON ESTIMATES

**The Chairman, Estimates Committee (Sardar Birdevinder Singh)** : Sir, I beg to present the Report of the Committee on Estimates in respect of the Budget Estimates of the Hospitality Department for the year 1982-83.

## PRESENTATION OF REPORTS OF THE COMMITTEE ON PUBLIC UNDERTAKINGS

**The Chairman, Committee on Public Undertakings (Comrade Raj Kumar)** : Sir, I beg to present the—

(i) 27th Report of the Committee on Public Undertakings on the Audit Paras contained in the Reports of the Comptroller and Auditor General of India for the years 1976-77, 1977-78 and 1978-79 (Commercial) in respect of Pepsu Road Transport Corporation ; and

(ii) 28th Report of the Committee on Public Undertakings on the Audit Paras contained in the Report of the Comptroller and Auditor General of India for the year 1975-76 (Commercial) in respect of Punjab Poultry Development Corporation and Punjab Warehousing Corporation.

## PRESENTATION OF REPORT OF THE COMMITTEE ON GOVERNMENT ASSURANCES

**The Chairman, Committee on Government Assurances (Shri Yash)** : Sir, I beg to present the 24th Report of the Committee on Government Assurances for the year 1982-83.

In view of shortage of time it has not been possible to get the Report printed which will be supplied to the Members as soon as the same is printed.

**Expunged as ordered by the Chair.

## PRESENTATION OF REPORT OF THE COMMITTEE ON WELFARE OF SCHEDULED CASTES, SCHEDULED TRIBES AND BACKWARD CLASSES

**The Chairman, Committee on the Welfare of Scheduled Castes, Scheduld Tribes and Backward Classes (Shri Joginder Nath)**: Sir, I beg to present the 10th Report of the Committee on the Welfare of Scheduled Castes, Scheduled Tribes and Backward Classes regarding reservation for the Scheduled Castes and Other Backward Classes in services and posts of—

(i) the Punjab School Education Board ;

(ii) the Punjab Housing Development Board ;

(iii) the Punjab Scheduled Castes Land Development and Finance Corporation ;

and

(iv) the Punjab Backward Classes Land Development and Finance Corporation.

---

## LEGISLATIVE BUSINESS

### The Punjab Appropriation (No. 2) Bill, 1983.

**Finance Minister ((Doctor Kewal Krishan)** : Sir, I beg to introduce the Punjab Appropriation (No. 2) Bill.

Sir, I also beg to move—

That the Punjab Appropriation (No. 2) Bill be taken into consideration at once.

**Mr. Speaker** : Motion moved—

That the Punjab Appropriation(No. 2) Bill be taken into consideration at once.

**ਸ੍ਰੀ ਗੁਰਦਿਆਲ ਸੈਣੀ (ਜਲੰਧਰ ਉੱਤਰ)** : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਐਪ੍ਰੋਪ੍ਰੀਏਸ਼ਨ ਬਿਲ ਤੇ ਬੋਲਣ ਦੀ ਆਗਿਆ ਬਖਸ਼ੀ ਹੈ। ਅੱਜ ਸਵੇਰੇ ਸਰਦਾਰ ਦਰਬਾਰਾ ਸਿੰਘ ਜੀ ਨੇ ਜੋ ਇਥੇ ਪੰਜਾਬ ਦੇ ਮਸਲੇ ਬਾਰੇ ਬੋਲਿਆ, ਸਭ ਤੋਂ ਪਹਿਲਾਂ ਮੈਂ ਇਨ੍ਹਾਂ ਨੂੰ ਇਸ ਗਲ ਦੀ ਵਧਾਈ ਦਿੰਦਾ ਹਾਂ, ਜਿਸ ਢੰਗ ਨਾਲ ਇਸ ਹਾਊਸ ਨੂੰ ਐਕਸਟ੍ਰੀਮਿਸਟਸ ਦੇ ਖਿਲਾਫ ਦਸਿਆ ਹੈ ਕਿ ਕੀ ਕਰਨਾ ਹੈ। ਅਗਰ ਜਿਸ ਤਰ੍ਹਾਂ ਇਹ ਕਹਿੰਦੇ ਹਨ ਉਸੇ ਤਰ੍ਹਾਂ ਹੀ ਕਰਨਾ ਹੈ ਤਾਂ ਅਸੀਂ ਸਾਰੇ ਮੈਂਬਰ ਇਨ੍ਹਾਂ ਨੂੰ ਕੋਆਪਰੇਟ ਕਰਨ ਨੂੰ ਤਿਆਰ ਹਾਂ । ਮੈਂ ਚਾਹਵਾਂਗਾ ਕਿ ਜਿਹੜੇ ਲੋਕ ਜੁਰਮ ਕਰਦੇ ਹਨ, ਤਸ਼ੱਦਦ ਕਰਦੇ ਹਨ ਉਨ੍ਹਾਂ ਨਾਲ ਸਖਤੀ ਨਾਲ ਨਜਿੱਠਿਆ ਜਾਏ। ਸਪੀਕਰ ਸਾਹਿਬ, ਮੈਂ ਡਾਕਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਜਿਹੜੀ ਉਨ੍ਹਾਂ ਨੇ ਐਕਸਾਈਜ਼ ਟੈਕਸ ਵਿਚ ਛੂਟ ਦਿੱਤੀ ਹੈ। ਮੈਂ ਨਾਲ ਹੀ ਇਹ ਵੀ ਕਹਾਂਗਾ ਕਿ ਇਹ ਜਿਹੜੀ ਛੂਟ ਦਿਤੀ ਹੈ ਇਸ ਬਾਰੇ ਚੈਕ ਪੋਸਟ ਜ਼ਰੂਰ ਬਿਠਾਓ ਨਹੀਂ ਤਾਂ ਚੋਰੀ ਹੋਣ ਦਾ ਹੋਰ ਖਦਸ਼ਾ ਹੈ। ਇਕ ਗਲ ਮੈਂ ਸਮਝਦਾ ਹਾਂ ਕਿ ਗਲਤ ਹੋਈ ਹੈ, ਜਿਹੜੇ ਇਨ੍ਹਾਂ ਨੇ ਦੁਬਾਰਾ ਬੈਰੀਅਰ ਬਿਠਾ ਦਿੱਤੇ ਹਨ। ਇਹ ਨਹੀਂ ਬਿਠਾਉਣੇ ਚਾਹੀਦੇ। ਇਸ ਦੇ ਨਾਲ ਹੋਰ ਚੋਰੀ ਵਧੇਗੀ। ਪਿਛਲੇ ਸਾਲ ਬੈਰੀਅਰ ਬਿਠਾਏ ਸੀ ਅਤੇ ਉਸ ਦੇ ਨਾਲ ਚੋਰੀ ਵਧੀ ਹੈ ਅਤੇ ਇਸ ਤਰ੍ਹਾਂ ਸਰਕਾਰ ਨੂੰ ਨੁਕਸਾਨ ਹੋਇਆ ਹੈ। ਇਸ ਗਲ

ਉਤੇ ਤੁਸੀਂ ਫਿਰ ਗੌਰ ਕਰ ਲਓ ਅਤੇ ਜੇ ਜ਼ਰੂਰਤ ਹੋਵੇ ਤਾਂ ਫਿਰ ਚੈਕ ਪੋਸਟਾਂ ਤੇ ਬੈਰੀਅਰ ਬਿਠਾ ਦਿਓ।

ਫਿਰ ਇਨ੍ਹਾਂ ਨੇ ਐਡਵਾਇਜ਼ਰੀ ਕਮੇਟੀਆਂ ਬਣਾਈਆਂ ਹਨ। ਮੈਂ ਸਮਝਦਾ ਹਾਂ ਕਿ ਉਸ ਵਿਚ ਅਫਸਰ ਲੋਕ ਉਨ੍ਹਾਂ ਨੂੰ ਸੁਣ ਲੈਂਦੇ ਹਨ ਅਤੇ ਫਿਰ ਬਾਅਦ ਵਿਚ ਉਨ੍ਹਾਂ ਨੂੰ ਕੂੜੇ ਦੇ ਢੇਰ ਤੇ ਸੁੱਟ ਦਿੱਤਾ ਜਾਂਦਾ ਹੈ। ਇਹ ਹਾਲਾਂ ਪਹਿਲੀ ਕਮੇਟੀ ਹੈ ਜਿਹੜੀ ਡਾਕਟਰ ਸਾਹਿਬ ਨੇ ਬਣਾਈ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਜਿਸ ਤਰ੍ਹਾਂ ਡਾਕਟਰ ਸਾਹਿਬ ਨੇ ਐਡਵਾਈਜ਼ਰੀ ਕਮੇਟੀ ਬਣਾਈ ਹੈ ਇਸੇ ਤਰ੍ਹਾਂ ਬਾਕੀ ਦੇ ਸਾਰੇ ਜ਼ਿਲ੍ਹਿਆਂ ਵਿਚ ਡਿਸਟ੍ਰਿਕਟ ਹੈਡਕੁਆਰਟਰਜ਼ ਤੇ ਕਮੇਟੀਆਂ ਬਣਾ ਦੇਣ। ਉਨ੍ਹਾਂ ਦੀ ਆਵਾਜ਼ ਨੂੰ ਸੁਣਿਆ ਜਾਵੇ ਅਤੇ ਉਸ ਦੇ ਮੁਤਾਬਿਕ ਚਲਿਆ ਜਾਵੇ।

ਇਹ ਜਿਹੜਾ ਸੇਲਜ਼ ਟੈਕਸ ਵਿਚ ਕਨਸੈਸ਼ਨ ਦਿੱਤਾ ਹੈ, ਇਸ ਦੇ ਬਾਰੇ ਮੈਂ ਥੋੜ੍ਹਾ ਜਿਹਾ ਕਹਿਣਾ ਚਾਹੁੰਦਾ ਹਾਂ। ਸਾਡਾ ਲੱਖਾਂ ਰੁਪਏ ਦਾ ਜਿਹੜਾ ਸੇਲਜ਼ ਟੈਕਸ ਲੱਗਦਾ ਰਿਹਾ ਹੈ, ਪਿਛਲੇ 3-4 ਸਾਲਾਂ ਦਾ ਜਿਹੜਾ ਪੁਰਾਣਾ ਸੇਲਜ਼ ਟੈਕਸ ਹੈ, ਉਸ ਦਾ ਹਾਲਾਂ ਤੱਕ ਕੋਈ ਹਿਸਾਬ ਕਿਤਾਬ ਨਹੀਂ ਹੋਇਆ। ਇਸ ਨਾਲ ਲੱਖਾਂ ਰੁਪਏ ਦਾ ਘਾਟਾ ਪੈ ਰਿਹਾ ਹੈ। ਇਸ ਦੇ ਉਤੇ ਕੋਈ ਬੰਦਸ਼ ਲਾਓ ਅਤੇ 2 ਮਹੀਨਿਆਂ ਵਿਚ ਜਾਂ 3 ਮਹੀਨਿਆਂ ਵਿਚ ਜਿੰਨੇ ਪੁਰਾਣੇ ਕੇਸਿਜ਼ ਹਨ ਉਹ ਸਾਰੇ ਖਤਮ ਕੀਤੇ ਜਾਣ। ਇਸ ਨਾਲ ਫਾਇਦਾ ਹੋਵੇਗਾ।

ਹੁਣ ਮੈਂ ਐਜੂਕੇਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ। ਸਾਡੀ ਸਰਕਾਰ ਨੇ ਬਹੁਤ ਸਾਰੇ ਪ੍ਰਾਇਮਰੀ ਤੋਂ ਮਿਡਲ ਸਕੂਲ ਅਤੇ ਫਿਰ ਮਿਡਲ ਤੋਂ ਹਾਈ ਸਕੂਲ ਕੀਤੇ ਹਨ। ਲੇਕਿਨ ਇਸ ਦੇ ਨਾਲ ਹੀ ਮੈਂ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਗਰੀਬਾਂ ਦੇ ਬੱਚੇ ਜਿਹੜੇ ਸਕੂਲਾਂ ਵਿਚ ਪੜ੍ਹ ਰਹੇ ਹਨ, ਉਨ੍ਹਾਂ ਕੋਲ ਐਜੂਕੇਸ਼ਨ ਬੋਰਡ ਦੀਆਂ ਕਿਤਾਬਾਂ ਦਾ ਐਨਾ ਭਾਰ ਚੁੱਕਿਆ ਹੁੰਦਾ ਹੈ ਜਿੰਨਾ ਕਿ ਉਸ ਬੱਚੇ ਦਾ ਨਹੀਂ ਹੁੰਦਾ। ਐਜੂਕੇਸ਼ਨ ਬੋਰਡ ਵਾਲੇ ਦੋ, ਦੋ ਰੁਪਏ ਦੀ ਕਿਤਾਬ ਛਾਪਦੇ ਹਨ, ਪਰ ਉਪਰ ਪਰਾਈਸ 4 ਰੁਪਏ ਲਿਖ ਦਿੰਦੇ ਹਨ ਅਤੇ ਇਸ ਤਰ੍ਹਾਂ ਬੱਚਿਆਂ ਨੂੰ ਉਹ ਕਿਤਾਬ 5 ਰੁਪਏ ਵਿਚ ਵੇਚਦੇ ਹਨ। ਜੇ ਐਜੂਕੇਸ਼ਨ ਬੋਰਡ ਵਾਲੇ ਹੀ ਇਸ ਤਰ੍ਹਾਂ ਕਰਦੇ ਹਨ ਤਾਂ ਫਿਰ ਪ੍ਰਾਈਵੇਟ ਅਦਾਰੇ ਜਿਹੜੇ ਕਿਤਾਬਾਂ ਵੇਚਦੇ ਹਨ ਉਨ੍ਹਾਂ ਦਾ ਕੀ ਹਾਲ ਹੋਵੇਗਾ। ਕੀਮਤ ਉਪਰ ਛਪੀ ਕੁਝ ਹੋਰ ਹੁੰਦੀ ਹੈ ਪਰ ਵਸੂਲ ਕੁਝ ਹੋਰ ਕੀਤੀ ਜਾਂਦੀ ਹੈ। ਬੱਚਿਆਂ ਕੋਲੋਂ ਕੀਮਤ ਜ਼ਿਆਦਾ ਲਈ ਜਾਂਦੀ ਹੈ। ਜਿਹੜੀ ਕੀਮਤ ਕਿਤਾਬ ਉਪਰ ਲਿਖੀ ਹੋਵੇ ਉਸ ਤੋਂ ਵਧ ਬੱਚਿਆਂ ਕੋਲੋਂ ਨਾ ਲਈ ਜਾਵੇ ਚਾਹੇ ਉਹ ਐਜੂਕੇਸ਼ਨ ਬੋਰਡ ਹੋਵੇ ਜਾਂ ਪ੍ਰਾਈਵੇਟ ਅਦਾਰਾ ਹੋਵੇ। ਸਰਕਾਰ ਨੂੰ ਇਸ ਪਾਸੇ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ। ਸ੍ਰੀਮਤੀ ਇੰਦਰਾ ਗਾਂਧੀ ਦਾ 20-ਨੁਕਾਤੀ ਪ੍ਰੋਗਰਾਮ ਆਇਆ ਹੈ ਅਤੇ ਅਸੀਂ ਉਸ ਪ੍ਰੋਗਰਾਮ ਉਤੇ ਚੱਲਣਾ ਹੈ ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਬੋਰਡ ਵਿਚ ਕੀ ਹੋ ਰਿਹਾ ਹੈ।

3.43 ਬਾਅਦ ਦੁਪਹਿਰ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਅੱਜ ਤੋਂ ਦੋ ਢਾਈ ਸਾਲ ਪਹਿਲਾਂ ਜਿਥੇ ਪੰਜਾਬ ਵਿਚ 110 ਪ੍ਰੈਸਾਂ ਵਾਲੇ ਕਿਤਾਬਾਂ ਛਾਪਦੇ ਹੁੰਦੇ ਸਨ ਅੱਜ ਉਥੇ ਸਿਰਫ 2 ਪ੍ਰੈਸ ਹੀ ਇਹ ਕਿਤਾਬਾਂ ਛਾਪ ਰਹੇ ਹਨ। ਪੈਸੇ ਨੂੰ ਬੇਰਹਿਮੀ ਨਾਲ ਉਜਾੜਿਆ ਜਾ ਰਿਹਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਬੋਰਡ ਦਾ ਇਕ ਅਫਸਰ ਹੈ, ਮੈਂ ਉਸ ਦਾ ਨਾਮ ਨਹੀਂ ਲੈਣਾ ਚਾਹੁੰਦਾ। ਉਹ ਬੋਰਡ ਵਿਚ ਡਿਪਟੀ ਸੈਕਟਰੀ ਹੈ ਉਸ ਨੇ ਆਪਣੀ ਪ੍ਰੈਸ ਲਾਈ ਹੋਈ ਹੈ। ਉਸ ਦੀ ਇਕ ਪਟਿਆਲੇ ਪ੍ਰੈਸ ਹੈ। ਉਸ ਦੀ ਇਕ ਪ੍ਰੈਸ ਇਥੇ ਇੰਡਸ-

[ਸ੍ਰੀ ਗੁਰਦਿਆਲ ਸੈਣੀ]

ਟਰੀਅਲ ਏਰੀਏ ਚੰਡੀਗੜ੍ਹ ਵਿਚ ਹੈ ਅਤੇ ਇਕ ਪ੍ਰੈਸ ਉਸ ਦੀ ਦਿੱਲੀ ਵਿਚ ਬੇਨਾਮੀ ਹੈ । ਕਿਤਾਬਾਂ ਲਈ ਜਿਹੜਾ ਉਥੇ ਪ੍ਰੈਸਾਂ ਵਿਚ ਕਾਗਜ਼ ਜਾਂਦਾ ਹੈ, ਉਸ ਦੀਆਂ ਨਾ ਤਾਂ ਕਿਤਾਬਾਂ ਆਉਂਦੀਆਂ ਹਨ ਅਤੇ ਨਾ ਹੀ ਕਾਗਜ਼ ਵਾਪਿਸ ਆਉਂਦਾ ਹੈ । ਇਸ ਬਾਰੇ ਹਾਊਸ ਵਿਚ ਪਹਿਲੇ ਵੀ ਕਾਫੀ ਰੌਲਾ ਪਿਆ ਸੀ। ਡਾਕਟਰ ਸਾਹਿਬ ਨੇ ਆਸ਼ਵਾਸਨ ਦਿਵਾਇਆ ਸੀ ਕਿ ਇਸ ਬਾਰੇ ਲਿਖ ਕੇ ਭੇਜਿਆ ਜਾਵੇ ਤਾ ਕਿ ਅਸੀਂ ਇਨਕੁਆਇਰੀ ਕਰਵਾ ਸਕੀਏ । ਇਸ ਬਾਰੇ ਅੱਜ ਫਿਰ ਨੋਟਿਸ ਵਿਚ ਆਇਆ ਹੈ । ਉਸ ਦੇ ਵਿਚ ਉਨ੍ਹਾਂ ਨੇ ਬਕਾਇਦਾ ਤੌਰ ਤੇ ਐਲੀਗੇਸ਼ਨ ਲਗਾਏ ਹਨ ਕਿ ਕਿਸ ਤਰ੍ਹਾਂ ਬੋਰਡ ਦਾ ਪੈਸਾ ਖਰਚ ਕੀਤਾ ਜਾਂਦਾ ਹੈ । ਜਦੋਂ ਸਾਡੇ ਸੀ. ਐਮ. ਸਾਹਿਬ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਹੁੰਦੇ ਸੀ ਤਾਂ ਉਨ੍ਹਾਂ ਨੇ ਆਪਣਾ ਇਕ ਨੋਟ ਗਵਰਨਰ ਸਾਹਿਬ ਨੂੰ ਭੇਜਿਆ ਸੀ ਕਿ ਇਸ ਅਦਾਰੇ ਵਿਚ 5 ਕਰੋੜ ਰੁਪਏ ਦਾ ਘਪਲਾ ਹੈ । ਇਹ ਕਾਗਜ਼ ਵੀ ਨਾਲ ਲਗਾਏ ਗਏ ਹਨ। ਮੈਂ ਡਾਕਟਰ ਸਾਹਿਬ ਨੂੰ ਕਹਾਂਗਾ ਕਿ ਬਕਾਇਦਾ ਤੌਰ ਤੇ ਲਿਖ ਕੇ ਦਿਤਾ ਹੈ ਇਸ ਲਈ ਇਸ ਦੀ ਇਨਕੁਅਇਰੀ ਹੋਣੀ ਚਾਹੀਦੀ ਹੈ। ਉਨ੍ਹਾਂ ਨੇ ਨਾਲ ਐਫੀਡੇਵਿਟ ਵੀ ਲਾਏ ਹਨ। ਇਸ ਲਈ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਬਾਕੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ 1978 ਵਿਚ ਜਦੋਂ ਅਕਾਲੀਆਂ ਦਾ ਰਾਜ ਸੀ ਉਦੋਂ 1979 ਵਿਚ ਇਸ ਬੋਰਡ ਨੂੰ ਕਮ-ਅਜ਼-ਕਮ 1 ਕਰੋੜ ਰੁਪਏ ਦਾ ਫਾਇਦਾ ਸੀ, ਪਰ ਜਿਸ ਵੇਲੇ ਸਾਡਾ ਰਾਜ ਆਇਆ ਤਾਂ ਇਸ ਵਿਚ ਉਦੋਂ ਤੋਂ ਘਾਟਾ ਪੈਣਾ ਸ਼ੁਰੂ ਹੋ ਗਿਆ । ਇਸ ਨਾਲ ਕਾਂਗਰਸ ਦੀ ਬਦਨਾਮੀ ਹੁੰਦੀ ਹੈ । ਇਸ ਪਾਸੇ ਧਿਆਨ ਦੇਣ ਦੀ ਲੋੜ ਹੈ । ਇਸ ਦੀ ਇਨਕੁਆਇਰੀ ਕੀਤੀ ਜਾਵੇ।

ਸਾਡੀ ਸਰਕਾਰ ਨੇ ਸਕੂਲਾਂ ਵਿਚ ਵੋਕੇਸ਼ਨਲ ਐਜੂਕੇਸ਼ਨ ਦੇਣ ਦੀ ਸਕੀਮ ਸ਼ੁਰੂ ਕੀਤੀ ਹੈ । ਇਹ ਸਕੀਮ ਬਹੁਤ ਅੱਛੀ ਹੈ । ਮੈਂ ਇਸ ਗਲ ਦੀ ਇਨ੍ਹਾਂ ਨੂੰ ਵਧਾਈ ਦੇਣੀ ਚਾਹੁੰਦਾ ਹਾਂ । ਇਹ ਸਕੀਮ ਬਹੁਤ ਅੱਛੀ ਹੈ ਪਰ ਸਕੀਮ ਦੇ ਮੁਤਾਬਿਕ ਪੈਸਾ ਨਹੀਂ ਪਹੁੰਚਦਾ । ਮੇਰੇ ਹਲਕੇ ਵਿਚ ਐਜੂਕੇਸ਼ਨ ਮਨਿਸਟਰ ਸਾਹਿਬ ਨੇ ਪਿਛਲੇ ਸਾਲ ਸਕੂਲ ਦਿਤਾ ਸੀ ਅਤੇ ਉਸ ਲਈ ਇਨ੍ਹਾਂ ਨੇ 2 ਲੱਖ ਰੁਪਿਆ ਦੇਣਾ ਸੀ ਪਰ ਹਾਲਾਂ ਤਕ ਉਥੇ 15 ਹਜ਼ਾਰ ਰੁਪਿਆ ਪਹੁੰਚਿਆ ਹੈ । ਇਹ ਸਰਕਾਰ ਦੀ ਅੱਛੀ ਸਕੀਮ ਹੈ। ਇਸ ਨਾਲ ਬੱਚੇ ਪੜ੍ਹਾਈ ਦੇ ਨਾਲ ਨਾਲ ਦਸਤਕਾਰੀ ਦੀ ਸਿਖਿਆ ਵੀ ਲੈਣਗੇ। ਜਿਹੜੇ ਸਕੂਲ ਤੁਸੀਂ ਇਸ ਸਕੀਮ ਵਿਚ ਲਏ ਹਨ ਉਨ੍ਹਾਂ ਸਕੂਲਾਂ ਨੂੰ ਇਹ ਪੈਸਾ ਭੇਜਣਾ ਚਾਹੀਦਾ ਹੈ ਮੇਰੇ ਇਲਾਕੇ ਦੀ ਮੰਗ ਹੈ ਕਿ ਸਾਡੇ ਉਥੇ ਸੰਤੋਖਪੁਰਾ ਹਰੀਜਨਾਂ ਦਾ ਮੁਹਲਾ ਹੈ। ਉਥੇ ਇਕ ਪ੍ਰਾ-ਇਮਰੀ ਸਕੂਲ ਹੈ । ਉਸ ਨੂੰ ਮਿਡਲ ਬਣਾਇਆ ਜਾਵੇ। ਮੈਂ ਹੋਰ ਕਿਸੇ ਸਕੂਲ ਨੂੰ ਅਪ-ਗਰੇਡ ਕਰਨ ਵਾਸਤੇ ਨਹੀਂ ਕਹਾਂਗਾ । ਸਿਰਫ ਮੇਰੀ ਇਹੀ ਮੰਗ ਹੈ ਕਿ ਉਸ ਸਕੂਲ ਨੂੰ ਪ੍ਰਾਇਮਰੀ ਤੋਂ ਮਿਡਲ ਸਕੂਲ ਬਣਾ ਦਿਤਾ ਜਾਵੇ । ਮੈਂ ਤੁਹਾਡਾ ਧੰਨਵਾਦੀ ਹੋਵਾਂਗਾ ।

ਇਕ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਜਦੋਂ ਤੁਸੀਂ ਲੋਕਲ ਬਾਡੀਜ਼ ਦੇ ਮਨਿਸਟਰ ਹੁੰਦੇ ਸੀ ਤਾਂ ਤੁਸੀਂ ਸਾਡੇ ਉਥੇ ਗਾਂਧੀ ਨਗਰ ਵਿਚ ਗਏ ਸੀ । ਤੁਸੀਂ ਉਥੇ ਇਕ ਐਲਾਨ ਕੀਤਾ ਸੀ। ਉਥੇ ਸਕੂਲਾਂ ਵਿਚ ਲੜਕੇ ਵੀ ਅਤੇ ਲੜਕੀਆਂ ਵੀ ਪੜ੍ਹਦੀਆਂ ਸਨ । ਤੁਹਾਡੀ ਮਿਹਰ-ਬਾਨੀ ਨਾਲ ਉਹ ਹਾਈ ਸਕੂਲ ਹੋ ਗਏ ਹਨ ਲੜਕਿਆਂ ਦਾ ਵੀ ਅਤੇ ਲੜਕੀਆਂ ਦਾ ਵੀ। ਲੇਕਿਨ ਤੁਸੀਂ ਉਥੇ ਇਕ ਐਲਾਨ ਕਰਕੇ ਆਏ ਸੀ ਕਿ ਉਸ ਸਕੂਲ ਦੇ ਸਾਹਮਣੇ ਜਿਹੜੀ ਜਗ੍ਹਾ 6 ਕਨਾਲ ਪਈ ਹੈ ਉਹ ਤੁਸੀਂ ਇਸ ਸਕੂਲ ਨੂੰ ਚਿਲਡਰਨ ਪਾਰਕ ਵਾਸਤੇ ਦੇ ਦਿਉਗੇ । ਡੇਢ ਸਾਲ ਹੋ ਗਿਆ ਹੈ, ਮੈਂ ਸਮਝਦਾ ਹਾਂ ਕਿ ਇਕ ਜ਼ਿਮੇਵਾਰ ਵਜ਼ੀਰ ਸਾਹਿਬ ਦਾ ਕਹਿ ਦੇਣਾ ਹੀ ਕਾਫੀ ਹੁੰਦਾ ਹੈ । ਹੁਣ ਤਾਂ ਤੁਹਾਡੇ ਕੋਲ ਫਾਈਨੈਂਸ ਡੀਪਾਰਟਮੈਂਟ ਹੈ । ਸਾਰੇ ਮਹਿਕਮਿਆਂ ਦੇ ਕਾਗਜ਼, ਫਾਈਲਾਂ ਤੁਹਾਡੇ ਕੋਲ ਆਉਂਦੇ ਹਨ । ਇਹ ਇਕ ਛੋਟਾ ਜਿਹਾ ਕੰਮ ਹੈ । ਜਿਹੜਾ ਮਹਿਕਮਾ ਨਹੀਂ ਮੰਨਦਾ ਤੁਸੀਂ

ਉਨ੍ਹਾਂ ਦੀ ਫਾਈਲ ਰੋਕ ਲਓ । ਉਥੇ 118 ਕਨਾਲ ਜ਼ਮੀਨ ਹੈ, ਜਿਹੜੀ ਕਿ ਬੀ. ਐਸ. ਐਫ. ਦੇ ਨੌਜਵਾਨਾਂ ਦੀਆਂ ਫੈਮਲੀਜ਼ ਨੂੰ ਕਾਲੋਨੀਜ਼ ਬਣਾਉਣ ਲਈ ਦਿਤੀ ਹੈ । ਉਸ ਵਿਚੋਂ ਸਿਰਫ 6 ਕਨਾਲ ਜਗ੍ਹਾ ਗਰਾਊਂਡ ਵਾਸਤੇ ਦਿਤੀ ਜਾਵੇ । ਮੈਂ ਤੁਹਾਡਾ ਧੰਨਵਾਦੀ ਹੋਵਾਂਗਾ ।

ਹੁਣ ਮੈਂ ਇੰਡਸਟਰੀਜ਼ ਦੇ ਬਾਰੇ ਕਹਿਣਾ ਚਾਹੁੰਦਾ ਹਾਂ । ਪਿਛਲੇ 2 ਸਾਲਾਂ ਵਿਚ ਇੰਡਸਟਰੀ ਨੇ ਬਹੁਤ ਤਰੱਕੀ ਕੀਤੀ ਹੈ । ਪੀ. ਐਸ. ਆਈ. ਡੀ. ਸੀ. ਨੇ 158 ਕਰੋੜ ਰੁਪਏ ਦੀ ਲਾਗਤ ਨਾਲ 30 ਯੂਨਿਟਸ ਕਾਇਮ ਕੀਤੇ ਹਨ । ਇਸ ਨਾਲ ਡੇਢ ਲੱਖ ਆਦਮੀਆਂ ਨੂੰ ਰੁਜ਼ਗਾਰ ਮਿਲਿਆ ਹੈ । ਇਸ ਗਲ ਲਈ ਇਹ ਵਧਾਈ ਦੇ ਪਾਤਰ ਹਨ । ਲਾਰਜ ਸਕੇਲ ਯੂਨਿਟਸ 16 ਹਨ । ਇਹ ਜਿਹੜੀ ਸਾਡੇ ਪੰਜਾਬ ਦੀ ਬਹੁਤ ਵੱਡੀ ਘਾਟ ਸੀ, ਉਸ ਨੂੰ ਸਰਦਾਰ ਦਰਬਾਰਾ ਸਿੰਘ ਨੇ ਪੂਰਾ ਕੀਤਾ ਹੈ । ਪੰਜਾਬ ਵਿਚ ਨੰਗਲ ਵਿਚ ਸੋਢਾ ਐਸ਼ ਫੈਕਟਰੀ ਲਿਆਂਦੀ ਹੈ । ਫਿਰ ਸੋਢਾ ਕਾਸਟਿਕ ਦੀ ਫੈਕਟਰੀ ਪਟਿਆਲਾ ਲਈ ਲਿਆਂਦੀ ਹੈ । ਇਸੇ ਤਰ੍ਹਾਂ ਹੀ ਸਪਿੰਨਿੰਗ ਮਿੱਲ ਬਠਿੰਡਾ ਵਿਚ ਲਿਆਂਦੀ ਹੈ । ਐਸ. ਏ. ਐਸ. ਨਗਰ ਵਿਚ ਮਲਟੀ-ਪਰਪਜ਼ ਪ੍ਰਾਜੈਕਟ ਲਿਆਂਦਾ ਹੈ । ਇਸੇ ਤਰ੍ਹਾਂ ਹੀ ਹੁਸ਼ਿਆਰਪੁਰ ਅਤੇ ਗੁਰਦਾਸਪੁਰ ਵਿਚ ਤੁਸੀਂ ਲਾਰਜ ਸਕੇਲ ਯੂਨਿਟਸ ਲਿਆਂਦੇ ਹਨ । ਸਰਦਾਰ ਦਰਬਾਰਾ ਸਿੰਘ ਜੀ ਸਾਡੇ ਦੁਆਬੇ ਦੇ ਹਨ । ਇਹ ਪੰਜਾਬ ਦੇ ਚੀਫ਼ ਮਨਿਸਟਰ ਹਨ । ਇਨ੍ਹਾਂ ਨੇ ਇਕੱਲੇ ਸਾਡੇ ਹੀ ਨਹੀਂ ਸਾਰੇ ਪੰਜਾਬ ਵਿਚ ਇੰਡਸਟਰੀ ਲਈ ਬਹੁਤ ਕੁਝ ਕੀਤਾ ਹੈ । ਨਕੋਦਰ ਵਿਚ ਇਨ੍ਹਾਂ ਨੇ ਲੈਂਪ ਫੈਕਟਰੀ ਲਿਆਂਦੀ ਹੈ । ਮੈਂ ਕਹਾਂਗਾ ਕਿ ਇਸ ਤੋਂ ਇਲਾਵਾ ਹੋਰ ਵੀ ਸਰਕਾਰ ਨੇ ਜਿਹੜੇ ਵਾਅਦੇ ਕੀਤੇ ਹਨ, ਉਹ ਸਾਰੇ ਵਾਅਦੇ ਪੂਰੇ ਕਰਨੇ ਚਾਹੀਦੇ ਹਨ ।

ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਜਲੰਧਰ ਵਿਚ ਇਕ ਇੰਡਸਟਰੀ ਅਫ਼ਸਰ ਸੀ । ਉਸ ਨੇ ਲਖਾਂ ਰੁਪਏ ਕਮਾਏ ਹਨ । ਉਸ ਨੇ ਕਮ-ਅਜ਼-ਕਮ 50 ਲੱਖ ਰੁਪਿਆ ਕਮਾਇਆ ਹੈ । ਹੁਣ ਉਸ ਨੂੰ ਇਨ੍ਹਾਂ ਨੇ ਅੰਮ੍ਰਿਤਸਰ ਬਦਲ ਦਿਤਾ ਹੈ ਤਾਕਿ ਉਹ ਹੋਰ ਕਮਾਈ ਕਰ ਲਏ । ਇਤਨਾ ਮਾੜਾ ਕੰਮ ਇਤਨੀ ਅੱਛੀ ਸਰਕਾਰ ਦੇ ਵੇਲੇ ਹੋਵੇ ਤਾਂ ਸਾਡੇ ਤੇ ਇਸ ਗਲ ਨਾਲ ਹਰਫ਼ ਆਉਂਦਾ ਹੈ । ਬੇਸ਼ਕ ਤੁਸੀਂ ਇਸ ਗਲ ਦੀ ਇਨਕੁਆਇਰੀ ਕਰਵਾ ਲਓ । ਜੇ ਮੈਂ ਗਲਤ ਹੋਵਾਂ ਤਾਂ ਮੈਨੂੰ ਕਸੂਰਵਾਰ ਠਹਿਰਾ ਦਿਓ । ਉਹ ਹੁਣ ਕਹਿੰਦਾ ਫਿਰਦਾ ਹੈ ਕਿ ਮੇਰਾ ਕੀ ਵਿਗਾੜ ਲਿਆ ਹੈ । ਅੰਮ੍ਰਿਤਸਰ ਉਸ ਨੂੰ ਜਲੰਧਰ ਤੋਂ ਬਦਲ ਦਿਤਾ ਹੈ ਉਸ ਦਾ ਹੋਰ ਕੁਝ ਨਹੀਂ ਹੋਇਆ । ਉਹ ਕਹਿੰਦਾ ਹੈ ਕਿ ਮੇਰਾ ਕੀ ਵਿਗਾੜ ਲਿਆ ਹੈ । ਇਹੋ ਜਿਹੇ ਲਫਜ਼ ਉਸ ਨੂੰ ਮੂੰਹੋਂ ਨਹੀਂ ਕਢਣੇ ਚਾਹੀਦੇ । ਇਹ ਮਾੜੀ ਗਲ ਹੈ । ਜੇ ਉਹ ਕਹੇਗਾ ਤਾਂ ਵਿਗਾੜ ਕੇ ਵੀ ਦੱਸ ਦੇਵਾਂਗੇ ਪਰ ਪਹਿਲਾਂ ਅਸੀਂ ਸਰਕਾਰ ਨੂੰ ਇਹੀ ਅਰਜ਼ ਕਰਾਂਗੇ ਕਿ ਇਹੋ ਜਿਹੇ ਅਫ਼ਸਰ ਨੂੰ ਕਿਉਂ ਨਹੀਂ ਸਜ਼ਾ ਦਿਤੀ ਗਈ । ਉਸ ਨੂੰ ਸਿਰਫ ਜਲੰਧਰ ਤੋਂ ਅੰਮ੍ਰਿਤਸਰ ਬਦਲਿਆ ਹੀ ਹੈ, ਹੋਰ ਕੋਈ ਐਕਸ਼ਨ ਨਹੀਂ ਹੋਇਆ । ਇਸ ਤਰ੍ਹਾਂ ਚੰਡੀਗੜ੍ਹ ਇਕ ਅਫ਼ਸਰ ਦੀ ਪੋਸਟ ਹੈ ।

3.55 ਬਾਅਦ ਦੁਪਹਿਰ

(ਇਸ ਵਕਤ ਪੈਨਲ ਆਫ਼ ਚੇਅਰਮੈਨ ਦੇ ਮੈਂਬਰ, ਚੌਧਰੀ ਮਾਤੂ ਰਾਮ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਟੈਕਨੀਕਲ (ਕੈਮੀਕਲਜ਼) ਪੋਸਟ ਹੈ । ਤੁਸੀਂ ਦੱਸੋ, ਚੇਅਰਮੈਨ ਸਾਹਿਬ, ਪੰਜਾਬ ਵਿਚ ਹੈ ਕੋਈ ਕੈਮੀਕਲਜ਼ ਦੀ ਇੰਡਸਟਰੀ ਲਗੀ ਹੋਈ । ਜੇ ਇੰਡਸਟਰੀ ਹੀ ਇਸ ਦੀ ਕੋਈ ਨਹੀਂ ਲਗੀ ਹੋਈ

[ਸ਼੍ਰੀ ਗੁਰਦਿਆਲ ਸੈਣੀ]

ਤਾਂ ਉਸ ਅਫ਼ਸਰ ਨੂੰ ਰਖਣ ਦੀ ਕੀ ਲੋੜ ਹੈ। ਪੰਜਾਬ ਵਿਚ ਰਬੜ ਦੀ ਇੰਡਸਟਰੀ ਬਹੁਤ ਜ਼ਿਆਦਾ ਹੈ। ਲੱਖਾਂ ਰੁਪਏ ਦਾ ਮਾਲ ਉਹ ਬਾਹਰ ਭੇਜਦੇ ਹਨ । ਉਸ ਅਫ਼ਸਰ ਨੇ ਕੀ ਕੀਤਾ ਕਿ ਉਨ੍ਹਾਂ ਦੀਆਂ ਸਿਰਫ 36 ਗੱਡੀਆਂ ਕਰ ਦਿਤੀਆਂ। ਪਹਿਲਾਂ ਉਨ੍ਹਾਂ ਵਾਸਤੇ 636 ਗੱਡੀਆਂ ਆਉਂਦੀਆਂ ਸਨ, ਪਰ ਉਸ ਨੇ 36 ਗੱਡੀਆਂ ਕਰ ਦਿਤੀਆਂ। ਇਸ ਅਫ਼ਸਰ ਦੀ ਇਹ ਕੰਮ ਗਲਤ ਕਰਨ ਦੀ ਖਾਤਰ ਬਹੁਤ ਵੱਡੀ ਇੰਡਸ-ਟਰੀ ਤਬਾਹ ਕਰ ਕੇ ਰਖ ਦਿਤੀ ਹੈ । ਕੋਈ ਅਫ਼ਸਰ ਇਥੋਂ ਜਾ ਕੇ ਉਨ੍ਹਾਂ ਨੂੰ ਦੇਖੇ ਅਤੇ ਅਸਲੀਅਤ ਰਿਪੋਰਟ ਕਰੇ ਕਿ ਅਸਲ ਵਿੱਚ ਉਨ੍ਹਾਂ ਦੀ ਜ਼ਰੂਰਤ ਕੀ ਹੈ। ਅਸੀਂ ਨਹੀਂ ਕਹਿੰਦੇ ਕਿਸੇ ਨੂੰ ਵੱਧ ਕੋਲਾ ਦਿਓ ਪਰ ਜੋ ਅਸਲੀਅਤ ਵਿਚ ਉਨ੍ਹਾਂ ਦੀ ਲਾਗਤ ਹੈ ਉਹ ਉਨ੍ਹਾਂ ਨੂੰ ਜ਼ਰੂਰ ਦੇਣੀ ਚਾਹੀਦੀ ਹੈ ਇਥੋਂ ਸੈਕਟਰੀ, ਇੰਡਸਟਰੀ ਨੂੰ ਜਾਂ ਕਿਸੇ ਹੋਰ ਉਚ ਅਧਿਕਾਰੀ ਨੂੰ ਭੇਜ ਦਿਓ ਜਿਹੜਾ ਜਾ ਕੇ ਦੇਖੇ ਕਿ 8 ਘੰਟੇ ਉਨ੍ਹਾਂ ਦੀਆਂ ਫੈਕਟਰੀਆਂ ਚਲਦੀਆਂ ਹਨ, ਜੋ ਕੋਲਾ ਉਨ੍ਹਾਂ ਦਾ ਬਣਦਾ ਹੈ ਉਹ ਉਨ੍ਹਾਂ ਨੂੰ ਦੇਣਾ ਚਾਹੀਦਾ ਹੈ। ਪਹਿਲਾਂ ਉਨ੍ਹਾਂ ਨੂੰ 636 ਗਡੀਆਂ ਕੋਲਾ ਮਿਲਦਾ ਸੀ, ਪਰ ਹੁਣ ਸਿਰਫ ਉਨ੍ਹਾਂ ਨੂੰ 36 ਗਡੀਆਂ ਕੋਲਾ ਮਿਲਦਾ ਹੈ। ਜਿਸ ਦੀ 5-4 ਹਜ਼ਾਰ ਰੁਪਏ ਦੀ ਸੇਲ ਹੋਵੇ ਉਸ ਨੂੰ ਵੀ 2 ਗਡੀਆਂ ਔਰ ਜਿਸ ਦੀ 2 ਲੱਖ ਰੁਪਏ ਦੀ ਸੇਲ ਹੋਵੇ ਉਸ ਨੂੰ ਵੀ 2 ਗਡੀਆਂ ਤਾਂ ਇਸ ਤਰ੍ਹਾਂ ਕਿਸ ਤਰ੍ਹਾਂ ਕੰਮ ਚਲੇਗਾ ਔਰ ਇੰਡਸਟਰੀ ਕਿਸ ਤਰ੍ਹਾਂ ਤਰੱਕੀ ਕਰੇਗੀ । ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਲੱਖਾਂ ਰੁਪਏ ਦਾ ਇਨਕਮ ਟੈਕਸ ਦਿੰਦੇ ਹਨ, ਸੇਲਜ਼ ਟੈਕਸ ਦਿੰਦੇ ਹਨ, ਓਕਟਰਾਏ ਦਿੰਦੇ ਹਨ, ਉਨ੍ਹਾਂ ਲੋਕਾਂ ਨਾਲ ਇਤਨਾ ਜ਼ੁਲਮ ਨਹੀਂ ਹੋਣਾ ਚਾਹੀਦਾ। ਇੰਡਸਟਰੀ ਦੇ ਮਨਿਸਟਰ ਸਾਹਿਬ ਇਥੇ ਬੈਠੇ ਹਨ ਉਨ੍ਹਾਂ ਨੂੰ ਮੈਂ ਕਹਾਂਗਾ ਕਿ ਉਹ ਉਨ੍ਹਾਂ ਦੀ ਕੋਈ ਮੀਟਿੰਗ ਬੁਲਾ ਲੈਣ ਅਤੇ ਉਨ੍ਹਾਂ ਦੀ ਗਲ ਸੁਣ ਲੈਣ ਔਰ ਜੋ ਉਨ੍ਹਾਂ ਦੀਆਂ ਜਾਇਜ਼ ਮੰਗਾਂ ਹਨ ਉਹ ਪੂਰੀਆਂ ਹੋਣੀਆਂ ਚਾਹੀਦੀਆਂ ਹਨ।

**ਰਾਜ ਮੰਤਰੀ**, ਉਦਯੋਗ : ਆਨ ਏ ਪਆਇੰਟ ਆਫ ਆਰਡਰ, ਸਰ ।

**ਸ਼੍ਰੀ ਗੁਰਦਿਆਲ ਸੈਣੀ** : ਮਨਿਸਟਰ ਪੁਆਇੰਟ ਆਫ਼ ਆਰਡਰ ਨਹੀਂ ਕਰਦੇ ਹੁੰਦੇ।

**ਸ਼੍ਰੀ ਸਪੀਕਰ** : ਕੇ. ਪੀ. ਸਾਹਿਬ, ਪਹਿਲਾਂ ਉਨ੍ਹਾਂ ਦੀ ਗਲ ਸੁਣ ਲਓ, ਬਾਅਦ ਵਿੱਚ ਜਵਾਬ ਦੇ ਦੇਣਾ ।

**ਰਾਜ ਮੰਤਰੀ**, ਉਦਯੋਗ : ਚੇਅਰਮੈਨ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਹਰ ਸ਼ਹਿਰ ਵਿਚ, ਹਰ ਜ਼ਿਲ੍ਹੇ ਵਿਚ ਇੰਡਸਟਰੀਜ਼ ਵਾਲਿਆਂ ਨਾਲ ਮੀਟਿੰਗ ਕੀਤੀ ਹੈ, ਵਰਕਰਜ਼ ਨਾਲ ਮੀ-ਟਿੰਗ ਕੀਤੀ ਹੈ । ਮੈਂ ਜਲੰਧਰ ਵਿਚ ਵੀ ਗਿਆ ਹਾਂ, ਗੁਰਦਾਸਪੁਰ ਵਿਚ ਵੀ ਗਿਆ ਹਾਂ, ਲੁਧਿਆਣੇ ਵੀ ਗਿਆ ਹਾਂ, ਅੰਮ੍ਰਿਤਸਰ ਵੀ ਗਿਆ ਹਾਂ, ਰਾਜਪੁਰੇ ਵੀ ਗਿਆ ਹਾਂ ਔਰ ਹੋਰ ਬਹੁਤ ਸਾਰੀਆਂ ਥਾਵਾਂ ਤੇ ਗਿਆ ਹਾਂ ਲੇਕਿਨ ਕੋਈ ਐਸੀ ਬਾਤ ਨਹੀਂ ਹੈ ।

**ਸ਼੍ਰੀ ਗੁਰਦਿਆਲ ਸੈਣੀ** : ਮੀਟਿੰਗ ਕਰਨ ਦਾ ਮਤਲਬ ਇਹ ਹੁੰਦਾ ਹੈ ਕਿ ਜਿਹੜੀ ਉਨ੍ਹਾਂ ਦੀ ਮੰਗ ਹੈ ਉਹ ਜ਼ਰੂਰ ਪੂਰੀ ਕੀਤੀ ਜਾਵੇ ਨਹੀਂ ਤਾਂ ਮੀਟਿੰਗਾਂ ਕਰਨ ਦਾ ਕੋਈ ਫਾਇਦਾ ਨਹੀਂ। ਨਹੀਂ ਤਾਂ ਮੈਨੂੰ ਦੱਸੋ ਮੈਂ ਉਥੇ ਆ ਕੇ ਬੈਠ ਜਾਂਦਾ ਹਾਂ, ਮੈਂ ਦੱਸ ਦੇਵਾਂਗਾ ਕਿ ਕਿਸ ਤਰ੍ਹਾਂ ਕੰਮ ਹੁੰਦਾ ਹੈ। (ਹਾਸਾ)

ਚੇਅਰਮੈਨ ਸਾਹਿਬ, ਮੇਰੇ ਇਲਾਕੇ ਵਿੱਚ ਇਕ ਇੰਡਸਟਰੀਅਲ ਡਿਵੈਲਪਮੈਂਟ ਕਾਲੋਨੀ ਬਣੇ ਨੂੰ 10 ਸਾਲ ਹੋ ਗਏ ਹਨ । ਮੰਤਰੀ ਜੀ ਵੀ ਉਥੇ ਜਾ ਕੇ ਆਏ ਹਨ ਅਤੇ ਉਥੇ ਜਾ ਕੇ ਚਾਹ ਵੀ ਪੀ ਕੇ ਆਏ ਹਨ। ਉਨ੍ਹਾਂ ਦੀ ਛੋਟੀ ਤਕਲੀਫ ਹੈ ਪਰ ਅੱਜ ਤਕ ਉਹ ਨਹੀਂ ਦੂਰ ਹੋ ਸਕੀ।

**ਸਰਦਾਰ ਪ੍ਰਿਥੀਪਾਲ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਗੁਰਦਿਆਲ ਸੈਣੀ** : ਚੇਅਰਮੈਨ ਸਾਹਿਬ, ਅਸੀਂ ਮੰਤਰੀ ਜੀ ਨੂੰ ਬੜਾ ਮਾਣ ਬਖਸ਼ਿਆ ਹੈ। ਉਨ੍ਹਾਂ ਨੇ ਉਥੇ ਜਾ ਕੇ ਮੌਕਾ ਦੇਖਿਆ ਹੈ ਕਿ ਉਹ ਕਿਹੜੀ ਜਗ੍ਹਾ ਹੈ ਔਰ ਉਥੇ ਲੋਕਾਂ ਨੂੰ ਕੀ ਕੀ ਤਕ- ਲੀਫ ਹੈ। ਉਥੇ ਨਾ ਕੋਈ ਸੜਕ ਹੈ, ਨਾ ਪਾਣੀ ਹੈ ਅਤੇ ਨਾ ਕੋਈ ਨਲਕਾ ਹੈ। 10 ਸਾਲ ਪਹਿਲਾਂ ਇੰਡਸਟਰੀ ਡਿਪਾਰਟਮੈਂਟ ਨੇ ਡਿਵੈਲਪਮੈਂਟ ਚਾਰਜਿਜ਼ ਵੀ ਲੈ ਲਏ ਹਨ, ਪਰ ਉਥੇ ਕੋਈ ਇਸ ਤਰ੍ਹਾਂ ਦੀ ਡਿਵੈਲਪਮੈਂਟ ਨਹੀਂ ਹੋਈ। ਨਾ ਉਥੇ ਕੋਈ ਸੜਕ ਹੈ ਅਤੇ ਨਾ ਕੋਈ ਉਥੇ ਪਾਣੀ ਹੈ। ਇਤਨਾ ਜ਼ੁਲਮ ਨਹੀਂ ਹੋਣਾ ਚਾਹੀਦਾ। ਡਿਵੈਲਪਮੈਂਟ ਚਾਰਜਿਜ਼ ਉਨ੍ਹਾਂ ਨੇ ਪਹਿਲਾਂ ਹੀ ਲੈ ਲਏ ਹਨ ਲੇਕਿਨ ਉਨ੍ਹਾਂ ਨੂੰ ਕੋਈ ਸਹੂਲਤ ਨਹੀਂ, ਕੋਈ ਉਥੇ ਸੜਕ ਨਹੀਂ, ਕੋਈ ਉਥੇ ਪਾਣੀ ਨਹੀਂ। ਜੇ ਸੜਕ ਇੰਡਸ- ਟਰੀ ਡਿਪਾਰਟਮੈਂਟ ਵਾਲੇ ਉਥੇ ਨਹੀਂ ਬਣਾ ਸਕਦੇ ਤਾਂ ਕਾਰਪੋਰੇਸ਼ਨ ਨੂੰ ਇਹ ਕੰਮ ਦੇ ਦਿਓ। ਜਿਹੜੇ ਡਿਵੈਲਪਮੈਂਟ ਚਾਰਜਿਜ਼ ਲਏ ਹਨ, ਉਹ ਵਾਪਸ ਕਰ ਦਿਓ, ਉਹ ਆਪਣੇ ਆਪ ਬਣਾ ਲੈਣਗੇ। ਮੈਂ ਮਨਿਸਟਰ ਸਾਹਿਬ ਨੂੰ ਇਕ ਵਾਰੀ ਫਿਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਹ ਇਸ ਪਾਸੇ ਵਲ ਆਪਣਾ ਧਿਆਨ ਦੇਣ। ਇਹ ਮੰਗ ਉਨ੍ਹਾਂ ਦੀ ਬੜੀ ਜ਼ਰੂਰੀ ਹੈ ਅਤੇ ਇਹ ਜ਼ਰੂਰ ਪੂਰੀ ਕਰਨੀ ਚਾਹੀਦੀ ਹੈ।

ਫਿਰ, ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਬੰਦੇ ਨੇ ਸ਼ਿਕਾਇਤ ਕਰ ਦਿਤੀ ਕਿ ਇੰਡਸਟਰੀਅਲ ਡਿਵੈਲਪਮੈਂਟ ਕਾਰਪੋਰੇਸ਼ਨ ਵਿੱਚ ਨਜਾਇਜ਼ ਕੋਟੇ ਲੋਕੀਂ ਖਾਂਦੇ ਹਨ, ਇਨਕਰੋਚ- ਮੈਂਟ ਕੀਤੀ ਹੈ। ਕਿਸੇ ਅਫ਼ਸਰ ਨੇ ਕੋਈ ਰਿਪੋਰਟ ਕਰ ਦਿਤੀ। ਚੇਅਰਮੈਨ ਸਾਹਿਬ, ਗਲ ਕੀ ਨਿਕਲੀ ਕਿ ਤਕਰੀਬਨ 15 ਆਦਮੀਆਂ ਦਾ ਪੂਰਾ ਕੋਲਾ ਬੰਦ ਕਰ ਦਿਤਾ, ਪੂਰੀ ਦੇਗ ਬੰਦ ਕਰ ਦਿਤੀ, ਪੂਰੀ ਜਿਸਤ ਬੰਦ ਕਰ ਦਿਤੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਖੋਖਿਆਂ ਵਾਲਿਆਂ ਨੂੰ ਕਿਹੜਾ ਕੋਟਾ ਲਗਿਆ ਸੀ। ਉਨ੍ਹਾਂ ਦੇ ਕੋਲ ਕੋਈ ਕੋਟਾ ਨਹੀਂ, ਕੋਈ ਗਲ ਨਹੀਂ, ਕੋਈ ਬਾਤ ਨਹੀਂ, ਖੋਖਿਆਂ ਵਾਲਿਆਂ ਨੂੰ ਵੀ ਚੁਕ.ਕੇ ਨੋਟਿਸ ਦੇ ਦਿਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਬੋਗਸ ਬੰਦੇ ਹਨ ਉਨ੍ਹਾਂ ਦਾ ਬੇਸ਼ਕ ਕੋਟਾ ਬੰਦ ਕਰ ਦਿਓ ਪਰ ਜਿਹੜੇ ਜਾਇਜ਼ ਤੌਰ ਤੇ ਅਗਰ ਕੋਈ ਕੰਮ ਕਰ ਰਹੇ ਹਨ ਤਾਂ ਉਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਸ ਗਲ ਦੀ ਪੜਤਾਲ ਕਰਕੇ ਦੇਖਣ ਅਤੇ ਜੇ ਕੋਈ ਕਸੂਰਵਾਰ ਹੈ ਤਾਂ ਉਸ ਦਾ ਕੋਟਾ ਬੇਸ਼ਕ ਬੰਦ ਕਰ ਦਿਓ ਪਰ ਜੇ ਕੋਈ ਕਸੂਰਵਾਰ ਨਹੀਂ ਤਾਂ ਉਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਵਰਾਨ ਕਰਨਾ ਚਾਹੀਦਾ।

ਚੇਅਰਮੈਨ ਸਾਹਿਬ, ਮੈਂ ਆਪਣੀ ਸਰਕਾਰ ਨੂੰ ਇਸ ਗਲ ਲਈ ਵਧਾਈ ਦਿੰਦਾ ਹਾਂ ਕਿ ਇਸ ਸਰਕਾਰ ਨੇ ਦਰਬਾਰ ਸਾਹਿਬ ਦੇ ਸਰੋਵਰ ਵਿਚ ਜਲ ਪਾਉਣ ਲਈ 46 ਲੱਖ ਰੁਪਿਆ ਇਸ ਮਕਸਦ ਲਈ ਰਖਿਆ ਹੈ। ਇਹ ਬੜਾ ਅੱਛਾ ਕੰਮ ਕੀਤਾ ਹੈ। ਜੇ ਇਥੇ ਅੱਜ ਅਕਾਲੀ ਭਰਾ ਬੈਠੇ ਹੁੰਦੇ ਤਾਂ ਉਨ੍ਹਾਂ ਨੂੰ ਪਤਾ ਲਗਦਾ ਕਿ ਉਨ੍ਹਾਂ ਨੇ ਆਪਣੇ ਤਿੰਨ ਸਾਲ ਦੇ ਰਾਜ ਵਿਚ ਇਹ ਕੰਮ ਨਹੀਂ ਸੀ ਕੀਤਾ ਜੋ ਇਸ ਸਰਕਾਰ ਨੇ ਹੁਣ ਕੀਤਾ ਹੈ। ਇਹ ਸਾਡੀ ਸਰਕਾਰ ਨੇ ਬਹੁਤ ਅੱਛਾ ਕੰਮ ਕੀਤਾ ਹੈ। ਇਸ ਤੋਂ ਪਹਿਲਾਂ ਕਿਸੇ ਸਰਕਾਰ ਨੇ ਇਸ ਤਰ੍ਹਾਂ ਦਾ ਅੱਛਾ ਕੰਮ ਨਹੀਂ ਕੀਤਾ। ਮੈਂ ਇਸ ਸਰਕਾਰ ਨੂੰ ਇਸ ਗਲ ਦੇ ਲਈ ਮੁਬਾਰਕਬਾਦ ਦਿੰਦਾ ਹਾਂ। ਜਲੰਧਰ ਵਿਚ ਦੇਵੀ ਦਾ ਮੰਦਰ ਹੈ, ਉਸ ਦਾ ਇਕ ਤਲਾਬ ਬਣਿਆ ਹੋਇਆ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਬੜੇ ਬੜੇ ਔਰ ਅੱਛੇ ਮੰਦਰ ਵੇਖੇ ਹੋਣੇ ਹਨ ਪਰ ਇਹ ਵੀ ਵੇਖਣ

**Expunged as ordered by the Chair.

[ਸ੍ਰੀ ਗੁਰਦਿਆਲ ਸੈਣੀ]

ਵਾਲਾ ਮੰਦਰ ਹੈ। ਹਰ ਐਤਵਾਰ ਅਤੇ ਮੰਗਲਵਾਰ ਨੂੰ ਦੋ ਤਿੰਨ ਲੱਖ ਆਦਮੀ ਉਥੇ ਆਉਂਦੇ ਹਨ। ਅਗਰ ਉਥ ਸਰੋਵਰ ਦੇ ਪਾਣੀ ਲਈ ਇਸ ਤਰ੍ਹਾਂ ਦਾ ਕੋਈ ਪ੍ਰਬੰਧ ਕਰਾ ਦਿਓ ਤਾਂ ਤੁਹਾਡੀ ਬੜੀ ਮਿਹਰਬਾਨੀ ਹੋਵੇ-ਗੀ।

ਮੈਂ ਇਸ ਗੱਲ ਦਾ ਸਰਕਾਰ ਦਾ ਧੰਨਵਾਦ ਕਰਦਾ ਹਾਂ ਕਿ ਇਹ ਪਹਿਲੀ ਸਰਕਾਰ ਹੈ ਜਿਸ ਨੇ ਜਲੰਧਰ ਨੂੰ ਇਕ ਇੰਜੀਨੀਅਰਿੰਗ ਕਾਲਜ ਦਿਤਾ ਹੈ। ਮੈਂ ਇਸ ਦੇ ਨਾਲ ਇਹ ਵੀ ਬੇਨਤੀ ਕਰਦਾ ਹਾਂ ਕਿ ਇਸ ਦੇ ਲਈ ਪੈਸੇ ਰਖ ਕੇ ਜਲਦੀ ਹੀ ਚਾਲੂ ਕਰ ਦਿਤਾ ਜਾਵੇ।

ਸਰਕਾਰ ਨੇ ਬੜਾ ਕੁਝ ਕੀਤਾ ਹੈ ਮੈਂ ਲੋਕਲ ਬਾਡੀਜ਼ ਮਨਿਸਟਰ ਦਾ ਬੜਾ ਧੰਨਵਾਦੀ ਹਾਂ ਕਿਉਂਕਿ ਜਿਹੜੀ ਸ਼ਹਿਰਾਂ ਵਿਚ ਪ੍ਰੋਫੈਸ਼ਨਲ ਫੀ ਲਗਾਈ ਸੀ, ਉਹ ਖ਼ਤਮ ਕਰ ਦਿੱਤੀ ਹੈ। ਮੇਰੀ ਸਰਕਾਰ ਵਧਾਈ ਦੀ ਪਾਤਰ ਹੈ ਲੇਕਿਨ ਮਨਿਸਟਰ ਸਾਹਿਬ ਇਕ ਗਲ ਯਾਦ ਰਖੋ ਕਿ ਇਕ ਦੁਕਾਨਦਾਰ ਦਾ ਇਕ ਥੜਾ ਹੈ ਉਸ ਤੇ ਵੀ ਟੈਕਸ ਔਰ ਉਪਰ ਛੱਪਰ ਹੈ ਉਸ ਤੇ ਵੀ ਟੈਕਸ ਲਗਾ ਦਿਤਾ। ਲੇਕਿਨ ਇਕ ਗਲ ਯਾਦ ਰਖੋ ਕਿ ਜਾਂ ਤਾਂ ਛੱਪੜ ਟੈਕਸ ਲਗੇਗਾ ਜਾਂ ਫਿਰ ਥੜਾ ਟੈਕਸ ਦੋਨੋਂ ਟੈਕਸ ਇਕ ਤੇ ਨਹੀਂ ਲਗ ਸਕਦੇ। ਅਸੀਂ ਸ਼ਹਿਰੀ ਲੋਕ ਇਨਕਮ ਟੈਕਸ, ਸੇਲਜ਼ ਟੈਕਸ, ਛੱਪੜ ਟੈਕਸ, ਥੜਾ ਟੈਕਸ, ਚੁੰਗੀ ਆਦਿ ਕਈ ਟੈਕਸ ਦਿੰਦੇ ਹਾਂ। ਇਕ ਟੈਕਸ ਪਿੰਡਾਂ ਵਿਚ ਲਗਿਆ ਸੀ ਉਹ ਚੁਲ੍ਹਾ ਟੈਕਸ ਤੁਹਾਨੂੰ ਵਾਪਸ ਲੈਣਾ ਪਿਆ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜਾ ਸਾਡੇ ਤੇ ਛਪੜ ਟੈਕਸ ਹੈ ਇਹ ਬੰਦ ਕਰ ਦਿਤਾ ਜਾਏ।

ਇਤਨਾ ਕਹਿੰਦਾ ਹੋਇਆ ਮੈਂ ਇਹ ਬੇਨਤੀ ਕਰਦਾ ਹਾਂ ਕਿ ਮੈਂ ਜਿਹੜੀਆਂ ਮੰਗਾਂ ਰਖੀਆਂ ਹਨ, ਉਹ ਪ੍ਰਵਾਨ ਕੀਤੀਆਂ ਜਾਣ।

**ਕਾਮਰੇਡ ਬਲਦੇਵ ਸਿੰਘ ਲੁੰਬਾ** (ਸੁਤਰਾਣਾ, ਐਸ.ਸੀ.) : ਚੇਅਰਮੈਨ ਸਾਹਿਬ, ਮੈਂ ਪਹਿਲੀ ਗਲ ਤਾਂ ਇਹ ਕਹਿਣੀ ਚਾਹੁੰਦਾ ਹਾਂ ਵਿੱਤ ਮੰਤਰੀ ਸਾਹਿਬ ਨੂੰ ਕਿ ਜਿਹੜੀਆਂ ਪੋਸਟਾਂ ਦੀਆਂ ਇੱਕ-ਇੱਕ, ਦੋ ਦੋ, ਆਸਾਮੀਆਂ ਹਨ, ਉਨ੍ਹਾਂ ਦੇ ਪੇਅ ਸਕੇਲ ਨਹੀਂ ਸੋਧੇ ਗਏ। ਮੈਂ ਇਨ੍ਹਾਂ ਨੂੰ ਲਿਸਟ ਦੇ ਦਿੰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਪੇ ਸਕੇਲ 31 ਮਾਰਚ ਤੋਂ ਪਹਿਲਾਂ ਪਹਿਲਾਂ ਸੋਧ ਦਿਓ ਤਾਕਿ ਉਹ ਵਿਚਾਰੇ ਪਿਛੇ ਨਾ ਰਹਿ ਜਾਣ।

ਦੂਜੀ ਗਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਕੋਆਪਰੇਟਿਵ ਮਨਿਸਟਰ ਸਾਹਿਬ ਬੈਠੇ ਹਨ, ਸਵੇਰੇ ਸੁਆਲ ਤੇ ਸਪਲੀਮੈਂਟਰੀ ਮੈਨੂੰ ਨਹੀਂ ਮਿਲਿਆ। ਕੋਆਪਰੇਟਿਵ ਦਾ ਮਤਲਬ ਹੁੰਦਾ ਹੈ ਕਿ ਸਾਰੇ ਲੋਕਾਂ ਨੂੰ ਕੁਆਪ੍ਰੇਟ ਕੀਤਾ ਜਾਏ। ਚੇਅਰਮੈਨ ਸਾਹਿਬ, ਬਟਾਲਾ ਵਿਚ ਇਕ ਸ਼ੂਗਰ ਮਿਲ ਹੈ ਉਸ ਦੇ ਵਿਚ ਸਾਰੇ ਮੈਂਬਰ ਚੁਣੇ ਹੋਏ ਹਨ, ਪਰ ਚੋਣ ਉਹ ਲੜ ਸਕਦਾ ਹੈ ਜਿਹੜਾ ਇਕ ਹਜ਼ਾਰ ਰੁਪਿਆ ਦੇਵੇ। ਇਹ ਚੀਜ਼ ਕੋਆਪ੍ਰੇਟਿਵ ਮੂਵਮੈਂਟ ਦੇ ਖਿਲਾਫ਼ ਹੈ। ਇਹ ਇਕ ਕੰਟਰਾਡਿਕਸ਼ਨ ਹੈ ਕਿ ਜਿਹੜਾ ਇਕ ਹਜ਼ਾਰ ਵਾਲਾ ਹੈ ਉਹ ਚੋਣ ਲੜ ਸਕਦਾ ਹੈ ਤੇ ਦੂਜਾ ਨਹੀਂ ਲੜ ਸਕਦਾ। ਮੈਂ ਕਹਿੰਦਾ ਹਾਂ ਕਿ ਇਸ ਚੀਜ਼ ਨੂੰ ਖਤਮ ਕੀਤਾ ਜਾਏ।

ਚੇਅਰਮੈਨ ਸਾਹਿਬ, ਇਸ ਇਜਲਾਸ ਵਿਚ ਵੀ ਅਤੇ ਇਸ ਤੋਂ ਪਹਿਲਾਂ ਜਿਹੜੇ ਇਜਲਾਸ ਹੋਏ ਹਨ ਉਨ੍ਹਾਂ ਵਿਚ ਇਹ ਕਾਫ਼ੀ ਗਲਾਂ ਆਈਆਂ ਸਾਡੇ ਹਿੰਦੁਸਤਾਨ ਨੂੰ ਕੁਝ ਤਾਕਤਾਂ, ਅੱਜ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਵੀ ਕਾਫ਼ੀ ਦਿਲੇਰੀ ਨਾਲ ਉਨ੍ਹਾਂ ਤਾਕਤਾਂ ਦੇ ਖਿਲਾਫ਼ ਬੋਲਿਆ ਹੈ, ਅਮਰੀਕੀ ਸਾਮਰਾਜ ਜਿਸ

ਤਰੀਕੇ ਨਾਲ ਹਰ ਦੇਸ਼ ਵਿਚ ਹਰ ਸਟੇਟ ਵਿਚ ਜਿਸ ਤਰ੍ਹਾਂ ਅੱਗ ਲਗਵਾ ਸਕਦਾ ਹੈ, ਲਗਵਾ ਰਿਹਾ ਹੈ। ਇਸ ਦੇ ਸਬੰਧ ਵਿਚ ਮੈਂ ਇਕ ਆਰਟੀਕਲ ਜਿਹੜਾ ਇਸ ਮਾਰਚ ਦੀ ਪ੍ਰੀਤਲੜੀ ਰਸਾਲੇ ਵਿਚ ਛਪਿਆ ਹੈ, ਉਹ ਪੜ੍ਹ ਦਿੰਦਾ ਹਾਂ ਜਿਸ ਨਾਲ ਰੌਂਗਟੇ ਖੜ੍ਹੇ ਹੋ ਜਾਂਦੇ ਹਨ। ਉਸ ਦਾ ਹੈਡਿੰਗ ਹੈ—

'ਟੋਟੇ ਟੋਟੇ ਹਿੰਦੁਸਤਾਨ, ਸੀ. ਆਈ. ਏ. ਦਾ ਨਵਾਂ ਪਲਾਨ'

ਪੈਟਰੀਆਟ ਅਖਬਾਰ ਨੇ ਸੀ. ਆਈ. ਏ. ਦੇ ਇਕ ਮਨਸੂਬੇ ਉਤੇ ਚਾਨਣਾ ਪਾਇਆ, ਜਿਹੜਾ ਯੂਨਾਈਟਿਡ ਨੇਸ਼ਨਜ਼ ਵਿਚ ਅਮਰੀਕਾ ਦੇ ਨੁਮਾਇੰਦੇ ਕਰਕਪੈਟਰਕ ਨੇ ਆਪਣੇ ਸ਼ਬਦਾਂ ਵਿਚ ਬਿਆਨ ਕੀਤਾ। ਹਿੰਦੁਸਤਾਨ ਦੇ ਅਮਰੀਕੀ ਕੇਂਦਰ ਨੇ ਇਸ ਨੂੰ ਝੂਠਾ ਤੇ ਮਨ ਘੜਤ ਦਸਿਆ।

ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਹਿੰਦੁਸਤਾਨ ਬਾਰੇ ਉਨ੍ਹਾਂ ਨੇ ਕੀ ਲਿਖਿਆ ਹੈ :

"ਇਥੇ ਮੈਂ ਜ਼ੋਰ ਪਾ ਕੇ ਕਹਿਣਾ ਚਾਹੁੰਦਾ ਹਾਂ ਕਿ ਰਾਜ ਪ੍ਰਬੰਧ ਹਿੰਦ ਮਹਾਂਸਾਗਰ ਵਿਚ ਆਪਣੀ ਫੌਜੀ ਸ਼ਕਤੀ ਨੂੰ ਇਕ ਨੁਮਾਇਸ਼ੀ ਟੁਕੜੀ ਤਕ ਹੀ ਸੀਮਤ ਰਖਣ ਦੇ ਸੁਝਾਅ ਨੂੰ ਰੱਦ ਕਰਦਾ ਹੈ। ਨੁਮਾਇਸ਼ੀ ਟੁਕੜੀ ਤਾਂ ਉਸੇ ਹੌਂਸਲੇ ਨੂੰ ਉਸਕਾਏਗੀ ਜਿਸ ਨੂੰ ਅਸੀਂ ਦਬਾਉਣਾ ਚਾਹੁੰਦੇ ਹਾਂ। ਅਜਿਹੇ ਹਾਲਾਤ ਵਿਚ ਸਾਮ੍ਹਣਾ ਕਰਨਾ ਵੀ ਫੇਰ ਮੁਸ਼ਕਿਲ ਹੋ ਜਾਏਗਾ। ਨਹੀਂ, ਹਿੰਦ ਮਹਾਂ ਸਾਗਰ ਵਿਚ ਸਾਡੀ ਫੌਜੀ ਹਾਜ਼ਰੀ ਨਾ ਕੇਵਲ ਦਬਕਾਉਣ ਯੋਗ ਹੋਣੀ ਚਾਹੀਦੀ ਹੈ, ਸਗੋਂ ਕਿਸੇ ਵੀ ਵੇਲੇ ਇਸ ਨੂੰ ਵਧਾਉਣ ਦੀ ਸਾਡੀ ਯੋਗਤਾ ਹੋਣੀ ਚਾਹੀਦੀ ਹੈ। ਇਸ ਅਹਿਮ ਖੇਤਰ ਵਿਚ ਲੜਾਈ ਕੋਈ ਖੇਡ ਨਹੀਂ। ਪਾਕਿਸਤਾਨ ਨਾਲ ਸਾਡਾ ਰਿਸ਼ਤਾ ਵਿਸ਼ੇਸ਼ ਤੌਰ ਤੇ ਸੁਖਾਵਾਂ ਹੋ ਗਿਆ ਹੈ। ਅਮਰੀਕਾ ਦੇ ਹਿਤਾਂ ਲਈ ਇਹ ਅਹਿਮ ਮੁਲਕ ਹੈ, ਅਤੇ ਇਸ ਦਾ ਟਿਕਾਣਾ ਅਜਿਹਾ ਹੈ ਕਿ ਇਥੋਂ ਅਸੀਂ ਅਫਗਾਨਿਸਤਾਨ, ਇਰਾਨ ਅਤੇ ਹਿੰਦੁਸਤਾਨ ਤੇ ਅਸਰ ਪਾ ਸਕਦੇ ਹਾਂ।"

ਅੱਗੇ ਚਲ ਕੇ ਉਨ੍ਹਾਂ ਨੇ ਹੋਰ ਲਿਖਿਆ ਹੈ ਕਿ :—

ਬਦਕਿਸਮਤੀ ਨਾਲ, ਕੁਝ ਅਜਿਹੇ ਉਲਝੇ ਹੋਏ ਕਾਰਨਾਂ ਕਰਕੇ ਜਿਨ੍ਹਾਂ ਦੀ ਤਫਸੀਲ ਇਥੇ ਨਹੀਂ ਦਿਤੀ ਜਾ ਸਕਦੀ, ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਦ ਅਮਰੀਕਾ ਇਸ ਮੁਲਕ ਨਾਲ ਤਸੱਲੀਬਖਸ਼ ਸਬੰਧ ਬਣਾਉਣ ਵਿਚ ਨਾਕਾਮਯਾਬ ਹੋ ਰਿਹਾ ਹੈ। ਗਾਂਧੀ ਹਕੂਮਤ ਅਮਰੀਕਾ ਵਿਰੋਧੀ ਨੀਤੀਆਂ ਅਖਤਿਆਰ ਕਰਦੀ ਹੈ। ਵਿਸ਼ੇਸ਼ ਕਰ ਅਫ਼ਗਾਨਿਸਤਾਨ ਅਤੇ ਦੱਖਣੀ ਪੂਰਬੀ ਏਸ਼ੀਆ ਮੁਤੱਲਕ। ਪਰ ਹਿੰਦੁਸਤਾਨ ਉਹ ਸ਼ੇਰ ਨਹੀਂ ਜਿਸ ਦਾ ਉਹ ਦਾਅਵਾ ਕਰਦਾ ਹੈ, ਅਸਲ ਵਿਚ ਚੀਨੀ ਲੇਬਲ ਕਾਗਜ਼ੀ ਸ਼ੇਰ ਵਧੇਰੇ ਢੁਕਦਾ ਹੈ। ਉਸ ਦੀ ਕਮਜ਼ੋਰੀ ਇਹ ਹੈ ਕਿ ਬੜੇ ਸਾਰੇ ਅੰਦਰੂਨੀ ਅਤੇ ਕੌਮਾਂਤਰੀ ਮਸਲੇ ਅਜੇ ਅਣ-ਸੁਲਝਾਏ ਪਏ ਹਨ। ਸਮੁਚੇ ਤੌਰ ਤੇ ਗਰੀਬੀ ਦੇ ਮਸਲੇ ਤੋਂ ਇਲਾਵਾ ਵਖਵਾਦੀ ਲਹਿਰ ਦਾ ਵਾਧਾ ਹੁਣ ਪ੍ਰਤੱਖ ਹੋ ਰਿਹਾ ਹੈ। ਇਸ ਹੱਦ ਤਕ ਕਿ ਇਸ ਦੇ ਵੱਖ ਵੱਖ ਟੋਟੇ ਹੋਣੇ ਵਾਕਈ ਮੁਮਕਿਨ ਹਨ। ਜਿਸ ਨਾਲ ਤੀਸਰੀ ਦੁਨੀਆਂ ਅਤੇ ਹੋਰ ਦੇਸ਼ਾਂ ਉਤੇ ਇਸ ਦਾ ਪ੍ਰਭਾਵ ਖਤਮ ਹੋ ਜਾਏਗਾ। ਇਸ ਤਰ੍ਹਾਂ ਦੀ ਘਟਨਾ ਭਾਵੇਂ ਨਵੀਆਂ ਔਕੜਾਂ ਨੂੰ ਜਨਮ ਦੇਵੇਗੀ ਪਰ ਨਿਰਪੱਖ ਹਿੰਦੁਸਤਾਨ ਦੇ ਰਵਾਇਤੀ ਮਿਤਰ ਸੋਵੀਅਤ ਯੂਨੀਅਨ ਨੂੰ ਡੂੰਘੀ ਸੱਟ ਵਜੇਗੀ ਅਤੇ ਜੇ ਹਿੰਦੁਸਤਾਨ ਟੋਟੇ ਟੋਟੇ ਹੋਣੋਂ ਬੱਚ ਵੀ ਗਿਆ ਤਾਂ ਵੀ ਇੰਦਰਾ ਗਾਂਧੀ ਦੇ ਗੈਰ ਕਮਿਊਨਿਸਟ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਵਿਰੋਧੀ ਰਲਕੇ ਅਜਿਹੀ ਹਾਲਤ ਬਣਾ ਸਕਦੇ ਹਨ ਕਿ ਹਿੰਦੁਸਤਾਨ ਨੂੰ ਇਕ ਅਸਲੀਅਤ ਨੂੰ ਪਹਿਚਾਣਦੀ ਸਰਕਾਰ ਬਦਲ ਵਿਚ ਦੇ ਸਕਣ। ਨਹਿਰੂ ਗਾਂਧੀ ਰਵਾਇਤ ਦੇ ਭੁਰ-ਭੁਰਾ ਜਾਣ ਨੂੰ ਅਮਰੀਕਾ ਕੁਝ ਇਤਮਿਨਾਨ ਨਾਲ ਦੇਖੇਗਾ।"

ਇਹ ਜਿਹੜਾ ਇਨ੍ਹਾਂ ਦਾ ਆਰਟੀਕਲ ਹੈ, ਇਹ ਹਿੰਦੁਸਤਾਨ ਲਈ ਚਿਤਾਵਨੀ ਹੈ ਜਿਹੜਾ ਉਹ ਕਹਿੰਦੇ ਹਨ ਕਿ ਹਿਦੁਸਤਾਨ ਨੂੰ ਇਕਠਾ ਨਹੀਂ ਰਹਿਣ ਦਿਆਂਗੇ, ਇਸ ਦੇ ਟੋਟੇ ਟੋਟੇ ਕਰਨੇ ਹਨ । ਇਹ ਉਨ੍ਹਾਂ ਦਾ ਪਲਾਨ ਹੈ। ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਅੱਜ ਅਸੀਂ ਦੇਖ ਰਹੇ ਹਾਂ ਪੰਜਾਬ ਦੇ ਵਿਚ, ਆਸਾਮ ਦੇ ਵਿਚ ਅਤੇ ਹੋਰ ਵੱਖ ਵੱਖ ਥਾਵਾਂ ਤੇ ਇਸ ਬਾਰੇ ਜੋ ਇਥੇ ਤੌਖਲੇ ਪ੍ਰਗਟ ਕਰ ਰਹੇ ਸਨ ਸਾਡੇ ਸਾਥੀ ਸੀ. ਪੀ. ਆਈ. ਅਤੇ ਸੀ. ਪੀ. ਆਈ. (ਐਮ) ਵਾਲੇ, ਉਹ ਤੌਖਲੇ ਇਸ ਆਰਟੀਕਲ ਤੋਂ ਸਪੱਸ਼ਟ ਹੋ ਜਾਂਦੇ ਹਨ। ਸਾਡੇ ਤੌਖਲੇ ਠੀਕ ਸਨ ਕਿ ਅਮਰੀਕੀ ਸਾਮਰਾਜ ਹਿੰਦੁਸਤਾਨ ਦੇ ਟੋਟੇ ਕਰਨ ਲਈ ਪੂਰਾ ਜ਼ੋਰ ਲਾ ਰਿਹਾ ਹੈ ਕਿਉਂਕਿ ਉਹ ਸਮਝ ਗਿਆ ਹੈ ਕਿ ਇਹ ਹੁਣ ਉਸ ਦੇ ਗੁਟ ਵਿਚ ਨਹੀਂ ਜਾਣਗੇ। ਹਿੰਦੁਸਤਾਨ ਤੀਸਰੀ ਦੁਨੀਆਂ ਦਾ ਲੀਡਰ ਬਣ ਚੁਕਿਆ ਹੈ, ਇਹ ਉਹ ਦੁਨੀਆਂ ਹੈ ਜਿਸ ਦਾ ਸਾਥ ਸੋਵੀਅਤ ਯੂਨੀਅਨ ਦਿੰਦਾ ਹੈ। ਇਸ ਲਈ ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਸ ਵੇਲੇ ਪੰਜਾਬ ਵਿਚ ਜਾਂ ਹਿੰਦੁਸਤਾਨ ਵਿਚ ਜਿਹੜੇ ਵੱਖ ਹੋਣ ਲਈ ਸਾਡੇ ਮਤ ਭੇਦ ਹਨ, ਇਹ ਮਿਟਾ ਦੇਣੇ ਚਾਹੀਦੇ ਹਨ । ਸਾਨੂੰ ਲੋਕਾਂ ਨੂੰ ਸੁਣਨਾ ਚਾਹੀਦਾ ਹੈ, ਜਿਥੇ ਲੋਕ ਸੱਚੇ ਹਨ ਉਥੇ ਲੋਕਾਂ ਦਾ ਸਾਥ ਦੇਣਾ ਚਾਹੀਦਾ ਹੈ ਅਤੇ ਸਰਕਾਰ ਦੇ ਵਿਰੋਧ ਵਿਚ ਲੜਣਾ ਚਾਹੀਦਾ ਹੈ। ਜਿਥੇ ਸਰਕਾਰ ਸਚੀ ਹੈ, ਉਥੇ ਸਰਕਾਰ ਦਾ ਸਾਥ ਦੇਣਾ ਚਾਹੀਦਾ ਹੈ । ਮੈਂ ਕਹਿੰਦਾ ਹਾਂ ਕਿ ਇਧਰ ਉਧਰ, ਆਲੇ ਦੁਆਲੇ, ਗਿੱਟੇ, ਗੋਡੇ, ਇਸ ਵੇਲੇ ਜੋ ਦੇਸ਼ ਤੇ ਖਤਰਾ ਬਣ ਚੁਕਿਆ ਹੈ, ਸਾਨੂੰ ਉਸ ਨੂੰ ਮੁੱਖ ਰਖਦਿਆਂ ਹੋਇਆਂ, ਉਨ੍ਹਾਂ ਤਾਕਤਾਂ ਦੇ ਖਿਲਾਫ਼ ਜਿਹੜੀਆਂ ਫਿਰਕਾ ਪ੍ਰਸਤੀ ਅਮਰੀਕੀ ਸਾਮਰਾਜ ਦੀ ਅਗਵਾਈ ਹੇਠ ਦੇਸ਼ ਦੇ ਟੁਕੜੇ ਕਰਨਾ ਚਾਹੁੰਦੀਆਂ ਹਨ, ਲੜਣਾ ਚਾਹੀਦਾ ਹੈ । ਇਸ ਬਾਰੇ ਭਾਵੇਂ ਇਥੇ ਵਿਧਾਨ ਸਭਾ ਵਿਚ ਮਤਾ ਕਰ ਦਿਓ, ਭਾਵੇਂ ਕਿਸੇ ਪਾਰਟੀ ਵਿਚ ਕਰ ਦਿਓ, ਭਾਵੇਂ ਕਿਤੇ ਹੋਰ ਕਰ ਦਿਓ, ਇਹ ਸਾਰੀਆਂ ਪਾਰਟੀਆਂ ਉਨ੍ਹਾਂ ਤਾਕਤਾਂ ਦੇ ਖਿਲਾਫ਼ ਮੈਦਾਨ ਵਿਚ ਆਉਣ ਔਰ ਇਹ ਜਿਹੜੀ ਅਮਰੀਕਾ ਦੀ ਪਲਾਨ ਹੈ, ਇਸ ਨੂੰ ਅਸੀਂ ਸਿਰੇ ਨਹੀਂ ਚੜ੍ਹਨ ਦਿਆਂਗੇ ਬਲਕਿ ਇਸ ਨੂੰ ਅਸੀਂ ਤੋੜਾਂਗੇ ਔਰ ਇਸ ਨੂੰ ਭੰਗ ਕਰ ਦਿਆਂਗੇ । ਹਿੰਦੁਸਤਾਨ ਇਕ ਰਹੇਗਾ ਹਿੰਦੁਸਤਾਨ ਵੱਖ ਨਹੀਂ ਹੋ ਸਕਦਾ। ਮੈਂ ਸਮਝਦਾ ਹਾਂ ਕਿ ਸਾਨੂੰ ਸਾਰੀਆਂ ਪਾਰਟੀਆਂ ਨੂੰ ਸਾਂਝੇ ਤੌਰ ਤੇ ਸਾਰੀ ਸਚ ਇਸ ਪਾਸੇ ਲਗਾ ਦੇਣੀ ਚਾਹੀਦੀ ਹੈ।

ਇਸ ਦੇ ਇਲਾਵਾ, ਚੇਅਰਮੈਨ ਸਾਹਿਬ, ਮੈਂ ਪੁਲਿਸ ਦੇ ਸਬੰਧ ਵਿਚ ਇਕ ਗਲ ਕਰਨੀ ਚਾਹੁੰਦਾ ਹਾਂ ਕਿ ਸਵੇਰੇ ਇਥੇ ਕਿਹਾ ਗਿਆ ਸੀ ਕਿ ਸਰਕਾਰ ਇਸ ਵਲ ਬਹੁਤ ਧਿਆਨ ਦੇ ਰਹੀ ਹੈ। ਮੈਂ ਕਹਿੰਦਾ ਹਾਂ ਡਾਕਟਰ ਸਾਹਿਬ ਇਸ ਗਲ ਨੂੰ ਧਿਆਨ ਵਿਚ ਰਖ ਕੇ ਕਿਸੇ ਥਾਣੇ ਵਿਚ ਜਾਣ ਕਿਉਂਕਿ ਦਿਨ ਛੁਪੇ ਦੇ ਬਾਦ ਕੋਈ ਥਾਣਾ ਐਸਾ ਨਹੀਂ ਮਿਲੇਗਾ ਜਿਥੇ ਬਿਨਾਂ ਸ਼ਰਾਬ ਦੇ ਕੋਈ ਤੁਹਾਨੂੰ ਮਿਲ ਜਾਏ । ਇਸ ਲਈ ਤੁਸੀਂ ਉਨ੍ਹਾਂ ਨੂੰ ਚੌਕਸ ਕਰ ਰਹੇ ਹੋ । ਅਤਿਵਾਦੀ ਅਤੇ ਵੱਖਵਾਦੀ ਤਾਕਤਾਂ ਨਿਸ਼ਾਨਾ ਬਣਾ ਰਹੇ ਹਨ । ਇਨ੍ਹਾਂ ਨੇ ਅਜਿਹੀਆਂ ਤਾਕਤਾਂ ਦੀ ਨਾਕਾ ਬੰਦੀ ਕਰਨੀ ਹੈ, ਕੰਟਰੋਲ ਕਰਨਾ ਹੈ। ਇਹ ਨਾ ਹੋਵੇ ਕਿ ਮਦਹੋਸ਼ ਹੋ ਕੇ, ਸ਼ਰਾਬ ਪੀ ਕੇ ਪਏ ਰਹਿਣ ਅਤੇ ਇਸ ਪਾਸੇ ਧਿਆਨ ਨਾ ਦੇਣ।

ਉਨ੍ਹਾਂ ਦੀਆਂ ਔਕੜਾਂ ਵੱਲ ਵੀ ਪੂਰਾ ਧਿਆਨ ਦੇਣ ਦੀ ਲੋੜ ਹੈ, ਪਰ ਇਸ ਦੇ ਨਾਲ ਹੀ ਉਨ੍ਹਾਂ ਤੇ ਸਖਤੀ ਕਰਨ ਦੀ ਵੀ ਲੋੜ ਹੈ ਤਾਂਕਿ ਉਹ ਸ਼ਰਾਬ ਪੀ ਕੇ ਮਦਹੋਸ਼ ਨਾ ਰਹਿਣ ਅਤੇ ਗਲਤ ਤਾਕਤਾਂ ਜੋ ਮਰਜ਼ੀ ਹੋਵੇ ਕਰੀ ਜਾਣ ।

ਚੇਅਰਮੈਨ ਸਾਹਿਬ, ਮੈਂ ਇੱਕ ਗਲ ਹੋਰ ਕਹਿਣੀ ਚਾਹੁੰਦਾ ਹਾਂ। ਪਹਿਲੇ ਅਸੀਂ ਕਹਿੰਦੇ ਸੀ ਕਿ ਕੁਝ ਫਿਰਕਾਪ੍ਰਸਤ ਲੋਕ ਹਨ, ਜਿਹੜੇ ਅਜਿਹੇ ਕੰਮ ਕਰਦੇ ਹਨ। ਇਸ ਗਲ ਵਿੱਚ ਦੋ ਰਾਵਾਂ ਨਹੀਂ ਕਿ ਅਜਿਹੇ ਲੋਕ ਭਾਵੇਂ ਪੁਲਿਸ ਵਿਚ ਹੋਣ ਜਾਂ ਐਡਮਨਿਸਟਰੇਸ਼ਨ ਵਿਚ ਹੋਣ, ਉਨ੍ਹਾਂ ਦੀ ਸਕਰੀਨਿੰਗ ਕਰਨੀ ਚਾਹੀਦੀ ਹੈ । ਚਾਹੇ ਉਹ ਹਿੰਦੂ-ਫਿਰਕਾਪ੍ਰਸਤ ਹੋਣ ਅਤੇ ਚਾਹੇ ਸਿੱਖ ਫਿਰਕਾਪ੍ਰਸਤ ਹੋਣ। ਦੋ ਤਿੰਨ ਘਟਨਾਵਾਂ ਤੋਂ ਇਹ ਚੀਜ਼ ਬਿਲਕੁਲ ਸਾਹਮਣੇ ਆ ਗਈ ਹੈ। ਡੀ. ਐਸ. ਪੀ. ਨੇ ਫਾਲੋ ਨਹੀਂ ਕੀਤਾ । ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਸਕਰੀਨਿੰਗ ਕਰਨੀ ਚਾਹੀਦੀ ਹੈ । ਭਾਵੇਂ ਉਹ ਹਿੰਦੂ ਹਨ, ਸਿੱਖ ਹਨ, ਜਿਹੜੇ ਕਮਿਊਨਲਿਸਟ ਹਨ, ਉਨ੍ਹਾਂ ਨੂੰ ਕੀ-ਪੋਸਟਾਂ ਤੋਂ ਲਾਹ ਲਓ, ਨਹੀਂ ਤਾਂ ਤੁਹਾਡੀ ਕੋਈ ਪਲਾਨ ਸਿਰੇ ਨਹੀਂ ਚੜ੍ਹਨੀ। ਤੁਸੀਂ ਪਲਾਨ ਇਥੇ ਬਣਾਉਂਦੇ ਹੋ, ਪਰ ਇਸ ਤੋਂ ਪਹਿਲਾਂ ਹੀ ਉਹ ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਕੋਲ ਪਹੁੰਚ ਜਾਂਦੀ ਹੈ । ਆਰਾਮ ਨਾਲ ਗਡੀਆਂ ਨਿਕਲ ਵੀ ਜਾਂਦੀਆਂ ਹਨ ਅਤੇ ਦੁਬਾਰਾ ਆ ਕੇ ਵੜ ਜਾਂਦੀਆਂ ਹਨ। ਇਹ ਆਪਣੀ ਮੰਜੀ ਹੇਠ ਸੋਟਾ ਫੇਰਨ। ਕੇਵਲ ਇਹ ਨਹੀਂ ਕਿ ਰਿਐਕਸ਼ਨਰੀ ਫੋਰਸਿਜ਼ ਦੇ ਖਿਲਾਫ ਲੜਨਾ ਹੈ। ਜਿਸ ਐਡਮਨਿਸਟਰੇਸ਼ਨ ਨੇ ਉਨ੍ਹਾਂ ਦੇ ਖਿਲਾਫ ਲੜਨਾ ਹੈ, ਲਾਅ ਐਂਡ ਆਰਡਰ ਨੂੰ ਠੀਕ ਰਖਣਾ ਹੈ, ਉਨ੍ਹਾਂ ਦੇ ਵਿੱਚ ਵੀ ਸਫਾਈ ਹੋਵੇ। ਦੇਸ਼ ਭਗਤ ਤਾਕਤਾਂ ਇਕੱਠੇ ਹੋ ਕੇ ਬੇਸ਼ਕ ਮੁਜ਼ਾਹਰੇ ਦੇ ਰੂਪ ਵਿਚ ਜਾਂ ਪਰਸਨਲੀ ਕਨਵਿੰਸ ਕਰਕੇ, ਜਿਸ ਤਰੀਕੇ ਨਾਲ ਵੀ ਹੋ ਸਕਦਾ ਹੈ, ਕਰਨ, ਤਾਂਕਿ ਲਾਅ ਐਂਡ ਆਰਡਰ ਕਾਇਮ ਰਹੇ। ਆਪ ਜੀ ਨੂੰ ਯਾਦ ਹੋਣਾ ਹੈ ਕਿ ਜਦੋਂ ਆਂਧਰਾ ਵਿੱਚ ਤੇਲੰਗਾਨਾ ਨੂੰ ਵੱਖ ਕਰਨ ਦੀ ਸਕੀਮ ਚਲੀ ਸੀ ਤਾਂ ਉਥੇ ਸੀ. ਪੀ. ਆਈ. ਨੇ ਡੰਡੇ ਨਾਲ ਡੰਡਾ, ਪੱਥਰ ਨਾਲ ਪੱਥਰ ਅਤੇ ਗੋਲੀ ਨਾਲ ਗੋਲੀ ਦਾ ਮੈਦਾਨ ਵਿੱਚ ਮੁਕਾਬਲਾ ਕੀਤਾ ਸੀ ਅਤੇ ਦੇਸ਼ ਭਗਤ ਤਾਕਤਾਂ ਦੀ ਜਿੱਤ ਹੋਈ ਸੀ। ਤੇਲੰਗਾਨਾ ਵੱਖ ਨਹੀਂ ਸੀ ਕੀਤਾ ਜਾ ਸਕਿਆ ਅਤੇ ਆਂਧਰਾਂ ਇਕਠਾ ਰਿਹਾ। ਇਸ ਤਰੀਕੇ ਨਾਲ ਫੋਰਸਿਜ਼ ਨੂੰ ਜੋੜਿਆ ਜਾ ਸਕਦਾ ਹੈ। ਜੋ ਐਕਸ਼ਨ ਲਿਆ ਜਾ ਸਕਦਾ ਹੈ, ਉਹ ਤੁਸੀਂ ਲਓ, ਇੱਕ ਪਾਸੇ ਐਡਮਨਿਸਟਰੇਸ਼ਨ ਵਿਚੋਂ ਐਸੇ ਐਲੀਮੈਂਟ ਦੀ ਤੁਸੀਂ ਸਫਾਈ ਕਰੋ ਅਤੇ ਦੂਜੇ ਪਾਸੇ ਸਾਰੀਆਂ ਫੋਰਸਿਜ਼ ਇਕੱਠੇ ਹੋ ਕੇ ਲੜਨ ਤਾਂ ਹੀ ਦੇਸ਼ ਅਮਰੀਕਾ ਵਰਗੇ ਘਾਗ ਦੇਸ਼ ਜੋ ਸਾਨੂੰ ਵੰਡਣਾ ਚਾਹੁੰਦਾ ਹੈ, ਉਸ ਤੋਂ ਬਚਿਆ ਜਾ ਸਕਦਾ ਹੈ ।

**ਸ੍ਰੀ ਸਭਾਪਤੀ :** ਚੌਧਰੀ ਜਗਜੀਤ ਸਿੰਘ ਜੀ, ਤੁਸੀਂ ਬੋਲੋ ।

**ਮਾਸਟਰ ਚੰਦ ਸਿੰਘ :** ਮੈਨੂੰ ਇਹ ਦਸੋ, ਚੇਅਰਮੈਨ ਸਾਹਿਬ, ਜਿਸ ਵੇਲੇ ਮੈਂ ਖੜ੍ਹਾ ਹੋਇਆ ਸੀ ਕੀ ਉਸ ਵੇਲੇ ਹੋਰ ਕੋਈ ਖੜ੍ਹਾ ਸੀ ? ਤੁਸੀਂ ਕਿਉਂ ਅੱਖਾਂ ਮੀਟ ਲੈਂਦੇ ਹੋ ?

**ਸ੍ਰੀ ਸਭਾਪਤੀ :** ਜਦੋਂ ਤੁਹਾਡੀ ਵਾਰੀ ਆਵੇਗੀ ਤਾਂ ਤੁਸੀਂ ਬੋਲ ਲੈਣਾ। ਤੁਸੀਂ ਐਵੇਂ ਵਕਤ ਜ਼ਾਇਆ ਨਾ ਕਰੋ ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.): ਚੇਅਰਮੈਨ ਸਾਹਿਬ, ਮੈਂ ਸਭ ਤੋਂ ਪਹਿਲਾਂ ਸਰਦਾਰ ਦਰਬਾਰਾ ਸਿੰਘ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਕਿਉਂਕਿ ਉਨ੍ਹਾਂ ਨੇ ਕਿਹਾ ਹੈ ਕਿ ਜਿਹੜੇ ਲੋਕ ਪੰਜਾਬ ਵਿਚ ਹਫੜਾ ਦਫੜੀ ਪੈਦਾ ਕਰਨਾ ਚਾਹੁੰਦੇ ਹਨ, ਗਰੀਬ ਮਜ਼ਲੂਮਾਂ ਨੂੰ ਗੋਲੀ ਦਾ ਸ਼ਿਕਾਰ ਬਣਾਉਣਾ ਚਾਹੁੰਦੇ ਹਨ, ਉਨ੍ਹਾਂ ਨੂੰ ਮਜ਼ਬੂਤੀ ਨਾਲ ਹੱਥ ਪਾਇਆ ਜਾਵੇਗਾ। ਇਹ ਵੀ ਕਿਹਾ ਗਿਆ ਕਿ ਪੁਲਿਸ ਨੂੰ ਜ਼ਿਆਦਾ ਤਾਕਤਵਰ ਬਣਾਇਆ ਜਾਵੇਗਾ। ਇਸ ਸਮੇਂ ਜਦੋਂ ਕੁਝ ਲੋਕ ਪੰਜਾਬ ਦੇ ਅਮਨ ਨੂੰ ਭੰਗ ਕਰਨਾ ਚਾਹੁੰਦੇ ਹਨ, ਇਸ ਲਈ ਪੁਲਿਸ ਨੂੰ ਜ਼ਿਆਦਾ ਤਾਕਤਵਰ ਬਣਾਇਆ ਜਾਵੇ ਅਤੇ ਚੰਗੇ ਹਥਿਆਰਾਂ ਨਾਲ ਉਨ੍ਹਾਂ ਨੂੰ ਲੈਸ ਕੀਤਾ ਜਾਵੇ ਅਤੇ ਹੋਰ ਵੀ ਜਿਹੜੀਆਂ ਸਹੂਲਤਾਂ ਜ਼ਰੂਰੀ ਹਨ, ਜਿਵੇਂ ਜੀਪਾਂ ਅਤੇ ਮੋਟਰ ਸਾਈਕਲ ਆਦਿ ਹਨ, ਇਹ ਮੁਹੱਈਆ ਕੀਤੀਆਂ ਜਾਣ ਤਾਂਕਿ ਉਹ ਚੰਗੀ ਤਰ੍ਹਾਂ ਇਨ੍ਹਾਂ ਤੇ ਹੱਥ ਪਾ ਕੇ ਪੰਜਾਬ ਵਿਚ ਅਮਨ ਕਾਇਮ ਰਖ ਸਕਣ। ਗੁਰੂ ਨਾਨਕ ਨਿਵਾਸ ਵਿੱਚ ਰੋਜ਼ ਪ੍ਰੋਗਰਾਮ ਚਲਦਾ ਹੈ, ਜਿਸ ਦੇ ਕਾਰਨ ਸਾਰੇ ਪੰਜਾਬ ਵਿੱਚ ਵਾਤਾਵਰਣ ਖਰਾਬ ਹੋ ਚੁੱਕਾ ਹੈ, ਉਸ ਗੁਰੂ ਨਾਨਕ ਨਿਵਾਸ ਨੂੰ ਜਿਹੜਾ ਧਾਰਮਿਕ ਅਸਥਾਨ . . . . .

**ਸ਼੍ਰੀ ਸਭਾਪਤੀ**: ਕੋਈ ਨਵੀਂ ਗੱਲ ਕਰੋ। ਕੋਈ ਸੁਜੈਸ਼ਨ ਦਿਓ। ਇਹ ਗਲ ਪਹਿਲਾਂ ਵੀ ਕਈ ਵਾਰ ਕਹੀ ਜਾ ਚੁੱਕੀ ਹੈ।

**ਕਾਮਰੇਡ ਸਰਵਣ ਸਿੰਘ** ਧਰਮ ਕੋਟ: ਚੇਅਰਮੈਨ ਸਾਹਿਬ, ਹਾਊਸ ਵਿਚ ਕੋਰਮ ਨਹੀਂ ਹੈ।

**ਸ਼੍ਰੀ ਸਭਾਪਤੀ**: ਕੋਰਮ ਤਾਂ ਹੈ। ਤੁਸੀਂ ਬੈਠੋ।

**ਚੌਧਰੀ ਜਗਜੀਤ** ਸਿੰਘ: ਚੇਅਰਮੈਨ ਸਾਹਿਬ, ਹਰੀਜਨਾਂ ਦੀ ਬਹੁਤ ਦੇਰ ਦੀ ਮੰਗ ਸੀ ਕਿ ਜਿਹੜੇ ਬੱਚੇ ਸਕੂਲਾਂ ਵਿਚ ਪੜ੍ਹਦੇ ਹਨ ਅਤੇ ਉਨ੍ਹਾਂ ਦੇ ਮਾਂ ਬਾਪ ਦੀ ਆਮਦਨ 6000 ਰੁਪਏ ਤਕ ਮਿਥੀ ਸੀ ਤਾਂਕਿ ਉਨ੍ਹਾਂ ਨੂੰ ਵਜ਼ੀਫਾ ਆਦਿ ਮਿਲ ਜਾਵੇ ਅਤੇ ਫੀਸ ਮੁਆਫ ਹੋ ਜਾਵੇ। ਸਰਦਾਰ ਦਰਬਾਰਾ ਸਿੰਘ ਨੂੰ ਮੈਂ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਇਸ 6000 ਰੁਪਏ ਦੀ ਆਮਦਨ ਦੀ ਹੱਦ ਨੂੰ ਵਧਾ ਕੇ 9000 ਰੁਪਏ ਕਰ ਦਿਤਾ ਹੈ, ਜਿਸ ਦੇ ਨਾਲ ਹੁਣ ਉਨ੍ਹਾਂ ਗਰੀਬ ਹਰੀਜਨ ਬੱਚਿਆਂ ਦੀ ਫੀਸ ਵੀ ਮੁਆਫ ਹੋ ਜਾਵੇਗੀ ਅਤੇ ਵਜ਼ੀਫਾ ਵੀ ਮਿਲੇਗਾ। ਜਿਥੇ ਉਨ੍ਹਾਂ ਨੂੰ ਇਹ ਸਹੂਲਤ ਦਿਤੀ ਜਾ ਰਹੀ ਹੈ, ਉਥੇ ਮੈਂ ਪੰਜਾਬ ਸਰਕਾਰ ਨੂੰ ਇਹ ਵੀ ਕਹਿੰਦਾ ਹਾਂ ਕਿ ਜਿਹੜੇ ਲੋਕ ਆਰਥਿਕ ਤੌਰ ਤੇ ਕਮਜ਼ੋਰ ਹਨ, ਪਛੜੇ ਲੋਕ ਹਨ, ਉਨ੍ਹਾਂ ਨੂੰ ਤਕੜਾ ਕਰਨਾ ਚਾਹੀਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨੈਂਸ ਕਾਰਪੋਰੇਸ਼ਨ ਦਾ 5 ਕਰੋੜ ਦਾ ਸਰਮਾਇਆ ਸੀ, ਉਸ ਨੂੰ ਵਧਾ ਕੇ 10 ਕਰੋੜ ਪੰਜਾਬ ਸਰਕਾਰ ਨੇ ਕੀਤਾ ਹੈ, ਇਹ ਹੁਣ ਵੀ ਬਹੁਤ ਥੋੜ੍ਹਾ ਸਰਮਾਇਆ ਹੈ। ਇਸ ਦੇ ਨਾਲ ਪੰਜਾਬ ਦੇ ਹਰੀਜਨਾਂ ਦੀ ਸੇਵਾ ਪੂਰੀ ਨਹੀਂ ਕਰ ਸਕਾਂਗੇ। ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਬਿਨਾਂ ਸੂਦ ਕਰਜ਼ੇ ਬੈਂਕਾਂ ਤੋਂ ਲੈ ਕੇ ਉਨ੍ਹਾਂ ਗਰੀਬ ਲੋਕਾਂ ਨੂੰ ਦਿੱਤੇ ਜਾਂਦੇ ਹਨ, ਇਹ ਅਜਿਹਾ ਔਖਾ ਤਰੀਕਾ ਹੈ ਜਿਸ ਨਾਲ ਪੂਰੀ ਤਰ੍ਹਾਂ ਲੋਕ ਫਾਇਦਾ ਨਹੀਂ ਉਠਾ ਸਕਦੇ। ਮੈਂ ਤੁਹਾਡੀ ਮਾਰਫਤ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਬਿਜਲੀ ਬੋਰਡ ਨੂੰ ਬੈਂਕਾਂ ਕੋਲੋਂ ਕਰਜ਼ਾ ਆਪਣੀ ਜ਼ਮਾਨਤ ਦੇ ਕੇ ਦਿਵਾਉਂਦੇ

ਹਨ, ਇਸੇ ਤਰ੍ਹਾਂ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਅਤੇ ਫਾਈਨਾਂਸ ਕਾਰਪੋਰੇਸ਼ਨ ਨੂੰ ਵੱਧ ਤੋਂ ਵੱਧ ਕਰਜ਼ਾ ਬੈਂਕਾਂ ਕੋਲੋਂ ਲੈ ਕੇ ਦਿਵਾਇਆ ਜਾਵੇ ਅਤੇ ਕਰਜ਼ੇ ਦੀ ਜਿਹੜੀ ਡਿਸਟਰੀਬਿਊਸ਼ਨ ਹੈ, ਉਹ ਵੀ ਕਾਰਪੋਰੇਸ਼ਨ ਦੀ ਮਾਰਫਤ ਕੀਤੀ ਜਾਵੇ ਤਾਂਕਿ ਪੀਲੇ ਕਾਰਡ ਵਾਲਿਆਂ ਨੂੰ ਇਹ ਕਰਜ਼ਾ ਪ੍ਰਾਪਤ ਕਰਨ ਵਿਚ ਤਕਲੀਫ ਨਾ ਹੋਵੇ।

ਚੇਅਰਮੈਨ ਸਾਹਿਬ, ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਪੰਜਾਬ ਦੇ ਸਿਖਿਆ ਵਿਭਾਗ ਨੇ ਪੰਜਾਬ ਵਿਚ ਪ੍ਰਾਇਮਰੀ ਸਕੂਲਾਂ ਦੀਆਂ ਨਵੀਆਂ ਬਿਲਡਿੰਗਾਂ ਬਣਾ ਕੇ ਬੜਾ ਅੱਛਾ ਕੰਮ ਕੀਤਾ ਹੈ ਅਤੇ ਵੋਕੇਸ਼ਨਲ ਐਜੂਕੇਸ਼ਨ ਦੇਣ ਦਾ ਵੀ ਪੂਰਾ ਯਤਨ ਕੀਤਾ ਹੈ। ਜਿਥੇ ਜਿਥੇ ਹਾਈ ਸਕੂਲ ਵਿਚ ਪੜ੍ਹਾਈ ਹੋਵੇਗੀ ਉਥੇ ਕੰਮ ਧੰਦੇ ਦੀ ਸਿਖਿਆ ਵੀ ਮਿਲੇਗੀ ਤਾਂਕਿ 10ਵੀਂ ਪਾਸ ਕਰਨ ਤੋਂ ਬਾਅਦ ਉਨ੍ਹਾਂ ਨੂੰ ਬੇਰੋਜ਼ਗਾਰੀ ਦਾ ਸਾਹਮਣਾ ਕਰਨਾ ਨਾ ਪਏ, ਉਹ ਆਪਣਾ ਕੰਮ ਧੰਦਾ ਕਰ ਸਕਣ। ਇਸ ਤਰ੍ਹਾਂ ਉਹ ਆਪਣੇ ਹੱਥਾਂ ਨਾਲ ਕੰਮ ਕਰ ਸਕਣਗੇ ਅਤੇ ਆਪਣਾ ਗੁਜ਼ਾਰਾ ਕਰ ਸਕਣਗੇ। ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਥੇ ਪ੍ਰਾਇਮਰੀ ਸਕੂਲਾਂ ਦੀਆਂ ਨਵੀਆਂ ਬਿਲਡਿੰਗਾਂ ਬਣਾਈਆਂ ਗਈਆਂ ਹਨ ਉਥੇ ਬੱਚਿਆਂ ਦੇ ਬੈਠਣ ਦਾ ਵੀ ਯੋਗ ਪ੍ਰਬੰਧ ਕੀਤਾ ਜਾਵੇ। ਅੱਜ ਕੀ ਹਾਲਤ ਹੈ? ਬੱਚੇ ਆਪਣੇ ਘਰਾਂ ਤੋਂ ਬੋਰੀ ਜਾਂ ਫੱਟੀ ਲੈ ਕੇ ਆਉਂਦੇ ਹਨ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਜਿਥੇ ਹੋਰ ਵਿਦਿਆ ਦਾ ਪਸਾਰ ਕਰਨ ਲਈ ਇਸ ਨੇ ਖਰਚ ਕੀਤਾ ਹੈ ਪ੍ਰਾਇਮਰੀ ਤੋਂ ਸਕੂਲ ਅਪਗ੍ਰੇਡ ਕਰਕੇ ਮਿਡਲ ਕੀਤੇ ਹਨ ਅਤੇ ਮਿਡਲ ਤੋਂ ਹਾਈ ਕੀਤੇ ਹਨ, ਉੱਥੇ ਇਸ ਦੇ ਨਾਲ ਨਾਲ ਜਿਥੇ ਬੱਚੇ ਮੁਢਲੀ ਵਿਦਿਆ ਪ੍ਰਾਪਤ ਕਰਦੇ ਹਨ, ਉਥੇ ਵੀ ਵਾਤਾਵਰਨ ਚੰਗਾ ਬਣਾਇਆ ਜਾਵੇ। ਉਨ੍ਹਾਂ ਦੇ ਬੈਠਣ ਵਾਸਤੇ ਬੇਸ਼ਕ ਤੱਪੜ ਰੱਖੇ ਜਾਣ ਤਾਂਕਿ ਸਹੀ ਢੰਗ ਨਾਲ ਬੈਠ ਕੇ ਆਪਣੀ ਪੜ੍ਹਾਈ ਕਰ ਸਕਣ। ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫਤ ਆਪਣੀ ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਅਕਾਲੀ ਸਰਕਾਰ ਦੀ ਮੇਹਰਬਾਨੀ ਨਾਲ ਮੇਰੇ ਹਲਕੇ ਜਲੰਧਰ ਵੈਸਟ ਬਲਾਕ ਵਿੱਚ 25 ਬੈਡਾਂ ਦਾ ਹਸਪਤਾਲ ਅਜੇ ਤਕ ਨਹੀਂ ਬਣਿਆ। ਕਪੂਰ ਸਾਹਿਬ ਵੀ ਕਰਤਾਰਪੁਰ ਗਏ ਸਨ ਅਤੇ ਉਥੇ ਦੇ ਹਸਪਤਾਲ ਵਿਚ ਐਲਾਨ ਇਨ੍ਹਾਂ ਨੇ ਕੀਤਾ ਸੀ ਕਿ ਜ਼ਰੂਰ 10 ਬੈਡਾਂ ਦਾ ਹਸਪਤਾਲ ਕਰਤਾਰਪੁਰ ਜੋ ਹੈ, ਇਸ ਨੂੰ ਅਪਗਰੇਡ ਕਰਕੇ 25 ਬੈਡਾਂ ਦਾ ਹਸਪਤਾਲ ਬਣਾ ਦਿਤਾ ਜਾਵੇਗਾ। ਇਹ ਡੇਢ ਸਾਲ ਦੀ ਗੱਲ ਹੈ। ਹਾਲੇ ਤਕ ਇਸ ਪਾਸੇ ਸਰਕਾਰ ਵੱਲੋਂ ਕੋਈ ਐਕਸ਼ਨ ਨਹੀਂ ਹੋਇਆ। ਇਸ ਤੇ ਕੋਈ ਯੋਗ ਕਾਰਵਾਈ ਨਹੀਂ ਕੀਤੀ ਗਈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇਹ ਜਿਹੜਾ ਇਤਿਹਾਸਕ ਸ਼ਹਿਰ ਹੈ, ਜਿਥੇ ਮਹਾਂਰਿਸ਼ੀ ਦਯਾ ਨੰਦ ਜੀ ਨੇ ਜਨਮ ਲਿਆ ਸੀ, ਉਸ ਪਵਿੱਤਰ ਧਰਤੀ ਤੇ ਕੀਤਾ ਹੋਇਆ ਐਲਾਨ ਜਲਦੀ ਸਿਰੇ ਚੜ੍ਹਾਇਆ ਜਾਵੇ। ਇਸ ਨਾਲ ਜਿਹੜੇ ਉਥੋਂ ਦੇ ਰਹਿਣ ਵਾਲੇ ਲੋਕ ਹਨ, ਉਹ ਸਮਝਣਗੇ ਕਿ ਸਰਕਾਰ ਜਿਹੜੇ ਵੀ ਐਲਾਨ ਕਰਦੀ ਹੈ, ਉਹ ਪੂਰੇ ਕੀਤੇ ਜਾਂਦੇ ਹਨ। ਇਹ ਨਹੀਂ ਕਿ ਪਹਿਲੇ ਦੀ ਤਰ੍ਹਾਂ ਜਿਵੇਂ ਅਕਾਲੀ ਕਰਦੇ ਸੀ ਕਿ ਐਲਾਨ ਕਰ ਦੇਣਾ ਪਰ ਉਸ ਦੀ ਪੂਰਤੀ ਨਾ ਕਰਨੀ। ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜਾ ਐਲਾਨ ਕਰ ਕੇ ਆਏ ਹਨ, ਇਸ ਨੂੰ ਜਲਦੀ ਹੀ ਪੂਰਾ ਕਰਨਾ ਚਾਹੀਦਾ ਹੈ ਔਰ ਜਿਹੜਾ ਵੀ ਕੰਮ ਅਧੂਰਾ ਪਿਆ ਹੈ ਉਸ ਨੂੰ ਪੂਰਾ ਕੀਤਾ ਜਾਣਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਤੁਹਾਡੀ ਮਾਰਫਤ ਪੰਜਾਬ ਸਰਕਾਰ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ 20 ਪੁਆਇੰਟ ਪ੍ਰੋਗਰਾਮ ਦੇ ਤਹਿਤ ਬਹੁਤ ਸਾਰੀਆਂ ਸਕੀਮਾਂ ਜਿਨ੍ਹਾਂ ਵਿਚ ਹਰੀਜਨ ਭਲਾਈ ਦੀਆਂ ਬਹੁਤ ਸਾਰੀਆਂ ਸਕੀਮਾਂ ਹਨ, ਉਨ੍ਹਾਂ ਨੂੰ ਸਿਰੇ ਚਾੜ੍ਹਨ ਦੀ ਕੋਸ਼ਿਸ਼ ਕੀਤੀ ਹੈ। ਪਹਿਲੇ ਤਾਂ ਬਹੁਤ ਸਾਰੀਆਂ ਸਕੀਮਾਂ ਬਣੀਆਂ ਬਣੀਆਂ ਹੀ ਰਹਿ ਜਾਂਦੀਆਂ ਸਨ ਔਰ ਸਿਰੇ ਨਹੀਂ ਸਨ ਚੜ੍ਹਦੀਆਂ।

[ਚੌਧਰੀ ਜਗਜੀਤ ਸਿੰਘ]

ਪਰ ਹੁਣ ਮੇਰੀ ਬੇਨਤੀ ਹੈ ਕਿ ਜਿਹੜੀ ਵੀ ਲੋਕ ਭਲਾਈ ਦੀ ਸਕੀਮ ਬਣਾਈ ਜਾਂਦੀ ਹੈ, ਉਸ ਨੂੰ ਜਲਦੀ ਨਾਲ ਨੇਪਰੇ ਚਾੜ੍ਹਨਾ ਚਾਹੀਦਾ ਹੈ ਤਾਂਕਿ ਲੋਕ ਭਲਾਈ ਦੇ ਕੰਮ ਹੋ ਸਕਣ। ਮੈਂ ਮਿਸਾਲ ਦਿੰਦਾ ਹਾਂ ਕਿ ਪਿਛਲੇ ਸਪੈਸ਼ਲ ਕੰਪੋਨੈਂਟ ਪਲਾਨ ਦੇ ਅਧੀਨ ਜਿਸ ਵਿਚ ਹਰੀਜਨਾਂ ਦੀ ਬਹਿਬੂਦੀ ਲਈ ਗੌਰਮਿੰਟ ਆਫ ਇੰਡੀਆ ਨੇ ਬਹੁਤ ਸਾਰੀ ਏਡ ਦਿਤੀ ਸੀ, ਪਰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਸ ਦੀ ਬਹੁਤ ਥੋੜੀ ਪਰਸੈਂਟੇਜ ਪਿੰਡਾਂ ਦੀ ਬਹਿਬੂਦੀ ਤੇ ਖਰਚ ਹੋਈ ਹੈ। ਮੈਂ ਸਮਝਦਾ ਹਾਂ ਕਿ ਉਸ ਵੇਲੇ ਉਹ ਪੈਸਾ ਠੀਕ ਢੰਗ ਨਾਲ ਖਰਚ ਨਹੀਂ ਹੋ ਸਕਿਆ। ਇਸ ਲਈ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਜਦੋਂ ਵੀ ਕਿਤੇ ਕੋਈ ਸਕੀਮ ਬਣਾਈ ਜਾਂਦੀ ਹੈ, ਉਸ ਨੂੰ ਬੜੇ ਚੰਗੇ ਢੰਗ ਨਾਲ ਸਿਰੇ ਚਾੜ੍ਹਨ ਦਾ ਯਤਨ ਕਰਨਾ ਚਾਹੀਦਾ ਹੈ ਤਾਂਕਿ ਜੋ ਪਰੋਗਰਾਮ ਸਾਡੇ ਮੁੱਖ ਮੰਤਰੀ ਸਾਹਿਬ ਨੇ ਪਛੜੇ ਹੋਏ ਲੋਕਾਂ ਲਈ ਬਣਾਏ ਹਨ, ਆਰਥਿਕ ਤੌਰ ਤੇ ਜਿਹੜੇ ਕਮਜ਼ੋਰ ਵਰਗ ਦੇ ਲੋਕ ਹਨ, ਉਨ੍ਹਾਂ ਨੂੰ ਉਪਰ ਚੁਕਿਆ ਜਾ ਸਕੇ ਔਰ ਉਨ੍ਹਾਂ ਲੋਕਾਂ ਨੂੰ ਖੁਸ਼ਹਾਲ ਕੀਤਾ ਜਾ ਸਕੇ।

ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਬਸਤੀ ਸੁਧਾਰ ਦੀ ਸਕੀਮ ਸੀ, ਪਿੰਡਾਂ ਵਿਚ ਹਰੀਜਨ ਬਸਤੀਆਂ ਨੂੰ ਠੀਕ ਕਰਨ ਲਈ, ਇਹ ਕੰਮ ਹੁਣ ਡਿਵੈਲਪਮੈਂਟ ਡਿਪਾਰਟਮੈਂਟ ਨੂੰ ਦੇ ਦਿਤਾ ਗਿਆ ਹੈ ਔਰ ਉਸ ਡਿਪਾਰਟਮੈਂਟ ਨੇ ਇਹ ਫੈਸਲਾ ਕੀਤਾ ਹੈ ਕਿ ਜਿਹੜਾ ਵੀ ਪਿੰਡਾਂ ਵਿਚ ਗਲੀਆਂ ਨਾਲੀਆਂ ਔਰ ਫਰਸ਼ ਪੱਕੇ ਕਰਨ ਦਾ ਕੰਮ ਹੈ ਉਹ ਜਦੋਂ ਵੀ ਸ਼ੁਰੂ ਕੀਤਾ ਜਾਵੇਗਾ ਉਹ ਹਰੀਜਨ ਬਸਤੀ ਤੋਂ ਪਹਿਲੇ ਸ਼ੁਰੂ ਕੀਤਾ ਜਾਵੇਗਾ ਤਾਂਕਿ ਹਰੀਜਨ ਬਸਤੀਆਂ ਦਾ ਕੰਮ ਨਾ ਰੁਕੇ। ਇਹ ਇਕ ਚੰਗਾ ਕਦਮ ਹੈ,ਇਸ ਨਾਲ ਜਿਹੜੇ ਪਛੜੇ ਹੋਏ ਲੋਕ ਹਨ, ਜਿਨ੍ਹਾਂ ਦੇ ਕੋਈ ਸਾਧਨ ਨਹੀਂ ਹਨ ਉਨ੍ਹਾਂ ਨੂੰ ਸਾਡੀ ਸਰਕਾਰ ਨੇ ਉਚਾ ਚੁਕਣ ਦੀ ਕੋਸ਼ਿਸ਼ ਕੀਤੀ ਹੈ। ਇਸ ਲਈ ਮੈਂ ਇਹ ਸਮਝਦਾ ਹਾਂ ਕਿ ਇਹ ਜਿਹੜਾ ਸਰਕਾਰ ਨੇ ਫੈਸਲਾ ਕੀਤਾ ਹੈ, ਇਹ ਸਹੀ ਮਾਅਨਿਆਂ ਵਿਚ ਚੰਗਾ ਫੈਸਲਾ ਹੈ ਔਰ ਪਿੰਡਾਂ ਵਿਚ ਹਰੀਜਨ ਬਸਤੀਆਂ ਦੀ ਤਰੱਕੀ ਕਰਨ ਲਈ ਇਹ ਇਕ ਸ਼ਲਾਘਾਯੋਗ ਕਦਮ ਹੈ। ਇਸ ਨਾਲ ਉਹ ਪਛੜੇ ਹੋਏ ਲੋਕ ਸਾਫ ਸੁਥਰੇ ਪਿੰਡਾਂ ਵਿਚ ਰਹਿ ਸਕਣਗੇ। ਇਸ ਲਈ ਇਕ ਸੁਝਾਵ ਵੀ ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਕੰਮ ਵਾਸਤੇ ਸਰਕਾਰ ਨੇ ਜਿੰਨਾ ਪੈਸਾ ਰਖਿਆ ਹੈ ਇਹ ਥੋੜਾ ਹੈ, ਇਸ ਕੰਮ ਵਾਸਤੇ ਪੈਸਾ ਜ਼ਿਆਦਾ ਤੋਂ ਜ਼ਿਆਦਾ ਰਖਿਆ ਜਾਣਾ ਚਾਹੀਦਾ ਹੈ। ਜੇ ਇਸ ਲਈ ਪੈਸਾ ਜ਼ਿਆਦਾ ਹੋਵੇਗਾ ਤਾਂ ਲੋਕਾਂ ਨੂੰ ਜ਼ਿਆਦਾ ਫਾਇਦਾ ਪਹੁੰਚ ਸਕੇਗਾ। ਇਸ ਤੋਂ ਇਲਾਵਾ ਜਿਹੜੀਆਂ ਪੁਰਾਣੀਆਂ ਸੜਕਾਂ ਹਨ, ਔਰ ਜਿਹੜੀਆਂ ਮਿਸਿੰਗ ਲਿੰਕ ਰੋਡਜ਼ ਹਨ, ਉਨ੍ਹਾਂ ਨੂੰ ਜੋੜਨ ਵਾਸਤੇ ਔਰ ਪੁਰਾਣੀਆਂ ਸੜਕਾਂ ਨੂੰ ਰਿਪੇਅਰ ਕਰਨ ਵਾਸਤੇ ਜਿਹੜਾ ਸਰਕਾਰ ਨੇ ਕਦਮ ਚੁਕਿਆ ਹੈ, ਇਹ ਬਹੁਤ ਚੰਗਾ ਕਦਮ ਹੈ ਇਸ ਕੰਮ ਵਾਸਤੇ ਜਿਹੜਾ ਮਾਰਕਿਟਿੰਗ ਬੋਰਡ ਦੀ ਮਾਰਫਤ ਇਕ ਰੁਪਏ ਦਾ ਸੈਸ ਲਗਿਆ ਹੈ, ਇਸ ਨਾਲ ਸੜਕਾਂ ਨੂੰ ਜੋੜਨ ਦਾ ਯਤਨ ਕੀਤਾ ਜਾਵੇਗਾ। ਮੈਂ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਕਰਤਾਰਪੁਰ ਵਿਚ ਜਿਥੇ 90 ਫੀਸਦੀ ਮਾਰਕਿਟਿੰਗ ਕਮੇਟੀ ਔਰ ਮਾਰਕਿਟਿੰਗ ਬੋਰਡ ਵਲੋਂ ਸੜਕਾਂ ਬਣੀਆਂ ਹਨ, ਉਥੇ ਹੋਰ ਪੈਸਾ ਮਾਰਕਿਟਿੰਗ ਬੋਰਡ ਵਾਲੇ ਲਾਉਣ ਲਈ ਤਿਆਰ ਹਨ। ਇਸ ਲਈ ਉਥੇ ਜਲਦੀ ਹੀ ਸੜਕਾਂ ਦੀ ਰਿਪੇਅਰ ਸ਼ੁਰੂ ਕਰਨੀ ਚਾਹੀਦੀ ਹੈ। ਪਿਛੇ 7–8 ਸਾਲ ਪਹਿਲੇ ਉਨ੍ਹਾਂ ਸੜਕਾਂ ਦੀ ਰਿਪੇਅਰ ਨਹੀਂ ਹੋਈ। ਅਕਾਲੀ ਰਾਜ ਵੇਲੇ ਇਹ ਇਕ ਫੈਸਲਾ ਸੁਪਰੀਮ ਕੋਰਟ ਵਲੋਂ ਆ ਗਿਆ ਸੀ ਕਿ ਮਾਰਕਿਟਿੰਗ ਕਮੇਟੀਆਂ ਔਰ ਮਾਰਕਿਟਿੰਗ ਬੋਰਡ ਦਾ ਪੈਸਾ ਪਿੰਡਾਂ ਦੀ ਸੜਕਾਂ ਤੇ ਖਰਚ ਨਹੀਂ ਕੀਤਾ ਜਾ ਸਕਦਾ। ਪਰ ਸਾਡੀ ਸਰਕਾਰ ਨੇ ਉਸ ਫੈਸਲੇ ਨੂੰ ਖਤਮ ਕਰਵਾ ਕੇ ਔਰ ਹੁਣ ਫਿਰ ਇਹ ਸੜਕਾਂ ਦੀ ਰਿਪੇਅਰ ਦਾ ਕੰਮ ਸ਼ੁਰੂ ਕੀਤਾ ਹੈ। ਇਸ ਲਈ ਮੈਂ ਆਪਣੀ ਸਰਕਾਰ ਨੂੰ ਬਹੁਤ ਬਹੁਤ ਵਧਾਈ ਦਿੰਦਾ ਹਾਂ ਔਰ ਧੰਨਵਾਦ ਕਰਦਾ ਹਾਂ

ਕਿ ਇਨ੍ਹਾਂ ਨੇ ਪਿੰਡਾਂ ਦੀਆਂ ਸੜਕਾਂ ਨੂੰ ਸੁਧਾਰਨ ਦਾ ਜ਼ਿਕਰ ਕੀਤਾ ਹੈ। ਪਰ ਇਸ ਦੇ ਨਾਲ ਹੀ ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਹੁਣ ਸਾਡੀ ਸਰਕਾਰ ਨੂੰ ਇਸ ਸਕੀਮ ਦੇ ਥੱਲੇ ਇਹ ਕੰਮ ਨੂੰ ਜਲਦੀ ਹੀ ਨੇਪਰੇ ਚਾੜ੍ਹਨਾ ਚਾਹੀਦਾ ਹੈ। ਇਹ ਜਿਹੜੀ ਮਾਰਕਿਟ ਕਮੇਟੀਆਂ ਦੀ ਆਮਦਨ ਹੈ, ਇਸ ਨੂੰ ਪਹਿਲੇ ਸੜਕਾਂ ਦੀ ਰਿਪੇਅਰ ਤੋਂ ਇਲਾਵਾ ਹੋਰ ਵੀ ਕਿਸਾਨਾਂ ਦੀ ਬੇਹਤਰੀ ਵਾਸਤੇ ਖਰਚ ਕੀਤਾ ਜਾਂਦਾ ਸੀ, ਜਿਸ ਤਰ੍ਹਾਂ ਕਿ ਕੀੜੇ ਮਾਰ ਦਵਾਈਆਂ ਤੇ ਸਬਸਿਡੀ ਦੇਣੀ, ਬੀਜ ਵਗੈਰਾ ਤੇ ਸਬਸਿਡੀ ਦੇਣੀ ਔਰ ਸਪਰੇ ਪੰਪ ਤੇ ਸਬਸਿਡੀ ਵਗੈਰਾ ਦਿਤੀ ਜਾਂਦੀ ਸੀ। ਇਸ ਲਈ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਸੇ ਤਰ੍ਹਾਂ ਹੁਣ ਫਿਰ ਉਨ੍ਹਾਂ ਕਿਸਾਨਾਂ ਨੂੰ ਇਹ ਸਬਸਿਡੀ ਮਾਰਕਿਟਿੰਗ ਬੋਰਡ ਦੇ ਪੈਸੇ ਨਾਲ ਦਿਤੀ ਜਾਣੀ ਚਾਹੀਦੀ ਹੈ ਤਾਂਕਿ ਜਿਹੜਾ ਸਾਡਾ ਪੰਜਾਬ ਦਾ ਕਿਸਾਨ ਹੈ ਜਿਸ ਨੇ ਸਾਰੇ ਹਿੰਦੁਸਤਾਨ ਵਿਚ ਪੰਜਾਬ ਦਾ ਸਿਰ ਉਚਾ ਕੀਤਾ ਹੈ, ਜਿਸ ਨੇ ਸਾਰੇ ਹਿੰਦੁਸਤਾਨ ਦੇ ਅਨਾਜ ਭੰਡਾਰ ਵਿਚ ਬਹੁਤ ਵੱਡਾ ਹਿਸਾ ਪਾਇਆ ਹੈ, ਉਸ ਕਿਸਾਨ ਨੂੰ ਉਸੇ ਤਰ੍ਹਾਂ ਸਬਸਿਡੀ ਦਿਤੀ ਜਾਣੀ ਚਾਹੀਦੀ ਹੈ ਤਾਂਕਿ ਉਹ ਹੋਰ ਤਰੱਕੀ ਕਰ ਸਕੇ ਔਰ ਆਪਣੀ ਮੇਹਨਤ ਨਾਲ ਸਾਰੇ ਹਿੰਦੁਸਤਾਨ ਦੇ ਲੋਕਾਂ ਦਾ ਭਲਾ ਕਰ ਸਕੇ। ਸਾਡੀ ਸਰਕਾਰ ਵੈਸੇ ਹੀ ਕਿਸਾਨਾਂ ਦੀ ਬਹੁਤ ਹਮਦਰਦ ਸਰਕਾਰ ਹੈ, ਔਰ ਚਾਹੁੰਦੀ ਹੈ ਕਿ ਪੰਜਾਬ ਦੇ ਕਿਸਾਨਾਂ ਨੂੰ ਸਹੂਲਤਾਂ ਦਿਤੀਆਂ ਜਾਣ। ਜਿਤਨਾ ਵੀ ਪੰਜਾਬ ਦਾ ਕਿਸਾਨ ਤਕੜਾ ਹੋਵੇਗਾ ਔਰ ਜਿਤਨੀਆਂ ਸਹੂਲਤਾਂ ਉਸ ਨੂੰ ਜ਼ਿਆਦਾ ਮਿਲਣਗੀਆਂ ਉਤਨਾ ਹੀ ਸਾਡਾ ਦੇਸ਼ ਖੁਸ਼ਹਾਲ ਹੋਵੇਗਾ। ਜਿਥੇ ਪੰਜਾਬ ਦਾ ਕਿਸਾਨ ਤਕੜਾ ਹੋਵੇਗਾ ਉਥੇ ਖੇਤ ਮਜ਼ਦੂਰ ਔਰ ਹੋਰ ਜਿਹੜੇ ਕਾਮੇ ਹਨ, ਜਿਹੜੇ ਸਾਰਾ ਦਿਨ ਉਥੇ ਖੇਤਾਂ ਵਿਚ ਕੰਮ ਕਰਦੇ ਹਨ, ਉਨ੍ਹਾਂ ਨੂੰ ਵੀ ਫਾਇਦਾ ਪਹੁੰਚੇਗਾ ਔਰ ਉਹ ਵੀ ਖੁਸ਼ਹਾਲ ਹੋਣਗੇ। ਪੰਜਾਬ ਦੇ ਲੋਕ ਵੀ ਆਰਥਿਕ ਤੌਰ ਤੇ ਤਕੜੇ ਹੋ ਜਾਣਗੇ।

ਇਕ ਅਰਜ਼ ਮੈਂ ਤੁਹਾਡੀ ਮਾਰਫਤ ਇਹ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਹੜਾ ਇਸ ਵੇਲੇ ਸਭ ਤੋਂ ਵੱਡਾ ਕੰਮ ਹੋ ਰਿਹਾ ਹੈ ਉਹ ਰੂਰਲ ਡਿਵੈਲਪਮੈਂਟ ਏਜੰਸੀ ਰਾਹੀਂ ਹੋ ਰਿਹਾ ਹੈ। ਇਸ ਦੀ ਮਾਰਫਤ ਪੀਲੇ ਕਾਰਡ ਹੋਲਡਰਜ਼ ਨੂੰ ਕਰਜ਼ਾ ਵਗੈਰਾ ਦਿਤਾ ਜਾਂਦਾ ਹੈ। ਇਹ ਇਕ ਬਹੁਤ ਹੀ ਚੰਗਾ ਕਦਮ ਹੈ। ਰੂਰਲ ਡਿਵੈਲਪਮੈਂਟ ਏਜੰਸੀ ਦੀ ਮਾਰਫਤ ਗਰੀਬ ਲੋਕਾਂ ਨੂੰ ਮੱਝਾਂ ਰੱਖਣ ਵਾਸਤੇ, ਪਿਗਰੀ ਵਾਸਤੇ, ਪੋਲਟਰੀ ਵਾਸਤੇ ਔਰ ਹੋਰ ਕਈ ਕੰਮਾਂ ਵਾਸਤੇ 33% ਸਬਸਿਡੀ ਤੇ ਲੋਨ ਦਿਤਾ ਜਾਂਦਾ ਹੈ।

ਇਸ ਕਰਜ਼ੇ ਨੂੰ ਹਾਸਲ ਕਰਨ ਲਈ ਕੋਈ ਐਸੀ ਸਕੀਮ ਬਣਾਈ ਜਾਏ ਤਾਂਕਿ ਕਰਜ਼ਾ ਲੈਣ ਵਿਚ ਕਿਸੇ ਨੂੰ ਕੋਈ ਮੁਸ਼ਕਿਲ ਦਾ ਸਾਹਮਣਾ ਨਾ ਕਰਨਾ ਪਵੇ ਅਤੇ ਜਿਹੜੇ ਬੈਂਕਾਂ ਦੇ ਕਰਮਚਾਰੀ ਹਨ ਉਹ ਜਿਸ ਢੰਗ ਨਾਲ ਕੰਮ ਕਰਦੇ ਹਨ ਅਤੇ ਆਪਣਾ ਸਵਾਰਥ ਇਨ੍ਹਾਂ ਗਰੀਬ ਲੋਕਾਂ ਤੋਂ ਪੂਰਾ ਕਰਦੇ ਹਨ ਇਹ ਬੰਦ ਹੋਣਾ ਚਾਹੀਦਾ ਹੈ ਕਿਉਂਕਿ ਉਸ ਨੇ ਥੋੜਾ ਜਿਹਾ ਕਰਜ਼ਾ ਲੈ ਕੇ ਸਬਸਿਡੀ ਨਾਲ ਆਪਣੀ ਫੈਮਿਲੀ ਦਾ ਗੁਜ਼ਾਰਾ ਕਰਨਾ ਹੁੰਦਾ ਹੈ। ਇਸ ਦੇ ਲਈ ਜ਼ਿਲ੍ਹਾ ਪੱਧਰ ਤੇ ਕਮੇਟੀਆਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ ਤਾਂਕਿ ਗਰੀਬਾਂ ਨੂੰ ਬੈਂਕਾਂ ਤੋਂ ਕਰਜ਼ਾ ਲੈਣ ਵਿਚ ਕੋਈ ਮੁਸ਼ਕਿਲ ਪੇਸ਼ ਨਾ ਆਵੇ। ਦੂਸਰਾ ਇਨ੍ਹਾਂ ਗਰੀਬਾਂ ਨੂੰ ਬੈਂਕਾਂ ਤੋਂ ਕਰਜ਼ਾ ਲੈਣ ਵਾਸਤੇ ਕਿਸੇ ਜ਼ਿਮੀਦਾਰ ਦੀ ਜ਼ਮਾਨਤ ਦਿਵਾਉਣੀ ਪੈਂਦੀ ਹੈ ਔਰ ਉਨ੍ਹਾਂ ਦੀ ਜ਼ਮਾਨਤ ਦੇਣ ਲਈ ਕੋਈ ਤਿਆਰ ਨਹੀਂ ਹੁੰਦਾ ਜਿਸ ਕਰਕੇ ਬਹੁਤ ਸਾਰੇ ਗਰੀਬ ਇਸ ਸਹੂਲਤ ਦਾ ਫਾਇਦਾ ਨਹੀਂ ਉਠਾ ਸਕਦੇ ਔਰ ਇਸ ਦੇ ਨਾਲ ਪੀਲੇ ਕਾਰਡ ਬਣਾਉਣ ਦਾ ਮਕਸਦ ਹੀ ਖਤਮ ਹੋ ਜਾਂਦਾ ਹੈ। ਜ਼ਮਾਨਤ ਅਗਰ ਸਰਕਾਰ ਨੇ ਲੈਣੀ ਹੈ ਤਾਂ ਜਿਸ ਨੇ ਕਰਜ਼ਾ ਲੈਣਾ ਹੈ, ਉਸ ਦੇ ਮਕਾਨ ਦੀ ਜ਼ਮਾਨਤ ਲਈ ਜਾਵੇ ਜਾਂ ਫਿਰ ਪਿੰਡ ਦੇ 10 ਹਰੀਜਨਾਂ ਨੂੰ ਆਪਸ ਵਿਚ ਜ਼ਮਾਨਤ ਦੇਣ ਦਾ ਅਧਿਕਾਰ

[ਚੌਧਰੀ ਜਗਜੀਤ ਸਿੰਘ]

ਦੇਣਾ ਚਾਹੀਦਾ ਹੈ ਤਾਂਕਿ ਉਹ ਆਪਸ ਵਿਚ ਇਕ ਦੂਜੇ ਦੀ ਜ਼ਮਾਨਤ ਦੇ ਸਕਣ। ਪੰਜਾਬ ਸਰਕਾਰ ਨੂੰ ਇਸ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ। ਇਹ ਕਰਜ਼ਾ ਬੈਂਕਾਂ ਦੇ ਰਾਹੀਂ ਦੇਣ ਦੀ ਬਜਾਏ ਅਗਰ ਇਹ ਕਰਜ਼ਾ ਪੰਜਾਬ ਬੈਕਵਰਡ ਕਲਾਸਿਜ਼ ਲੈਂਡ ਡਿਵੈਲਪਮੈਂਟ ਐਂਡ ਫਾਈਨੈਂਸ ਕਾਰਪੋਰੇਸ਼ਨ ਅਤੇ ਦੂਜੀ ਕਾਰਪੋਰੇਸ਼ਨ ਦੇ ਰਾਹੀਂ ਦਿਤਾ ਜਾਵੇ ਤਾਂ ਅੱਛਾ ਹੋਵੇਗਾ ਅਤੇ ਕਿਸ਼ਤਾਂ ਦੀ ਵਸੂਲੀ ਵੀ ਅੱਛੇ ਢੰਗ ਨਾਲ ਹੋ ਸਕੇਗੀ ਔਰ ਇਹ ਜਿਹੜੀਆਂ ਔਕੜਾਂ ਕਰਜ਼ਾ ਲੈਣ ਦੇ ਵਕਤ ਪੇਸ਼ ਆਉਂ-ਦੀਆਂ ਹਨ ਉਹ ਵੀ ਦੂਰ ਹੋ ਜਾਣਗੀਆਂ। ਸਰਦਾਰ ਦਰਬਾਰਾ ਸਿੰਘ ਨੇ ਮਨ ਬਣਾਇਆ ਹੋਇਆ ਹੈ ਕਿ ਪੱਛੜੇ ਹੋਏ ਇਲਾਕਿਆਂ ਦੀ ਮੱਦਦ ਕਰਨੀ ਹੈ ਅਤੇ ਉਥੇ ਵਿਕਾਸ ਦੇ ਕੰਮ ਕਰਨੇ ਹਨ ਔਰ ਪੰਜਾਬ ਵਿਚ ਸਰਵਿਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਵੀ ਲੋੜ ਹੈ ਕਿਉਂਕਿ ਕਲਾਸ I ਵਿਚ 8% ਰਿਜ਼ਰਵਸ਼ਨ ਦਿਤੀ ਗਈ ਹੈ ਅਤੇ ਕਲਾਸ 2 ਵਿਚ 8% ਰਿਜ਼ਰਵੇਸ਼ਨ ਦਿਤੀ ਗਈ ਹੈ ਅਤੇ ਕਲਾਸ 3 ਵਿਚ 14% ਰਿਜ਼ਰਵੇਸ਼ਨ ਦਿਤੀ ਗਈ ਹੈ ਜਦ ਕਿ ਰਿਜਰਵੇਸ਼ਨ ਦਾ ਕੋਟਾ ਸਾਡਾ ਜ਼ਿਆਦਾ ਹੈ। ਇਸ ਕੋਟੇ ਨੂੰ ਪੂਰਾ ਕਰਨ ਲਈ ਸਰਕਾਰ ਨੂੰ ਉਚੇਚੇ ਕਦਮ ਚੁਕਣੇ ਚਾਹੀਦੇ ਹਨ। ਇਹ ਜਿਹੜੀ ਰਿਜ਼ਰਵੇਸ਼ਨ ਵਿਚ ਘਾਟ ਹੈ, ਉਸ ਨੂੰ ਦੂਰ ਕਰਨ ਦੀ ਲੋੜ ਹੈ ਅਤੇ ਇਸ ਲਈ ਸਰਕਾਰ ਨੂੰ ਯਤਨ ਕਰਨਾ ਚਾਹੀਦਾ ਹੈ। ਇਸ ਬੈਕ ਲੌਗ ਨੂੰ ਪੂਰਾ ਕਰਨ ਲਈ ਗਰੀਬਾਂ ਦੇ ਬੇਰੁਜ਼ਗਾਰ ਬੱਚਿਆਂ ਨੂੰ ਰੁਜ਼ਗਾਰ ਮਿਲ ਸਕੇਗਾ। ਉਹ ਬੜੀ ਮੁਸ਼ਕਿਲ ਨਾਲ ਦਸਵੀਂ ਅਤੇ ਬੀ. ਏ. ਪਾਸ ਕਰਦੇ ਹਨ। ਸਾਡੇ ਸੀ. ਐਮ. ਸਾਹਿਬ ਨੇ ਹਾਊਸ ਵਿਚ ਵਿਸ਼ਵਾਸ ਦਿਵਾਇਆ ਸੀ ਕਿ ਅਸੀਂ ਇਸ ਘਾਟ ਨੂੰ ਪੂਰਾ ਕਰਾਂਗੇ ਅਤੇ ਸਰਕਾਰ ਇਸ ਘਾਟ ਨੂੰ ਪੂਰਾ ਕਰਨ ਲਈ ਯਤਨਸ਼ੀਲ ਹੈ ਤਾਂ ਕਿ ਦੂਜੇ ਸ਼ਹਿਰੀਆਂ ਦੇ ਬਰਾਬਰ ਲਿਆਂਦਾ ਜਾ ਸਕੇ ਅਤੇ ਉਨ੍ਹਾਂ ਗਰੀਬਾਂ ਦਾ ਜੀਵਨ ਪਧਰ ਉਚਾ ਹੋ ਸਕੇ। ਇਸ ਦੇ ਨਾਲ ਇਹ ਗਰੀਬ ਹਰੀਜਨ ਆਜ਼ਾਦੀ ਦਾ ਮਾਣ ਵੀ ਪ੍ਰਾਪਤ ਕਰ ਸਕਣਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਰਾਮ ਪ੍ਰਕਾਸ਼ ਬਾਲੀ** (ਨੰਗਲ) : ਸਪੀਕਰ ਸਾਹਿਬ ਮੈਂ ਬੜਾ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿਤਾ ਹੈ। ਡਾਕਟਰ ਸਾਹਿਬ ਨੇ ਜਿਹੜਾ ਬਜਟ ਪੇਸ਼ ਕੀਤਾ ਹੈ ਅਤੇ ਉਨ੍ਹਾਂ ਨੇ ਹਰ ਮਹਿਕਮੇਂ ਵਿਚ ਬਜਟ ਦੀ ਪ੍ਰੋਵੀਜ਼ਨ ਨੂੰ ਵਧਾਇਆ ਹੈ, ਇਸ ਦੇ ਲਈ ਉਹ ਵਧਾਈ ਦੇ ਪਾਤਰ ਹਨ ਅਤੇ ਸੀ. ਐਮ. ਸਾਹਿਬ ਦਾ ਇਸ ਦੇ ਵਿਚ ਬਹੁਤ ਯੋਗਦਾਨ ਹੈ। ਡਾਕਟਰ ਸਾਹਿਬ ਨੇ ਬਜਟ ਨੂੰ ਟੈਕਸ ਰਹਿਤ ਪੇਸ਼ ਕਰਕੇ ਮਿਸਾਲ ਪੇਸ਼ ਕਰ ਦਿਤੀ ਹੈ। ਸੀ. ਐਮ. ਸਾਹਿਬ ਦੇ ਅਸੀਂ ਦਿਲੀ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਪੰਜਾਬ ਵਿਚ ਗੱਲੀਆਂ, ਨਾਲੀਆਂ ਪੱਕੀਆਂ ਕਰਨ ਵਿਚ ਕਾਫੀ ਹਿਸਾ ਪਾਇਆ ਹੈ ਅਤੇ 5 ਕਰੋੜ ਰੁਪਿਆ ਹੋਰ ਮੈਂਬਰਾਂ ਦੀ ਬੇਨਤੀ ਤੇ ਵਧਾ ਦਿਤਾ ਹੈ। ਇਹ ਸਹੂਲਤਾਂ ਜਿਹੜੇ ਲੋਕਾਂ ਨੂੰ ਪਿੰਡਾਂ ਵਿਚ ਨਹੀਂ ਮਿਲਦੀਆਂ ਸਨ ਅਤੇ ਉਹ ਸ਼ਹਿਰ ਨੂੰ ਭੱਜਦੇ ਸਨ ਹੁਣ ਉਹ ਇਹ ਹੀ ਸਹੂਲਤਾਂ ਪਿੰਡਾਂ ਵਿਚ ਪ੍ਰਾਪਤ ਕਰ ਸਕਣਗੇ। ਰੰਧਾਵਾ ਸਾਹਿਬ ਵੀ ਇਸ ਕੰਮ ਲਈ ਵਧਾਈ ਦੇ ਪਾਤਰ ਹਨ ਜਿਨ੍ਹਾਂ ਨੇ ਇਸ ਕੰਮ ਵਿਚ ਬਹੁਤ ਵਿਕਾਸ ਕੀਤਾ ਹੈ ਅਤੇ ਕਾਫੀ ਉਪਰਾਲੇ ਕੀਤੇ ਹਨ ਔਰ ਉਨ੍ਹਾਂ ਨੇ ਪੰਚਾਇਤ ਐਕਟ ਵਿਚ ਤਰਮੀਮ ਕੀਤੀ ਹੈ ਤਾਂਕਿ ਪੰਚਾਇਤੀ ਜਮਹੂਰੀਅਤ ਵਿਚ 3 ਟਾਇਰ ਸਿਸਟਮ ਨੂੰ ਲਾਗੂ ਕੀਤਾ ਜਾ ਸਕੇ ਅਤੇ ਸਰਪੰਚ ਦੀਆਂ ਡਾਇਰੈਕਟ ਇਲੈਕਸ਼ਨਾਂ ਕਰਵਾਈਆਂ ਜਾ ਸਕਣ। ਕੱਲ੍ਹ ਇਥੇ ਟਰਾਂਸਪੋਰਟ ਬਾਰੇ ਕਾਫੀ ਜ਼ਿਕਰ ਕੀਤਾ ਗਿਆ ਸੀ ਔਰ ਸਰਦਾਰ ਦਿਲਬਾਗ ਸਿੰਘ ਹੋਰਾਂ ਨੇ ਟਰਾਂਸਪੋਰਟ ਵਿਚ ਆਪਣੇ ਤਜਰਬੇ ਦੀ ਬਿਨਾ ਤੇ ਇਕ ਪੱਖ ਪੇਸ਼ ਕੀਤਾ ਸੀ ਔਰ ਉਸ ਦਾ ਦੂਜਾ ਪੱਖ ਪੇਸ਼ ਨਹੀਂ ਕੀਤਾ ਸੀ ਜਿਸ ਨੂੰ ਵਜ਼ੀਰ ਸਾਹਿਬ ਨੇ ਪੇਸ਼ ਕਰਕੇ ਗੱਲ ਨੂੰ ਕਲੀਅਰ ਕਰ ਦਿਤਾ ਸੀ। ਇਹ ਠੀਕ ਹੈ ਕਿ ਇਸ ਮਹਿਕਮੇਂ ਕੋਲ ਬਜਟ ਬਹੁਤ ਥੋੜ੍ਹਾ ਹੈ, ਜਿਸ ਦੇ ਨਾਲ ਉਹ ਨਵੀਆਂ ਬੱਸਾਂ ਜ਼ਿਆਦਾ ਨਹੀਂ ਖਰੀਦ ਸਕਦੇ। ਸਾਡੀਆਂ ਬੱਸਾਂ ਦੂਜਿਆਂ

ਸੂਬਿਆਂ ਵਿਚ ਜਾਂਦੀਆਂ ਹਨ ਅਗਰ ਬੱਸਾਂ ਨਵੀਆਂ ਜਾਣਗੀਆਂ ਫਿਰ ਪੰਜਾਬ ਦਾ ਅਕਸ ਕੁਝ ਹੋਰ ਹੋਵੇਗਾ ਅਤੇ ਜੇਕਰ ਪੁਰਾਣੀਆਂ ਬੱਸਾਂ ਉਥੇ ਜਾਣਗੀਆਂ ਫਿਰ ਲੋਕਾਂ ਵਿਚ ਹੋਰ ਅਕਸ ਹੋਵੇਗਾ। ਇਹ ਠੀਕ ਹੈ ਕਿ ਸਾਰੇ ਹਿੰਦੁਸਤਾਨ ਦੀਆਂ ਸਟੇਟ ਸਰਕਾਰਾਂ ਨੇ ਬੱਸਾਂ ਦੇ ਕਿਰਾਇਆਂ ਵਿਚ ਵਾਧਾ ਕੀਤਾ ਸੀ, ਪਰ ਪੰਜਾਬ ਸਰਕਾਰ ਨੇ ਬੱਸਾਂ ਦੇ ਕਿਰਾਏ ਨਹੀਂ ਵਧਾਏ ਹਨ ਅਤੇ ਆਪਣੇ ਪਹਿਲੇ ਘਾਟੇ ਨੂੰ ਵੀ ਘੱਟ ਕੀਤਾ ਹੈ। ਇਹ ਗੱਲ ਕਾਬਲੇ ਤਾਰੀਫ ਹੈ। ਇਨ੍ਹਾਂ ਬੱਸਾਂ ਵਿਚ ਪੰਜਾਬ ਦਾ ਆਮ ਤੌਰ ਤੇ ਗਰੀਬ ਇਨਸਾਨ ਹੀ ਸਫਰ ਕਰਦਾ ਹੈ। ਇਸ ਲਈ ਸਰਕਾਰ ਨੂੰ ਟਰਾਂਸਪੋਰਟ ਮਹਿਕਮੇਂ ਲਈ ਹੋਰ ਜ਼ਿਆਦਾ ਬਜਟ ਦੀ ਪ੍ਰੋਵੀਜ਼ਨ ਕਰਨੀ ਚਾਹੀਦੀ ਹੈ ਤਾਂਕਿ ਉਹ ਨਵੀਆਂ ਬਸਾਂ ਖਰੀਦ ਸਕਣ। ਜਿਥੇ ਰੂਟਾਂ ਤੇ ਬੱਸਾਂ ਨਹੀਂ ਚਲਦੀਆਂ ਹਨ ਉਥੇ ਇਹ ਬੱਸਾਂ ਚਲਾ ਸਕਣਗੇ ਅਤੇ ਲੋਕਾਂ ਦੀ ਸੇਵਾ ਅਛੇ ਢੰਗ ਨਾਲ ਕਰ ਸਕਣਗੇ। ਕੋਆਪ੍ਰੇਟਿਵ ਮਹਿਕਮੇਂ ਵਿਚ ਕਾਫੀ ਤਰੱਕੀ ਕੀਤੀ ਗਈ ਹੈ ਜਿਸ ਲਈ ਸਰਦਾਰ ਬੀਰਪਾਲ ਸਿੰਘ ਜੀ ਵਧਾਈ ਦੇ ਪਾਤਰ ਹਨ। ਇਨ੍ਹਾਂ ਨੇ ਘੱਟ ਰੇਟ ਆਫ ਇੰਟ੍ਰੈਸਟ ਤੇ ਲੋਕਾਂ ਨੂੰ ਲੋਨ ਦਿਤਾ ਹੈ ਅਤੇ ਕਈ ਸਪਿਨਿੰਗ ਮਿਲਾਂ ਲਗਾਈਆਂ ਹਨ ਅਤੇ ਕਈ ਹੋਰ ਮਿਲਾਂ ਲਗਾਈਆਂ ਹਨ। ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਮੇਰੇ ਹਲਕੇ ਵਿਚ ਕਾਗਜ਼ ਜਾਂ ਗੱਤੇ ਦੀ ਮਿਲ ਲਗਾਈ ਜਾਵੇ ਕਿਉਂਕਿ ਉਥੇ ਸੈਂਡ ਅਤੇ ਪੱਥਰ ਕਾਫੀ ਮਿਲ ਸਕਦਾ ਹੈ ਅਤੇ ਫੈਕਟਰੀ ਲਈ ਜ਼ਮੀਨ ਮੈਂ ਆਪਣੇ ਹਲਕੇ ਵਿਚੋਂ ਕਾਫੀ ਚੀਪ ਰੇਟ ਤੇ ਲੈ ਕੇ ਦੇਵਾਂਗਾ ਔਰ ਜ਼ਮੀਨ ਵੀ ਕਾਫੀ ਹੈ ਆਨੰਦਪੁਰ ਸਾਹਿਬ ਵਿਖੇ ਇਤਿਹਾਸਕ ਪੁਲ ਬਣਾਇਆ ਜਾ ਰਿਹਾ ਹੈ, ਜਿਸ ਨੂੰ ਪਾਰ ਕਰਕੇ ਗੜ੍ਹਸ਼ੰਕਰ ਵੱਲ ਜਾਇਆ ਜਾ ਸਕੇਗਾ। ਉਥੇ ਜਿਹੜੀ ਬਰਾਨੀ ਜ਼ਮੀਨ ਬਿਨਾਂ ਇਰੀਗੇਸ਼ਨ ਦੇ ਪਈ ਹੈ ਉਥੇ ਸ਼ੀਸ਼ੇ ਦੀ ਫੈਕਟਰੀ ਵੀ ਲਗ ਸਕਦੀ ਹੈ ਕਿਉਂਕਿ ਨਦੀਆਂ ਵਿਚ ਪੱਥਰ ਤੇ ਰੇਤ ਬੇਹੱਦ ਹੈ ਅਤੇ ਜ਼ਮੀਨ ਵੀ ਸਸਤੇ ਰੇਟ ਤੇ ਮਿਲ ਸਕਦੀ ਹੈ ਜਾਂ ਫਿਰ ਉਥੇ ਲਿਫਟ ਇਰੀਗੇਸ਼ਨ ਸਕੀਮ ਲਾਗੂ ਕਰਕੇ ਉਸ ਜ਼ਮੀਨ ਨੂੰ ਜ਼ਰਖੇਜ਼ ਬਣਾਇਆ ਜਾ ਸਕਦਾ ਹੈ। ਆਨੰਦਪੁਰ ਸਾਹਿਬ ਵਿਚ ਗਿਆਨੀ ਜ਼ੈਲ ਸਿੰਘ ਜੀ ਨੇ ਮਾਰਕਫੈਡ ਦੀ ਫੈਕਟਰੀ ਨੰਗਲ ਲਗਾਈ ਸੀ ਜੋ ਕੁਝ ਸਾਲ ਚਲਦੀ ਰਹੀ। ਉਸ ਨੂੰ ਬਾਦਲ ਸਰਕਾਰ ਨੇ ਬੰਦ ਕਰ ਦਿਤਾ ਸੀ ਜੋ ਅੱਜ ਤੱਕ ਵੀ ਬੰਦ ਹੈ। ਕਿਉਂਕਿ ਉਥੇ ਫੈਕਟਰੀ ਲਗਾਉਣ ਦਾ ਫੈਸਲਾ ਗਿਆਨੀ ਜ਼ੈਲ ਸਿੰਘ ਜੀ ਨੇ ਕੀਤਾ ਸੀ, ਇਸ ਲਈ ਹੁਣ ਦਰਬਾਰਾ ਸਿੰਘ ਦੀ ਸਰਕਾਰ ਨੇ ਉਥੇ ਫੈਕਟਰੀ ਨੂੰ ਚਾਲੂ ਕਰਵਾ ਦੇਣ ਦਾ ਫੈਸਲਾ ਕੀਤਾ ਹੈ।

ਚੇਅਰਮੈਨ ਸਾਹਿਬ, ਸਰਦਾਰ ਬੀਰਪਾਲ ਸਿੰਘ ਮੰਤਰੀ ਜੀ ਨੇ ਬੜਾ ਚੰਗਾ ਕੰਮ ਕੀਤਾ ਹੈ। ਮੇਰੇ ਇਲਾਕੇ ਵਿਚ ਇਸ ਮਾਰਕਫੈਡ ਫੈਕਟਰੀ ਵਿਚ ਖਾਲੀ ਪਲਾਸਟਿਕ ਦੇ ਬੈਗ ਬਣਾਉਣ ਦਾ ਪ੍ਰਬੰਧ ਕੀਤਾ ਹੈ ਤਾਂਕਿ ਛੋਟੇ ਛੋਟੇ ਲੋਕਾਂ ਨੂੰ ਰੋਜ਼ਗਾਰ ਮਿਲ ਸਕੇ। ਇਥੇ ਕਰਮਚਾਰੀਆਂ ਦੀਆਂ ਮੰਗਾਂ ਦਾ ਵੀ ਜ਼ਿਕਰ ਆਇਆ ਹੈ। ਚੇਅਰਮੈਨ ਸਾਹਿਬ, ਛੋਟੇ ਛੋਟੇ ਕਰਮਚਾਰੀਆਂ ਦੀਆਂ ਡਿਮਾਂਡਾਂ ਹਨ। (ਘੰਟੀ) ਉਨ੍ਹਾਂ ਦੀਆਂ ਮੰਗਾਂ ਨੂੰ ਮੰਨ ਲੈਣਾ ਚਾਹੀਦਾ ਹੈ। ਇਸ ਤੋਂ ਬਾਅਦ ਮੈਂ ਸਰਦਾਰੀ ਲਾਲ ਕਪੂਰ ਸਾਹਿਬ ਨੂੰ ਬੇਨਤੀ ਕਰਨਾ ਚਾਹਾਂਗਾ (ਘੰਟੀ) ਚੇਅਰਮੈਨ ਸਾਹਿਬ, ਮੈਂ ਪੰਜ ਮਿੰਟ ਤੋਂ ਜ਼ਿਆਦਾ ਸਮਾਂ ਨਹੀਂ ਲਵਾਂਗਾ ਅਤੇ ਪੰਜ ਮਿੰਟ ਦੇ ਅੰਦਰ ਅੰਦਰ ਹੀ ਵਾਈਂਡ ਅਪ ਕਰ ਦੇਵਾਂਗਾ। ਕਪੂਰ ਸਾਹਿਬ ਨੇ, ਚੇਅਰਮੈਨ ਸਾਹਿਬ, ਮੇਰੇ ਨੰਗਲ ਇਲਾਕੇ ਵਿਚ ਗਰੀਬ ਕਿਰਤੀਆਂ ਅਤੇ ਮਜ਼ਦੂਰਾਂ ਲਈ ਬੜਾ ਚੰਗਾ ਕੰਮ ਕੀਤਾ ਹੈ। ਉਥੇ ਮੇਰੇ ਇਲਾਕੇ ਵਿਚ ਗੰਦਗੀ ਨੂੰ ਦੂਰ ਕੀਤਾ ਗਿਆ ਹੈ। ਪੱਕੀਆਂ ਨਾਲੀਆਂ ਬਣਾਉਣ ਦਾ ਯਤਨ ਕੀਤਾ ਗਿਆ ਹੈ। ਚੇਅਰਮੈਨ ਸਾਹਿਬ, ਪੰਜਾਬ ਵਿਚ ਬਹੁਤ ਸਾਰੀਆਂ ਕਮੇਟੀਆਂ ਐਸੀਆਂ ਹਨ, ਜਿਨ੍ਹਾਂ ਪਾਸ ਫੰਡਜ਼ ਨਹੀਂ ਹਨ। ਮੇਰੀ ਨੰਗਲ ਕਮੇਟੀ ਕੋਲ ਫੰਡਜ਼ ਦੀ ਕਮੀ ਹੈ। ਮੈਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਨੰਗਲ ਕਮੇਟੀ ਨੂੰ ਫੰਡਜ਼ ਜ਼ਰੂਰ ਦੇਣ ਅਤੇ ਇਹ ਗੱਲ ਨੋਟ ਕਰ ਲੈਣ। ਨੰਗਲ ਕਮੇਟੀ ਲਈ ਵੱਧ ਤੋਂ ਵੱਧ ਫੰਡਜ਼ ਮੁਹੱਈਆ ਕੀਤੇ ਜਾਣ। ਡਾਕਟਰ ਸਾਹਿਬ ਨੇ ਬਜਟ ਵਿਚ ਕਿਹਾ ਹੈ ਕਿ ਵਰਕਰਾਂ ਤੇ ਹਰੀਜਨਾਂ ਲਈ

[ਸ਼੍ਰੀ ਰਾਮ ਪ੍ਰਕਾਸ਼ ਬਾਲੀ]

ਬਹੁਤ ਪੈਸਾ ਰਖਿਆ ਗਿਆ ਹੈ। ਉਨ੍ਹਾਂ ਕਾਮਿਆਂ ਨੂੰ ਬਰਾਬਰ ਵਧਣ ਦਾ ਮੌਕਾ ਦਿੱਤਾ ਗਿਆ ਹੈ। ਉਨ੍ਹਾਂ ਹਰੀਜਨਾਂ ਨੂੰ ਵਜ਼ੀਫਾ ਵੀ ਦਿਤਾ ਗਿਆ ਹੈ। ਵਜ਼ੀਫੇ ਦੇ ਰੇਟ ਵਿਚ ਵੀ ਵਾਧਾ ਕੀਤਾ ਗਿਆ ਹੈ। ਇਸ ਗੱਲ ਦੀ ਮੈਂ ਡਾਕਟਰ ਕੇਵਲ ਕ੍ਰਿਸ਼ਨ, ਵਿੱਤ ਮੰਤਰੀ ਸਾਹਿਬ, ਨੂੰ ਮੁਬਾਰਕਵਾਦ ਦਿੰਦਾ ਹਾਂ। ਚੇਅਰਮੈਨ ਸਾਹਿਬ, ਨੰਗਲ ਵਿਚ ਹਰੀਜਨ ਕਲੋਨੀਜ਼ ਦੀ ਕਮੀ ਹੈ। ਪ੍ਰਾਈਵੇਟ ਕਲੋਨੀਜ਼ ਵੀ ਉਥੇ ਨਹੀਂ ਹਨ ਅਤੇ ਪੰਜਾਬ ਸਰਕਾਰ ਦੀਆਂ ਹੀ ਕਲੋਨੀਜ਼ ਹਨ। ਇਸ ਲਈ, ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਥੇ ਗਰੀਬ ਕਾਮਿਆਂ ਅਤੇ ਮਜ਼ਦੂਰਾਂ ਲਈ ਹਾਊਸਿੰਗ ਬੋਰਡ ਵਲੋਂ ਹੋਰ ਮਕਾਨ ਬਣਾਏ ਜਾਣੇ ਚਾਹੀਦੇ ਹਨ। ਪ੍ਰਾਈਵੇਟ ਜਗ੍ਹਾ ਕਾਮਿਆਂ ਨੂੰ ਰਹਿਣ ਲਈ ਉਥੇ ਨਹੀਂ ਮਿਲਦੀ ਅਤੇ ਨਾ ਹੀ ਪ੍ਰਾਈਵੇਟ ਵਪਾਰੀਆਂ ਨੇ ਉਨ੍ਹਾਂ ਵਾਸਤੇ ਕੋਈ ਜਗ੍ਹਾ ਬਣਾਈ ਹੈ। ਇਸ ਲਈ, ਚੇਅਰਮੈਨ ਸਾਹਿਬ, ਹਾਊਸਿੰਗ ਬੋਰਡ ਨੂੰ ਮਕਾਨ ਬਣਾਉਣ ਲਈ ਵੱਧ ਤੋਂ ਵੱਧ ਧਿਆਨ ਨੰਗਲ ਇਲਾਕੇ ਵਲ ਦੇਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਐਜੂਕੇਸ਼ਨ ਮਹਿਕਮੇ ਵਿਚ ਵੋਕੇਸ਼ਨਲ ਸਕੂਲ ਵਧਾਏ ਗਏ ਹਨ। ਇਸ ਗੱਲ ਦੀ ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ। ਜਿਹੜੀਆਂ, ਚੇਅਰਮੈਨ ਸਾਹਿਬ, ਟੀਚਰਾਂ ਦੀਆਂ ਜਾਇਜ਼ ਮੰਗਾਂ ਹਨ, ਉਨ੍ਹਾਂ ਮੰਗਾਂ ਨੂੰ ਮੁੱਖ ਰਖਦੇ ਹੋਏ ਗੌਰਮਿੰਟ ਨੂੰ ਕੋਈ ਗਿਵ ਐਂਡ ਟੇਕ ਦੀ ਪਾਲਿਸੀ ਬਣਾਉਣੀ ਚਾਹੀਦੀ ਹੈ ਤਾਂ ਜੋ ਜਿਨ੍ਹਾਂ ਨੇ ਪੰਜਾਬ ਦੇ ਮਾਹੌਲ ਨੂੰ ਖ਼ਰਾਬ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਹ ਕਾਮਯਾਬ ਨਾ ਹੋ ਸਕਣ। ਚੇਅਰਮੈਨ ਸਾਹਿਬ, ਮੁਲਾਜ਼ਮਾਂ ਦਾ ਹਿੱਲੀ ਅਲਾਊਂਸ ਸਵਾ ਛੇ ਪਰਸੈਂਟ ਤੋਂ ਸਾਢੇ ਬਾਰਾਂ ਪਰਸੈਂਟ ਕੀਤਾ ਗਿਆ ਹੈ। ਇਸ ਗਲ ਦੀ ਮੈਂ ਵਿੱਤ ਮੰਤਰੀ, ਡਾਕਟਰ ਕੇਵਲ ਕ੍ਰਿਸ਼ਨ ਅਤੇ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ। ਚੇਅਰਮੈਨ ਸਾਹਿਬ, ਇਹ ਅਲਾਊਂਸ ਸਵਾ ਛੇ ਪਰਸੈਂਟ ਤੋਂ ਸਾਢੇ ਬਾਰਾਂ ਪਰਸੈਂਟ ਨਵੇਂ ਸਕੇਲਾਂ ਦੇ ਮੁਤਾਬਿਕ ਕਰਨ ਦਾ ਯਤਨ ਕਰਨ। (ਘੰਟੀ) ਇਹ $6\frac{1}{4}\%$ ਤੋਂ $12\frac{1}{2}\%$ ਜੋ H.C.A. ਕੀਤਾ ਹੈ ਉਹ ਪੁਰਾਣੇ ਸਕੇਲਾਂ ਮੁਤਾਬਿਕ ਕੀਤਾ ਗਿਆ ਹੈ ਕਿਉਂਕਿ ਸਿਟੀ ਕੰਪਨਸੇਟਰੀ ਅਲਾਊਂਸ ਨਵੇਂ ਗਰੇਡਾਂ ਤੇ ਕੀਤਾ ਹੈ ਅਤੇ ਇਸ ਦੀ ਹੱਦ ਵੱਧ ਤੋਂ ਵੱਧ 100/- ਰੁਪਏ ਕੀਤੀ ਜਾਵੇ।

ਚੇਅਰਮੈਨ ਸਾਹਿਬ, ਨੰਗਲ ਵਿਖੇ ਭਾਖੜਾ ਡੈਮ ਅਤੇ ਖਾਦ ਫੈਕਟਰੀ ਹੈ। ਉਥੋਂ ਸਾਰੇ ਹਿੰਦੁਸਤਾਨ ਦੇ ਲੋਕਾਂ ਨੂੰ ਰੋਸ਼ਨੀ ਮਿਲਦੀ ਹੈ। ਉਥੇ ਦੇ ਲੋਕ ਬੜੇ ਪਛੜੇ ਹੋਏ ਹਨ। (ਘੰਟੀ) ਚੇਅਰਮੈਨ ਸਾਹਿਬ, ਮੈਂ ਦੋ ਮਿੰਟ ਵਿਚ ਹੀ ਖਤਮ ਕਰ ਦੇਵਾਂਗਾ। ਚੇਅਰਮੈਨ ਸਾਹਿਬ, ਵਰਕਸ਼ਾਪ ਉਥੇ ਕਰੋੜਾਂ ਰੁਪਏ ਦੀ ਹੈ। ਇੰਡਸਟਰੀ ਵੀ ਕਰੋੜਾਂ ਰੁਪਏ ਦੇ ਨਾਲ ਲਗਦੀ ਹੈ। ਜ਼ਮੀਨ ਲਈ ਜਾਂਦੀ ਹੈ ਅਤੇ ਉਥੇ ਜਿਥੇ ਇੰਡਸਟਰੀ ਕੰਪਲੈਕਸ ਬਣਾਇਆ ਜਾਂਦਾ ਹੈ ਉਥੋਂ ਲੋਕਾਂ ਨੂੰ ਉਠਾਉਣਾ ਪੈਂਦਾ ਹੈ ਅਤੇ ਉਨ੍ਹਾਂ ਦੀ ਉਪਜਾਊ ਜ਼ਮੀਨ ਲੈਣੀ ਪੈਂਦੀ ਹੈ ਅਤੇ ਸਰਕਾਰ ਦੇ ਲਖਾਂ ਰੁਪਏ ਲਗ ਜਾਂਦੇ ਹਨ। ਨੰਗਲ ਵਿਚ, ਚੇਅਰਮੈਨ ਸਾਹਿਬ, ਜ਼ਮੀਨ ਐਕੁਆਇਰ ਕਰਨ ਦੀ ਲੋੜ ਹੈ। ਉਥੇ ਕਰੋੜਾਂ ਰੁਪਏ ਦੀ ਮਸ਼ੀਨਰੀ ਲੱਗੀ ਹੈ, ਉਥੇ ਵਰਕਸ਼ਾਪ ਵੀ ਬਹੁਤ ਵੱਡੀ ਬਣੀ ਹੋਈ ਹੈ। ਉਥੇ ਵੱਡੇ ਵੱਡੇ ਹੋਰ ਵੀ ਪ੍ਰਾਜੈਕਟ ਬਣ ਰਹੇ ਹਨ। ਉਥੇ ਸ਼ਕਿਲਡ ਲੇਬਰ ਬਹੁਤ ਹੈ ਜੋ ਇਨ੍ਹਾਂ ਮਸ਼ੀਨਾਂ ਤੇ ਕੰਮ ਕਰ ਚੁਕੀ ਹੈ ਅਤੇ ਉਨ੍ਹਾਂ ਦੀ ਛਾਂਟੀ ਹੋ ਚੁਕੀ ਹੈ। ਇਸ ਵਰਕਸ਼ਾਪ ਨੂੰ ਪੰਜਾਬ ਸਰਕਾਰ ਜਾਂ ਭਾਰਤ ਸਰਕਾਰ, ਚੇਅਰਮੈਨ ਸਾਹਿਬ, ਕਮੱਰਸ਼ਲ ਬੇਸਿਜ਼ ਤੇ ਆਪਣੇ ਹੱਥ ਵਿਚ ਲਵੇ ਅਤੇ ਫਿਰ ਚਲਾਵੇ। ਰੇਟ ਕਨਟਰੈਕਟ ਕਰੋ ਤਾਂ ਫਿਰ ਕਾਰੋਬਾਰ ਵਿਚ ਵਾਧਾ ਹੋ ਸਕਦਾ ਹੈ। ਉਥੇ ਨੰਗਲ ਵਿਚ, ਚੇਅਰਮੈਨ ਸਾਹਿਬ, 5,000 ਬੰਦੇ ਕੰਮ ਕਰ ਸਕਦੇ ਹਨ। ਪੰਜਾਬ ਸਰਕਾਰ ਇਕ ਹਾਈ ਪਾਵਰਡ ਕਮੇਟੀ ਬਣਾ ਕੇ ਯਤਨ ਕਰੇ ਤਾਂ ਕਿ ਨੰਗਲ ਸ਼ਹਿਰ ਦੀ ਤਰੱਕੀ ਹੋ ਸਕੇ। ਚੇਅਰਮੈਨ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸ੍ਰੀ ਸਭਾਪਤੀ** : ਮਾਸਟਰ ਚੰਦ ਸਿੰਘ ਜੀ, ਤੁਹਾਡਾ ਨੰਬਰ ਆਇਆ ਸੀ, ਪਰ ਤੁਹਾਡਾ ਨੰਬਰ ਕਟਿਆ ਗਿਆ। ਕਾਮਰੇਡ ਸਰਵਣ ਸਿੰਘ ਜੀ ਤੁਸੀਂ ਬੋਲੋ। ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਕੋਈ ਵੀ ਗੱਲ ਰਿਪੀਟ ਨਾ ਕਰਨਾ ਅਤੇ ਕੋਸ਼ਿਸ਼ ਕਰਨਾ ਕਿ ਜਲਦੀ ਖਤਮ ਹੋ ਜਾਵੇ ਕਿਉਂਕਿ ਹੋਰ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ।

**ਕਾਮਰੇਡ ਸਰਵਣ ਸਿੰਘ ਧਰਮਕੋਟ** (ਧਰਮਕੋਟ, ਐਸ.ਸੀ.): ਚੇਅਰਮੈਨ ਸਾਹਿਬ, ਅੱਜ ਹਾਊਸ ਵਿਚ ਸੀ.ਐਮ. ਸਾਹਿਬ ਨੇ ਬੋਲਦਿਆਂ ਕਿਹਾ ਸੀ ਕਿ ਵੱਖਵਾਦੀਆਂ ਅਤੇ ਅੱਤਵਾਦੀਆਂ ਦਾ ਟਾਕਰਾ ਸਭ ਨੂੰ ਮਿਲ ਕੇ ਕਰਨਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇਥੇ ਬੁਢਾਪਾ ਪੈਨਸ਼ਨ ਦੀ ਗੱਲ ਕੀਤੀ ਗਈ ਹੈ ਕਿ 15/- ਰੁਪਏ ਤੋਂ 50/- ਰੁਪਏ ਮਹੀਨਾ ਕਰ ਦਿਤੇ ਗਏ ਹਨ। ਅੱਜ ਦੀ ਮਹਿੰਗਾਈ ਵਿਚ, ਚੇਅਰਮੈਨ ਸਾਹਿਬ, ਇਤਨੇ ਰੁਪਏ ਵਿਚ ਕੋਈ ਗੁਜ਼ਾਰਾ ਨਹੀਂ ਕਰ ਸਕਦਾ। ਜਦੋਂ ਬੁਢਾਪਾ ਪੈਨਸ਼ਨ ਦਿੱਤੀ ਜਾਂਦੀ ਹੈ ਤਾਂ ਬੁਢੇ ਤੋਂ ਪੁਛਿਆ ਜਾਂਦਾ ਹੈ ਕਿ ਜੇਕਰ ਤੇਰਾ ਮੁੰਡਾ ਕੋਈ ਜਿਊਂਦਾ ਹੈ ਤਾਂ ਪੈਨਸ਼ਨ ਨਹੀਂ ਮਿਲੇਗੀ। ਪੰਜਾਬ ਦੇ ਗਰੀਬ ਕਿਸਾਨ ਨੇ ਜਿਸ ਨੇ ਦੇਸ਼ ਲਈ ਇਤਨਾ ਅੰਨ ਪੈਦਾ ਕੀਤਾ ਹੈ ਅਤੇ ਉਨ੍ਹਾਂ ਨੂੰ ਪੈਨਸ਼ਨ ਦੇਣ ਵੇਲੇ ਕਿਹਾ ਜਾਵੇ ਕਿ ਤੇਰਾ ਮੁੰਡਾ ਜਿਊਂਦਾ ਹੈ ਤਾਂ ਪੈਨਸ਼ਨ ਨਹੀਂ ਮਿਲੇਗੀ, ਇਹ ਠੀਕ ਨਹੀਂ ਹੈ। ਅੱਜ ਕੱਲ੍ਹ ਕੋਈ ਵੀ ਮੁੰਡਾ ਆਪਣੇ ਬਾਪੂ ਨੂੰ ਰੋਟੀ ਦੇਣ ਲਈ ਤਿਆਰ ਨਹੀਂ ਹੈ। ਇਸ ਲਈ, ਚੇਅਰਮੈਨ ਸਾਹਿਬ, ਇਹ ਬੁਢਾਪਾ ਪੈਨਸ਼ਨ 100/- ਰੁਪਿਆ ਮਹੀਨਾ ਕਰ ਦੇਣੀ ਚਾਹੀਦੀ ਹੈ।

ਪੀਲੇ ਕਾਰਡਾਂ ਬਾਰੇ, ਚੇਅਰਮੈਨ ਸਾਹਿਬ, ਲਿਮਿਟ 3600/- ਰੁਪਏ ਤੋਂ 6,000/- ਰੁਪਏ ਕਰ ਦਿਤੀ ਹੈ (ਵਿਘਨ)। ਚਲੋ 9,000/- ਰੁਪਏ ਕਰ ਦਿਤੀ ਹੈ। ਪਰ ਜੇਕਰ ਸਹੀ ਮਾਅਨਿਆਂ ਵਿਚ ਇਨ੍ਹਾਂ ਦਾ ਪੀਲਾ ਕਾਰਡ ਬਣੇਗਾ ਤਾਂ ਹੀ ਕੁਝ ਫਾਇਦਾ ਹੋਵੇਗਾ। ਇਹ ਪੀਲੇ ਕਾਰਡਾਂ ਨੂੰ ਕਰਜ਼ੇ ਦੇਣ ਵਾਲੀ ਏਜੰਸੀ ਕੋਈ ਕੰਮ ਨਹੀਂ ਕਰਦੀ। ਚੇਅਰਮੈਨ ਸਾਹਿਬ, ਬੈਂਕ ਵਾਲੇ ਕਹਿੰਦੇ ਹਨ ਕਿ 33% ਸਬਸਿਡੀ ਮਿਲਣੀ ਹੈ। ਇਕ ਤਾਂ ਹਿੱਸਾ ਜ਼ਮਾਨਤ ਵਾਲੇ ਨੂੰ ਮਿਲੇਗਾ, ਦੂਜਾ ਹਿੱਸਾ ਮੈਨੇਜਰ ਨੂੰ ਮਿਲੇਗਾ ਅਤੇ ਤੀਸਰਾ ਹਿੱਸਾ ਤੈਨੂੰ ਮਿਲੇਗਾ। ਇਸ ਤਰ੍ਹਾਂ ਦੀਆਂ ਮਿਸਾਲਾਂ, ਚੇਅਰਮੈਨ ਸਾਹਿਬ, ਸਾਡੇ ਕੋਲ ਬਹੁਤ ਹਨ। ਨਿਊ ਬੈਂਕ ਆਫ ਇੰਡੀਆ ਹੈ ਉਸ ਦੀ ਮਿਸਾਲ ਮੇਰੇ ਕੋਲ ਹੈ। ਇਸੇ ਤਰ੍ਹਾਂ ਦੀਆਂ ਮਿਸਾਲਾਂ ਧਰਮਕੋਟ, ਤਲਵੰਡੀ, ਕ੍ਰਿਸ਼ਨਪੁਰਾ ਅਤੇ ਕੋਟ ਈਸਾ ਖਾਂ ਦੀਆਂ ਹਨ। ਬੈਂਕਾਂ ਤੋਂ, ਚੇਅਰਮੈਨ ਸਾਹਿਬ, ਕਰਜ਼ਾ ਲੈਂਦੇ ਹਨ ਤਾਂ ਇਹ ਹਾਲ ਹੁੰਦਾ ਹੈ। ਉਹ ਕਹਿੰਦੇ ਹਨ ਕਿ ਜੇ ਸਬਸਿਡੀ ਤਿੰਨ ਹਿੱਸਿਆਂ ਵਿੱਚ ਕਰਨੀ ਹੈ ਤਾਂ ਕਰਜ਼ਾ ਮਿਲ ਜਾਵੇਗਾ, ਨਹੀਂ ਤਾਂ ਆਪਣਾ ਪੀਲਾ-ਕਾਰਡ ਚੁਕੋ ਅਤੇ ਸਰਕਾਰ ਕੋਲ ਪਹੁੰਚ ਜਾਓ। ਸਰਕਾਰ ਨੂੰ ਚਾਹੀਦਾ ਹੈ ਕਿ ਸਾਰੇ ਹਾਲਾਤ ਤੇ ਕਾਬੂ ਪਾਉਣ ਵਾਸਤੇ ਬੈਂਕਾਂ ਤੋਂ ਆਪ ਜ਼ਮਾਨਤ ਦੇ ਕੇ ਕਰਜ਼ਾ ਲੈ ਲਵੇ ਅਤੇ ਆਪ ਗਰੀਬਾਂ ਨੂੰ ਵੰਡੇ। ਇਸ ਨਾਲ ਸਰਕਾਰ ਦੀ ਵਾਹ-ਵਾਹ ਵੀ ਹੋਵੇਗੀ ਅਤੇ ਗਰੀਬਾਂ ਕੋਲ ਸਬਸਿਡੀ ਵੀ ਰਹਿ ਜਾਵੇਗੀ ਅਤੇ ਉਹ ਆਪਣਾ ਕੰਮ ਵੀ ਚਲਾ ਸਕਣਗੇ। (ਘੰਟੀ)

ਚੇਅਰਮੈਨ ਸਾਹਿਬ, ਬੇੜੀਆਂ ਦੇ ਪੁਲ ਬਾਰੇ ਵੀ ਮੈਂ ਗੱਲ ਕਰਨੀ ਚਾਹੁੰਦਾ ਹਾਂ। ਉਹ ਜਦੋਂ ਦੀ ਸਾਡੀ ਸਰਕਾਰ ਬਣੀ ਹੈ ਉਵੇਂ ਦਾ ਉਵੇਂ ਹੀ ਪਿਆ ਹੈ। ਉਸ ਲਈ ਇਨ੍ਹਾਂ ਕੋਲ ਫੰਡ ਨਹੀਂ ਹੈ। ਉਥੋਂ ਦੇ 12-13 ਪਿੰਡਾਂ ਦੀ ਪੈਲੀ ਦਰਿਆਉਂ ਪਾਰ ਹੈ ਅਤੇ ਜਦੋਂ ਵੀ ਲੋਕਾਂ ਨੇ ਪੈਲੀ ਬੀਜਣ ਜਾਣਾ ਹੁੰਦਾ ਹੈ ਤਾਂ ਕਾਵਾਂ ਵਾਲੇ ਪੁਲ ਤੋਂ ਆਉਣਾ ਪੈਂਦਾ ਹੈ। 12-13 ਪਿੰਡਾਂ ਦੀ ਤਕਲੀਫ ਨੂੰ ਮੁੱਖ ਰਖਦੇ ਹੋਏ ਸਰਕਾਰ ਇਸ ਵੱਲ ਧਿਆਨ ਦੇਵੇ। ਪਰ ਸਪੀਕਰ ਸਾਹਿਬ ਨੇ ਡਿਸ-ਅਲਾਓ ਕਰਕੇ ਭੇਜ ਦਿੱਤਾ ਕਿ ਮਨਜ਼ੂਰੀ ਨਹੀਂ ਮਿਲੀ। ਇਕ ਹੋਰ ਬੇਟ ਏਰੀਏ ਵਿੱਚ ਸਕੂਲਾਂ ਦੀ ਮੁਸ਼ਕਲ

[ਕਾਮਰੇਡ ਸਰਵਣ ਸਿੰਘ ਧਰਮਕੋਟ]

ਹੈ। ਸਰਕਾਰ ਨੇ ਨਵੀਂ ਸਕੀਮ ਚਲਾਈ ਹੈ ਕਿ ਸਕੂਲਾਂ ਦੀਆਂ ਛੱਤਾਂ ਬਣਾਉਣ ਵਾਸਤੇ ਅਤੇ ਬਿਲਡਿੰਗ ਤਿਆਰ ਕਰਨ ਵਾਸਤੇ ਸਰਕਾਰ ਪੈਸਾ ਦੇਵੇਗੀ ਪਰ 5000/- ਰੁਪਿਆ ਪਿੰਡ ਦੀ ਪੰਚਾਇਤ ਨੂੰ ਵੀ ਦੇਣਾ ਪਵੇਗਾ। ਪਰ ਮੈਂ ਕਹਿੰਦਾ ਹਾਂ ਕਿ ਬੇਟ ਏਰੀਏ ਦੇ ਲੋਕਾਂ ਕੋਲ ਤਾਂ ਖਾਣ ਨੂੰ ਦਾਣੇ ਵੀ ਨਹੀਂ ਹੁੰਦੇ। ਉਨ੍ਹਾਂ ਦੀ ਮੁਸ਼ਕਲ ਨੂੰ ਸਾਹਮਣੇ ਰੱਖਦੇ ਹੋਏ ਇਹ 5000/- ਰੁਪਏ ਦੀ ਰਕਮ ਬੇਟ ਏਰੀਏ ਦੇ ਲੋਕਾਂ ਨੂੰ ਮੁਆਫ ਕਰ ਦਿੱਤੀ ਜਾਵੇ। ਮੇਰੇ ਹਲਕੇ ਵਿੱਚ ਇਕ ਸਕੂਲ ਅਕਾਲੀ ਸਰਕਾਰ ਵੇਲੇ ਬਣਿਆ ਸੀ ਜਿਹੜਾ ਕਿ ਮਾਡਲ ਸਕੂਲ ਸੀ। ਪਰ ਇਹ ਸਰਕਾਰ ਇਸ ਪਾਲਿਸੀ ਨਾਲ ਸਹਿਮਤ ਨਹੀਂ ਅਤੇ ਅਸੀਂ ਵੀ ਸਹਿਮਤ ਨਹੀਂ ਹਾਂ। ਪਰ ਇਸ ਤੇ ਜਿਹੜਾ 10--15 ਲੱਖ ਰੁਪਿਆ ਲਗਿਆ ਹੈ, 50 ਕਿੱਲੇ ਦੀ ਜ਼ਮੀਨ 5-7 ਪਿੰਡਾਂ ਨੇ ਦਿੱਤੀ ਹੋਈ ਹੈ, ਉਥੇ ਦਰਖਤ ਲਗੇ ਹੋਏ ਹਨ ਅਤੇ ਲੱਖਾਂ ਰੁਪਏ ਦਾ ਸਮਾਨ ਪਿਆ ਹੈ, ਉਥੇ ਲੋਹਾ ਵੀ ਪਿਆ ਹੈ ਅਤੇ ਸੀਮਿੰਟ ਵੀ ਪਿਆ ਸੀ ਜਿਹੜਾ ਹੁਣ ਵੰਡਿਆ ਜਾ ਚੁੱਕਾ ਹੈ। ਸਰਕਾਰ ਨੂੰ ਬੇਨਤੀ ਹੈ ਕਿ ਇਸ ਸਕੂਲ ਨੂੰ ਕੋਈ ਟੈਕਨੀਕਲ ਕਾਲਜ ਬਣਾ ਕੇ ਬੇਟ ਦੇ ਲੋਕਾਂ ਨੂੰ ਰਿਆਇਤ ਦਿੱਤੀ ਜਾਵੇ ਤਾਕਿ ਉਥੋਂ ਦੇ ਬੱਚੇ ਵੀ ਕੋਈ ਕੰਮ ਧੰਦਾ ਸਿੱਖ ਕੇ ਰੋਜ਼ੀ ਰੋਟੀ ਕਮਾ ਸਕਣ। ਉਥੇ ਹਾਈ ਲੈਵਲ ਦੀ ਵਿਦਿਆ ਉਹ ਬੱਚੇ ਨਹੀਂ ਪਾ ਸਕਦੇ ਅਤੇ ਉਨ੍ਹਾਂ ਨੂੰ ਨੌਕਰੀਆਂ ਵੀ ਨਹੀਂ ਮਿਲਦੀਆਂ। ਉਥੇ ਟੈਕਨੀਕਲ ਕਾਲਜ ਦੇ ਦਿੱਤਾ ਜਾਵੇ ਤਾਕਿ ਉਨ੍ਹਾਂ ਲੋਕਾਂ ਦਾ ਵੀ ਭਲਾ ਹੋ ਸਕੇ। ਹੁਣ ਮੈਂ ਮੋਗੇ ਦੇ ਅੱਡੇ ਬਾਰੇ ਬੇਨਤੀ ਕਰਾਂਗਾ। ਉਸ ਅੱਡੇ ਬਣੇ ਨੂੰ 10-11 ਸਾਲ ਹੋ ਗਏ ਹਨ ਅਤੇ ਉਥੋਂ ਬੱਸਾਂ ਪਠਾਨਕੋਟ, ਸਿਰਸਾ, ਗੰਗਾਨਗਰ, ਫਿਰੋਜ਼ਪੁਰ, ਚੰਡੀਗੜ੍ਹ ਅਤੇ ਸ਼ਿਮਲਾ ਤੱਕ ਨੂੰ ਜਾਂਦੀਆਂ ਹਨ, ਪਰ ਅਜੇ ਤੱਕ ਪਬਲਿਕ ਦੇ ਖੜਨ ਲਈ ਉਥੇ ਕੋਈ ਜਗ੍ਹਾ ਨਹੀਂ। ਨਾ ਸਿਆਲ ਵਿੱਚ, ਨਾ ਹਾੜ ਵਿੱਚ, ਨਾ ਗਰਮੀਆਂ ਵਿੱਚ ਅਤੇ ਨਾ ਹੀ ਸਰਦੀਆਂ ਵਿੱਚ ਉਥੇ ਖੜਨ ਦਾ ਕੋਈ ਇੰਤਜ਼ਾਮ ਹੈ। (ਘੰਟੀ) ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਇਸ ਅੱਡੇ ਨੂੰ ਕਦੋਂ ਤੱਕ ਬਣਵਾ ਦੇਣਗੇ ਤਾਕਿ ਆਉਣ ਜਾਣ ਵਾਲੇ ਲੋਕਾਂ ਦਾ ਭਲਾ ਹੋ ਸਕੇ।

**ਸ੍ਰੀ ਸਭਾਪਤੀ** : ਵਾਈਂਡ ਅਪ ਕਰੋ ਜੀ। ਤੁਸੀਂ ਬਾਰ ਬਾਰ ਤਿੰਨ ਦਿਨਾਂ ਤੋਂ ਇਕੋ ਹੀ ਗਲ ਕਹਿ ਰਹੇ ਹੋ। ਕੋਈ ਨਵੀ ਗੱਲ ਹੈ ਤਾਂ ਦੱਸੋ, ਨਹੀਂ ਤਾਂ ਦੂਸਰਿਆਂ ਦਾ ਨੰਬਰ ਵੀ ਆਉਣ ਦਿਓ।

**ਕਾਮਰੇਡ ਸਰਵਣ ਸਿੰਘ ਧਰਮਕੋਟ** : ਚੇਅਰਮੈਨ ਸਾਹਿਬ, ਸਾਡੀ ਸਰਕਾਰ ਨੇ ਕਿਹਾ ਹੈ ਕਿ ਮਜ਼ਦੂਰਾਂ ਨੂੰ 14/- ਰੁਪਏ ਅਤੇ ਕੁਝ ਪੈਸੇ ਮਜ਼ਦੂਰੀ ਦਿਤੀ ਜਾਂਦੀ ਹੈ। ਪਰ ਪਿੰਡਾਂ ਵਿਚ ਤਾਂ ਖੇਤ-ਮਜ਼ਦੂਰਾਂ ਨੂੰ ਸਿਰਫ ਤਿੰਨ ਕੁ ਮਹੀਨੇ ਹੀ ਕੰਮ ਮਿਲਦਾ ਹੈ। ਜਿਵੇਂ ਸਰਕਾਰ ਨੇ ਹੋਰਾਂ ਨੂੰ ਬੇਕਾਰੀ ਭੱਤਾ ਦਿੱਤਾ ਹੈ, ਉਸੇ ਤਰ੍ਹਾਂ ਇਨ੍ਹਾਂ ਲੋਕਾਂ ਨੂੰ ਵੀ ਦੇਵੇ। ਇਨ੍ਹਾਂ ਦੀ ਮੋਗੇ ਵਿਚ ਵੀ ਕੋਈ 2 ਹਜ਼ਾਰ ਦੇ ਕਰੀਬ ਮਜ਼ਦੂਰਾਂ ਦੀ ਮੰਡੀ ਲਗਦੀ ਹੈ। ਕੀ ਸਰਕਾਰ ਇਨ੍ਹਾਂ ਲੋਕਾਂ ਨੂੰ ਵੀ ਕੋਈ ਗਰੀਬੀ ਅਲਾਉਂਸ ਦੇਵੇਗੀ ?

**ਸ੍ਰੀ ਸਭਾਪਤੀ** : ਕਾਮਰੇਡ ਸਾਹਿਬ, ਹੁਣ ਤੁਸੀਂ ਬੈਠੋ। ਪੰਡਿਤ ਸਰਵਣ ਰਾਮ ਜੀ, ਤੁਸੀਂ ਬੋਲੋ।

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਕੀ ਤੁਹਾਡੀ ਸਾਡੇ ਵਾਲੇ ਪਾਸੇ ਦੀ ਅੱਖ ਕਮ ਕਰਦੀ ਹੈ ਜਾਂ ਨਹੀਂ ?

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਚੇਅਰਮੈਨ ਸਾਹਿਬ, ਇਹ ਚੇਅਰ ਤੇ ਐਸਪਰਸ਼ਨ ਹੈ। ਇਹ ਗਲਤ ਗਲ ਹੈ।

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਮੈਂ ਤਾਂ ਕਿਹਾ ਸੀ ਕਿ ਸਾਡਾ ਵੀ ਖਿਆਲ ਰਖਣਾ।

**ਸ੍ਰੀ ਸਭਾਪਤੀ**: ਠੀਕ ਹੈ ਜੀ। ਮੈਨੂੰ ਪੂਰਾ ਖਿਆਲ ਹੈ।

**ਪੰਡਿਤ ਸਰਵਣ ਰਾਮ (ਗੜ੍ਹਸ਼ੰਕਰ)**: ਚੇਅਰਮੈਨ ਸਾਹਿਬ, ਹਾਊਸ ਵਿਚ ਪੁਲਿਸ ਅਤੇ ਲਾਅ ਐਂਡ ਆਰਡਰ ਬਾਰੇ ਕਾਫੀ ਗਲਾਂ ਹੋ ਚੁਕੀਆਂ ਹਨ। ਜਿਥੋਂ ਤਕ ਪੁਲਿਸ ਦਾ ਤਅਲੁੱਕ ਹੈ, ਇਹ ਠੀਕ ਹੈ ਕਿ ਇਨ੍ਹਾਂ ਨੂੰ ਸਰਕਾਰ ਨੇ ਕਾਫੀ ਰੁਪਏ ਦਿੱਤੇ ਹਨ। ਪੁਲਿਸ ਵਿੱਚ ਹੀ ਕਈ ਚੰਗੇ ਵੀ ਹਨ ਅਤੇ ਕਈ ਮਾੜੇ ਵੀ ਹਨ। ਮਾੜਿਆਂ ਦੀ ਸਕਰੀਨਿੰਗ ਕਰ ਲਈ ਜਾਵੇਗੀ ਇਹ ਸੀ.ਐਮ. ਸਾਹਿਬ ਨੇ ਸਾਰਿਆਂ ਨੂੰ ਕਿਹਾ ਹੈ। ਹੁਣ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧਿਆਨ ਕੋ-ਆਪਰੇਟਿਵ ਵੱਲ ਦਿਵਾਉਣਾ ਚਾਹੁੰਦਾ ਹਾਂ। ਕੋ-ਆਪਰੇਟਿਵ ਮਨਿਸਟਰ ਸਾਹਿਬ ਨੇ ਏਥੇ ਮੇਰੀ ਗੱਲਬਾਤ ਸੁਣ ਕੇ ਕਾਫੀ ਕੁਝ ਮੈਨੂੰ ਕਿਹਾ ਸੀ। ਚੇਅਰਮੈਨ ਸਾਹਿਬ, ਸਹਿਕਾਰਤਾ ਲਹਿਰ ਬਾਰੇ ਸਾਡੇ ਹਿੰਦੁਸਤਾਨ ਦੇ ਨੇਤਾ ਪੰਡਿਤ ਜਵਾਹਰ ਲਾਲ ਨਹਿਰੂ ਦੇ ਕਹੇ ਲਫਜ਼ ਹਾਲੇ ਤੱਕ ਵੀ ਸਾਡੇ ਕੰਨਾ ਵਿੱਚ ਗੂੰਜ ਰਹੇ ਹਨ ਕਿ ਦੇਸ਼ ਦੀ ਸਿਆਸੀ ਆਜ਼ਾਦੀ ਤਾਂ ਹੀ ਕਾਇਮ ਰਹਿ ਸਕਦੀ ਹੈ ਜੇ ਆਰਥਿਕ ਤੌਰ ਤੇ ਦੇਸ਼ ਦੀ ਹਾਲਤ ਮਜ਼ਬੂਤ ਹੋਵੇਗੀ ਅਤੇ ਦੇਸ਼ ਆਪਣੇ ਪੈਰਾਂ ਤੇ ਖੜਾ ਹੋਵੇ। ਸਹਿਕਾਰਤਾ ਦੇ ਸਾਧਨ ਤੋਂ ਬਿਨਾ ਹੋਰ ਕੋਈ ਸਾਧਨ ਨਹੀਂ। ਇਸੇ ਦੇ ਕਾਰਣ ਹੀ ਦੇਸ਼ ਨੂੰ ਜ਼ਿਆਦਾ ਉਚਾ ਲਿਜਾਇਆ ਜਾ ਸਕਦਾ ਹੈ ਅਤੇ ਇਸ ਤੋਂ ਬਿਨਾਂ ਦੇਸ਼ ਦਾ ਗੁਜ਼ਾਰਾ ਨਹੀਂ ਹੋ ਸਕਦਾ। ਉਨ੍ਹਾਂ ਨੇ ਦੇਸ਼ ਦੀ ਆਜ਼ਾਦੀ ਨੂੰ ਕਾਇਮ ਰੱਖਣ ਬਾਰੇ ਇਹ ਵੀ ਕਿਹਾ ਸੀ ਕਿ ਦੇਸ਼ ਦੀ ਤਰੱਕੀ ਤਾਂ ਹੀ ਹੋ ਸਕਦੀ ਹੈ ਜੇਕਰ ਪਿੰਡਾਂ ਦੀ ਤਰੱਕੀ ਹੋਵੇ ਅਤੇ ਪਿੰਡਾਂ ਦੀ ਤਰੱਕੀ ਵਾਸਤੇ ਇਹ ਲਹਿਰ ਬਹੁਤ ਜ਼ਰੂਰੀ ਹੈ। ਇਹ ਗੱਲ ਨਿਹਾਇਤ ਜ਼ਰੂਰੀ ਹੈ ਕਿ ਹਰ ਪਿੰਡ ਵਿੱਚ ਸਹਿਕਾਰੀ ਸਭਾਵਾਂ ਹੋਣ। ਏਸੇ ਕਰਕੇ ਹੀ ਸਾਡੀ ਕਾਂਗਰਸ ਸਰਕਾਰ ਨੇ ਇਨ੍ਹਾਂ ਗੱਲਾਂ ਨੂੰ ਮੁੱਖ ਰਖਦੇ ਹੋਏ ਇਸ ਗੱਲ ਵੱਲ ਪੂਰਾ ਧਿਆਨ ਦਿੱਤਾ ਹੈ। ਹੁਣ ਮੈਂ ਸਹਿਕਾਰਤਾ ਬਾਰੇ ਹੀ ਅਰਜ਼ ਕਰਾਂਗਾ। ਇਸ ਲਹਿਰ ਵਿੱਚ ਜਿਹੜੇ ਪਿੰਡਾਂ ਵਿੱਚ ਜ਼ਰਾਇਤੀ ਸਭਾਵਾਂ ਕਾਇਮ ਕੀਤੀਆਂ ਗਈਆ ਹਨ, ਉਨ੍ਹਾਂ ਦੀ ਹਾਲਤ ਬੜੀ ਅੱਛੀ ਹੈ। ਲੇਕਿਨ ਜਿਹੜੀਆਂ ਦੂਸਰੀਆਂ ਕਿਸਮ ਦੀਆਂ ਸਭਾਵਾਂ ਹਨ ਜਿਵੇਂ ਕਿ ਮੰਡੀਕਰਨ ਸਭਾ, ਕਿਰਤ ਸਭਾਵਾਂ, ਕੋ-ਆਪ੍ਰੇਟਿਵ ਅਤੇ ਕੰਜ਼ਿਊਮਰ ਸਟੋਰਜ਼, ਮਾਰਕਫੈਡ ਅਤੇ ਇਸ ਤੋਂ ਇਲਾਵਾ ਹੋਰ ਕਾਰਖਾਨੇ ਜੋ ਮਾਰਕਫੈਡ ਵਿੱਚ ਕੰਮ ਕਰ ਰਹੇ ਹਨ ਜਿਵੇਂ ਟੈਨਰੀਜ਼ ਜੋ ਜਲੰਧਰ ਵਿੱਚ ਹੈ, ਖਾਦ ਦੇ ਕਾਰਖਾਨੇ ਜੋ ਧੂਰੀ ਅਤੇ ਆਨੰਦਪੁਰ ਸਾਹਿਬ ਵਿੱਚ ਲਗਾਏ ਗਏ ਹਨ, ਉਨ੍ਹਾਂ ਦੀ ਹਾਲਤ ਬੜੀ ਚਿੰਤਾਜਨਕ ਹੈ। ਚੇਅਰਮੈਨ ਸਾਹਿਬ, ਜੇਕਰ ਇਹ ਵੀ ਕਹਿ ਦਿੱਤਾ ਜਾਵੇ ਕਿ ਇੱਕ ਪਾਸੇ ਸਹਿਕਾਰੀ ਲਹਿਰ ਫੇਲ੍ਹ ਹੋ ਰਹੀ ਹੈ ਤਾਂ ਵੀ ਕੋਈ ਗਲਤ ਬਿਆਨੀ ਨਹੀਂ ਹੋਵੇਗੀ। ਮੈਂ ਆਪਣੇ ਫਰਜ਼ ਤੋਂ ਕੁਤਾਹੀ ਕਰਾਂਗਾ ਜੇਕਰ ਮੈਂ ਅਕਾਲੀ ਸਰਕਾਰ ਵੇਲੇ ਪਾਸ ਹੋਏ ਕਾਨੂੰਨ, ਕੋਆਪ੍ਰੇਟਿਵ ਡਾਇਰੈਕਟਿਵ ਨੂੰ ਲਾਗੂ ਕੀਤਾ ਹੈ ਉਸ ਦਾ ਜ਼ਿਕਰ ਨਾ ਕਰਾਂ ਜਿਵੇਂ ਕਿ ਇਹ ਪਾਸ ਕੀਤਾ ਕਿ ਅਦਾਰੇ ਵਿੱਚ ਕੋਈ ਵੀ ਡਾਇਰੈਕਟਰ ਛੇ ਸਾਲ ਤੋਂ ਵਧ ਸਮੇਂ ਦਾ ਨਹੀਂ ਰਹਿ ਸਕਦਾ। ਅਕਾਲੀ ਸਰਕਾਰ ਨੇ ਆਪਣੀਆਂ ਵਿਰੋਧੀ ਪਾਰਟੀਆਂ ਨੂੰ ਔਰ ਉਨ੍ਹਾ ਦੇ ਮੈਂਬਰਾਂ ਨੂੰ ਦੁਬਾਰਾ ਅਦਾਰਿਆਂ ਵਿੱਚ ਨਾ ਆਉਣ ਦੇਣ ਲਈ ਅਜਿਹਾ ਕਾਨੂੰਨ ਪਾਸ ਕੀਤਾ। ਇਸ ਦਾ ਨਤੀਜਾ ਇਹ ਹੋਇਆ ਕਿ ਜਿਹੜੇ ਤਜਰਬੇਕਾਰ ਕੋਆਪ੍ਰੇਟਿਵ ਸਨ ਔਰ ਸੂਝ-ਬੂਝ ਨਾਲ ਕੰਮ ਕਰਨ ਵਾਲੇ ਕੋਆਪ੍ਰੇਟਿਵ ਸਨ, ਜਿਹੜੇ ਤਜਰਬਾ ਰੱਖਦੇ ਸਨ, ਉਹ ਮੁੜ ਕੇ ਅਦਾਰਿਆਂ ਵਿੱਚ ਨਾ ਆ ਸਕਣ। ਇਸ ਦਾ ਸਿੱਟਾ ਇਹ ਨਿਕਲਿਆ ਕਿ ਸੈਂਟਰ ਵਿੱਚ ਸਹਿਕਾਰਤਾ ਵਿਭਾਗ ਵਲੋਂ ਕੋਈ ਸੂਝ-ਬੂਝ ਵਾਲਾ ਕੋਆਪਰੇਟਿਵ ਵੀ ਨਹੀਂ ਸੀ ਜਾ ਸਕਦਾ। ਏਥੇ ਹੀ ਬੱਸ ਨਹੀਂ, ਚੇਅਰਮੈਨ ਸਾਹਿਬ, ਇਨ੍ਹਾਂ ਨੇ ਆਪਣੀਆਂ ਸਭਾਵਾਂ ਵਿੱਚ ਆਪਣੇ ਧੜੇ ਮਜ਼ਬੂਤ ਕਰਨ ਲਈ ਇਨ੍ਹਾਂ ਨੂੰ ਇਕੱਠੇ ਕਰਕੇ ਲੋਕਾਂ ਨੂੰ ਕਰਜ਼ਾ ਲੈਣ ਵੇਲੇ ਔਕੜਾਂ ਪੇਸ਼ ਕੀਤੀਆਂ। ਅਕਾਲੀਆਂ ਨੇ, ਚੇਅਰਮੈਨ ਸਾਹਿਬ, ਬਹੁਤ ਔਕੜਾਂ ਪੇਸ਼ ਕੀਤੀਆਂ। ਚੇਅਰਮੈਨ ਸਾਹਿਬ, ਸਾਡੀ ਵੀ ਰਾਏ ਹੈ ਕਿ ਹਰ ਪਿੰਡ ਵਿੱਚ ਸਹਿਕਾਰੀ ਸਭਾ ਹੋਣੀ ਚਾਹੀਦੀ ਹੈ। ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਸਾਡੇ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ

[ਪੰਡਿਤ ਸਰਵਣ ਰਾਮ]

ਨੇ ਪਿਛਲੇ ਸਾਲ ਇਹ ਬਿਆਨ ਦਿੱਤਾ ਸੀ ਜਿਸ ਦਾ ਪੰਜਾਬ ਨੂੰ ਮਾਣ ਹਾਸਲ ਹੈ ਔਰ ਇਹ ਇਸ ਲਹਿਰ ਦੇ ਅਲੰਬਰਦਾਰ ਵੀ ਰਹਿ ਚੁੱਕੇ ਹਨ ਔਰ ਇਨ੍ਹਾਂ ਨੇ ਆਪਣੇ ਖਿਆਲ ਸਪੱਸ਼ਟ ਕੀਤੇ ਸਨ ਕਿ ਹਰ ਪਿੰਡ ਵਿੱਚ ਸਹਿਕਾਰੀ ਸਭਾ ਹੋਣੀ ਚਾਹੀਦੀ ਹੈ। ਮੈਨੂੰ ਅਫ਼ਸੋਸ ਹੈ ਕਿ ਮੁੱਖ ਮੰਤਰੀ ਸਾਹਿਬ ਨੇ ਏਨਾ ਕੁਝ ਕਿਹਾ ਲੇਕਿਨ ਮਹਿਕਮੇ ਵੱਲੋਂ ਇਸ ਚੀਜ਼ ਵੱਲ ਕੋਈ ਖਾਸ ਧਿਆਨ ਨਹੀਂ ਦਿੱਤਾ ਗਿਆ। ਚੇਅਰਮੈਨ ਸਾਹਿਬ, ਮੈਂ ਫਿਰ ਤੁਹਾਡਾ ਧਿਆਨ ਇਸ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਸਬੰਧਤ ਮਹਿਕਮੇ ਤੋਂ ਇਸ ਚੀਜ਼ ਤੇ ਅਮਲ ਕਰਵਾਇਆ ਜਾਵੇ। ਮੇਰੀ ਤੁਹਾਨੂੰ ਬੇਨਤੀ ਹੈ ਕਿ ਸਬੰਧਤ ਮਨਿਸਟਰ ਸਾਹਿਬ ਨੂੰ ਕਹੋ ਕਿ ਉਹ ਇਸ ਵਿੱਚ ਦਖਲ ਦੇਣ। ਇਹ ਕੋਆਪ੍ਰੇਟਿਵ ਲਹਿਰ ਪੰਜਾਂ ਵਿੱਚੋਂ ਇੱਕ ਅਸਲੀ ਜਮਹੂਰੀਅਤ ਹੈ। ਲੇਕਿਨ ਬੜਾ ਅਫਸੋਸ ਹੈ ਕਿ ਇਸ ਨੂੰ ਨਾ-ਕਾਮਯਾਬੀ ਮਿਲਣ ਦੇ ਕਈ ਕਾਰਨ ਹਨ। ਬਜਾਏ ਕਿ ਇਸ ਨੂੰ ਮਜ਼ਬੂਤ ਕੀਤਾ ਜਾਂਦਾ ਇਸ ਨੂੰ ਫੇਲ੍ਹ ਕੀਤਾ ਗਿਆ ਹੈ। ਪੰਜਾਬ ਵਿੱਚ ਇਸ ਵੇਲੇ ਸ਼ਾਇਦ ਹੀ ਕੋਈ ਅਜਿਹੀ ਸਭਾ ਹੋਵੇ ਜਿਹੜੀ ਕੰਮ ਕਰ ਰਹੀ ਹੋਵੇ। ਇਹਨਾਂ ਸਭਾਵਾਂ ਦੇ ਵਿੱਚ ਜਿਹੜਾ ਸਭ ਤੋਂ ਵੱਡਾ ਅਦਾਰਾ ਹੈ, ਉਹ ਹੈ ਮਾਰਕਫੈਡ। ਉਸ ਵਿੱਚ ਵੀ ਬੜੀਆਂ ਲੈਣੀਆਂ ਦੇਣੀਆਂ ਦੇ ਝਗੜੇ ਚੱਲ ਰਹੇ ਹਨ। ਇਸ ਵਿੱਚ ਕਿਸ ਤਰ੍ਹਾਂ ਕਮਿਸ਼ਨ ਲਏ ਗਏ ਹਨ। ਇਸ ਚੀਜ਼ ਦੀ ਪੜਤਾਲ ਕਰਾਉਣੀ ਚਾਹੀਦੀ ਹੈ। ਚੰਗੇ ਕੋਆਪ੍ਰੇਟਿਵ ਇੰਸਪੈਕਟਰ ਲਾਏ ਜਾਣ ਤਾਂ ਉਸ ਦਾ ਪੋਲ ਨਿਕਲ ਸਕਦਾ ਹੈ। ਮੈਂ ਤੁਹਾਨੂੰ ਇੱਕ ਛੋਟੀ ਜਿਹੀ ਮਿਸਾਲ ਦੇਂਦਾ ਹਾਂ (ਘੰਟੀ) ਮੰਡੀਕਰਨ ਸਭਾ, ਡੀ. ਡਬਲਯੂ. ਐਸ. ਵਗੈਰਾ ਜਿਹੜੇ ਹਨ ਇਨ੍ਹਾਂ ਦੀ ਕਨਫਰਮੇਸ਼ਨ, ਰਕਮ ਵਸੂਲੀ ਦੇ ਕੇਸ ਹਨ; ਇਨ੍ਹਾਂ ਦੇ ਆਪਸ ਵਿੱਚ ਲੈਣ ਦੇਣ ਦੇ ਝਗੜੇ ਪਏ ਰਹਿੰਦੇ ਹਨ। ਕਦੇ ਕੋਈ ਕਿਸੇ ਵੱਲ ਪੈਸੇ ਕੱਢ ਦੇਂਦੇ ਹਨ ਕਦੇ ਕੋਈ ਕਿਸੇ ਵੱਲ ਪੈਸੇ ਕੱਢ ਕੇ ਬੈਠ ਜਾਂਦਾ ਹੈ। ਇਨ੍ਹਾਂ ਅਦਾਰਿਆਂ ਦੇ ਹਾਲੇ ਤੱਕ ਵੀ ਹਿਸਾਬ-ਕਿਤਾਬ ਕਨਸਾਈਲ ਨਹੀਂ ਕੀਤੇ ਜਾ ਸਕੇ। ਖਾਦ ਦੀ ਕੀਮਤ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਮੰਡੀਕਰਨ ਸਭਾ ਅਤੇ ਮਾਰਕਫੈਡ ਆਪਸ ਵਿੱਚ ਲੜਦੇ ਰਹਿੰਦੇ ਹਨ ਔਰ ਏਸੇ ਤਰ੍ਹਾਂ ਹੀ ਕੰਮ ਚੱਲ ਰਿਹਾ ਹੈ। ਹਾਲੇ ਤੱਕ ਵੀ ਇਨ੍ਹਾਂ ਸਭਾਵਾਂ ਵਿੱਚ ਗਬਨ ਕੀਤੇ ਗਏ ਹਨ। ਰਕਮ ਦੀ ਵਸੂਲੀ ਬਾਰੇ ਮਾਰਕਫੈਡ ਕੋਈ ਕੋਸ਼ਿਸ਼ ਨਹੀਂ ਕਰ ਰਹੀ। ਘਾਟੇ ਦੀ ਰਕਮ ਕਰੋੜਾਂ ਰੁਪਏ ਤੋਂ ਘੱਟ ਨਹੀਂ ਹੋ ਸਕਦੀ। ਚੇਅਰਮੈਨ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਮਰਨ ਨਹੀਂ ਦੇਣਾ ਚਾਹੀਦਾ। ਇਨ੍ਹਾਂ ਨੂੰ ਮੁੜ ਜੀਵਤ ਕਰਨ ਦੀ ਲੋੜ ਹੈ। ਚੇਅਰਮੈਨ ਸਾਹਿਬ, ਜੇ ਸਰਕਾਰ ਗਰੀਬਾਂ ਨੂੰ ਉਪਰ ਚੁੱਕਣਾ ਚਾਹੁੰਦੀ ਹੈ, ਤਾਂ ਇਨ੍ਹਾਂ ਸਭਾਵਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਦੇਖਿਆ ਗਿਆ ਹੈ ਕਿ ਵੱਖ ਵੱਖ ਸਭਾਵਾਂ ਵੱਲੋਂ ਆਪਣੀ ਪੈਦਾਵਾਰ ਵੇਚਣ ਵਾਲੇ ਨੂੰ ਉਹਨਾਂ ਦੇ ਪੈਸੇ ਸਮੇਂ ਸਿਰ ਨਹੀਂ ਦਿੱਤੇ ਜਾਂਦੇ, ਉਨ੍ਹਾਂ ਦੀ ਪੇਮੈਂਟ ਕਰਨ ਵਿੱਚ ਕਾਫੀ ਸਮਾਂ ਲੱਗ ਜਾਂਦਾ ਹੈ। ਚਾਹੇ ਕੁਝ ਵੀ ਹੈ ਮੈਂ ਤੁਹਾਨੂੰ ਫਿਰ ਕਹਿੰਦਾ ਹਾਂ ਕਿ ਇਸ ਨੂੰ ਜੀਵਤ ਰੱਖਣਾ ਚਾਹੀਦਾ ਹੈ। ਇਸ ਵੱਲ ਮਨਿਸਟਰ ਸਾਹਿਬ ਵਿਸ਼ੇਸ਼ ਤੌਰ ਤੇ ਧਿਆਨ ਦੇਣ ਤਾਂ ਇਹ ਰਹਿ ਸਕਦੀਆਂ ਹਨ। ਮਨਿਸਟਰ ਸਾਹਿਬ ਤਾਂ ਇਸ ਵੇਲੇ ਬੈਠੇ ਵੀ ਨਹੀਂ ਹਨ। ਮੈਂ ਤੁਹਾਨੂੰ ਹੀ ਕਹਿ ਰਿਹਾ ਹਾਂ।

**ਸ੍ਰੀ ਸਭਾਪਤੀ** : ਮਨਿਸਟਰ ਸਾਹਿਬ ਤਾਂ ਬੈਠੇ ਆਪਣੇ ਕਮਰੇ ਵਿੱਚ ਵੀ ਸੁਣ ਰਹੇ ਹੋਣਗੇ, ਤੁਸੀਂ ਜੋ ਕਹਿਣਾ ਚਾਹੁੰਦੇ ਹੋ ਬੋਲ ਲਓ ਤੁਹਾਡਾ ਟਾਈਮ ਬਹੁਤ ਥੋੜ੍ਹਾ ਰਹਿ ਗਿਆ ਹੈ।

**ਪੰਡਿਤ ਸਰਵਣ ਰਾਮ** : ਚੇਅਰਮੈਨ ਸਾਹਿਬ, ਇਸ ਤਰ੍ਹਾਂ ਇਨ੍ਹਾਂ ਕੋਆਪ੍ਰੇਟਿਵ ਸੋਸਾਇਟੀਆਂ, ਜਿਸ ਤਰ੍ਹਾਂ ਕਿ ਮੈਂ ਤੁਹਾਨੂੰ ਦਸਿਆ ਹੈ, ਗਰੀਬਾਂ ਦੀ ਪੈਦਾਵਾਰ ਦੀ ਅਦਾਇਗੀ ਵੇਲੇ ਸਿਰ ਨਹੀਂ ਦਿੱਤੀ ਗਈ ਔਰ ਕਮਜ਼ੋਰ ਵਰਗਾਂ ਦੇ ਲੋਕਾਂ ਨੂੰ ਕੋਈ ਫਾਇਦਾ ਨਹੀਂ ਹੋ ਸਕਿਆ। ਇਨ੍ਹਾਂ ਨੂੰ ਹੋਰ ਵੀ ਰਿਆਇਤਾਂ ਦੇਣ ਦੀ ਲੋੜ ਹੈ। ਭਾਵੇਂ ਇਸ ਤੋਂ ਪਹਿਲਾਂ ਸਾਡੀ ਸਰਕਾਰ ਨੇ ਇਸ ਵਿੱਚ ਕਾਫੀ ਰਿਆਇਤਾਂ ਦੇ ਵੀ ਦਿੱਤੀਆਂ ਹਨ। ਜੇ ਤੁਸੀਂ ਗਰੀਬਾਂ ਨੂੰ ਉਪਰ ਚੁੱਕਣਾ ਚਾਹੁੰਦੇ ਹੋ, ਉਨ੍ਹਾਂ ਦਾ ਕੋਈ ਭਲਾ

ਕਰਨਾ ਚਾਹੁੰਦੇ ਹੋ ਤਾਂ ਤੁਸੀਂ ਇਨ੍ਹਾਂ ਨੂੰ ਪਰਫੁੱਲਤ ਰੱਖੋ ਅਤੇ ਸਸਤੇ ਭਾਅ ਤੇ ਚੀਜ਼ਾਂ ਸਪਲਾਈ ਕਰਨ ਵਾਸਤੇ ਇਹ ਕੋਆਪ੍ਰੇਟਿਵ ਸਟੋਰਾਂ ਨੂੰ ਜਾਰੀ ਰੱਖਿਆ ਜਾਣਾ ਚਾਹੀਦਾ ਹੈ। ਇਨ੍ਹਾਂ ਨੂੰ ਨਵੇਂ ਸਿਰੇ ਤੋਂ ਚਾਲੂ ਕਰਨ ਦਾ ਯਤਨ ਕੀਤਾ ਜਾਵੇ।

**ਸ੍ਰੀ ਸਭਾਪਤੀ** : ਤੁਹਾਡਾ ਹੁਣ ਸਮਾਂ ਸਮਾਪਤ ਹੋ ਗਿਆ ਹੈ, ਹੁਣ ਤੁਸੀਂ ਬੈਠੋ।

**ਪੰਡਿਤ ਸਰਵਣ ਰਾਮ** : ਚੇਅਰਮੈਨ ਸਾਹਿਬ, ਮੈਂ ਦੋ ਕੁ ਮਿੰਟ ਹੋਰ ਬੋਲਣਾ ਹੈ। ਮੈਨੂੰ ਬੋਲ ਲੈਣ ਦਿਓ।

5.07 ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਡਿਪਟ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਮਾਸਟਰ ਚੰਦ ਸਿੰਘ (ਸ਼ੇਰਪੁਰ, ਐਸ.ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਧਨ ਦੇ ਬਾਰੇ ਬੋਲਣ ਲਈ ਖੜ੍ਹਾ ਹੋਇਆ ਹਾਂ ਕਿ ਪਿਛਲੇ ਸਾਲ ਵਿੱਚ ਸਾਡੇ ਵਿੱਤ ਮੰਤਰੀ ਜੀ ਨੇ ਘਾਟੇ ਦਾ ਬਜਟ ਪੇਸ਼ ਕੀਤਾ ਸੀ, ਉਹ ਘਾਟਾ 50 ਕਰੋੜ ਰੁਪਏ ਤੋਂ ਵੱਧ ਸੀ। ਉਹ ਘਾਟਾ ਅਣ-ਪੂਰਿਆ ਛੱਡਿਆ ਗਿਆ। ਉਹ ਘਾਟਾ ਕਿਸ ਤਰ੍ਹਾਂ ਪੂਰਾ ਹੋਣਾ ਹੈ। ਇਹਦੇ ਵਿੱਚ ਇਹ ਨਹੀਂ ਦੱਸਿਆ ਗਿਆ ਕਿ ਅਣ-ਪੂਰਿਆ ਘਾਟਾ ਕਿਸ ਤਰ੍ਹਾਂ ਪੂਰਾ ਕੀਤਾ ਜਾਣਾ ਹੈ। ਸਾਨੂੰ ਪੂਰਾ ਡਰ ਹੈ ਕਿ ਟੈਕਸ ਲਾਏ ਜਾਣਗੇ। ਇਹਨਾਂ ਨੇ ਪਿਛਲੇ ਸਮੇਂ ਵਿੱਚ ਘਾਟੇ ਪੂਰੇ ਕਰਨ ਲਈ ਸਕਰੈਪ ਵੇਚਣ ਔਰ ਜਿਹੜੀਆਂ ਫਾਲਤੂ ਜ਼ਮੀਨਾਂ ਪਈਆਂ ਹਨ ਉਹ ਵੇਚ ਕੇ ਪੂਰਾ ਕਰਨ ਬਾਰੇ ਸੋਚਿਆ ਹੈ। ਡਿਪਟੀ ਸਪੀਕਰ ਸਾਹਿਬ, ਇਹ ਅਣ-ਪੂਰਿਆ ਘਾਟਾ 50 ਕਰੋੜ ਰੁਪਏ ਤੋਂ ਵੱਧ ਸੀ, ਜਿਸ ਦਾ ਕੋਈ ਦੱਸਿਆ ਨਹੀਂ ਗਿਆ ਕਿ ਇਹ ਕਿਵੇਂ ਪੂਰਾ ਹੋਵੇਗਾ। ਇਸ ਲਈ ਸਾਨੂੰ ਪੂਰਾ ਡਰ ਹੈ ਕਿ ਹੋਰ ਟੈਕਸ ਲਾਏ ਜਾਣਗੇ।

ਇਨ੍ਹਾਂ ਨੇ ਬਜਟ ਵਿਚ ਇਹ ਦਸਿਆ ਹੈ ਕਿ ਲੋਕਾਂ ਦੀ ਪਰ ਕੈਪੀਟਾ ਇਨਕਮ ਵੱਧ ਚੁੱਕੀ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਰ ਕੈਪੀਟਾ ਇਨਕਮ ਬਾਰੇ ਇਹ ਜੋ ਨਾਪਦੇ ਹਨ ਇਹ ਕਿਹੜੇ ਅੰਕੜਿਆਂ ਨੂੰ ਦੇਖ ਕੇ ਕਹਿੰਦੇ ਹਨ ਕਿ ਇਸ ਦੀ ਆਮਦਨ ਵੱਧ ਹੈ। ਕਿਹੜੇ ਸੈਕਸ਼ਨ ਦੀ ਆਮਦਨ ਵੱਧ ਹੈ। ਗਰੀਬਾਂ ਤੇ ਇਸ ਦਾ ਕੀ ਅਸਰ ਹੈ ? ਗਰੀਬ ਬਹੁਤ ਜ਼ਿਆਦਾ ਗਰੀਬ ਹੋਇਆ ਹੈ ਅਤੇ ਕਈ ਤਾਂ ਗਰੀਬੀ ਦੀ ਪੱਧਰ ਤੋਂ ਥੱਲੇ ਚਲੇ ਗਏ ਹਨ ਅਤੇ ਇਨ੍ਹਾਂ ਨੂੰ ਆਟਾ, ਦਾਲਾਂ, ਸਰੋਂ ਦਾ ਤੇਲ ਅਤੇ ਮਿੱਟੀ ਦਾ ਤੇਲ ਆਦਿ ਅਤੇ ਹੋਰ ਖਾਣ ਪੀਣ ਦੀਆਂ ਚੀਜ਼ਾਂ ਨਹੀਂ ਮਿਲਦੀਆਂ। ਇਨ੍ਹਾਂ ਦਾ ਡਿਸਟ੍ਰੀਬਿਊਸ਼ਨ ਸਿਸਟਮ ਤਹਿਸ ਨਹਿਸ ਹੋ ਚੁੱਕਾ ਹੈ।

**ਰਾਜ ਮੰਤਰੀ, ਖੁਰਾਕ ਅਤੇ ਸਪਲਾਈ (ਸ੍ਰੀ ਭਗਵਾਨ ਦਾਸ)** : ਮੈਂ ਮੈਂਬਰ ਸਾਹਿਬ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ ਡਿਸਟ੍ਰੀਬਿਊਸ਼ਨ ਸਿਸਟਮ ਬੜਾ ਸ਼ਾਨਦਾਰ ਹੈ ਅਤੇ ਜਿੰਨਾ ਮਰਜ਼ੀ ਤੇਲ, ਆਟਾ ਲਿਆ ਜਾ ਸਕਦਾ ਹੈ।

**ਮਾਸਟਰ ਚੰਦ ਸਿੰਘ** : ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀਆਂ ਜ਼ਮੀਨਾਂ ਤੇ ਆਬਾਦਕਾਰ ਬੈਠੇ ਹਨ, ਉਨ੍ਹਾਂ ਦੀਆਂ ਜ਼ਮੀਨਾਂ ਵੇਚ ਕੇ ਪੈਸੇ ਕਮਾਏ ਜਾਣਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਵਿਚਾਰੇ ਆਬਾਦਕਾਰਾਂ ਨੇ ਆਪਣਾ ਲਹੂ ਪਸੀਨਾਂ ਬਹਾ ਕੇ ਕਮਾਈ ਕਰਕੇ ਉਨ੍ਹਾਂ ਨੇ ਆਪਣੀਆਂ ਜ਼ਮੀਨਾਂ ਆਬਾਦ ਕੀਤੀਆਂ ਹਨ। ਇਨ੍ਹਾਂ ਨੂੰ ਮਲਕੀਅਤ ਦੇਣੀ ਚਾਹੀਦੀ ਹੈ। ਘਟੋ ਘੱਟ 5 ਏਕੜ ਫੀ ਪਰਿਵਾਰ ਦੇ ਹਿਸਾਬ ਨਾਲ ਜ਼ਮੀਨ ਦੇਣੀ ਚਾਹੀਦੀ ਹੈ ਔਰ ਜਿਸ ਪਾਸ ਪਹਿਲਾਂ ਹੀ 5 ਏਕੜ ਜ਼ਮੀਨ ਹੋਵੇ, ਉਸ ਨੂੰ 5 ਏਕੜ ਹੋਰ ਰਲਾ ਕੇ 10 ਏਕੜ ਫੀ ਪਰਿਵਾਰ ਦੇ ਹਿਸਾਬ ਨਾਲ ਜ਼ਮੀਨ ਦੇਣੀ ਚਾਹੀਦੀ ਹੈ ਤਾਕਿ ਇਨ੍ਹਾਂ ਗਰੀਬਾਂ ਦਾ ਫਾਇਦਾ ਹੋਵੇ। ਪਿਛਲੇ ਸਮੇਂ ਵਿਚ 1% ਟੈਕਸ ਕਿਸਾਨੀ

[ਮਾਸਟਰ ਚੰਦ ਸਿੰਘ]

ਤੇ ਲਗਾਇਆ ਗਿਆ। ਬਿਜਲੀ ਦੇ ਰੇਟ ਵੀ ਵਧਾਏ ਗਏ ਹਨ। ਖਾਲੇ ਪੱਕੇ ਕਰਨ ਤੇ 117 ਕਰੋੜ ਰੁਪਏ ਪਿਛਲੇ ਸਮੇਂ ਵਿਚ ਇਕੱਠੇ ਕੀਤੇ ਗਏ। ਹੈਲਥ ਮਨਿਸਟਰ ਨੇ 10 ਪੈਸੇ ਫੀ ਪਰਚੀ ਦੀ ਬਜਾਏ 50 ਪੈਸੇ ਫੀ ਪਰਚੀ ਕਰ ਦਿੱਤੀ ਹੈ ਐਰ ਇਹ ਅਸੈਂਬਲੀ ਵਿਚ ਪਾਸ ਨਹੀਂ ਕਰਾਇਆ ਗਿਆ ਹੈ। ਇਸ ਤਰ੍ਹਾਂ ਕਰਕੇ ਇਹ ਅਸੈਂਬਲੀ ਦੀ ਸ਼ਕਤੀ ਨੂੰ ਘੱਟ ਕਰ ਰਹੇ ਹਨ। ਆਉਣ ਵਾਲੇ ਸਮੇਂ ਵਿਚ ਇਹ ਖਦਸ਼ਾ ਹੈ ਕਿ ਇਹ ਗਰੀਬਾਂ ਤੇ ਹੋਰ ਟੈਕਸ ਲਗਾਉਣਗੇ। ਇਨ੍ਹਾਂ ਨੂੰ ਟੈਕਸ ਬੜੇ ਬੜੇ ਕਾਰਖਾਨੇਦਾਰਾਂ ਤੇ ਇਜ਼ਾਰੇਦਾਰਾਂ ਤੇ ਲਗਾਉਣੇ ਚਾਹੀਦੇ ਹਨ। ਜਹਾਜ਼ ਖਰੀਦਣ ਦਾ ਫੈਸਲਾ ਕੀਤਾ ਗਿਆ ਹੈ। ਇਹ ਵਾਧੂ ਦੇ ਖਰਚੇ ਘਟਾਉਣੇ ਚਾਹੀਦੇ ਹਨ। ਇਨ੍ਹਾਂ ਦੀ ਬਜਾਏ ਇੱਕੋ ਹੀ ਟੈਕਸ ਇਨਕਮ ਟੈਕਸ ਲਗਾਉਣਾ ਚਾਹੀਦਾ ਹੈ। ਇਥੇ ਚੰਡੀਗੜ੍ਹ ਵਿਖੇ ਹੋਰ ਮਹਿਕਮੇ ਜਾਂ ਕਾਰਪੋਰੇਸ਼ਨਾਂ ਦੇਖ ਲਓ, ਇਹ ਸਕੈਂਡਲਾਂ ਨਾਲ ਭਰੇ ਪਏ ਹਨ। ਇਸ ਸਬੰਧ ਵਿਚ ਮੈਂ ਦੋ ਚਾਰ ਗਲਾਂ ਕਰਾਂਗਾ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਐਡਮਨਿਸਟਰੇਸ਼ਨ ਦੇਖ ਲਓ, ਇਹ ਬੜੀ ਟਾਪ ਹੈਵੀ ਐਡਮਨਿਸਟ੍ਰੇਸ਼ਨ ਹੈ। ਪਿਛਲੇ ਸਮੇਂ ਵਿਚ ਜਦੋਂ ਤੀਜੇ ਔਰ ਚੌਥੇ ਦਰਜੇ ਦੇ ਕਰਮਚਾਰੀਆਂ ਨੂੰ ਡੀ.ਏ. ਦੀ ਐਡਹਾਕ ਰਿਲੀਫ ਦੇਣੀ ਸੀ ਤਾਂ ਸਰਕਾਰ ਕੋਲ ਪੈਸੇ ਨਹੀਂ ਸਨ। ਵੱਡੇ ਵੱਡੇ ਅਫਸਰਾਂ ਵਾਸਤੇ ਜਿਹੜੇ ਕਿ ਆਈ.ਏ.ਐਸ., ਆਈ.ਪੀ.ਐਸ. ਅਤੇ ਪੀ.ਸੀ.ਐਸ. ਅਫਸਰ ਸਾਹਿਬਾਨ ਹਨ, ਉਨ੍ਹਾਂ ਨੂੰ ਟੇਢੇ ਤਰੀਕੇ ਨਾਲ ਵੱਡੇ ਵੱਡੇ ਅਲਾਊਂਸ ਦਿੱਤੇ ਗਏ ਹਨ। ਇਨ੍ਹਾਂ ਨੇ ਵੱਡੇ ਅਫਸਰਾਂ ਨੂੰ ਆਈ.ਏ.ਐਸ. ਅਤੇ ਆਈ.ਪੀ.ਐਸ. ਅਫਸਰਾਂ ਨੂੰ ਪਰਾਈਵੇਟ ਯੂਜ਼ ਲਈ 25 ਪੈਸੇ ਫੀ ਕਿਲੋ-ਮੀਟਰ ਆਪਣੀ ਕਾਰ ਵਰਤਣ ਵਾਸਤੇ ਇਜਾਜ਼ਤ ਦਿੱਤੀ ਹੋਈ ਹੈ। ਅੱਜ ਕੱਲ੍ਹ ਦੇ ਜ਼ਮਾਨੇ ਵਿਚ 25 ਪੈਸੇ ਫੀ ਕਿਲੋਮੀਟਰ ਕੁਝ ਵੀ ਨਹੀਂ ਹੁੰਦਾ। ਪੈਟ੍ਰੋਲ ਆਦਿ ਦੀਆਂ ਕੀਮਤਾਂ ਕਿੰਨੀਆਂ ਜ਼ਿਆਦਾ ਹਨ। ਇਹ ਵਾਧੂ ਖਰਚੇ ਘਟਾ ਕੇ ਗਰੀਬਾਂ ਨੂੰ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ। ਇਹ ਜੋ ਅਲਾਊਂਸ ਵੱਡੇ ਵੱਡੇ ਅਫਸਰਾਂ ਦੇ ਹਨ, ਇਹ ਘਟਾਉਣੇ ਚਾਹੀਦੇ ਹਨ। ਇਸ ਤਰ੍ਹਾਂ ਕਰਕੇ ਬੱਚਤ ਕਰਨੀ ਚਾਹੀਦੀ ਹੈ। ਪਿਛਲੇ ਸਮੇਂ ਵਿਚ ਪੰਜਾਬ ਸਟੇਟ ਟਿਊਬਵੈਲ ਕਾਰਪੋਰੇਸ਼ਨ ਵਿਚ ਸ੍ਰੀ ਭਾਟੀਆ ਆਨ ਡੈਪੂਟੇਸ਼ਨ ਤੇ ਐਜ਼ ਏ. ਪੀ.ਓ. ਆਏ ਹੋਏ ਸਨ ਇਨ੍ਹਾਂ ਨੇ ਨਾਨ-ਲੇਵੀ ਸੀਮਿੰਟ ਖਰੀਦਿਆ ਜਦ ਕਿ ਨਾਨ-ਲੇਵੀ ਸੀਮਿੰਟ ਖਰੀਦਣ ਵਾਸਤੇ ਫੂਡ ਐਂਡ ਸਪਲਾਈਜ਼ ਡਿਪਾਰਟਮੈਂਟ ਦੀ ਮਨਜ਼ੂਰੀ ਲੈਣੀ ਪੈਂਦੀ ਹੈ ਔਰ ਉਨ੍ਹਾਂ ਤੋਂ ਇਨ੍ਹਾਂ ਨੇ ਕੋਈ ਨੋ-ਓਬਜੈਕਸ਼ਨ ਸਰਟੀਫੀਕੇਟ ਨਹੀਂ ਲਿਆ। ਨਾਨ-ਲੇਵੀ ਸੀਮਿੰਟ ਮੈਸਰਜ਼ ਉੱਤਰ ਪ੍ਰਦੇਸ਼ ਸੀਮਿੰਟ ਕਾਰਪੋਰੇਸ਼ਨ ਤੋਂ 1800 ਵੈਗਨ ਖਰੀਦੇ, ਜਿਨ੍ਹਾਂ ਲਈ 18,36,160/- ਰੁਪਏ ਬਤੌਰ ਐਡਵਾਂਸ ਦਿੱਤੇ ਗਏ। ਫਿਰ ਜੈਪੂਰ ਉਦਯੋਗ ਲਿਮਿਟਿਡ ਤੋਂ 1800 ਮੀਟ੍ਰਕ ਟਨ ਕੋਟ-ਕਪੂਰੇ ਵਾਸਤੇ ਖਰੀਦੇ ਗਏ। ਸੀ.ਸੀ. ਆਈ. ਤੋਂ 1800 ਮੀਟ੍ਰਿਕ ਟਨ ਹੋਰ ਸੀਮਿੰਟ ਖਰੀਦਿਆ ਗਿਆ ਅਤੇ ਏ.ਸੀ.ਸੀ. ਤੋਂ 400 ਮੀਟ੍ਰਿਕ ਟਨ ਖਰੀਦਿਆ ਗਿਆ, ਜਿਸ ਲਈ 80 ਲੱਖ ਤੋਂ ਵੱਧ ਇਹ ਨਾਨ-ਲੇਵੀ ਸੀਮਿੰਟ ਵਾਸਤੇ ਖਰਚ ਕੀਤਾ ਗਿਆ ਹਾਲਾਂਕਿ ਇਹ ਸੀਮਿੰਟ ਫੂਡ ਐਂਡ ਸਪਲਾਈਜ਼ ਡਿਪਾਰਟਮੈਂਟ ਦੇਣ ਨੂੰ ਤਿਆਰ ਸੀ। ਇਹੋ ਜਿਹੇ ਘਪਲੇ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਹ ਪੈਸੇ ਨਾਜਾਇਜ਼ ਖਰਚੇ ਗਏ ਹਨ, ਇਸ ਲਈ ਦੋਸ਼ੀਆਂ ਨੂੰ ਸਜ਼ਾਵਾ ਦੇਣੀਆਂ ਚਾਹੀਦੀਆਂ ਹਨ।

ਟਾਪ ਹੈਵੀ ਐਡਮਨਿਸਟ੍ਰੇਸ਼ਨ ਬਾਰੇ ਦੇਖ ਲਓ। ਜਦੋਂ ਸ੍ਰੀ ਕੈਰੋਂ ਇਥੋਂ ਦੇ ਚੀਫ਼ ਮਨਿਸਟਰ ਹੁੰਦੇ ਸਨ ਉਦੋਂ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਵਿਚ ਇੱਕ ਹੈਡ ਆਫ ਦੀ ਡੀਪਾਰਟਮੈਂਟ ਹੁੰਦਾ ਸੀ। ਅੱਜ ਇਸ ਡਿਪਾਰਟਮੈਂਟ ਵਿਚ ਇਕ ਸਕੱਤਰ ਹੈ, ਇੱਕ ਜੁਆਇੰਟ ਸਕੱਤਰ ਹੈ, ਡਿਪਟੀ ਸਕੱਤਰ ਅਤੇ ਸਹਾਇਕ ਸਕੱਤਰ ਹੈ। ਇਨ੍ਹਾਂ ਦੇ ਥਲੇ ਡਾਇਰੈਕਟਰ ਹੈ ਔਰ ਉਸ ਅਧੀਨ ਇੱਕ ਐਡੀਸ਼ਨਲ ਡਾਇ-ਰੈਕਟਰ ਹੈ, 6-7 ਡਿਪਟੀ ਡਾਇਰੈਕਟਰਜ਼ ਹਨ ਅਤੇ ਕਈ ਅਸਿਸਟੈਂਟ ਡਾਇਰੈਕਟਰਜ਼ ਹਨ ਔਰ 24 ਪੀ.ਆਰ.ਓ'ਜ਼. ਹਨ। ਇਨ੍ਹਾਂ ਦੀ ਕੀ ਆਊਟ-ਪੁਟ ਹੈ? ਇਹ ਸਰਕਾਰ ਦੀ ਕੀ ਸੇਵਾ ਕਰਦੇ ਹਨ?

ਇਹ ਸਾਰਾ ਦਿਨ ਗਲਾਂ ਮਾਰ ਕੇ ਸ਼ਾਮ ਨੂੰ ਇੱਕ ਸਟੇਟਮੈਂਟ ਤਿਆਰ ਕਰ ਦਿੰਦੇ ਹਨ ਅਤੇ ਉਸ ਵਿਚ ਵੀ ਗਲਤੀਆਂ ਨਿਕਲਦੀਆਂ ਹਨ। ਪਿਛਲੇ ਸਮੇਂ ਵਿਚ ਇਥੇ ਇੱਕ ਬਹੁਤ ਵੱਡਾ ਸਕੈਂਡਲ ਹੋਇਆ ਹੈ। ਇਕ ਹੀਰੋ ਪੰਜਾਬ ਦੀ ਕਿਤਾਬ ਛਪੀ ਹੈ । ਇਨ੍ਹਾਂ ਨੇ ਉਸ ਕਿਤਾਬ ਲਈ 55/-ਰੁਪਏ ਫੀ ਕਿਤਾਬ ਦੇ ਹਿਸਾਬ ਨਾਲ ਪੈਸੇ ਦਿੱਤੇ ਹਨ। ਇਹ ਦਿੱਲੀ ਛੱਪੀ ਹੈ। ਇਹ ਪਤਾ ਨਹੀਂ ਹੈ ਕਿ ਇਹ ਕਿਸ ਨੇ ਛਾਪੀ ਹੈ। ਐਮ.ਐਲ.ਏ. ਸਾਹਿਬਾਨ, ਮੰਤਰੀ ਸਾਹਿਬਾਨ ਅਤੇ ਮੁੱਖ ਮੰਤਰੀ ਸਾਹਿਬ ਕਿਸੇ ਨੇ ਵੀ ਉਹ ਕਿਤਾਬ ਨਹੀਂ ਪੜ੍ਹੀ ਹੈ। ਇਹ ਪੈਸਾ ਇਸ ਤਰ੍ਹਾਂ ਨਾਲ ਜ਼ਾਇਆ ਕੀਤਾ ਜਾ ਰਿਹਾ ਹੈ। ਇਸ ਬਾਰੇ ਪੜਤਾਲ ਕਰਨ ਦੀ ਲੋੜ ਹੈ। ਪਿਛਲੇ ਸਮੇਂ ਵਿਚ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਨੇ ਲਾਈਟ ਐਂਡ ਸਾਊਂਡ ਪ੍ਰੋਗਰਾਮ ਚੰਡੀਗੜ੍ਹ ਵਿਖੇ ਕੀਤਾ । ਅੰਮ੍ਰਿਤਸਰ ਵਿਖੇ ਮਹਾਰਾਜਾ ਰਣਜੀਤ ਸਿੰਘ ਪ੍ਰੋਗਰਾਮ ਪੇਸ਼ ਕੀਤਾ ਅਤੇ ਸੁਲਤਾਨਪੁਰ ਲੋਧੀ ਵਿਖੇ 'ਭਲੇ ਗੁਰੂ ਅਮਰ ਦਾਸ ਗੁਣ ਤੇਰੇ' ਪਰੋਗਰਾਮ ਪੇਸ਼ ਕੀਤਾ ਗਿਆ । ਇਸ ਸਬੰਧੀ ਜੁਆਇੰਟ ਡਾਇਰੈਕਟਰ ਜਿਹੜੇ ਪ੍ਰੈਸ ਦੇ ਹਨ, ਉਨ੍ਹਾਂ ਦਾ ਮੈਂ ਨਾਂ ਨਹੀਂ ਲੈਣਾ ਚਾਹੁੰਦਾ, ਉਨ੍ਹਾਂ ਦੇ ਸਾਰੇ ਅਕਾਊਂਟਸ ਦੀ ਦੇਖ ਭਾਲ ਕਰਨੀ ਚਾਹੀਦੀ ਹੈ । 90,000/-ਰੁਪਏ ਦਾ ਇਸ ਵਿਚ ਘਪਲਾ ਹੈ। ਸਲਾਈਡਾਂ ਕੰਟਰੋਲ ਰੇਟ ਤੇ ਲੈ ਕੇ ਬਲੈਕ ਵਿਚ ਵੇਚੀਆਂ ਗਈਆਂ ਹਨ। ਬਾਕੀ ਸੀਮਿੰਟ ਚਾਹੀਦਾ ਸੀ, ਪੰਜਾਬ ਵਿਚ ਇਹ ਅਵੇਲੇਬਲ ਸੀ, ਇਸ ਵਿਚ ਵੀ ਘਪਲਾ ਹੋਇਆ ਹੈ, ਇਸ ਬੰਗਲਿੰਗ ਬਾਰੇ ਪੜਤਾਲ ਕਰਨੀ ਚਾਹੀਦੀ ਹੈ। ਇਸ ਦੇ ਨਾਲ ਹੀ ਨਾਲ ਕਾਰ ਦਾ ਵੀ ਮਿਸ-ਯੂਜ਼ ਹੋਇਆ ਹੈ। ਮੋਗੇ ਛੁੱਟੀ ਵਾਲੇ ਦਿਨ ਉਨ੍ਹਾਂ ਦੀ ਕਾਰ ਖੜੀ ਸੀ। ਇਹ ਵਿਜੀਲੈਂਸ ਡਿਪਾਰਟਮੈਂਟ ਵਾਲਿਆਂ ਨੇ ਪਕੜੀ ਸੀ । ਉਨ੍ਹਾਂ ਦੀ ਮਿਸਿਜ਼ ਨੇ ਕਿਹਾ ਕਿ ਉਹ ਛੁੱਟੀ ਤੇ ਹਨ। ਇਹ ਬਹੁਤ ਵੱਡੀ ਬੰਗਲਿੰਗ ਹੈ ਅਤੇ ਉਹ ਟੀ.ਏ. ਕਲੇਮ ਕਰਦੇ ਹਨ । ਇਨ੍ਹਾਂ ਗਲਾਂ ਵਲ ਧਿਆਨ ਕਰਕੇ ਬੱਚਤ ਕੀਤੀ ਜਾ ਸਕਦੀ ਹੈ।

ਮੈਨੂੰ ਅਫ਼ਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਸਵੇਰੇ ਮੁੱਖ ਮੰਤਰੀ ਜੀ ਪ੍ਰੋਵੋਕ ਹੋ ਕੇ ਸੈਸ਼ਨ ਵਿਚ ਕਹਿਣ ਲਗੇ ਕਿ ਜਿਹੜਾ ਇਹ ਕਿਹਾ ਗਿਆ ਹੈ ਕਿ ਉਹ ਅੰਮ੍ਰਿਤਸਰ ਜਾਣ ਲਗੇ ਚਾਰ ਵਾਰੀ ਕਾਰਾਂ ਬਦਲਦੇ ਰਹੇ, ਇਸ ਲਈ ਉਹ ਪ੍ਰੈਸ ਵਾਲਿਆਂ ਨਾਲ ਨਜਿਠ ਲੈਣਗੇ। ਇਹ ਪਬਲਿਕ ਰਿਲੇਸ਼-ਨਜ਼ ਡਿਪਾਰਟਮੈਂਟ ਵਾਲੇ ਕਾਹਦੇ ਲਈ ਬੈਠੇ ਹਨ। ਇਨ੍ਹਾਂ ਨੂੰ ਇਸ ਨੂੰ ਕੰਟ੍ਰਾਡਿਕਟ ਕਰਨਾ ਚਾਹੀਦਾ ਸੀ। ਇਥੇ ਧਮਕੀਆਂ ਕਿਉਂ ਦਿੱਤੀਆਂ ਜਾ ਰਹੀਆਂ ਹਨ। (ਵਿਘਨ)

**ਸਹਿਕਾਰਤਾ ਰਾਜ ਮੰਤਰੀ** (ਸਰਦਾਰ ਬੀਰ ਪਾਲ ਸਿੰਘ) : ਮੈਂ ਸਤਿਕਾਰਯੋਗ ਸਾਥੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਚੀਫ ਮਨਿਸਟਰ ਸਾਹਿਬ, ਸਰਦਾਰ ਦਰਬਾਰਾ ਸਿੰਘ ਜੀ ਨੇ ਐਸੀ ਕੋਈ ਗਲ ਨਹੀਂ ਕਹੀ ਕਿ ਉਹ ਪ੍ਰੈਸ ਵਾਲਿਆਂ ਨਾਲ ਸੁਲਝ ਲੈਣਗੇ। ਕਾਰ ਬਦਲਣ ਬਾਰੇ ਕਿਹਾ ਗਿਆ ਅਤੇ ਕਿਹਾ ਗਿਆ ਕਿ ਸੀ.ਐਮ. ਸਾਹਿਬ ਨੇ 2 4 ਕਾਰਾਂ ਬਦਲੀਆਂ। ਇਸ ਦਾ ਉਨ੍ਹਾਂ ਨੇ ਜਵਾਬ ਦੇ ਦਿੱਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ ਉਨ੍ਹਾਂ ਦੀ ਗਲ ਨੂੰ ਤੋੜ ਮਰੋੜ ਕੇ ਪੇਸ਼ ਕੀਤਾ ਗਿਆ। ਮੈਂ ਸਿਰਫ ਇਨ੍ਹਾਂ ਦੀ ਵਾਕਫੀਅਤ ਵਾਸਤੇ ਇਹ ਕਹਿਣਾ ਚਾਹੁੰਦਾ ਸੀ।

**ਮਾਸਟਰ ਚੰਦ ਸਿੰਘ** : ਤੁਹਾਨੂੰ ਪਤਾ ਹੈ ਕਿ ਬਿਹਾਰ ਵਿਚ ਜਗਨ ਨਾਥ ਮਿਸ਼ਰਾ ਦੀ ਸਰਕਾਰ ਨੇ ਪ੍ਰੈਸ ਬਿੱਲ ਪਾਸ ਕੀਤਾ ਸੀ। ਉਸ ਦਾ ਤੁਹਾਨੂੰ ਪਤਾ ਹੈ ਕਿ ਕੀ ਹਾਲ ਹੋਇਆ ਹੈ ? ਇਹ ਹੁਣ ਕੋਈ 1975 ਵਾਲਾ ਸਮਾਂ ਨਹੀਂ ਹੈ ਕਿ ਐਮਰਜੰਸੀ ਲਗਾ ਲਈ। ਉਦੋਂ ਵੀ ਕੁਝ ਲੋਕਾਂ ਨੇ ਐਮਰ-ਜੰਸੀ ਦੀ ਵਿਰੋਧਤਾ ਕੀਤੀ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸੀ.ਐਮ. ਵਿਚ ਪ੍ਰੈਸ ਬਿੱਲ ਪਾਸ ਕਰਨ ਵਾਲੇ ਸੀ.ਐਮ. ਜਗਨ ਨਾਥ ਮਿਸ਼ਰਾ ਦੀ ਰੂਹ ਭਟਕਣ ਲਗ ਪਈ ਹੈ। ਇਨ੍ਹਾਂ ਨੂੰ ਇਸ ਪਾਸੇ ਨਹੀਂ ਜਾਣਾ ਚਾਹੀਦਾ। ਅੱਜ ਡੈਮੋਕਰੈਟਿਕ ਮੂਵਮੈਂਟ ਤਕੜੀ ਹੋ ਰਹੀ ਹੈ। ਇਹ ਇਸ ਤਰ੍ਹਾਂ ਦੇ ਬਿਆਨ ਦੇਣ ਤੋਂ ਸੰਕੋਚ ਕਰਨ।

[ਮਾਸਟਰ ਚੰਦ ਸਿੰਘ]

ਜਿਹੜੀ ਘਪਲੇਬਾਜ਼ੀ ਹੋ ਰਹੀ ਹੈ, ਹੁਣ ਮੈਂ ਉਹ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਪੀ.ਐਸ.ਈ.ਬੀ. ਵਿਚ ਕਿੰਨੀ ਘਪਲੇਬਾਜ਼ੀ ਹੁੰਦੀ ਹੈ। ਮੇਰਾ ਇਕ ਅਨਸਟਾਰਡ ਸਵਾਲ ਨੰ: 287. ਸੀ ਰੋਪੜ ਥਰਮਲ ਪਲਾਂਟ ਬਾਰੇ, ਜਿਸ ਵਿਚ ਦਸਿਆ ਸੀ ਕਿ ਪਿਛਲੇ ਸਾਲ ਵਿਚ 41 ਲੱਖ ਰੁਪਏ ਦੀ ਚੋਰੀ ਹੋਈ। ਇਹ ਚੋਰੀ ਫੜੀ ਗਈ ਸੀ। (ਵਿਘਨ) ਮੈਂ ਸਰਦਾਰ ਬੀਰ ਪਾਲ ਸਿੰਘ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਇਕ ਡਿਪਟੀ ਮਨੇਜਰ [** **] ਹਨ ਉਹ 130 ਰੁਪਏ ਨੂੰ 1130 ਰੁਪਏ ਬਣਾ ਦਿੰਦੇ ਅਤੇ ਕਦੇ ਕੁਝ ਬਣਾ ਦਿੰਦੇ ਹਨ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਇਥੇ ਫੂਡ ਐਂਡ ਸਪਲਾਈਜ਼ ਮਨਿਸਟਰ ਬੈਠੇ ਹਨ, ਮੈਂ ਉਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਜੈਤੋਂ ਵਿਚੋਂ ਇਕ ਦੁਕਾਨਦਾਰ ਪਾਸੋਂ 573 ਬੋਰੀਆਂ ਕਣਕ ਦੀਆਂ ਫੜੀਆਂ ਗਈਆਂ। ਇਸ ਕਿਸਮ ਦੇ ਸਕੈਂਡਲ ਨੂੰ ਚੈਕ ਕਰਨ ਦੀ ਲੋੜ ਹੈ।

**ਰਾਜ ਮੰਤਰੀ, ਖੁਰਾਕ ਅਤੇ ਸਪਲਾਈ** : ਡਿਪਟੀ ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦਸੱਣਾ ਚਾਹੁੰਦਾ ਹਾਂ ਕਿ ਜੈਤੋਂ ਵਿਚ ਜਿਸ ਦੁਕਾਨਦਾਰ ਪਾਸੋਂ ਕਣਕ ਫੜੀ ਗਈ ਸੀ, ਉਸ ਦੇ ਖਿਲਾਫ ਚਲਾਨ ਦਰਜ ਹੋਇਆ ਹੈ ਅਤੇ ਉਸ ਦਾ ਲਾਈਸੰਸ ਸਸਪੈਂਡ ਕੀਤਾ ਹੈ।

**ਮਾਸਟਰ ਚੰਦ ਸਿੰਘ** : ਮੈਂ ਇਨ੍ਹਾਂ ਨੂੰ ਹੋਰ ਦੱਸਦਾ ਹਾਂ ਕਿ ਪਨਸਪ ਦੇ ਟਰੱਕ ਹਨ। ਉਹ ਟਰੱਕ ਭੋਗਪੁਰ, ਨਵਾਂ ਸ਼ਹਿਰ ਮਿੱਲਾਂ ਤੋਂ ਖੰਡ ਲੈ ਕੇ ਜਾਂਦੇ ਹਨ। ਇਹ ਖੰਡ ਅੱਗੇ ਗਰੀਬ ਲੋਕਾਂ ਨੂੰ ਦਿੱਤੀ ਜਾਂਦੀ ਹੈ, ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਪਨਸਪ ਦੇ ਟਰੱਕ ਉਥੋਂ ਖਾਲੀ ਮੋੜ ਦਿਤੇ ਅਤੇ ਉਨ੍ਹਾਂ ਨੇ ਪ੍ਰਾਈਵੇਟ ਓਪਰੇਟਰਜ਼ ਨਾਲ ਰਲ ਕੇ ਉਨ੍ਹਾਂ ਨੂੰ ਸਾਰੀ ਖੰਡ ਚੁਕਾ ਦਿੱਤੀ। ਇਸ ਤਰ੍ਹਾਂ ਸਟੇਟ ਤੇ ਬੋਝ ਪਿਆ ਹੈ। ਸਾਨੂੰ ਪੈਸਾ ਅਗੇ ਹੀ ਨਹੀਂ ਮਿਲ ਰਿਹਾ, ਇਸ ਤਰ੍ਹਾਂ ਹੋਰ ਵੀ ਨੁਕਸਾਨ ਹੋਇਆ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਮੈਂਬਰ ਸਾਹਿਬ ਬੜੇ ਸਿਆਣੇ ਹਨ ਪਰ ਪਤਾ ਨਹੀ ਇਨ੍ਹਾਂ ਨੂੰ ਕੌਣ ਅਜਿਹੀਆਂ ਗਲਾਂ ਦੱਸ ਦਿੰਦਾ ਹੈ। ਇਹ ਕਹਿੰਦੇ ਹਨ ਕਿ ਪਨਸਪ ਕੋਲ 500 ਟਰੱਕ ਹਨ। ਇਹ ਇਸ ਤਰ੍ਹਾਂ ਗਲਤ ਕਹਿ ਰਹੇ ਹਨ।

**ਮਾਸਟਰ ਚੰਦ ਸਿੰਘ** : ਮੈ 500 ਟਰੱਕ ਨਹੀਂ ਕਿਹਾ। ਮੈ ਟਰੱਕ ਕਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਸਾਹਮਣੇ ਕੁਝ ਸਕੈਂਡਲ ਰੱਖੇ ਹਨ, ਉਨ੍ਹਾਂ ਵੱਲ ਇਨ੍ਹਾਂ ਨੂੰ ਧਿਆਨ ਦੇਣਾ ਚਾਹੀਦਾ ਹੈ।

ਫਿਰ ਟਾਪ ਹੈਵੀ ਐਡਮਨਿਸਟਰੇਸ਼ਨ ਨੂੰ ਹਲਕਾ ਕਰਨ ਦੀ ਲੋੜ ਹੈ। ਇਹ ਐਵੇਂ ਐਨਾ ਸਟੇਟ ਤੇ ਬੋਝ ਪਾਇਆ ਹੋਇਆ ਹੈ। ਇਹ ਜਿਹੜੇ ਐਜੂਕੇਸ਼ਨ ਡਿਪਾਰਟਮੈਂਟ ਵਿਚ ਸੀ.ਈ.ਓਜ਼ ਹਨ, ਉਹ ਦਫ਼ਤਰ ਵਿਚ ਬਿਨਾਂ ਕੰਮ ਤੋਂ ਬੈਠੇ ਰਹਿੰਦੇ ਹਨ। ਉਨ੍ਹਾਂ ਕੋਲ ਕੋਈ ਕੰਮ ਨਹੀ ਹੁੰਦਾ। ਇਹੋ ਜਿਹੇ ਸਾਰੇ ਦਫ਼ਤਰ ਬੰਦ ਕਰਨੇ ਚਾਹੀਦੇ ਹਨ। ਇਸ ਤਰ੍ਹਾਂ ਕਰਕੇ ਬਹੁਤ ਸਾਰਾ ਪੈਸਾ ਬਚਾਇਆ ਜਾ ਸਕਦਾ ਹੈ। ਇਸ ਲਈ ਇਸ ਪਾਸੇ ਉਚੇਚਾ ਧਿਆਨ ਦੇਣ ਦੀ ਲੋੜ ਹੈ।

ਹੁਣ ਮੈਂ ਰਿਜ਼ਰਵੇਸ਼ਨ ਦੀ ਪਾਲਿਸੀ ਵਲ ਆਉਂਦਾ ਹਾਂ। ਸਾਨੂੰ ਆਜ਼ਾਦ ਹੋਇਆਂ ਨੂੰ 35 ਸਾਲ ਹੋ ਗਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਮੇਂ ਦੌਰਾਨ ਇਨ੍ਹਾਂ ਨੇ ਕੀ ਕੀਤਾ ਹੈ। ਮੈਂ ਤੁਹਾਨੂੰ ਐਜੂਕੇਸ਼ਨ ਡਿਪਾਰਟਮੈਂਟ ਦੇ ਅੰਕੜੇ ਦੇਣ ਲਗਾ ਹਾਂ। ਜੇ.ਬੀ.ਟੀ. ਵਿਚ ਅੱਜ ਤਕ

**Expunged under orders of the Speaker.

13.7% ਰਿਜ਼ਰਵੇਸ਼ਨ ਪੂਰੀ ਹੋਈ ਹੈ। ਬੀ.ਐਡ. ਵਿਚ 11.6% ਰਿਜ਼ਰਵੇਸ਼ਨ ਪੂਰੀ ਹੋਈ ਹੈ। ਸੀ.ਐਂਡ ਟੀ. ਵਿਚ 7.6% ਪੂਰੀ ਹੋਈ ਹੈ। ਮੈਥ ਐਂਡ ਸਾਇੰਸ ਵਿਚ 2.7% ਰਿਜ਼ਰਵੇਸ਼ਨ ਪੂਰੀ ਹੋਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਰਿਜ਼ਰਵੇਸ਼ਨ ਪੂਰੀ ਕਰਨੀ ਚਾਹੀਦੀ ਹੈ। ਰਿਜ਼ਰਵੇਸ਼ਨ ਐਕਟ ਬਣਾਉਣਾ ਚਾਹੀਦਾ ਹੈ, ਪਰ ਇਹ ਬਣਾਉਂਦੇ ਨਹੀਂ ਹਨ। ਰਿਜ਼ਰਵੇਸ਼ਨ ਬਾਰੇ ਇਕ ਸਵਾਲ ਆਇਆ ਸੀ, ਪਰ ਉਸ ਵੇਲੇ ਚੌਧਰੀ ਜਗਤ ਰਾਮ ਜੀ, ਜਿਹੜੇ ਇਸ ਮਹਿਕਮੇ ਦੇ ਵਜ਼ੀਰ ਹਨ, ਉਹ ਹੱਥ ਪੈਰ ਮਾਰ ਕੇ ਜਵਾਬ ਦੇ ਗਏ। ਇਨ੍ਹਾਂ ਨੇ ਰਿਜ਼ਰਵੇਸ਼ਨ ਵਾਸਤੇ ਕੁਝ ਨਹੀਂ ਕੀਤਾ।

**ਭਲਾਈ ਅਤੇ ਕਿਰਤ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਹ ਇਨ੍ਹਾਂ ਦੇ ਵੱਸ ਦੀ ਗੱਲ ਨਹੀਂ ਹੈ। ਇਹ ਮੈਨੂੰ ਕਹਿੰਦੇ ਹਨ ਕਿ ਮੈਂ ਹੱਥ ਪੈਰ ਮਾਰਕੇ ਜਵਾਬ ਦੇ ਦਿੱਤਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਇਨ੍ਹਾਂ ਦਾ ਕਸੂਰ ਨਹੀਂ ਹੈ ਕਿਉਂਕਿ ਸਾਡੇ ਹਿੰਦੁਸਤਾਨ ਦੀਆਂ ਕੁਝ ਐਸੀਆਂ ਪਾਰਟੀਆਂ ਹਨ ਅਤੇ ਉਨ੍ਹਾਂ ਦਾ ਕੰਮ ਅਜਿਹਾ ਹੈ ਕਿ ਜਿਵੇਂ ਜਦੋਂ ਕੋਈ ਡਰਾਮਾ ਹੁੰਦਾ ਹੈ ਤਾਂ ਇਕ ਸੱਜਣ ਸਟੇਜ ਤੇ ਆਉਂਦਾ ਹੈ। ਉਸ ਦੇ ਸਿਰ ਤੇ ਬਾਦਸ਼ਾਹ ਦਾ ਤਾਜ ਹੁੰਦਾ ਹੈ। ਥੋੜ੍ਹੀ ਦੇਰ ਬਾਅਦ ਪਰਦੇ ਦੇ ਪਿਛੇ ਜਾ ਕੇ ਉਹ ਜ਼ਨਾਨੀ ਦੇ ਕੱਪੜੇ ਪਾ ਕੇ ਸਟੇਜ ਤੇ ਆਉਂਦਾ ਹੈ। ਇਸ ਤਰ੍ਹਾਂ ਕਦੇ ਉਹ ਸਾਧੂ ਦੇ ਰੂਪ ਵਿਚ ਆਉਂਦਾ ਹੈ ਅਤੇ ਕਦੇ ਲੇਡੀ ਦੇ ਰੂਪ ਵਿਚ ਆਉਂਦਾ ਹੈ। ਉਹ ਆਦਮੀ ਇਕੋ ਹੁੰਦਾ ਹੈ, ਕਦੇ ਉਹ ਰਾਜਾ ਬਣ ਜਾਂਦਾ ਹੈ, ਕਦੇ ਉਹ ਸਾਧੂ ਬਣ ਜਾਂਦਾ ਹੈ, ਕਦੇ ਲੇਡੀ ਬਣ ਜਾਂਦਾ ਹੈ ਪਰ ਅਸਲੀਅਤ ਵਿਚ ਉਹ ਹੁੰਦਾ ਨਹੀਂ ਹੈ। ਸੋ, ਇਸ ਤਰ੍ਹਾਂ ਕਰਨ ਦੀ ਇਨ੍ਹਾਂ ਨੂੰ ਆਦਤ ਪੈ ਗਈ ਹੈ। ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਰਿਜ਼ਰਵੇਸ਼ਨ ਬਾਰੇ ਜਿਥੇ ਕਿਤੇ ਕੋਈ ਕਮੀ ਹੈ, ਉਹ ਦੱਸੋ ਅਸੀਂ ਪੂਰੀ ਕਰਾਂਗੇ।

**ਮਾਸਟਰ ਚੰਦ ਸਿੰਘ**: ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਸ਼ਡਿਊਲਡ ਕਾਸਟਸ ਸਟੂਡੈਂਟਸ ਨੂੰ ਬੀ.ਐਡ. ਅਤੇ ਜੇ.ਬੀ.ਟੀ. ਦੀ ਟਰੇਨਿੰਗ ਦਿੱਤੀ ਗਈ ਸੀ, ਉਨ੍ਹਾਂ ਸਾਰਿਆਂ ਨੂੰ ਹਾਲਾਂ ਤਕ ਲਾਇਆ ਨਹੀਂ ਗਿਆ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਲਾਉਣਾ ਚਾਹੀਦਾ ਹੈ।

ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ ਵਿਚ ਗਰੀਬਾਂ ਨੂੰ ਜਿਹੜੀ ਸਬਸਿਡੀ ਮਿਲਦੀ ਸੀ, ਉਹ ਉਨ੍ਹਾਂ ਦੀ ਗਰਾਂਟ ਲੈਪਸ ਹੋ ਗਈ ਹੈ।

**ਭਲਾਈ ਅਤੇ ਕਿਰਤ ਮੰਤਰੀ**: ਡਿਪਟੀ ਸਪੀਕਰ ਸਾਹਿਬ, ਇਹ ਫਿੱਗਰਜ਼ ਦੇ ਕੇ ਦੱਸਣ ਕਿ ਕਿਵੇਂ ਇਹ ਗਰਾਂਟ ਲੈਪਸ ਹੋ ਗਈ ਹੈ। ਇਹ ਐਵੇਂ ਕਹੀ ਜਾਂਦੇ ਹਨ। ਕੋਈ ਗਰਾਂਟ ਲੈਪਸ ਨਹੀਂ ਹੋਈ।

**ਮਾਸਟਰ ਚੰਦ ਸਿੰਘ**: ਹੁਣ ਮੈਂ ਜ਼ਮੀਨੀ ਸੁਧਾਰ ਬਾਰੇ ਕਹਿਣਾ ਚਾਹੁਦਾ ਹਾਂ। ਅਸੀਂ ਸੀ.ਐਮ. ਸਾਹਿਬ ਨੂੰ 16 ਤਾਰੀਖ ਨੂੰ ਮਿਲੇ ਸੀ। ਉਨ੍ਹਾਂ ਨੂੰ ਅਸੀਂ ਜ਼ਮੀਨ ਗਰੀਬਾਂ ਵਿਚ ਵੰਡਣ ਲਈ ਕਿਹਾ ਸੀ। ਪੰਜਾਬ ਵਿਚ ਬਹੁਤ ਸਾਰੇ ਲੈਂਡ ਲਾਰਡ ਆਪਣੀਆਂ ਜ਼ਮੀਨਾਂ ਕੁੱਤਿਆਂ ਅਤੇ ਬਿੱਲਿਆਂ ਦੇ ਨਾਵਾਂ ਤੇ ਨੱਪੀ ਬੈਠੇ ਹਨ। ਉਨ੍ਹਾਂ ਕੋਲੋਂ ਵਾਧੂ ਜ਼ਮੀਨ ਕਢਾਕੇ ਪੰਜ ਪੰਜ ਏਕੜ ਦੇ ਹਿਸਾਬ ਨਾਲ ਜਿਨ੍ਹਾਂ ਕੋਲ ਜ਼ਮੀਨ ਨਹੀਂ ਹੈ, ਉਨ੍ਹਾਂ ਨੂੰ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੋਣਾ ਹੈ ਕਿ ਪਿਛਲੇ ਸਾਲ ਹਾਈ ਕੋਰਟ ਨੇ ਇਕ ਫੈਸਲਾ ਕੀਤਾ ਸੀ ਕਿ 30 ਏਕੜ ਜ਼ਮੀਨ ਰੱਖੀ ਜਾ ਸਕਦੀ ਹੈ। ਇਸ ਤਰ੍ਹਾਂ ਮੈਂ ਕਹਾਂਗਾ ਕਿ ਤੁਸੀ ਲੈਂਡ ਲਾਰਡਜ਼ ਕੋਲੋਂ ਜ਼ਮੀਨ ਨਹੀਂ ਲੈ ਸਕੋਗੇ। ਇਸ ਕਰਕੇ ਇਸ ਕਾਨੂੰਨ ਵਿਚ ਤਬਦੀਲੀ ਕਰਨ ਦੀ ਲੋੜ ਹੈ। ਅਸੀਂ ਇਸ ਸਬੰਧ ਵਿਚ ਤੁਹਾਡੇ ਨਾਲ ਹੋਵਾਂਗੇ। ਇਸ ਲਈ ਤੁਸੀਂ ਗਰੀਬ ਲੋਕਾਂ ਨੂੰ ਜ਼ਮੀਨ ਦਿਓ ਤਾਕਿ ਉਨ੍ਹਾਂ ਦਾ ਭਲਾ ਹੋ ਸਕੇ।

**ਮਾਲ ਮੰਤਰੀ** (ਸਰਦਾਰ ਗੁਰਦਰਸ਼ਨ ਸਿੰਘ) : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਪੰਜਾਬ ਵਿਚ ਬਹੁਤ ਸਾਰੇ ਲੈਂਡ ਲਾਰਡ ਜ਼ਮੀਨਾਂ ਕੁੱਤਿਆਂ ਅਤੇ ਬਿਲਿਆਂ ਦੇ ਨਾਵਾਂ ਤੇ ਨੱਪੀ ਬੈਠੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਕ ਵੀ ਐਸਾ ਨਾਮ ਦੱਸ ਦੇਣ, ਅਸੀਂ ਪੂਰੀ ਕਾਰਵਾਈ ਕਰਾਂਗੇ।

**ਮਾਸਟਰ ਚੰਦ ਸਿੰਘ** : ਇਥੇ ਕਿਹਾ ਗਿਆ ਕਿ ਚੌਧਰੀ ਸਾਹਿਬ ਬੜੇ ਕਰਜ਼ੇ ਦਿੰਦੇ ਹਨ। ਉਨ੍ਹਾਂ ਨੇ ਪੀਲੇ ਕਾਰਡ ਬਣਾ ਕੇ ਦਿਤੇ ਹਨ, ਪਰ ਜਦੋਂ ਗਰੀਬ ਲੋਕੀਂ ਬੈਂਕ ਕੋਲ ਜਾਂਦੇ ਹਨ ਤਾਂ ਬੈਂਕ ਵਾਲੇ ਕਹਿੰਦੇ ਹਨ ਕਿ ਤੁਹਾਨੂੰ ਨੰਗ ਹੋਣ ਦਾ ਸਰਟੀਫੀਕੇਟ ਦੇ ਦਿੱਤਾ ਹੈ। ਤੁਸੀਂ ਕਿਸ਼ਤਾਂ ਨਹੀਂ ਦੇ ਸਕਦੇ। ਇਸ ਤਰ੍ਹਾਂ ਕਰਕੇ ਬੈਂਕਾਂ ਵਾਲੇ ਉਨ੍ਹਾਂ ਗਰੀਬਾਂ ਨੂੰ ਪੈਸੇ ਨਹੀਂ ਦਿੰਦੇ। ਉਹ ਗਰੀਬ ਲੋਕਾਂ ਨੂੰ ਖ਼ਰਾਬ ਕਰਦੇ ਹਨ।

**ਭਲਾਈ ਅਤੇ ਕਿਰਤ ਮੰਤਰੀ** : ਡਿਪਟੀ ਸਪੀਕਰ ਸਾਹਿਬ, ਇਹ ਆਪ ਉਥੇ ਗਏ ਨਹੀਂ ਅਤੇ ਐਵੇਂ ਇਥੇ ਬੈਠੇ ਇਸ ਤਰ੍ਹਾਂ ਦੀਆਂ ਇਹ ਗੱਲਾਂ ਕਰਦੇ ਹਨ।

**ਮਾਸਟਰ ਚੰਦ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਮਹਿਕਮੇ ਦੀ ਗੱਲ ਕਰ ਰਿਹਾ ਹਾਂ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ।

**ਮਾਸਟਰ ਚੰਦ ਸਿੰਘ** : ਮੈਂ 5 ਮਿੰਟ ਹੋਰ ਲਵਾਂਗਾ ਜੀ। ਹੁਣ ਮੈਂ ਉਜਰਤ ਦੀ ਗੱਲ ਕਰਨੀ ਚਾਹੁੰਦਾ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਘੱਟੋ ਘੱਟ ਐਗਰੀਕਲਚਰਲ ਲੇਬਰ ਦੀ ਤਨਖਾਹ 500/- ਰੁਪਏ ਹੋਣੀ ਚਾਹੀਦੀ ਹੈ ਅਤੇ ਘੱਟੋ ਘੱਟ ਡੇਲੀ 15/-ਰੁਪਏ ਹੋਣੀ ਚਾਹੀਦੀ ਹੈ। ਫਿਰ ਬਲਾਕ ਪੱਧਰ ਤੇ ਕਮੇਟੀਆਂ ਬਣਾਉਣੀਆਂ ਚਾਹੀਦੀਆਂ ਹਨ। ਇਨ੍ਹਾਂ ਨੇ ਡਿਸਟ੍ਰਿਕਟ ਪੱਧਰ ਤੇ ਦਫ਼ਤਰ ਬਣਾਏ ਹਨ, ਪਰ ਉਹ ਕੰਮ ਨਹੀਂ ਕਰ ਸਕਦੇ। (ਘੰਟੀ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ।

**ਮਾਸਟਰ ਚੰਦ ਸਿੰਘ** : ਬੱਸ ਜੀ, ਮੈਂ ਵਾਈਂਡ ਅੱਪ ਹੀ ਕਰਦਾ ਹਾਂ ਜੀ।

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਚਤਰੱਥ ਜੀ, ਤੁਸੀਂ ਸ਼ੁਰੂ ਕਰੋ।

**ਮਾਸਟਰ ਚੰਦ ਸਿੰਘ** : ਜਿਨ੍ਹਾਂ ਮੁਲਾਜ਼ਮਾਂ ਦੀ ਇਕ ਸਾਲ ਦੀ ਸਰਵਿਸ ਹੈ ਉਨ੍ਹਾਂ ਦੀ ਸਰਵਿਸ ਰੈਗੂਲਰ ਕਰਨੀ ਚਾਹੀਦੀ ਹੈ।

**ਸ੍ਰੀ ਡਿਪਟੀ ਸਪੀਕਰ** : ਚਤਰੱਥ ਜੀ, ਤੁਸੀਂ ਸ਼ੁਰੂ ਕਰੋ।

**ਮਾਸਟਰ ਚੰਦ ਸਿੰਘ** : ਅਖੀਰ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਐਕਸਟਰੀਮਿਸਟ ਹਿੰਦੂ ਹੋਵੇ ਜਾਂ ਸਿੱਖ ਹੋਵੇ, ਉਸ ਨੂੰ ਕੰਡੈਮ ਕਰਨਾ ਚਾਹੀਦਾ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** (ਬਟਾਲਾ): ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ ਹੈ। ਅਸੀਂ ਬਜਟ ਪਾਸ ਕਰ ਚੁੱਕੇ ਹਾਂ ਔਰ ਚੀਫ਼ ਮਨਿਸਟਰ ਸਾਹਿਬ ਅਤੇ ਹੋਰ ਕਨਸਰਨਡ ਮਨਿਸਟਰ ਸਾਹਿਬ ਜਵਾਬ ਦੇ ਚੁੱਕੇ ਹਨ। ਹੁਣ ਐਪ੍ਰੋਪ੍ਰੀਏਸ਼ਨ ਬਿਲ ਸਾਡੇ ਸਾਹਮਣੇ ਹੈ।

**ਸਹਿਕਾਰਤਾ ਰਾਜ ਮੰਤਰੀ** (ਸਰਦਾਰ ਬੀਰਪਾਲ ਸਿੰਘ) : ਡਿਪਟੀ ਸਪੀਕਰ ਸਾਹਿਬ, ਮੈਂ ਥੋੜ੍ਹੇ ਸਮੇਂ ਲਈ ਬਾਹਰ ਆਪਣੇ ਕਮਰੇ ਵਿੱਚ ਗਿਆ ਸੀ ਤਾਂ ਇਥੇ ਮੇਰੇ ਮੋਹਤਰਮ ਦੋਸਤ ਪੰਡਿਤ ਸਰਵਣ ਰਾਮ ਜੀ ਨੇ ਸਾਡੇ ਮਹਾਨ ਨੇਤਾ ਸਵਰਗੀਆ ਪੰਡਿਤ ਜਵਾਹਰ ਲਾਲ ਨਹਿਰੂ ਜੀ ਦਾ ਕੋਈ ਜ਼ਿਕਰ ਕੀਤਾ ਸੀ । ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਮਿਊਨਿਟੀ ਡਿਵੈਲਪਮੈਂਟ, ਪਿੰਡਾਂ ਦੇ ਵਿਕਾਸ ਲਈ ਬੜਾ ਕੰਮ ਕੀਤਾ ਸੀ। ਉਨ੍ਹਾਂ ਦੀ ਵਿਉਂਤ ਨੂੰ ਸਾਕਾਰ ਕਰਨ ਲਈ ਇਕ ਨੀਲੋਖੇੜੀ ਵਿਖੇ ਸਕੂਲ ਸ਼ੁਰੂ ਕੀਤਾ ਗਿਆ ਸੀ । ਪੰਚਾਇਤੀ ਰਾਜ ਨੂੰ ਮਜ਼ਬੂਤ ਕਰਨ ਵਾਸਤੇ ਉਨ੍ਹਾਂ ਨੇ ਸਾਰੇ ਉਪਰਾਲੇ ਕੀਤੇ ਸਨ। ਇਨ੍ਹਾਂ ਨੇ ਕਿਹਾ ਹੈ ਕਿ ਸਹਿਕਾਰਤਾ ਦੇ ਮੈਦਾਨ ਵਿੱਚ ਕਾਫੀ ਕਮੀਆਂ ਪੇਸ਼ੀਆਂ ਆ ਗਈਆਂ ਹਨ। ਉਨ੍ਹਾਂ ਨੇ ਮਾਰਕਫੈਡ ਦਾ ਵੀ ਜ਼ਿਕਰ ਕੀਤਾ ਸੀ। ਮੈਨੂੰ ਕਿਸੇ ਹੋਰ ਦਾ ਨਹੀਂ ਪਤਾ ਪਰ ਜਦੋਂ ਤੋਂ ਮੈਨੂੰ ਸਰਦਾਰ ਦਰਬਾਰਾ ਸਿੰਘ ਜੀ ਨੇ ਇਸ ਦੀ ਸੇਵਾ ਕਰਨ ਦਾ ਮੌਕਾ ਦਿੱਤਾ ਹੈ ਉਦੋਂ ਤੋਂ ਸਵਾ ਕਰੋੜ ਰੁਪਿਆ ਮਾਰਕਫੈਡ ਇਕੱਲੇ ਵਿੱਚ ਫ਼ਾਇਦਾ ਕਰਕੇ ਦਿੱਤਾ ਹੈ। ਜਿੰਨੇ ਹੋਰ ਅਦਾਰੇ ਘਾਟੇ ਵਿੱਚ ਜਾਂਦੇ ਸਨ ਉਨ੍ਹਾਂ ਨੂੰ ਤਰੱਕੀ ਵਿੱਚ ਲਿਆਂਦਾ ਹੈ । ਮੈਂ ਇਕੱਲੇ 2 ਦਾ ਜ਼ਿਕਰ ਹੁਣ ਕੀ ਕਰਾਂ । ਡਾਕਟਰ ਸਾਹਿਬ ਦੇ ਹੈਡਕੁਆਟਰਜ਼ ਤੇ ਮਿਲਕ ਪਲਾਂਟ ਦੀ ਐਕਸਪੈਨਸ਼ਨ ਕੀਤੀ ਹੈ। ਇਸੇ ਤਰ੍ਹਾਂ ਚੀਮਾ ਸਾਹਿਬ ਦੇ ਇਲਾਕੇ ਜਲੰਧਰ ਵਿੱਚ ਮਿਲਕ ਪਲਾਂਟ ਦੀ ਐਕਸਪੈਨਸ਼ਨ ਕੀਤੀ ਹੈ ਅਤੇ 45 ਹਜ਼ਾਰ ਲਿਟਰ ਤੋਂ 1 ਲੱਖ ਲਿਟਰ ਤਕ ਅਸੀਂ ਲਿਆਏ ਹਾਂ। ਜਿਹੜੀਆਂ ਪਹਿਲੀਆਂ ਕੋਈ ਕਮੀਆਂ ਪੇਸ਼ੀਆਂ ਹਨ ਉਨ੍ਹਾਂ ਵਲ ਅਸੀਂ ਆਪਣਾ ਪੂਰਾ ਧਿਆਨ ਦੇ ਕੇ ਉਸ ਦੇ ਵਿੱਚ ਸੁਧਾਰ ਲਿਆਂਦਾ ਹੈ । ਕਾਮਰੇਡ ਬੂਟਾ ਸਿੰਘ ਜੀ ਨੇ ਕੋਈ ਸਵਾਲ ਕੀਤਾ ਸੀ ਉਨ੍ਹਾਂ ਨੂੰ ਮੈਂ ਜਵਾਬ ਵਿੱਚ ਕਿਹਾਂ ਹੈ ਕਿ ਇਹ ਜਿਹੜੇ ਅਦਾਰੇ ਸਨ ਪਹਿਲਾਂ ਉਹ ਬੇਜਾਨ ਸਨ ਅਸੀਂ ਸਹਿਕਾਰਤਾ ਮੂਵਮੈਂਟ ਵਿੱਚ ਜਾਨ ਪਾਈ ਹੈ। (ਥੰਪਿੰਗ) ਜਿਤਨਾ ਅਸੀਂ ਇਸ ਪਾਸੇ ਵੱਲ ਆਪਣਾ ਧਿਆਨ ਦਿੱਤਾ ਹੈ, ਹੋਰ ਕਿਸੇ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ। ਮੈਂ ਇਨ੍ਹਾਂ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮਜਬੂਰੀ ਦੀ ਹਾਲਤ ਵਿੱਚ ਕੋਈ ਐਡਮਨਿਸਟਰੇਟਰ ਲਾਉਣਾ ਹੋਵੇ ਤਾਂ ਲਾਉਣਾ ਪੈਂਦਾ ਹੈ ਤਾਂਕਿ ਗੌਰਮਿੰਟ ਦਾ ਲਾਇਆ ਪੈਸਾ ਜ਼ਾਇਆ ਨਾ ਹੋਵੇ । ਮੈਂ ਇਨ੍ਹਾਂ ਦੋਸਤਾਂ ਨੂੰ ਅਰਜ਼ ਕਰਾਂਗਾ ਕਿ ਜੇ ਕੋਈ ਗਲ ਬਾਤ ਦੇਖਣੀ ਜਾਂ ਸਮਝਣੀ ਹੋਵੇ ਤਾਂ ਮੇਰੇ ਪਾਸ ਆ ਜਾਣ, ਮੈਂ ਬਿਲਕੁਲ ਇਨ੍ਹਾਂ ਨੂੰ ਚਾਨਣਾ ਕਰ ਦੇਵਾਂਗਾ ।

**ਸਰਦਾਰ ਬੀਰਦਵਿੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਸੁਝਾਵ ਦੇਣਾ ਚਾਹੁੰਦਾ ਹਾਂ । ਮੇਰਾ ਸੁਝਾਵ ਇਹ ਹੈ ਕਿ ਜਦੋਂ ਸਰਦਾਰ ਬੀਰਪਾਲ ਸਿੰਘ ਜੀ ਨੇ ਕੁਝ ਬੋਲਣਾ ਹੋਵੇ ਤਾਂ ਸਾਡੇ ਵਲੋਂ ਉਹ ਬੇਸ਼ਕ ਬੈਠ ਕੇ ਬੋਲਿਆ ਕਰਨ, ਸਾਨੂੰ ਇਸ ਦੇ ਵਿੱਚ ਕੋਈ ਇਤਰਾਜ਼ ਨਹੀਂ। (ਹਾਸਾ)

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਹੁਣ, ਡਿਪਟੀ ਸਪੀਕਰ ਸਾਹਿਬ, ਐਪਰੋਪ੍ਰੀਏਸ਼ਨ ਬਿਲ ਲਈ ਹਾਊਸ ਨੇ ਮੀਟ ਕੀਤਾ ਹੈ ਔਰ ਮਾਨਯੋਗ ਮੈਂਬਰ ਸਾਹਿਬ ਨੇ ਆਪਣੇ ਆਪਣੇ ਸੁਜੈਸ਼ਨਜ਼ ਦਿੱਤੇ ਹਨ । ਮੈਂ ਵੀ ਇਕ ਦੋ ਸੁਜੈਸ਼ਨਜ਼ ਹੀ ਦੇਣਾ ਚਾਹੁੰਦਾ ਹਾਂ ਕਿਉਂਕਿ ਟਾਇਮ ਕਾਫੀ ਹੋ ਗਿਆ ਹੈ। ਇਕ ਤਾਂ ਕੋਆਪਰੇਟਿਵ ਦੇ ਮੁਤੱਲਕ ਹੀ ਮੈਂ ਕਹਿਣਾ ਚਾਹੁੰਦਾ ਹਾਂ । ਮੇਰੇ ਸਾਥੀ ਵਜ਼ੀਰ ਸਾਹਿਬ ਨੇ ਫਰਮਾਇਆ ਹੈ ਸਹਿਕਾਰਤਾ ਦੇ ਬਾਰੇ, ਮੈਂ ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਪਿੱਛਲੇ ਦਿਨਾਂ ਵਿੱਚ ਮਿਸਟਰ ਮਨਮੋਹਨ ਸਿੰਘ ਜੋ ਕੇ ਰਿਜ਼ਰਵ ਬੈਂਕ ਦੇ ਗਵਰਨਰ ਸਾਹਿਬ ਹਨ, ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ ਸੀ। ਮੈਂ ਕਿਹਾ ਸੀ ਕਿ ਅਕਾਲੀ ਸਰਕਾਰ ਨੇ ਇਸ ਦੇ ਵਿੱਚ ਸਾਰੀਆਂ ਪਾਰਟੀਆਂ ਨੂੰ ਅਮਲਗਾਮੇਟ ਕੀਤਾ ਹੈ, ਇਸ ਦੇ ਨਾਲ ਕੋਆਪਰੇਸ਼ਨ ਵਿੱਚ ਕਾਫੀ ਅਸਰ ਪਿਆ ਹੈ । ਉਸ ਦੇ ਬਾਰੇ ਉਨ੍ਹਾਂ ਨੇ ਕਿਹਾ ਸੀ ਕਿ ਪੰਜਾਬ ਗੌਰਮਿੰਟ ਕੋਈ ਅਗਰ ਪ੍ਰੋਪੋਜ਼ਲ ਬਣਾ ਕੇ ਭੇਜ ਦੇਵੇ ਕਿ ਇਨ੍ਹਾਂ ਸੁਸਾਇਟੀਆਂ ਨੂੰ ਇਕੱਠਾ ਕਰਨ ਦਾ ਇਹ ਅਸਰ ਪਿਆ ਹੈ ਤਾਂ ਆਪਣੀ ਮੈਂ ਕੋਈ ਟੀਮ ਭੇਜ

[ਸ੍ਰੀ ਗੋਪਾਲ ਕਿਸ਼ਨ ਚਤਰਥ]

ਦੇਵਾਂਗਾ ਅਤੇ ਮੈਂ ਆਪਣੀ ਟੀਮ ਭੇਜ ਕੇ ਸਟੱਡੀ ਕਰਨ ਦੇ ਲਈ ਤਿਆਰ ਹਾਂ। ਔਰ ਇਸ ਦੇ ਵਿੱਚ ਅਗਰ ਫਰਦਰ ਅਮੈਂਡਮੈਂਟ ਦੀ ਲੋੜ ਪਈ ਤਾਂ ਉਹ ਵੀ ਦੇਣ ਲਈ ਤਿਆਰ ਹਾਂ,ਜਿਸ ਦੇ ਨਾਲ ਇਨ੍ਹਾਂ ਸੋਸਾਇਟੀਆਂ ਦਾ ਅਗਰ ਨੰਬਰ ਵਧਾਉਣਾ ਚਾਹੁੰਦੇ ਹਾਂ ਤਾਂ ਉਹ ਵੀ ਵਧਾ ਸਕਦੇ ਹਨ। ਲੇਕਿਨ ਮੇਰੀ ਸੁਜੈਸ਼ਨ ਹੈ ਕਿ ਇਹ ਸਟੱਡੀ ਹੋ ਚੁੱਕੀ ਹੈ। ਵਜ਼ੀਰ ਸਾਹਿਬ ਉਸ ਸਟੱਡੀ ਦੇ ਮੁਤਾ-ਬਿਕ ਆਪਣੀ ਰਿਪੋਰਟ ਰਿਜ਼ਰਵ ਬੈਂਕ ਨੂੰ ਭੇਜਣ। (ਵਿਘਨ)

**Minister of State for Cooperation** (Sardar Bir Paul Singh) : I want to clear this point because I met Dr. Manmohan Singh alongwith my FCD. That is why I am putting this question.

ਡਿਪਟੀ ਸਪੀਕਰ ਸਾਹਿਬ, ਚਤਰਥ ਸਾਹਿਬ ਨੇ ਜਿਹੜਾ ਸੁਜੈਸ਼ਨ ਦਿੱਤਾ ਹੈ, ਅਸੀਂ ਵੀ ਕਿਸੇ ਮੌਕੇ ਦੀ ਤਾੜ ਵਿੱਚ ਸੀ ਕਿ ਕਦੋਂ ਡਾਕਟਰ ਮਨਮੋਹਨ ਸਿੰਘ ਜੀ ਦੇ ਦਰਸ਼ਨ ਕਰੀਏ। ਅਸੀਂ ਉਨ੍ਹਾਂ ਨੂੰ ਮਿਲੇ ਹਾਂ ਅਤੇ ਉਨ੍ਹਾਂ ਨੂੰ ਸਾਰੀ ਪੋਜ਼ੀਸ਼ਨ ਵਾਜ਼ੇ ਕੀਤੀ ਹੈ। ਡਿਵੈਲਪਮੈਂਟ ਡੀਪਾਰਟਮੈਂਟ ਦੇ ਕਮਿਸ਼ਨਰ ਸਾਹਿਬ, ਸ੍ਰੀ ਵੈਸ਼ਨਵ ਨੂੰ ਵੀ ਨਾਲ ਲੈ ਕੇ ਗਏ ਸੀ। ਉਨ੍ਹਾਂ ਨਾਲ ਸਾਰੀ ਗਲ ਬਾਤ ਖੁਲ੍ਹ ਕੇ ਕੀਤੀ ਹੈ ਔਰ ਕੋਈ 20 ਮਿੰਟ ਸਾਡੀ ਗਲ ਬਾਤ ਉਨ੍ਹਾਂ ਨਾਲ ਹੋਈ ਹੈ। ਉਨ੍ਹਾਂ ਨੇ ਕਿਹਾ ਕਿ ਲਿਖਤੀ ਰੂਪ ਵਿੱਚ ਦੱਸੋ ਜੋ ਤੁਸੀਂ ਚਾਹੁੰਦੇ ਹੋ। 13–14 ਹੋਰ ਵਾਇਬਲ ਯੂਨਿਟਸ ਬਣਾਏ ਹਨ। ਉਨ੍ਹਾਂ ਦੀਆਂ ਰਿਪੋਰਟਸ ਅਸੀਂ ਭੇਜ ਰਹੇ ਹਾਂ। ਸਾਡੇ ਨਾਲ ਉਨ੍ਹਾਂ ਨੇ ਵਾਇਦਾ ਕੀਤਾ ਹੈ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਆਲਰੈਡੀ ਇਹ ਮਾਮਲਾ ਟੇਕ ਅੱਪ ਕੀਤਾ ਹੋਇਆ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚੱਤਰਥ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਦੇ ਲਈ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਪਰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪਾਰਲੀਮੈਂਟਰੀ ਸਿਸਟਮ ਦੇ ਮੁਤਾਬਿਕ ਅਗਰ ਡਿਸਕਸ਼ਨ ਦੇ ਦੌਰਾਨ ਮੈਂ ਕਿਸੇ ਤੇ ਕੋਈ ਕਟਾਕਸ਼ ਕਰਾਂ ਤਾਂ ਮਨਿਸਟਰ ਸਾਹਿਬ ਦਾ ਹੱਕ ਹੈ ਕਿ ਆਪਣਾ ਪੁਆਇੰਟ ਕਲੀਅਰ ਕਰ ਸਕਦੇ ਹਨ ਲੇਕਿਨ ਅਗਰ ਕੋਈ ਸੁਜੈਸ਼ਨ ਦੇਵੇ ਤਾਂ ਮੈਂ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਹ ਉਸ ਦੇ ਬੋਲਣ ਤੋਂ ਬਾਅਦ ਜੋ ਕਹਿਣਾ ਹੈ ਕਹਿ ਲਿਆ ਕਰਨ।

ਡਿਪਟੀ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਦੇ ਲਈ ਪਹਿਲਾਂ ਵੀ ਸੁਜੈਸ਼ਨਜ਼ ਦਿੱਤੇ ਸਨ। ਹੁਣ ਵੀ ਇਹ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਸਕੂਲ ਟੀਚਰਜ਼ ਅਤੇ ਪ੍ਰਾਈਵੇਟ ਕਾਲਜ ਟੀਚਰਜ਼ ਦੀ ਐਜੀਟੇਸ਼ਨ ਚਲਦੀ ਹੈ ਔਰ ਉਨ੍ਹਾਂ ਦੇ ਬਾਰੇ ਫਾਈਨਾਂਸ ਮਨਿਸਟਰ ਸਾਹਿਬ ਨੇ ਆਪਣੀ ਸਟੇਟਮੈਂਟ ਵਿੱਚ ਕੋਈ ਜਵਾਬ ਵੀ ਦਿੱਤਾ ਹੈ ਕਿ ਮੈਂ ਐਗਜ਼ਾਮਿਨ ਕਰਵਾ ਕੇ ਜੋ ਵੱਧ ਤੋਂ ਵੱਧ ਦੇ ਸਕਦਾ ਹੋਵਾਂਗਾ, ਦੇਣ ਨੂੰ ਤਿਆਰ ਹਾਂ। ਮੈਂ ਫਾਈਨਾਂਸ ਮਨਿਸਟਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਲੇਕਿਨ ਜਿਹੜੀ ਗਲ ਹੈ ਮੈਂ ਚਾਹੁੰਦਾ ਹਾਂ ਕਿ ਤੁਸੀਂ ਉਨ੍ਹਾਂ ਦੇ ਨੁਮਾਇੰਦਿਆਂ ਨੂੰ ਬੁਲਾ ਕੇ ਉਨ੍ਹਾਂ ਦੇ ਨਾਲ ਗਲ ਬਾਤ ਕਰਕੇ ਕੋਈ ਫੈਸਲਾ ਕਰ ਲਓ, ਗਲ ਬੜੀ ਸਿੱਧੀ ਹੈ। ਉਹ ਕਹਿੰਦੇ ਹਨ ਜੋ ਪਰਾਵੀ-ਡੈਂਟ ਫੰਡ ਹੈ 1 ਕਰੋੜ 20 ਲੱਖ ਰੁਪਿਆ ਸਾਲ ਦਾ ਉਸ ਦੇ ਇਨ ਲਿਉ ਆਫ ਸਾਨੂੰ ਪੈਨਸ਼ਨ ਦੇ ਦਿਓ। ਇਸ ਦੇ ਲਈ ਸਾਡੀ ਸਰਕਾਰ ਦੇਖ ਲਵੇ ਕਿ ਉਨ੍ਹਾਂ ਨੂੰ ਕਿੰਨੀ ਰਿਆਇਤ ਉਹ ਦੇ ਸਕਦੀ ਹੈ। ਮੈਂ ਸਮਝਦਾ ਹਾਂ ਕਿ ਡਾਕਟਰ ਸਾਹਿਬ ਦਾ ਅਤੇ ਸਰਦਾਰ ਦਰਬਾਰਾ ਸਿੰਘ ਜੀ ਦਾ ਵੀ ਇਹ ਕੋਈ ਮੰਤਵ ਨਹੀਂ ਹੋ ਸਕਦਾ ਕਿ ਜਿਹੜੀ ਚੀਜ਼ ਸਰਕਾਰ ਆਪਣੇ ਇਮਪਲਾਈਜ਼ ਨੂੰ ਦੇ ਸਕਦੀ ਹੈ ਉਹ ਨਾ ਦੇਵੇ। ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਮੈਡੀਕਲ ਅਲਾਊਂਸ ਕਾਲਜ ਟੀਚਰਜ਼ ਨੂੰ ਦਿੱਤਾ ਹੈ ਸਕੂਲ ਟੀਚਰਜ਼ ਨੂੰ ਵੀ ਅਲਾਓ ਕਰ ਦਿਓ ਤਾਂ ਬੜੀ ਚੰਗੀ ਗਲ ਹੋਵੇਗੀ। ਇਸ ਦੇ ਨਾਲ ਹੀ ਉਨ੍ਹਾਂ ਨੂੰ ਗਰੈਚੁਟੀ ਦੇਣ ਦਾ ਮਾਮਲਾ ਵੀ ਅਗਰ ਕੰਸਿਡਰ ਕਰ ਲਓ ਤਾਂ

**ਬੜੀ ਚੰਗੀ** ਗਲ ਹੋਵੇਗੀ। ਇਸ ਦੇ ਨਾਲ , ਡਿਪਟੀ ਸਪੀਕਰ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇਮਪਲਾਈਜ਼ ਰਿਟਾਇਰ ਹੋ ਜਾਂਦੇ ਹਨ ਉਨ੍ਹਾਂ ਨੂੰ ਪੈਨਸ਼ਨ ਦੇਣ ਦੇ ਲਈ ਕਾਫੀ ਉਸ ਦੇ ਵਿੱਚ ਇਮਪਰੂਵਮੈਂਟ ਲਿਆਂਦੀ ਹੈ ਪਰ ਮੈਂ ਕਹਾਂਗਾ ਕਿ ਇਸ ਦੇ ਬਾਰੇ ਸਟਡੀ ਕਰਕੇ ਹਰਿਆਣਾ ਗੌਰਮਿੰਟ ਜਾਂ ਸੈਂਟਰਲ ਗੌਰਮਿੰਟ ਆਪਣੇ ਇਮਪਲਾਈਜ਼ ਨੂੰ ਜੋ ਬੈਨੇਫਿਟਸ ਦਿੰਦੀ ਹੈ, ਸਾਡੀਆਂ ਐਡਜੁਆਇੰਨਿੰਗ ਸਟੇਟਸ ਜੋ ਹਨ ਉਨ੍ਹਾਂ ਦੇ ਨਾਲ ਕਮਪੈਰੀਜ਼ਨ ਕਰਦਿਆਂ ਹੋਇਆਂ ਸਾਨੂੰ ਆਪਣੇ ਇਮਪਲਾਈਜ਼ ਲਈ ਇਹ ਮਾਮਲਾ ਕੰਸਿਡਰ ਕਰਨਾ ਚਾਹੀਦਾ ਹੈ। ਸਭ ਤੋਂ ਵਡੀ ਤੇ ਪਹਿਲੀ ਗਲ ਇਹ ਵੀ ਹੈ ਕਿ ਇਥੇ ਦਾ ਜੋ ਇਮਪਲਾਈ ਹੈ ਉਹ ਡਿਉਰਿੰਗ ਸਰਵਿਸ ਸਰਕਾਰੀ ਕੁਆਟਰ ਵਿੱਚ ਰਹਿੰਦਾ ਹੈ ਪਰ ਜਦੋਂ ਉਹ ਰਿਟਾਇਰ ਹੁੰਦਾ ਹੈ ਉਸ ਦੇ ਰਹਿਣ ਵਾਸਤੇ ਉਸ ਨੂੰ ਬੜੀ ਮੁਸ਼ਕਲ ਆਉਂਦੀ ਹੈ। ਇਸ ਦੇ ਲਈ ਕੋਈ ਐਸਾ ਸਿਸਟਮ ਤੁਸੀਂ ਵੀ ਬਣਾਓ ਜਿਸ ਤਰ੍ਹਾਂ ਹਰਿਆਣਾ ਵਿੱਚ ਜਾਂ ਹੋਰ ਦੂਸਰੀਆਂ ਸਟੇਟਸ ਵਿੱਚ ਹੈ, ਤਾਂਕਿ ਉਨ੍ਹਾਂ ਨੂੰ ਇਸ ਦੀ ਕੋਈ ਪ੍ਰਾਬਲਮ ਨਾ ਹੋਵੇ ।

ਇਕ ਗੱਲ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ । ਵਜ਼ੀਰ ਸਾਹਿਬ ਨੂੰ ਆਪਣੀ ਗਲ ਕਹਿੰਦਿਆਂ ਝਿਜਕ ਆਉਂਦੀ ਹੈ। ਤੁਸੀਂ ਲੇਜਿਲੇਸਟਰਜ਼ ਵਾਸਤੇ ਬਜਟ ਪ੍ਰੋਵਾਈਡ ਕੀਤਾ ਹੈ। ਮੇਰੀ ਰਾਏ ਹੈ ਕਿ ਜਿਵੇਂ ਹਿਮਾਚਲ ਗੌਰਮਿੰਟ ਨੇ ਕੀਤਾ ਹੈ ਤੁਹਾਨੂੰ ਇਸ ਦੇ ਲਈ ਸਟੱਡੀ ਕਰਕੇ ਕੁਝ ਕਰਨਾ ਚਾਹੀਦਾ ਹੈ । ਮੈਂ ਤਾਂ ਇਥੋਂ ਤਕ ਕਹਿੰਦਾ ਹਾਂ ਕਿ ਕੋਆਪ-ਰੇਟਿਵ ਡੀਪਾਟਮੈਂਟ ਦੇ ਪੀਅਨ ਨੂੰ ਇਕ ਐਮ.ਐਲ.ਏ. ਨਾਲੋਂ ਵੱਧ ਪੈਸੇ ਮਿਲਦੇ ਹਨ। ਜਦੋਂ ਮੈਂ ਕਿਸੇ ਕੋਲ ਮਿਲਣ ਵਾਸਤੇ ਜਾਂਦਾ ਹਾਂ ਤਾਂ ਮੈਨੂੰ ਕਹਿੰਦੇ ਹਨ ਕਿ ਚਤਰਥ ਚਾਹ ਤਾਂ ਪੁੱਛਦੇ ਹਨ ਪਰ ਸਾਨੂੰ ਮਹਿਸੂਸ ਹੁੰਦਾ ਹੈ ਕਿ ਇਤਨਾ ਖਰਚ ਹੋ ਗਿਆ ਹੈ। ਮੈਂ ਜਨਰਲ ਸੈਕਟਰੀ ਪਾਰਟੀ ਦਾ ਹੋਣ ਦੇ ਨਾਤੇ ਕਈ ਵਾਰੀ ਕਹਿ ਦਿੰਦਾ ਹਾਂ ਕਿ ਰੋਟੀ ਵੀ ਕੋਈ ਖੁਆ ਦਿਓ। ਮੈਨੂੰ ਇਕ ਮਨਿਸਟਰ ਨੇ ਕਿਹਾ ਕਿ ਚੱਤਰਥ ਤੇਰੇ ਆਖੇ ਤਾਂ ਲਗ ਗਿਆ ਸੀ ਪਰ ਮੇਰੀ ਦੋ ਮਹੀਨਿਆਂ ਦੀ ਤਨਖਾਹ ਠੁਕ ਗਈ। ਮੈਂ ਕਹਿੰਦਾ ਹਾਂ ਕਿ ਇਸ ਦਾ ਪਰਮਾਨੈਂਟ ਸਾਲੂਸ਼ਨ ਕੱਢਣ ਵਾਸਤੇ ਜਿਹੜੇ ਐਮ. ਐਲ. ਏਜ਼. ਹਨ, ਲੈਜਿਸਲੇਟਰਜ਼ ਹਨ, ਉਨ੍ਹਾਂ ਦੀਆਂ ਅਮੈਨਿਟੀਜ਼ ਵਾਸਤੇ ਉਨ੍ਹਾਂ ਦੇ ਸਿਸਟਮ ਨੂੰ ਵੇਖ ਕੇ ਕਿਸ ਤਰ੍ਹਾਂ ਅਸੀਂ ਆਪਣੀ ਡਿਊਟੀ ਕਰ ਸਕਦੇ ਹਾਂ, ਸੁਧਾਰ ਕੀਤਾ ਜਾਏ । ਮੈਂ ਕੋਈ ਚੀਜ਼ ਪੁਆਇੰਟ ਆਊਟ ਨਹੀਂ ਕਰ ਸਕਦਾ, ਮੈਂ ਸਮਝਦਾ ਹਾਂ ਕਿ ਤੁਸੀਂ ਕੰਪੈਰੀਜ਼ਨ ਕਰੋ ਸਟੇਟਸ ਦੇ ਲੈਜਿਸਲੇਟਰਜ਼ ਨਾਲ, ਗੌਰਮਿੰਟ ਆਫ਼ ਇੰਡੀਆ ਦੇ ਨਾਲ । ਮੈਂ ਇਸ ਬਾਰੇ ਆਪਣੀ ਪਹਿਲੀ ਸਪੀਚ ਵਿਚ ਕੁਝ ਸੁਝਾਓ ਦਿਤੇ ਸਨ, ਉਨ੍ਹਾਂ ਤੇ ਵੀ ਗੌਰ ਫ਼ਰਮਾਇਆ ਜਾਵੇ । ਡਾਕਟਰ ਸਾਹਿਬ ਹੱਸ ਰਹੇ ਹਨ, ਮੈਂ ਕਹਿੰਦਾ ਹਾਂ ਕਿ ਉਹ ਇਸ ਨੂੰ ਸੀਰੀਅਸਲੀ ਲੈਣ ।

**ਵਿੱਤ ਮੰਤਰੀ** : ਸਾਰੇ ਪੰਜਾਬ ਦੀ ਗਰੀਬੀ ਇਥੇ ਇਸ ਹਾਊਸ ਵਿਚ ਆ ਗਈ ਹੈ ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ:** : ਡਿਪਟੀ ਸਪੀਕਰ ਸਾਹਿਬ, ਮੇਰਾ ਸੁਝਾਓ ਹੈ ਕਿ ਇਸ ਦੇ ਲਈ ਇਕ ਪੈਨਲ ਮੁਕਰੱਰ ਕੀਤਾ ਜਾਏ ਔਰ ਦੂਸਰੀਆਂ ਸਟੇਟਾਂ ਨਾਲ ਅਮੈਨਿਟੀਜ਼ ਦਾ ਕਪੈਰੀਜ਼ਨ ਕੀਤਾ ਜਾਏ । ਧੰਨਵਾਦ ।

**ਸਰਦਾਰ ਬੀਰਦਵਿੰਦਰ ਸਿੰਘ** (ਸਰਹੰਦ) : ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਸੁਜੈਸ਼ਨਜ਼ ਹੀ ਦੇਣੀਆਂ ਚਾਹੁੰਦਾ ਹਾਂ ਕਿਉਂਕਿ ਮਨਿਸਟਰ ਸਾਹਿਬ ਨੇ ਜਵਾਬ ਦੇਣਾ ਹੈ ਉਹ ਵੇਖ ਲੈਣਗੇ। ਅੱਛਾ ਹੁੰਦਾ ਜੇਕਰ ਐਜੂਕੇਸ਼ਨ ਮਨਿਸਟਰ ਸਾਹਿਬ ਇਥੇ ਹਾਊਸ ਵਿਚ ਹਾਜ਼ਰ ਹੁੰਦੇ, ਲੇਕਿਨ ਉਹ ਚਲੇ ਗਏ ਹਨ। ਡਾਕਟਰ ਸਾਹਿਬ, ਪੰਜਾਬੀ ਯੂਨੀਵਰਸਿਟੀ ਦਾ ਮਸਲਾ ਕਾਫੀ ਦੇਰ ਤੋਂ ਲਮਕਦਾ ਆ ਰਿਹਾ ਸੀ। ਟੀਚਰਜ਼, ਦੀ ਹੜਤਾਲ ਚਲ ਰਹੀ ਹੈ ਔਰ ਹਾਲੇ ਤਕ ਨਾਰਮਲ ਹਾਲਾਤ ਨਹੀਂ

[ਸਰਦਾਰ ਬੀਰਦਵਿੰਦਰ ਸਿੰਘ]

ਹੋਏ। ਠੀਕ ਹੈ ਵਾਈਸ ਚਾਂਸਲਰ ਦੀ ਨਿਯੁਕਤੀ ਕਰ ਦਿਤੀ ਹੈ ਲੇਕਿਨ ਜੋ ਉਨ੍ਹਾਂ ਟੀਚਰਜ਼ ਦੀ ਡਿਮਾਂਡ ਹੈ ਟਾਈਮ ਸਕੇਲ ਦੀ ਉਸ ਨੂੰ ਜ਼ਰੂਰ ਵਿਚਾਰਿਆ ਜਾਏ।

ਦੂਜੇ ਸਿੰਡੀਕੇਟ ਦੀ ਮੀਟਿੰਗ ਬਾਰ ਬਾਰ ਪੋਸਟਪੋਨ ਕਰਨ ਨਾਲ ਵਿਦਿਆਰਥੀਆਂ ਦਾ ਨੁਕਸਾਨ ਹੋ ਰਿਹਾ ਹੈ। ਸਾਡੀ ਸਰਕਾਰ ਦੀ ਬਦਨਾਮੀ ਹੋ ਰਹੀ ਹੈ। ਮੈਂ ਚਾਹਾਂਗਾ ਕਿ ਸਿੰਡੀਕੇਟ ਦੀ ਮੀਟਿੰਗ ਬੁਲਾ ਕੇ ਜੋ ਟੀਚਰਜ਼ ਔਰ ਵਿਦਿਆਰਥੀਆਂ ਦੀਆਂ ਮੰਗਾਂ ਹਨ ਉਨ੍ਹਾਂ ਦਾ ਨਿਪਟਾਰਾ ਕੀਤਾ ਜਾਏ ।

ਇੱਕ ਗੋਰਮਿੰਟ ਆਫ ਇੰਡੀਆ ਨੇ, ਸਾਡੀ ਪ੍ਰਾਈਮ ਮਨਿਸਟਰ ਸਾਹਿਬਾ ਨੇ, ਕੋਈ ਡਾਇਰੈਕਸ਼ਨਜ਼ ਸਾਰੀਆਂ ਸਟੇਟਸ ਨੂੰ ਭੇਜੀਆਂ ਹਨ ਕਿ ਜਿਹੜੇ ਸੁਪਰਐਨੂਏਟਿਡ ਬੰਦੇ ਹਨ, ਉਨ੍ਹਾਂ ਨੂੰ ਮੁੜ ਕੇ ਕਿਸੇ ਅਹੁੱਦੇ ਤੇ ਨਾ ਲਗਾਇਆ ਜਾਏ। ਸਾਡੀ ਸਰਕਾਰ ਵਿਚ ਬਹੁਤ ਸਾਰੇ ਲੋਕਾਂ ਨੂੰ ਅਹੁੱਦੇ ਦਿੱਤੇ ਹੋਏ ਹਨ। ਸਾਡੇ ਇਕ ਯੂਨੀਵਰਸਿਟੀ ਟੈਕਸਟ ਬੁਕ ਬੋਰਡ ਹੈ। ਪਿਛਲੇ ਦੋ ਸਾਲਾਂ ਤੋਂ ਗੋਰਮਿੰਟ ਆਫ ਇੰਡੀਆ ਦੀ ਕੋਈ ਗ੍ਰਾਂਟ ਨਹੀਂ ਮਿਲੀ ਹੈ। ਉਨ੍ਹਾਂ ਨੇ ਇਤਰਾਜ਼ ਲਗਾਇਆ ਹੋਇਆ ਹੈ ਕਿ ਜਦ ਤਕ ਇਸ ਦਾ ਪ੍ਰਬੰਧ ਨਹੀਂ ਕਰਦੇ ਤਦ ਤਕ ਕੋਈ ਗਰਾਂਟ ਰਿਲੀਜ਼ ਨਹੀਂ ਕੀਤੀ ਜਾਏਗੀ। ਮੈਂ ਜਾਣਨਾ ਚਾਹਾਂਗਾ ਕਿ ਪੰਜਾਬ ਸਰਕਾਰ ਨੇ ਗੌਰਮਿੰਟ ਆਫ ਇੰਡੀਆ ਦੀ ਡਾਇਰੈਕਸ਼ਨ ਦੇ ਪੇਸ਼ੇ ਨਜ਼ਰ ਕਿਹੜੇ ਕਿਹੜੇ ਫੈਸਲੇ ਕੀਤੇ ਹਨ ਔਰ ਕਿਹੜੇ ਕਿਹੜੇ ਐਸੇ ਵਿਅਕਤੀ ਨੇੜੇ ਭਵਿਖ ਵਿਚ ਚਲਦੇ ਕੀਤੇ ਜਾਣਗੇ ।

ਇਕ ਚਤਰਥ ਸਾਹਿਬ ਨੇ ਅੱਛਾ ਸੁਝਾਓ ਦਿਤਾ ਹੈ। ਮੈਂ ਉਨ੍ਹਾਂ ਤੋਂ ਥੋਹੜਾ ਜਿਹਾ ਹੋਰ ਅੱਗੇ ਜਾਣਾ ਚਾਹੁੰਦਾ ਹਾਂ। ਜਿਵੇਂ ਕਿ ਪੰਜਾਬੀ ਯੂਨੀਵਰਸਿਟੀ ਅਤੇ ਬਾਕੀ ਯੂਨੀਵਰਸਿਟੀਆਂ ਨੇ ਇਕ ਪਾਲਿਸੀ ਦੇ ਤੌਰ ਤੇ ਤਸਲੀਮ ਕੀਤਾ ਹੈ 'ਲੀਡਰਸ਼ਿਪ ਬਾਈ ਰੋਟੇਸ਼ਨ'। ਤੁਸੀਂ ਬੇਸ਼ਕ ਤਨਖਾਹ ਨਾ ਵਧਾਓ। ਇਸੇ ਤਰ੍ਹਾਂ ਮਨਿਸਟਰਸ਼ਿਪ ਬਾਈ ਰੋਟੇਸ਼ਨ ਹੋ ਜਾਏ ਤਾਂ ਬਹੁਤ ਅੱਛਾ ਰਹੇਗਾ। (ਹਾਸਾ)

**ਕਾਮਰੇਡ ਬੂਟਾ ਸਿੰਘ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਇਕ ਗਲ ਮੈਂ ਪੁਲਿਸ ਪ੍ਰਬੰਧ ਬਾਰੇ ਕਰਨੀ ਚਾਹੁੰਦਾ ਹਾਂ। ਇਸ ਸਬੰਧੀ ਜੇ ਕਿਤੇ ਮੇਰੀ ਕਾਲ ਅਟੈਨਸ਼ਨ ਮਨਜ਼ੂਰ ਕਰ ਲੈਂਦੇ ਤਾਂ ਜਿਹੜੇ ਇਕ ਦੋ ਮਿੰਟ ਮੈਂ ਹੁਣ ਲੈਣੇ ਹਨ ਇਹ ਮੈਂ ਨਾ ਲੈਂਦਾ । ਮੈਨੂੰ ਉਸ ਕਾਲ ਅਟੈਨਸ਼ਨ ਬਾਰੇ ਹੁਣ ਜਵਾਬ ਮਿਲਿਆ ਹੈ, ਜਿਸ ਵਿਚ ਸਪੀਕਰ ਸਾਹਿਬ ਨੇ ਕਿਹਾ ਹੈ ਕਿ ਤੁਸੀਂ ਐਪਰੋਪ੍ਰੀਏਸ਼ਨ ਬਿਲ ਤੇ ਬੋਲਣਾ ਹੈ, ਉਸ ਵਕਤ ਇਸਦਾ ਜ਼ਿਕਰ ਕਰ ਲੈਣਾ। ਡਿਪਟੀ ਸਪੀਕਰ ਸਾਹਿਬ, ਮਾਨਸਾ ਥਾਣਾ ਵਿਚ ਇਕ ਪਿੰਡ ਹੈ ਖਾਰਾ। ਉਥੇ ਬਠਿੰਡੇ ਦੇ ਇਕ ਏ. ਐਸ. ਆਈ. ਨੇ ਨਾਲ ਆਪਣੇ ਕੁਝ ਪੁਲਿਸ ਦੇ ਬੰਦੇ ਲੈ ਕੇ ਉਸ ਖਾਰੇ ਜਾ ਕੇ ਛਾਪਾ ਮਾਰਿਆ । ਉਥੇ ਇਕ ਰਾਮਦਾਸੀਏ ਦੀ ਘਰ ਵਾਲੀ ਪ੍ਰੀਤਮ ਕੌਰ ਹੈ, ਉਸ ਨੂੰ ਚੁੱਕ ਕੇ ਬਠਿੰਡੇ ਲੈ ਗਏ। ਇਹ 16 ਤਾਰੀਖ ਦਾ ਵਾਕਿਆ ਹੈ। ਉਸ ਨੇ ਲੋਕਾਂ ਨੂੰ ਕਿਹਾ ਕਿ ਉਸ ਦੇ ਖਿਲਾਫ ਵਾਰੰਟ ਹਨ। ਪਰ ਅੱਜ ਤਕ ਉਸ ਨੂੰ ਕਿਸੇ ਅਦਾਲਤ ਵਿਚ ਪੇਸ਼ ਨਹੀਂ ਕੀਤਾ ਗਿਆ। ਪਤਾ ਨਹੀਂ ਕਿ ਉਹ ਪ੍ਰੀਤਮ ਕੌਰ ਕਿਥੇ ਹੈ, ਜਿਉਂਦੀ ਹੈ ਜਾਂ ਮਾਰ ਦਿਤੀ ਹੈ। ਇਸਦਾ ਕੁਝ ਜ਼ਰੂਰ ਕੀਤਾ ਜਾਏ।

ਮੈਂ ਇਕ ਬੇਨਤੀ ਟਰਾਂਸਪੋਰਟ ਮੰਤਰੀ ਦੇ ਸਾਹਮਣੇ ਵੀ ਰੱਖਣੀ ਚਾਹੁੰਦਾ ਹਾਂ। ਇਨ੍ਹਾਂ ਦਾ ਬੁਢਲਾਡਾ ਡਿਪੋ ਹੈ। ਉਥੇ ਪਿਛਲੇ ਦਿਨੀ ਇਕ ਆਦਮੀ ਤੇ ਹਮਲਾ ਹੋਇਆ, ਉਸ ਆਦਮੀ ਨੂੰ ਬੁਰੀ ਤਰ੍ਹਾਂ ਮਾਰਿਆ ਕੁਟਿਆ ਗਿਆ। ਉਸ ਦੀਆਂ ਲੱਤਾਂ ਤੋੜ ਦਿਤੀਆਂ ਗਈਆਂ। ਉਹ ਗੁਰ-

ਚਰਨ ਸਿੰਘ ਪੀ. ਆਰ. ਟੀ. ਸੀ. ਦਾ ਡਰਾਈਵਰ ਹੈ। ਉਥੋਂ ਵੈਹੀਕਲ ਵਿਚ ਪਾਕੇ ਉਸ ਨੂੰ ਲਹਿਰਾਗਾਗਾ ਲੈ ਗਏ, ਉਥੇ ਉਸਦੀ ਜਾਨ ਕੱਢਣ ਲਗੇ ਸਨ। ਪਰ ਉਸ ਗਰੋਹ ਵਿਚ ਇਕ ਬੰਦਾ ਸੀ, ਜਿਸ ਕਰਕੇ ਉਹ ਬਚ ਗਿਆ। ਉਸ ਬੰਦੇ ਨੇ ਕਿਹਾ ਕਿ ਤੁਸੀਂ ਤਾਂ ਕਿਹਾ ਸੀ ਕਿ ਤਾੜ ਫਾੜ ਕਰਨੀ ਹੈ ਤੁਸੀਂ ਤਾਂ ਇਸ ਨੂੰ ਜਾਨੋਂ ਮਾਰਨ ਲਗੇ ਹੋ, ਮੈਂ ਤੁਹਾਡਾ ਸਾਥ ਨਹੀਂ ਦਿੰਦਾ। ਉਹ ਬੰਦਾ ਹੁਣ ਬੁਢਲਾਡਾ ਹਸਪਤਾਲ ਵਿਚ ਦਾਖਲ ਪਿਆ ਹੋਇਆ ਹੈ। ਇਹ ਵਾਕਿਆ ਕਿਉਂ ਹੋਇਆ ? ਉਥੇ ਦਾ ਜਿਹੜਾ ਜਨਰਲ ਮੈਨੇਜਰ ਸੀ ਉਸ ਦੇ ਖਿਲਾਫ ਹਾਲੇ ਵੀ ਲੱਖਾਂ ਰੁਪਏ ਦੇ ਗਬਨ ਦੇ ਕੇਸ ਚਲ ਰਹੇ ਹਨ। ਮੈਂ ਹੈਰਾਨ ਹਾਂ ਕਿ ਇਹੋ ਜਿਹੇ ਕੁਰੱਪਟ ਆਦਮੀ ਨੂੰ ਕਿਸ ਤਰ੍ਹਾਂ ਐਸੀ ਡਿਊਟੀ ਤੇ ਲਗਾਇਆ ਹੋਇਆ ਹੈ। ਮੈਂ ਵਜ਼ੀਰ ਸਾਹਿਬ ਨਾਲ ਵੀ ਗਲ ਕੀਤੀ ਸੀ ਕਿ ਉਸ ਨੇ ਭੱਠਾ ਬਿਠਾ ਦੇਣਾ ਹੈ। ਜਿਸ ਦਿਨ ਉਹ ਆਦਮੀ ਉਥੇ ਪਹੁੰਚਿਆ ਉਥੇ ਦੀ ਬੁਕਿੰਗ 46 ਹਜ਼ਾਰ ਰੁਪਏ ਤੋਂ 22 ਹਜ਼ਾਰ ਰੁਪਏ ਹੋ ਗਈ ਔਰ ਜਿਸ ਦਿਨ ਉਥੋਂ ਗਿਆ ਤਾਂ ਫਿਰ 22 ਹਜ਼ਾਰ ਤੋਂ ਬੁਕਿੰਗ 46 ਹਜ਼ਾਰ ਹੋ ਗਈ। ਇਹ ਕੋਈ ਪ੍ਰਚਾਰ ਵਾਲੀ ਗੱਲ ਨਹੀਂ, ਤੁਸੀਂ ਉਥੇ ਦਾ ਆਪਣਾ ਰਿਕਾਰਡ ਮੰਗਾ ਕੇ ਵੇਖ ਸਕਦੇ ਹੋ। ਮੈਂ ਕਹਿੰਦਾ ਹਾਂ ਕਿ ਇਹੋ ਜਿਹੇ ਪਬਲਿਕ ਸੈਕਟਰ ਦੇ ਦੁਸ਼ਮਨ ਨੂੰ ਜੇ ਤੁਸੀਂ ਅਫਸਰ ਬਣਾਓਗੇ ਤਾਂ ਕੀ ਤੁਸੀਂ ਆਸ ਰਖਦੇ ਹੋ ਕਿ ਇਹੋ ਜਿਹੇ ਬੰਦਿਆਂ ਦੇ ਹੱਥਾਂ ਵਿਚ ਪਬਲਿਕ ਸੈਕਟਰ ਮਹਿਫੂਜ਼ ਰਹਿ ਸਕੇਗਾ ?

ਇਕ ਤੀਸਰੀ ਗੱਲ ਇਹ ਹੈ ਕਿ ਇਥੇ ਬੜੀ ਚਰਚਾ ਹੋਈ ਹੈ ਕਰਜ਼ਿਆਂ ਦੀ ਅਤੇ ਪੀਲੇ ਕਾਰਡਾਂ ਦੀ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੇਖੋ ਕਿ ਬੈਂਕਾਂ ਦੇ ਕੋਲ ਜਾਣ ਤੋਂ ਪਹਿਲਾਂ ਕਰਜ਼ਾ ਲੈਣ ਵਾਲੇ ਨੂੰ 6 ਮਰਹਲਿਆਂ ਤੋਂ ਲੰਘਣਾ ਪੈਂਦਾ ਹੈ। ਪਹਿਲਾਂ ਤਾਂ ਦੋ ਰੁਪਏ ਦਾ ਫਾਰਮ ਲਵੇ,, ਫਿਰ ਉਸ ਨੂੰ ਵਕੀਲ ਤੋਂ ਅਟੈਸਟ ਕਰਵਾਏ, ਫਿਰ ਗ੍ਰਾਮ ਸੇਵਕ ਕੋਲ ਜਾਏ, ਪਟਵਾਰੀ ਕੋਲ ਜਾਏ ਬੀ.ਡੀ.ਓ. ਸਫਾਰਸ਼ ਕਰੇ ਫਿਰ ਪ੍ਰੋਜੈਕਟ ਅਫਸਰ ਸਿਫਾਰਿਸ਼ ਕਰੇ। ਇਹ ਸਾਰੀਆਂ ਫਾਰਮੈਲਟੀਜ਼ ਕਰਨ ਤੋਂ ਬਾਅਦ ਜਦੋਂ ਉਹ ਬੈਂਕ ਮੈਨੇਜਰ ਕੋਲ ਜਾਂਦਾ ਹੈ, ਤਾਂ ਉਹ ਉਸਨੂੰ ਬੜੀ ਬੁਰੀ ਤਰ੍ਹਾਂ ਝਿੜਕ ਦਿੰਦਾ ਹੈ। ਕਈ ਬੈਂਕ ਤਾਂ ਐਸੇ ਹਨ ਜਿਹੜੇ ਕਿ ਬੇਇਜ਼ਤੀ ਕਰ ਦਿੰਦੇ ਹਨ। ਮੈਂ ਆਪਣੇ ਡੀ. ਸੀ. ਸਾਹਿਬ ਨੂੰ ਚਿੱਠੀ ਲਿਖੀ ਕਿ ਇਹ ਜਿਹੜਾ ਮਾਨਸਾ ਦਾ ਏ. ਡੀ. ਬੀ. ਬੈਂਕ ਹੈ, ਇਸ ਦੇ ਬਾਰੇ ਮੈਨੂੰ ਦੋ ਤਿੰਨ ਮਹੀਨਿਆਂ ਦੀਆਂ ਫਿਗਰਜ਼ ਦਿਓ ਕਿ ਇਸਨੇ ਕਿੰਨੇ ਕੇਸ ਨਿਪਟਾਏ। ਉਨ੍ਹਾਂ ਦਾ ਜਵਾਬ ਆਇਆ, ਕੁੱਲ ਅਰਜ਼ੀਆਂ ਆਈਆਂ 132 ਅਤੇ ਨਿਪਟੀਆਂ 25। ਹੁਣ ਤੁਸੀਂ ਅੰਦਾਜ਼ਾ ਲਗਾ ਲਵੋ, ਜੇਕਰ ਇਹ ਰਫਤਾਰ ਹੈ ਤਾਂ ਕੀ ਹੋਵੇਗਾ ? ਮੈਂ ਕਹਿੰਦਾ ਹਾਂ ਕਿ ਜਦੋਂ ਸਰਕਾਰ ਦੀ ਏਜੰਸੀ ਨੇ ਸਿਫਾਰਸ਼ ਕਰ ਦਿਤੀ ਤਾਂ ਬੈਂਕ ਮੈਨੇਜਰ ਨੂੰ ਮੰਨਣਾ ਜ਼ਰੂਰੀ ਹੋਵੇ। ਪਰ ਜਿਥੇ 90% ਅਰਜ਼ੀਆਂ ਰੱਦੀ ਦੀ ਟੋਕਰੀ ਵਿਚ ਸੁੱਟ ਦਿਤੀਆਂ ਜਾਣ ਤਾਂ ਫਿਰ ਉਸ ਦਾ ਕੀ ਬਣੇਗਾ ?

**ਸਰਦਾਰ ਦਿਲਬਾਗ ਸਿੰਘ** (ਨਵਾਂ ਸ਼ਹਿਰ) : ਡਿਪਟੀ ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਚੋਪੜਾ ਸਾਹਿਬ ਦੀ ਇੱਕ ਗਲਤ ਫਹਿਮੀ ਕੱਢਣੀ ਹੈ। ਇਨ੍ਹਾਂ ਨੇ ਕੱਲ੍ਹ ਤੋਂ ਦੋ ਤਿੰਨ ਦਫਾ ਇਹ ਕਿਹਾ ਹੈ ਕਿ ਪਨਸੱਪ ਵਾਲਿਆਂ ਨੂੰ ਆਪਣੇ ਟਰੱਕਾਂ ਵਿਚ ਮਾਲ ਲਦਣ ਨਹੀਂ ਦਿੰਦੇ ਅਤੇ ਪ੍ਰਾਈਵੇਟ ਟਰੱਕ ਵਾਲੇ ਲੱਦਦੇ ਹਨ। ਇਨ੍ਹਾਂ ਨੂੰ ਕਿਸੇ ਨੇ ਬਿਲਕੁਲ ਗਲਤ ਇਨਫਰਮੇਸ਼ਨ ਦਿਤੀ ਹੈ।

**ਮਾਸਟਰ ਚੰਦ ਸਿੰਘ** : ਮੈਂ ਇਹ ਕਿਹਾ ਸੀ ਕਿ ਪਨਸੱਪ ਵਾਲਿਆਂ ਕੋਲ ਆਪਣੇ ਟਰੱਕ ਹਨ। ਉਹ ਖੰਡ ਆਪਣੇ ਟਰੱਕਾਂ ਰਾਹੀਂ ਲੈ ਕੇ ਜਾਂਦੇ ਹਨ, ਜਿਹੜੇ ਸਸਤੇ ਪੈਂਦੇ ਹਨ। ਉਨ੍ਹਾਂ ਨੇ ਪ੍ਰਾਈਵੇਟ ਓਪਰੇਟਰਾਂ ਨੂੰ ਇਹ ਕੰਮ ਦੇ ਦਿਤਾ ਹੈ ਕਿਉਂਕਿ ਉਨ੍ਹਾਂ ਦੇ ਨਾਲ ਇਨ੍ਹਾਂ ਦੀ ਗਲਬਾਤ ਹੋ ਗਈ ਹੈ।

**ਸਰਦਾਰ ਦਿਲਬਾਗ ਸਿੰਘ**: ਡਿਪਟੀ ਸਪੀਕਰ ਸਾਹਿਬ, ਅਸਲੀਅਤ ਇਹ ਹੈ ਕਿ ਪਨਸੱਪ ਵਾਲਿਆਂ ਕੋਲ ਸਾਰੇ ਪੰਜਾਬ ਵਿਚ 40 ਟਰੱਕ ਹਨ। ਜਿਸ ਸੂਗਰ ਮਿਲ ਤੋਂ ਆਰਡਰ ਮਿਲਦਾ ਹੈ, ਉਥੋਂ 25, 30 ਟਰੱਕ ਖੰਡ ਦੇ ਚੁੱਕ ਕੇ ਲਿਜਾਣੇ ਪੈਂਦੇ ਹਨ। ਜਿਹੜੀਆਂ ਉਥੋਂ ਦੀਆਂ ਯੂਨੀਅਨਾਂ ਬਣੀਆਂ ਹਨ, ਉਨ੍ਹਾਂ ਨੇ ਪਨਸੱਪ ਵਾਲਿਆਂ ਨਾਲ ਬੈਠ ਕੇ ਗਲ ਕਰ ਲਈ ਹੈ। ਇਨ੍ਹਾਂ ਦੇ ਕਿਸੇ ਵੀ ਡੀਪੂ ਵਿਚ ਦੋ ਤਿੰਨ ਤੋਂ ਜ਼ਿਆਦਾ ਟਰੱਕ ਨਹੀਂ ਹਨ। ਇਸ ਲਈ ਇਹ ਗੱਲ ਹੋ ਗਈ ਹੈ ਕਿ ਐਨੇ ਟਰੱਕ ਤੁਸੀਂ ਆਪਣੇ ਖੰਡ ਲੱਦਣ ਲਈ ਲਾ ਲਓ ਅਤੇ ਐਨੇ ਅਸੀਂ ਲਾ ਲਵਾਂਗੇ। ਯੂਨੀਅਨ ਵਾਲਿਆਂ ਦਾ ਅਤੇ ਪਨਸੱਪ ਵਾਲਿਆਂ ਦਾ ਐਗਰੀਮੈਂਟ ਹੋਇਆ ਹੋਇਆ ਹੈ। ਪਨਸੱਪ ਵਾਲਿਆਂ ਕੋਲ ਜ਼ਿਆਦਾ ਟਰੱਕ ਨਹੀਂ ਹਨ। ਇਹ ਹਾਊਸ ਨੂੰ ਹਨੇਰੇ ਵਿਚ ਰਖ ਰਹੇ ਹਨ ਕਿ ਕੋਈ ਸਕੈਂਡਲ ਹੋ ਗਿਆ ਹੈ। ਕੋਈ ਸਕੈਂਡਲ ਨਹੀਂ ਹੋਇਆ। ਇਨ੍ਹਾਂ ਨੂੰ ਸਹੀ ਪੁਜ਼ੀਸ਼ਨ ਦਾ ਪਤਾ ਨਹੀਂ ਹੈ। ਮੈਂ ਤਾਂ ਸਿਰਫ ਅਸਲੀਅਤ ਦੱਸੀ ਹੈ, ਮੈਂ ਉਨ੍ਹਾਂ ਦਾ ਕੋਈ ਠੇਕਾ ਨਹੀਂ ਲਿਆ ਹੋਇਆ।

ਡਿਪਟੀ ਸਪੀਕਰ ਸਾਹਿਬ, ਦੂਸਰੀ ਗੱਲ ਮੈਂ ਡਾਕਟਰ ਸਾਹਿਬ ਨੂੰ ਕਹਿਣੀ ਹੈ। ਅਗਰ ਕਿਸੇ ਸ਼ਹਿਰ ਦੀ ਆਬਾਦੀ 25,000 ਤੋਂ ਉਤੇ ਹੋਵੇ ਤਾਂ ਉਸ ਦੇ 8 ਕਿਲੋ ਮੀਟਰ ਦੇ ਘੇਰੇ ਵਿਚ ਜੋ ਸਰਕਾਰੀ ਮੁਲਾਜ਼ਮ ਕੰਮ ਕਰਦੇ ਹਨ, ਉਨ੍ਹਾਂ ਨੂੰ ਹਾਊਸ ਰੈਂਟ ਮਿਲਦਾ ਹੈ। ਇਸ ਦੇ ਨਾਲ ਬੜੀ ਮੁਸ਼ਕਿਲ ਪੇਸ਼ ਆਉਂਦੀ ਹੈ। ਇਕੋ ਬਲਾਕ ਵਿਚ ਅਗਰ ਇਕ ਪਿੰਡ ਵਿਚ ਮੁਲਾਜ਼ਮ ਨੂੰ ਹਾਊਸ ਰੈਂਟ ਮਿਲਦਾ ਹੈ ਤਾਂ ਨਾਲ ਲਗਦੇ ਪਿੰਡ ਵਿਚ ਜਿਹੜਾ ਇਕ ਕਿਲੋ ਮੀਟਰ ਦੀ ਦੂਰੀ ਤੇ ਪੈਂਦਾ ਹੈ, ਉਸ ਨੂੰ ਹਾਊਸ ਰੈਂਟ ਨਹੀਂ ਮਿਲਦਾ। ਉਹ ਕੋਸ਼ਿਸ਼ ਕਰਦਾ ਹੈ ਇਧਰ ਆਉਣ ਦੀ। ਪਿੰਡਾਂ ਵਿੱਚ ਮਕਾਨਾਂ ਦੀ ਵੀ ਤਕਲੀਫ ਹੈ। ਚੰਗੇ ਮਕਾਨ ਤਾਂ ਕਿਸੇ ਪਿੰਡ ਵਿਚ ਵੀ ਕਿਰਾਏ ਤੇ ਨਹੀਂ ਮਿਲਦੇ। ਕਿਰਾਏ ਵੀ ਜ਼ਿਆਦਾ ਹਨ। ਮੇਰਾ ਸੁਝਾਓ ਹੈ ਕਿ 8 ਕਿਲੋ ਮੀਟਰ ਦੇ ਘੇਰੇ ਦੀ ਕੰਡੀਸ਼ਨ ਨੂੰ ਛੱਡ ਕੇ ਅਗਰ ਉਸ ਬਲਾਕ ਦੇ ਸਾਰੇ ਦੇ ਸਾਰੇ ਪਿੰਡਾਂ ਨੂੰ ਇਹ ਹਾਊਸ ਰੈਂਟ ਮਿਲੇ ਤਾਂ ਇਸ ਦੇ ਨਾਲ ਪਿੰਡਾਂ ਦੇ ਵਿੱਚ ਲਗੇ ਮੁਲਾਜ਼ਮਾਂ ਦੀ ਕਾਫੀ ਬੇਚੈਨੀ ਦੂਰ ਹੋ ਸਕਦੀ ਹੈ।

ਡਿਪਟੀ ਸਪੀਕਰ ਸਾਹਿਬ, ਤੀਸਰੀ ਗਲ ਮੈਂ ਚੌਕੀਦਾਰਾਂ ਵਾਲੀ ਕਰਨੀ ਹੈ। ਮੈਂ ਡਾਕਟਰ ਸਾਹਿਬ ਨੂੰ ਕਹਾਂਗਾ ਕਿ ਉਸ ਦੇ ਬਾਰੇ ਜ਼ਰੂਰ ਕੁਝ ਨਾ ਕੁਝ ਸੋਚੋ। ਇਹ ਬੜੇ ਗਰੀਬ ਆਦਮੀ ਹਨ। ਮੈਂ ਕਹਾਂਗਾ ਕਿ ਇਨ੍ਹਾਂ ਨੇ ਗਰੀਬਾਂ ਦੀ ਮਦਦ ਕੀਤੀ ਹੈ। ਇਸ ਬਜਟ ਵਿਚ ਵੀ ਕੀਤੀ ਹੈ, ਪਹਿਲਾਂ ਵੀ ਕੀਤੀ ਸੀ। ਪਹਿਲਾਂ ਵੀ ਇਨ੍ਹਾਂ ਚੌਕੀਦਾਰਾਂ ਵਾਸਤੇ ਇਸ ਸਰਕਾਰ ਨੇ ਬਹੁਤ ਕੁਝ ਕੀਤਾ ਹੈ। ਅਸੀਂ ਮਸ਼ਕੂਰ ਹਾਂ। ਇਸ ਵਾਰੀ ਅਗਰ ਕੁਝ ਨਾ ਕਰੋ ਤਾਂ ਇਹ ਚੰਗੀ ਗਲ ਨਹੀਂ ਹੋਵੇਗੀ। ਇਸ ਲਈ ਮੈਂ ਫੇਰ ਬੇਨਤੀ ਕਰਦਾ ਹਾਂ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** (ਫਗਵਾੜਾ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਐਪਰੋਪ੍ਰੀਏਸ਼ਨ ਬਿਲ ਹਾਊਸ ਦੇ ਸਾਹਮਣੇ ਪੇਸ਼ ਹੈ। ਮੈਂ ਡਿਮਾਂਡ ਨੰ: 18 ਜੋ ਮੈਡੀਕਲ ਅਤੇ ਹੈਲਥ ਦੇ ਬਾਰੇ ਹੈ, ਉਸ ਤੇ ਕੁਝ ਕਹਿਣਾ ਹੈ। ਸਰਕਾਰ ਨੇ ਇਸ ਬਾਰੇ ਕਾਫੀ ਉਪਰਾਲੇ ਕੀਤੇ ਹਨ। ਪਿਛਲੇ ਤਿੰਨਾਂ ਸਾਲਾਂ ਵਿਚ ਕਾਫੀ ਡਿਸਪੈਂਸਰੀਆਂ ਅਤੇ ਨਵੇਂ ਹਸਪਤਾਲ ਬਣਾਉਣ ਦੀ ਇਹ ਸਰਕਾਰ ਯਤਨ ਕਰ ਰਹੀ ਹੈ। ਮੈਂ ਇਸ ਬਾਰੇ ਇਕ ਬੇਨਤੀ ਕਰਨੀ ਹੈ। ਫਗਵਾੜਾ ਮੇਰਾ ਹਲਕਾ ਹੈ ਅਤੇ ਇਸ ਸ਼ਹਿਰ ਦੀ ਆਬਾਦੀ 80 ਹਜ਼ਾਰ ਹੈ। ਮਹਾਰਾਜਾ ਕਪੂਰਥਲਾ ਦੇ ਵੇਲੇ ਦੀ ਇਕ ਛੋਟੀ ਜਿਹੀ

ਉਥੇ ਡਿਸਪੰਸਰੀ ਹੈ। ਫਗਵਾੜਾ ਸ਼ਹਿਰ ਜੀ. ਟੀ. ਰੋਡ ਤੇ ਵਾਕਿਆ ਹੈ । ਇਥੇ ਬੜੇ ਐਕਸੀਡੈਂਟਸ ਹੁੰਦੇ ਹਨ । ਹਮੇਸ਼ਾ ਅਖਬਾਰਾਂ ਵਿਚ ਇਸ ਬਾਰੇ ਆਉਂਦਾ ਹੈ । ਮੈਂ ਇਸ ਬਾਰੇ ਬੜੀ ਵਾਰੀ ਬੇਨਤੀ ਕਰ ਚੁਕਾ ਹਾਂ ਵਜ਼ੀਰ ਸਾਹਿਬ ਨੂੰ ਕਿ ਉਥੇ 100 ਬੈਡ ਦਾ ਹਸਪਤਾਲ ਬਣਾ ਦਿਤਾ ਜਾਵੇ । ਉਹ ਮਨਜ਼ੂਰ ਵੀ ਹੋਇਆ ਹੋਇਆ ਹੈ । ਪਰ ਮੈਨੂੰ, ਡਿਪਟੀ ਸਪੀਕਰ ਸਾਹਿਬ, ਇਹ ਕਹਿਣ ਵਿਚ ਸੰਕੋਚ ਨਹੀਂ ਕਿ ਜਦੋਂ ਵੀ ਹੈਲਥ ਮਨਿਸਟਰੀ ਬਦਲਦੀ ਹੈ ਤਾਂ ਹੈਲਥ ਮਨਿਸਟਰ ਵਲੋਂ ਸਾਡੇ ਹਸਪਤਾਲ ਵਾਸਤੇ ਜੋ ਪੈਸੇ ਰੱਖੇ ਹੁੰਦੇ ਹਨ, ਉਨ੍ਹਾਂ ਨੂੰ ਇਧਰ ਉਧਰ ਖਰਚ ਕਰ ਦਿੰਦੇ ਹਨ । ਇਹ ਮਨਜ਼ੂਰ ਸ਼ੁਦਾ ਹਸਪਤਾਲ ਹੈ । ਜ਼ਮੀਨ ਸਾਡੇ ਪਾਸ ਹੈ । ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਇਸ ਪਾਸੇ ਵਜ਼ੀਰ ਸਾਹਿਬ ਜ਼ਰੂਰ ਧਿਆਨ ਦੇਣ ਤੇ ਜਲਦੀ ਹਸਪਤਾਲ ਬਨਾਉਣ ।

ਦੂਜੀ ਗੱਲ ਮੈਂ 20 ਵੀਂ ਡਿਮਾਂਡ ਜੋ ਇਨਫਰਮੇਸ਼ਨ ਐਂਡ ਪਬਲਿਸਿਟੀ ਦੇ ਬਾਰੇ ਹੈ, ਉਸ ਸਬੰਧ ਵਿਚ ਕਰਨੀ ਹੈ । ਇਸ ਸਰਕਾਰ ਨੇ ਕੋਈ ਪੌਣੇ ਦੋ ਕਰੋੜ ਰੁਪਏ ਪਬਲਿਕ ਰਿਲੇਸ਼ਨਜ਼ ਡਿਪਾਰਟ-ਮੈਂਟ ਲਈ ਰਖਿਆ ਹੈ । ਅੱਛਾ ਕੰਮ ਹੈ ਲੋਕਾਂ ਵਿੱਚ ਅਤੇ ਸਰਕਾਰ ਵਿਚ ਤਾਲ ਮੇਲ ਰਖਣ ਲਈ । ਮੈਂ ਇਹ ਬੇਨਤੀ ਕਰਾਂਗਾ ਕਿ ਜੋ ਅੱਜ ਕੱਲ੍ਹ ਐਜੀਟੇਸ਼ਨ ਚਲ ਰਹੀ ਹੈ, ਇਸ ਨੂੰ ਵੀ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਦੇ ਅਫ਼ਸਰ ਪਿੰਡਾਂ ਵਿਚ ਜਾ ਕੇ ਬੜੇ ਜ਼ੋਰ ਨਾਲ ਕਾਊਂਟਰ ਕਰਨ ਅਤੇ ਅੱਜ ਦੇ ਹਾਲਾਤ ਔਰ ਸਰਕਾਰ ਦੇ ਕੰਮਾਂ ਤੋਂ ਲੋਕਾਂ ਨੂੰ ਜਾਣੂ ਕਰਾਉਣ । ਇਸ ਕੰਮ ਤੇ ਮਹਿ ਦੂਦ ਨਹੀਂ ਰਹਿਣਾ ਚਾਹੀਦਾ ਕਿ ਪ੍ਰੈਸ ਨੋਟ ਹੀ ਭੇਜ ਦੇਣ । ਸਰਕਾਰ ਦੇ ਕੰਮਾਂ ਨੂੰ ਦਸਣ ਦਾ ਇਨ੍ਹਾਂ ਦਾ ਬੜਾ ਵੱਡਾ ਰੋਲ ਹੈ ।

ਡਿਪਟੀ ਸਪੀਕਰ ਸਾਹਿਬ, ਜਿਥੋਂ ਤਕ ਰੋਡਜ਼ ਅਤੇ ਬਿਲਡਿੰਗਜ਼ ਦਾ ਸਬੰਧ ਹੈ, ਇਸ ਸੈਸ਼ਨ ਵਿਚ ਬੜੇ ਜ਼ੋਰ ਨਾਲ ਸੜਕਾਂ ਦੀ ਮੁਰੰਮਤ ਅਤੇ ਨਵੀਆਂ ਸੜਕਾਂ ਬਣਾਉਣ ਦੀ ਗਲ ਹੋਈ ਹੈ । ਇਸ ਲਈ ਬਹੁਤਾ ਪੈਸਾ ਰਖਣਾ ਚਾਹੀਦਾ ਹੈ । ਇਤਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੀ ਖੁਸ਼ੀ ਹੈ ਕਿ 12 ਮਾਨਯੋਗ ਮੈਂਬਰਾਂ ਨੇ ਐਪਰੋਪ੍ਰੀਏਸ਼ਨ ਬਿਲ ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ ਅਤੇ ਖੂਬ ਖੋਲ੍ਹ ਕੇ ਵਿਚਾਰ ਪ੍ਰਗਟ ਕੀਤੇ ਹਨ । ਅਗਰ ਮੈਂ ਸਾਰੀਆਂ ਗਲਾਂ ਦਾ ਜਵਾਬ ਦਿਆਂ ਤਾਂ ਕਾਫੀ ਸਮਾਂ ਲਗੇਗਾ । ਹਾਊਸ ਦੀ ਰਾਏ ਕੁਝ ਇਸ ਤਰ੍ਹਾਂ ਦੀ ਲਗਦੀ ਹੈ ਕਿ ਜੋ ਕੁਝ ਉਨ੍ਹਾਂ ਨੇ ਵਿਚਾਰ ਪ੍ਰਗਟ ਕੀਤੇ ਹਨ, ਉਹ ਸਾਰੇ ਰਿਕਾਰਡ ਹੋ ਗਏ ਹਨ ਅਤੇ ਰਿਕਾਰਡ ਹੋਣ ਦੇ ਨਾਲ ਸਾਰੇ ਕਨਸਰੰਡ ਡਿ-ਪਾਰਟਮੈਂਟਾਂ ਨੂੰ ਪਹੁੰਚ ਜਾਣੇ ਹਨ ਅਤੇ ਵਿਚਾਰ ਕਰਨ ਤੋਂ ਬਾਦ ਜੈਨੂਅਨ ਚੀਜ਼ਾਂ ਮੰਨੀਆਂ ਜਾਣੀਆਂ ਹਨ । ਇਸ ਕਰਕੇ ਮਾਨਯੋਗ ਮੈਂਬਰ ਜਵਾਬ ਸੁਣਨ ਵਿਚ ਜ਼ਿਆਦਾ ਇੰਟਰਸਟਿਡ ਨਹੀਂ ਲਗਦੇ। ਲੇਕਿਨ ਮੈਂ ਕੁਝ ਜਨਰਲ ਗਲਾਂ ਜ਼ਰੂਰ ਕਹਿਣਾ ਚਾਹਾਂਗਾ। ਮੈਂ ਮਾਨਯੋਗ ਮੈਂਬਰਾਂ ਨੂੰ ਕਹਾਂਗਾ ਕਿ ਜਿਥੇ ਸਵੇਰ ਤੋਂ ਹੁਣ ਤਕ ਐਨੀ ਦੇਰ ਦੇ ਉਹ ਬੈਠੇ ਹਨ, ਉਥੇ ਥੋੜ੍ਹੀ ਦੇਰ ਉਹ ਹੋਰ ਬੈਠਣ ਦੀ ਖੇਚਲ ਕਰਨ । ਡਿਪਟੀ ਸਪੀਕਰ ਸਾਹਿਬ, ਐਪਰੋਪ੍ਰੀਏਸ਼ਨ ਬਿਲ ਹਾਊਸ ਦੇ ਸਾਹਮਣੇ ਪੇਸ਼ ਹੈ ਅਤੇ ਜਿਹੜੀ ਬਜਟ ਤੇ ਬਹਿਸ ਹੋਈ ਹੈ । ਇਹ ਉਸ ਦੇ ਸਬੰਧ ਵਿਚ ਹੋਈ ਹੈ । 1983-84 ਦਾ ਜਿਹੜਾ ਬਜਟ ਹੈ, ਇਸ ਦੀ ਟੋਟਲ ਫਿਗਰ ਮਾਨਯੋਗ ਮੈਂਬਰਾਂ ਨੇ ਪੜ੍ਹੀ ਵੀ ਹੋਵੇਗੀ । ਇਹ 29 ਅਰਬ 17 ਕਰੋੜ ਰੁਪਏ ਹੈ। 1982-83 ਵਿਚ ਇਹ 28 ਅਰਬ 6 ਕਰੋੜ ਰੁਪਏ ਸੀ । ਜੋ ਅਸੀਂ ਫਾਈ-ਨਾਂਸ਼ੀਅਲ ਇੰਸਟੀਚਿਊਸ਼ਨਜ਼ ਤੋਂ ਪੈਸਾ ਲੈਂਦੇ ਹਾਂ ਅਗਰ ਉਹ ਵੀ ਇਸ ਦੇ ਵਿੱਚ ਸ਼ਾਮਲ ਕਰ ਲਈਏ ਤਾਂ ਪਿਛਲੇ ਬਜਟ ਜੋ 28 ਅਰਬ 6 ਕਰੋੜ ਦਾ ਸੀ, ਉਸ ਵਿਚ 550 ਕਰੋੜ ਰੁਪਏ ਸ਼ਾਮਲ ਕਰ ਲਈਏ ਤਾਂ ਇਹ 34 ਅਰਬ 67 ਕਰੋੜ ਹੋ ਜਾਂਦਾ ਹੈ । ਸੋ ਇਹ ਜਿਹੜੀਆਂ ਫਿਗਰਜ਼ ਹਨ, ਇਹ

[ਵਿੱਤ ਮੰਤਰੀ]

ਪਿਛਲੇ ਵਕਤ ਨਾਲੋਂ ਤਕਰੀਬਨ ਦੁਗਣੀਆਂ ਹੋ ਚੁਕੀਆਂ ਹਨ ਅਤੇ ਇਤਨਾ ਪੈਸਾ ਖਰਚ ਕੇ ਅਸੀਂ ਪੰਜਾਬ ਦੀ ਨੁਹਾਰ ਨੂੰ ਬਦਲ ਦਿਤਾ ਹੈ। ਪੰਜਾਬ ਦਾ ਕਿਸਾਨ, ਪੰਜਾਬ ਦਾ ਦੁਕਾਨਦਾਰ, ਪੰਜਾਬ ਦਾ ਕਰਮਚਾਰੀ ਅਤੇ ਪੰਜਾਬ ਦੇ ਹਰ ਇਕ ਵਿਅਕਤੀ ਨੂੰ ਫਾਇਦਾ ਪਹੁੰਚਿਆ ਹੈ। ਖਾਸ ਤੌਰ ਤੇ ਪੰਜਾਬ ਦੇ ਖੇਤਾਂ ਵਿਚ ਹਰਿਆਲੀ ਅਤੇ ਪੰਜਾਬ ਦੇ ਲੋਕਾਂ ਲਈ ਖੁਸ਼ਹਾਲੀ ਲਿਆਉਣਾ ਹੀ ਸਾਡਾ ਮਕਸਦ ਸੀ, ਉਸ ਨੂੰ ਅਸੀਂ ਪੂਰਾ ਕਰਨ ਦਾ ਯਤਨ ਕੀਤਾ ਹੈ। ਇਨ੍ਹਾਂ ਯਤਨਾਂ ਨੂੰ ਪੂਰਾ ਕਰਨ ਵਾਸਤੇ ਮੈਂ ਇਥੇ ਜ਼ਿਕਰ ਕਰਨਾ ਚਾਹਵਾਂਗਾ ਕਿ ਐਪ੍ਰੋਪ੍ਰੀਏਸ਼ਨ ਬਿਲ ਵਿਚੋਂ 14 ਅਰਬ 41 ਕਰੋੜ ਰੁਪਏ ਡਿਮਾਂਡਜ਼ ਰਾਹੀਂ ਮੰਗੇ ਗਏ ਸਨ ਜਿਹੜੇ ਕਿ ਪਾਸ ਕੀਤੇ ਗਏ ਹਨ ਅਤੇ 7 ਅਰਬ 98 ਕਰੋੜ ਰੁਪਿਆ ਚਾਰਜਡ ਆਈਟਮਜ਼ ਰਾਹੀਂ ਪਾਸ ਹੋਏ ਹਨ। ਅਤੇ ਹੁਣ 22 ਅਰਬ 40 ਕਰੋੜ ਰੁਪਿਆ ਐਪ੍ਰੋਪ੍ਰਿਏਸ਼ਨ ਬਿਲ ਰਾਹੀਂ ਇਸ ਹਾਊਸ ਦੇ ਸਾਹਮਣੇ ਆਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹਵਾਂਗਾ ਕਿ ਇਨ੍ਹਾਂ ਸਾਰੀਆਂ ਚੀਜ਼ਾਂ ਦੇ ਪਿਛੇ ਇਕ ਅਹਿਮ ਚੀਜ਼ ਕੰਮ ਕਰ ਰਹੀ ਹੈ' ਉਹ ਹੈ ਪ੍ਰਧਾਨ ਮੰਤਰੀ ਜੀ ਦਾ 20 ਪੁਆਇੰਟ ਪ੍ਰੋਗ੍ਰਾਮ। ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੇ ਸਾਰੇ ਹਿੰਦੁਸਤਾਨ ਨੂੰ ਇਹ 20-ਨੁਕਾਤੀ ਪ੍ਰੋਗ੍ਰਾਮ ਦੇ ਕੇ ਸਾਰੇ ਹਿੰਦੁਸਤਾਨ ਨੂੰ ਇਕ ਸੇਧ ਤੇ ਤਰੱਕੀ ਵਲ ਲਿਆਂਦਾ ਹੈ। ਇਹ 20-ਪੁਆਇੰਟ ਪ੍ਰੋਗ੍ਰਾਮ ਸਾਰੇ ਸੂਬਿਆਂ ਵਿਚ ਖੁਸ਼ਹਾਲੀ ਦੇਣ ਵਾਲਾ ਹੈ ਅਤੇ ਇਸ ਦਾ ਸਬੰਧ ਗੌਰਮਿੰਟ ਆਫ ਇੰਡੀਆ ਨਾਲ ਹੈ। ਸਾਡੇ ਪ੍ਰਧਾਨ ਮੰਤਰੀ ਜੀ ਨੇ ਇਹ 20 ਪੁਆਇੰਟ ਪ੍ਰੋਗ੍ਰਾਮ ਸਾਰੇ ਹਿੰਦੁਸਤਾਨ ਵਿਚ ਸ਼ੁਰੂ ਕਰਕੇ ਲੋਕਾਂ ਵਿਚ ਨੈਸ਼ਨਲ ਇੰਟੈਗਰੇਸ਼ਨ ਦੀ ਭਾਵਨਾ ਪੈਦਾ ਕੀਤੀ ਹੈ ਅਤੇ ਇਸ ਭਾਵਨਾ ਦੇ ਨਾਲ ਸਾਰੇ ਹਿੰਦੁਸਤਾਨ ਲਈ ਤਰੱਕੀ ਦਾ ਰਾਹ ਖੋਲ੍ਹਿਆ ਹੈ। ਸਾਰੇ ਸੂਬਿਆਂ ਨੂੰ ਇਕੋ ਜਿਹੇ ਨਿਸ਼ਾਨੇ ਤਰੱਕੀ ਲਈ ਦਿਤੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਨਿਸ਼ਾਨੇ ਕੀ ਹਨ ? ਇਹ ਮੈਂ ਹੁਣ ਤੁਹਾਨੂੰ ਦਸਦਾ ਹਾਂ। ਸਭ ਤੋਂ ਪਹਿਲਾ ਨਿਸ਼ਾਨਾ ਇਹ ਹੈ ਕਿ ਸਾਡੇ ਕੰਟਰੀ ਦੀ ਪ੍ਰੋਡੱਕਸ਼ਨ ਜ਼ਿਆਦਾ ਹੋਵੇ ਅਤੇ ਇਸ ਵਾਸਤੇ ਸਾਰੇ ਹਿੰਦੁਸਤਾਨ ਦੇ ਮੁੱਖ ਮੰਤਰੀਆਂ ਦੀ ਮੀਟਿੰਗ 4 ਤਾਰੀਖ ਨੂੰ ਦਿਲੀ ਵਿਖੇ ਰਖੀ ਹੈ, ਜਿਥੇ ਕਿ ਇਨ੍ਹਾਂ 20-ਪੁਆਇੰਟ ਪ੍ਰੋਗ੍ਰਾਮ ਨੂੰ ਸਿਰੇ ਚਾੜ੍ਹਨ ਲਈ ਵਿਚਾਰ ਕੀਤਾ ਜਾਵੇਗਾ ਅਤੇ ਇਸ ਨੂੰ ਕਾਮਯਾਬ ਬਣਾਉਣ ਲਈ ਹਰ ਕਦਮ ਚੁਕੇ ਜਾਣਗੇ। ਇਸ 20-ਪੁਆਇੰਟ ਪ੍ਰੋਗ੍ਰਾਮ ਦੀ ਅਹਿਮੀਅਤ ਨੂੰ ਮੁੱਖ ਰਖਦੇ ਹੋਏ ਸਾਡੇ ਮੁੱਖ ਮੰਤਰੀ ਜੀ ਨੇ ਤਾਂ ਪਹਿਲੇ ਹੀ ਇਕ ਸੈਪਰੇਟ ਮਹਿਕਮਾ ਇਸ ਵਾਸਤੇ ਬਣਾ ਦਿਤਾ ਹੈ ਅਤੇ ਇਸ ਦਾ ਇੰਚਾਰਜ ਮੁੱਖ ਮੰਤਰੀ ਜੀ ਆਪ ਬਣੇ ਹਨ ਤਾਕਿ ਉਨ੍ਹਾਂ ਦੀ ਨਿਗਰਾਨੀ ਹੇਠ ਇਸ 20-ਪੁਆਇੰਟ ਪ੍ਰੋਗ੍ਰਾਮ ਨੂੰ ਸਫਲ ਬਣਾਇਆ ਜਾ ਸਕੇ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਪ੍ਰੋਗ੍ਰਾਮ ਨੂੰ ਸਫਲ ਬਣਾਉਣ ਲਈ ਪਿਛਲੇ ਸਾਲ ਜਿਹੜਾ ਪਲਾਨ ਤੇ ਖਰਚ ਕਰਨ ਲਈ 431 ਕਰੋੜ ਰੁਪਿਆ ਰਖਿਆ ਸੀ, ਉਹ ਇਸ ਸਾਲ ਵਧਾਕੇ 530 ਕਰੋੜ ਰੁਪਏ ਕੀਤਾ ਹੈ ਤਾ ਕਿ ਇਹ ਪ੍ਰੋਗ੍ਰਾਮ ਸਫਲ ਹੋਵੇ ਅਤੇ ਪ੍ਰੋਡੱਕਸ਼ਨ ਵਿਚ ਵਾਧਾ ਹੋਵੇ। ਇਸ ਨਿਸ਼ਾਨੇ ਨੂੰ ਪੂਰਾ ਕਰਨ ਨਾਲ ਇਰੀਗੇਸ਼ਨ ਵਿਚ ਵੀ ਵਾਧਾ ਹੋਇਆ ਹੈ ਅਤੇ ਇਸ ਪਾਸੇ ਬਹੁਤ ਜ਼ਿਆਦਾ ਪੈਸਾ ਖਰਚਿਆ ਹੈ। ਇਰੀਗੇਸ਼ਨ ਦੇ ਵੱਧਣ ਨਾਲ ਐਗਰੀਕਲਚਰ ਸੈਕਟਰ ਵਿਚ ਅਸੀਂ ਅੱਗੇ ਵੱਧੇ ਹਾਂ। ਇਹ ਸਾਡਾ ਦੂਸਰਾ ਨੁਕਤਾ ਸੀ। 11 ਵਾਂ ਨੁਕਤਾ ਇਹ ਹੈ ਕਿ ਸਾਰੇ ਪੰਜਾਬ ਵਿਚ ਪਿੰਡਾਂ ਵਿਚ ਬਿਜਲੀ ਮਿਲੇ ਅਤੇ ਬਿਜਲੀ ਨਾਲ ਮਸ਼ੀਨਾਂ ਚਲਣ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਖੁਸ਼ੀ ਹੈ ਕਿ ਇਹ ਜਿਹੜੇ 20 ਨੁਕਾਤੀ ਪ੍ਰੋਗਰਾਮ ਹਨ, ਇਨ੍ਹਾਂ ਵਿਚੋਂ ਕਈ ਤਾਂ ਅਸੀਂ 100 ਫੀ ਸਦੀ ਪੂਰੇ ਕਰ ਲਏ ਹਨ। ਜਿਸ ਤਰ੍ਹਾਂ ਕਿ ਮਿਨੀਮਮ ਵੇਜਿਜ਼ ਦੇਣ ਬਾਰੇ ਪੰਜਵਾਂ ਪੁਆਇੰਟ ਹੈ। ਇਸ ਵਿਚ ਅਸੀਂ ਸਾਰੇ ਹਿੰਦੁਸਤਾਨ ਨਾਲੋਂ ਵੱਧ ਮਿਨੀਮਮ ਵੇਜਿਜ਼ ਦੇ ਕੇ ਇਕ ਰਿਕਾਰਡ ਕਾਇਮ ਕੀਤਾ ਹੈ। ਬਾਂਡਿਡ ਲੇਬਰ ਤਾਂ ਪੰਜਾਬ ਵਿਚ ਹੈ ਹੀ ਨਹੀਂ। ਇਕ ਹੋਰ 9 ਵਾਂ ਪ੍ਰੋਗਰਾਮ ਹੈ, ਜਿਸ ਦੇ ਤਹਿਤ ਬੇਘਰੇ ਲੋਕਾਂ ਨੂੰ, ਇਲੀਜੀਬਲ ਲੋਕਾਂ ਨੂੰ ਪਲਾਟ ਦੇਣੇ ਸਨ, ਉਹ ਵੀ ਅਸੀਂ 100 ਫੀ ਸਦੀ ਪੂਰਾ ਕਰ

ਲਿਆ ਹੈ ਔਰ ਸਭ ਬੇਘਰੇ ਲੋਕਾਂ ਨੂੰ ਪਲਾਟ ਦੇ ਦਿਤੇ ਗਏ ਹਨ । ਇਕ 16 ਵਾਂ ਪੁਆਇੰਟ ਹੈ, ਜਿਸ ਵਿਚ ਪੜ੍ਹਨ ਵਾਲਿਆਂ ਬੱਚਿਆਂ ਦੀ ਐਨਰੋਲਮੈਂਟ ਵਧਾਉਣੀ ਸੀ, ਉਹ ਵੀ ਅਸੀਂ 100 ਫੀ ਸਦੀ ਪੂਰਾ ਕਰ ਲਿਆ ਹੈ । ਫਿਰ ਇਕ 15 ਵਾਂ ਪੁਆਇੰਟ ਹੈ ਇਸ ਨੂੰ ਵੀ ਅਸੀਂ ਪੂਰਾ ਕਰਨ ਲਈ ਆਈ ਸੀ. ਡੀ ਸੀ. ਸਕੀਮ ਦੌਰਾਨ ਪ੍ਰਾਇਮਰੀ ਹੈਲਥ ਸੈਂਟਰ ਖੋਲ੍ਹਣੇ ਸਨ, ਉਹ ਵੀ ਅਸੀਂ ਪੂਰਾ ਐਚੀਵ ਕਰ ਲਿਆ ਹੈ । ਫੈਮਿਲੀ ਪਲਾਨਿੰਗ ਦਾ 13ਵਾਂ ਪੁਆਇੰਟ ਹੈ, ਉਹ ਵੀ ਜਿੰਨਾ ਟਾਰਗੇਟ ਸੀ, ਉਹ ਅਸੀਂ ਪੂਰਾ ਕਰ ਲਿਆ ਹੈ । ਸਲੱਮਜ਼ ਨੂੰ ਖਤਮ ਕਰਨ ਦਾ ਜਿਹੜਾ ਪੁਆਇੰਟ ਸੀ, ਉਹ ਵੀ ਅਸੀਂ ਪੂਰਾ ਕਰ ਲਿਆ ਹੈ । 11ਵਾਂ ਪੁਆਇੰਟ ਬਿਜਲੀ ਦਾ ਹੈ, ਇਸ ਵਲ ਵੀ ਅਸੀਂ ਬਹੁਤ ਧਿਆਨ ਦਿਤਾ ਹੈ । ਪਿਛਲੇ ਦੋ ਸਾਲਾਂ ਵਿਚ ਅਸੀਂ ਬਿਜਲੀ ਦੀ ਜੈਨਰੇਸ਼ਨ ਵਧਾ ਕੇ ਜਿਹੜਾ ਸਾਡਾ ਟਾਰਗੇਟ ਸੀ, ਉਹ ਪੂਰਾ ਕਰ ਲਿਆ ਹੈ ।

ਡਿਪਟੀ ਸਪੀਕਰ ਸਾਹਿਬ, ਜੰਗਲਾਤ ਦੇ ਪਾਸੇ ਵੀ ਸਾਡੀ ਸਰਕਾਰ ਨੇ ਬਹੁਤ ਧਿਆਨ ਦਿਤਾ ਹੈ । ਹਾਲਾਂਕਿ ਸਾਡੇ ਪਾਸ ਜੰਗਲਾਤ ਲਈ ਜ਼ਮੀਨ ਬਹੁਤ ਘੱਟ ਹੈ, ਪਰ ਇਸ 12 ਵੇਂ ਪੁਆਇੰਟ ਨੂੰ ਵੀ ਪੂਰਾ ਕਰਨ ਲਈ ਅਸੀਂ ਇਸ ਵਲ ਬਹੁਤ ਕਦਮ ਚੁਕੇ ਹਨ । ਪਹਿਲੇ ਸਾਲ 1 ਕਰੋੜ 68 ਲੱਖ ਦਰਖਤ ਲਾਏ ਗਏ ਸਨ, ਫਿਰ ਇਸ ਸਾਲ 4 ਕਰੋੜ ਦਰਖਤ ਲਾਏ ਗਏ ਹਨ ਔਰ ਅਗਲੇ ਸਾਲ 6 ਕਰੋੜ ਹੋਰ ਦਰਖਤ ਲਾ ਕੇ ਅਸੀਂ ਇਸ ਪੁਆਇੰਟ ਨੂੰ ਵੀ ਪੂਰੀ ਤਰ੍ਹਾਂ ਜਿਹੜਾ ਟਾਰਗੇਟ ਹੈ, ਉਹ ਪੂਰਾ ਕਰ ਲੈਣਾ ਹੈ ।

ਬਾਇਓਗੈਸ ਪਲਾਂਟ ਐਨਰਜੀ ਹਾਸਲ ਕਰਨ ਦਾ ਇਕ ਬਹੁਤ ਵੱਡਾ ਸਾਧਨ ਹੈ । ਇਸ ਨਾਲ ਪੰਜਾਬ ਦੇ ਕਿਸਾਨ ਨੂੰ ਬਿਜਲੀ ਸਪਲੀਮੈਂਟ ਕਰਨ ਵਿਚ, ਬਿਜਲੀ ਦੀ ਕਮੀ ਨੂੰ ਦੂਰ ਕਰਨ ਵਿਚ ਕਾਫੀ ਫਾਇਦਾ ਹੋਇਆ ਹੈ । ਇਸ ਦਾ ਜਿਹੜਾ ਟਾਰਗੇਟ 2,500 ਦਾ ਸੀ ਉਸ ਵਿਚੋਂ 2,427 ਪਲਾਂਟ ਦੇ ਦਿਤੇ ਗਏ ਹਨ ।

ਇਸੇ ਤਰ੍ਹਾਂ ਸਮਾਲ ਸਕੇਲ ਇੰਡਸਟਰੀ ਵਿਚ ਜਿਹੜਾ ਸਾਡਾ ਟਾਰਗੇਟ 11 ਹਜ਼ਾਰ ਦਾ ਸੀ, ਉਸ ਦਾ ਅਸੀਂ 94% ਟਾਰਗੇਟ ਅਚੀਵ ਕਰ ਲਿਆ ਹੈ ਔਰ ਉਮੀਦ ਹੈ ਕਿ 31 ਮਾਰਚ ਤਕ ਇਹ ਟਾਰਗੇਟ ਪੂਰਾ ਕਰ ਲਿਆ ਜਾਵੇਗਾ ।

ਸਾਡੇ ਜਿਹੜੇ ਪਬਲਿਕ ਐਂਟਰਪ੍ਰਾਈਜ਼ਿਜ਼ ਹਨ ਉਨ੍ਹਾਂ ਵਿਚ ਅਸੀਂ ਕਾਫੀ ਤਰੱਕੀ ਕੀਤੀ ਹੈ । ਪਹਿਲੇ ਜਿਹੜੇ 10 ਪਬਲਿਕ ਐਂਟਰਪ੍ਰਾਈਜ਼ਿਜ਼ ਨਫਾ ਕਮਾ ਰਹੇ ਸਨ, ਪਰ ਹੁਣ 13 ਪਬਲਿਕ ਐਂਟਰਪ੍ਰਾਇਜ਼ਿਜ਼ ਨਫਾ ਕਮਾ ਰਹੇ ਹਨ, ਜਿਨ੍ਹਾਂ ਰਾਹੀਂ ਕੋਈ 6 ਕਰੋੜ ਰੁਪਿਆ ਨਫਾ ਕਮਾ ਲਿਆ ਹੈ ।

ਡਿਪਟੀ ਸਪੀਕਰ ਸਾਹਿਬ, ਜਿਥੇ ਮੈਂ ਪ੍ਰੋਡਕਸ਼ਨ ਵਧਾਉਣ ਦਾ ਜ਼ਿਕਰ ਕਰ ਰਿਹਾ ਹਾਂ, ਉਥੇ ਅਸੀਂ ਲੋਕਾਂ ਨੂੰ ਇਨਸਾਫ ਮਿਲੇ ਇਹ ਵੀ ਇਕ 20 ਪੁਆਇੰਟ ਪ੍ਰੋਗਰਾਮ ਦਾ ਇਕ ਬਹੁਤ ਵੱਡਾ ਹਿੱਸਾ ਹੈ, ਇਸ ਨੂੰ ਵੀ ਪੂਰਾ ਕਰਨ ਲਈ ਸਾਡੀ ਸਰਕਾਰ ਨੇ ਸਪੈਸ਼ਲ ਪ੍ਰੋਗ੍ਰਾਮ ਚਲਾਇਆ ਹੈ ਤਾਂ ਕਿ ਜਿਹੜੇ ਗਰੀਬ ਲੋਕ ਹਨ, ਸ਼ਡਿਊਲਡ ਕਾਸਟਸ ਹਨ ਔਰ ਪਛੜੇ ਹੋਏ ਲੋਕ ਹਨ, ਉਨ੍ਹਾਂ ਨੂੰ ਪੂਰਾ ਇਨਸਾਫ ਮਿਲੇ, ਇਸ ਪਾਸੇ ਵੀ ਅਸੀਂ ਸਪੈਸ਼ਲ ਕਦਮ ਚੁਕੇ ਹਨ । 20 ਨੁਕਾਤੀ ਪ੍ਰੋਗਰਾਮ ਰਾਹੀਂ ਅਸੀਂ ਲੋਕਾਂ ਨੂੰ ਸੋਸ਼ਲ ਜਸਟਿਸ ਦੇ ਰਹੇ ਹਾਂ ਅਤੇ ਮਿਨੀਮਮ ਵੇਜਿਜ਼ ਵਿਚ ਕਾਫੀ ਕੁਝ ਕੀਤਾ ਗਿਆ ਹੈ । ਸ਼ਡਿਊਲਡ ਕਾਸਟਸ ਲਈ ਸਪੈਸ਼ਲ ਕੰਪੋਨੈਂਟ ਵਾਸਤੇ 65 ਲੱਖ ਰੁਪਿਆ ਰਖਿਆ ਗਿਆ ਹੈ, ਜਿਹੜਾ ਸ਼ਡਿਊਲਡ ਕਾਸਟਸ ਦੀ ਮੱਦਦ ਵਾਸਤੇ ਰਖਿਆ ਗਿਆ ਹੈ ਹੈ ਤਾ ਕਿ ਇਨ੍ਹਾਂ ਲੋਕਾਂ ਦੀ ਹਾਲਤ ਸੁਧਰ ਸਕੇ । ਆਉਣ ਵਾਲੇ 2 ਸਾਲਾਂ ਵਿਚ ਯੈਲੋ ਕਾਰਡ ਹੋਲਡਰਜ਼ ਨੂੰ ਦੂਜੇ ਲੋਕਾਂ ਦੇ ਬਰਾਬਰ ਲਿਆਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਇਸ ਹਾਊਸ ਵਿਚ ਇਸ ਸਕੀਮ ਤੇ ਕਾਫੀ ਨੁਕਤਾਚੀਨੀ ਕੀਤੀ ਗਈ ਹੈ, ਪਰ ਮੈਂ

[ਵਿਤ ਮੰਤਰੀ]

ਚੈਲੰਜ ਕਰਦਾ ਹਾਂ ਕਿ ਇਸ ਸਰਕਾਰ ਤੋਂ ਪਹਿਲਾਂ ਕਿਸੇ ਸਰਕਾਰ ਨੇ ਇਸ ਤਰ੍ਹਾਂ ਸਟੇਟ ਵਿਚ ਕਦੇ ਸਰਵੇ ਨਹੀਂ ਕਰਵਾਇਆ ਸੀ ਅਤੇ ਨਾ ਹੀ ਗਰੀਬੀ ਤੋਂ ਹੇਠਾਂ ਦੀ ਰੇਖਾ ਵਾਲੇ ਲੋਕਾਂ ਨੂੰ ਉਪਰ ਚੁਕਣ ਬਾਰੇ ਕਿਸੇ ਨੇ ਸੋਚਿਆ ਸੀ ਔਰ ਜਿਨ੍ਹਾਂ ਨੂੰ ਉਚਾ ਚੁਕਣ ਵਾਸਤੇ ਅਸੀਂ ਯੋਜਨਾ ਬੱਧ ਤਰੀਕੇ ਨਾਲ ਸਕੀਮਾਂ ਬਣਾ ਰਹੇ ਹਾਂ ਅਤੇ ਉਨ੍ਹਾਂ ਨੂੰ ਇੰਟ੍ਰੈਸਟ ਫਰੀ ਲੋਨ ਦਿਤਾ ਜਾ ਰਿਹਾ ਹੈ ਅਤੇ 3 ਹਿਸਾ ਸਬਸਿਡੀ ਦਾ ਦਿਤਾ ਜਾ ਰਿਹਾ ਹੈ । ਐਸਾ ਪ੍ਰਬੰਧ ਕਿਸੇ ਸਰਕਾਰ ਨੇ ਪਹਿਲੇ ਨਹੀਂ ਕੀਤਾ ਸੀ । ਪਿਛਲੇ 3 ਸਾਲਾਂ ਵਿਚ ਅਸੀਂ ਇਨ੍ਹਾਂ ਲੋਕਾਂ ਨੂੰ 95 ਕਰੋੜ ਰੁਪਿਆ ਦਾ ਲੋਨ ਦਿਤਾ ਹੈ, ਜਿਸ ਦਾ ਇੰਟ੍ਰੈਸਟ ਪੰਜਾਬ ਸਰਕਾਰ ਨੇ 4% ਬੈਂਕਾਂ ਨੂੰ ਦੇਣਾ ਹੈ । ਔਰ ਇਸ ਦੇ ਨਾਲ ਅਸੀਂ ਪੰਜਾਬ ਦੀਆਂ 3 ਲੱਖ ਫੈਮਿਲੀਜ਼ ਦੀ ਮੱਦਦ ਕੀਤੀ ਹੈ ਔਰ ਕੁੱਲ 8 ਲੱਖ ਫੈਮਿਲੀਜ਼ ਐਸੀਆਂ ਹਨ ਜਿਨ੍ਹਾਂ ਨੂੰ ਲੋੜ ਹੈ। ਉਨ੍ਹਾਂ ਤੱਕ ਪਹੁੰਚਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਅਸੀਂ ਸਾਰੇ ਚਾਹੁੰਦੇ ਹਾਂ ਕਿ ਨੋਟਾਂ ਦੀ ਵਰਖਾ ਹੋ ਜਾਵੇ, ਪਰ ਉਸ ਦੇ ਲਈ ਫਾਰਮ ਭਰਨਾ ਪੈਂਦਾ ਹੈ ਫੇਰ ਪ੍ਰੋਜੈਕਟ ਅਫ਼ਸਰ ਨੇ ਰਿਪੋਰਟ ਦੇਣੀ ਹੁੰਦੀ ਹੈ ਅਤੇ ਸਾਰੀਆਂ ਫਾਰ-ਮੈਲਿਟੀਜ਼ ਨੂੰ ਪੂਰਾ ਹੋਣ ਵਿਚ ਟਾਈਮ ਲਗਦਾ ਹੈ ਔਰ ਇਸ ਦੇ ਵਿਚ ਅਸੀਂ ਆਪੋਜ਼ੀਸ਼ਨ ਪਾਰਟੀ ਅਤੇ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਦਾ ਸਹਿਯੋਗ ਚਾਹੁੰਦੇ ਹਾਂ। ਸਾਡੀ ਸਰਕਾਰ ਦੀ ਕੋਸ਼ਿਸ਼ ਹੈ ਕਿ ਅਗਲੇ ਸਾਲ ਵਿਚ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਨੂੰ ਲੋੜਵੰਦ ਲੋਕਾਂ ਨੂੰ ਬਿਨਾਂ ਵਿਆਜ ਕਰਜ਼ਾ ਮਿਲ ਸਕੇ ਤਾ ਕਿ ਇਨ੍ਹਾਂ ਲੋਕਾਂ ਨੂੰ, ਗਰੀਬੀ ਤੋਂ ਥੱਲੇ ਰਹਿਣ ਵਾਲਿਆਂ ਨੂੰ, ਇਸ ਰੇਖਾ ਤੋਂ ਬਾਹਰ ਕੱਢ ਸਕੀਏ ਔਰ ਇਹ ਲੋਕ ਤਕੜੇ ਹੋ ਕੇ ਸਮਾਜ ਦੇ ਦੂਜੇ ਲੋਕਾਂ ਦੇ ਬਰਾਬਰ ਆ ਸਕਣ । ਇਸ ਦੀ ਮਾਨਯੋਗ ਮੈਂਬਰਾਂ ਵਲੋਂ ਸ਼ਲਾਘਾ ਦੀ ਥਾਂ ਤੇ ਨੁਕਤਾ ਚੀਨੀ ਕੀਤੀ ਜਾਂਦੀ ਹੈ ਔਰ ਇਹ ਕਿਹਾ ਜਾਂਦਾ ਹੈ ਕਿ ਫਲਾਣੇ ਪੀਲੇ ਕਾਰਡ ਵਾਲਿਆਂ ਨੂੰ ਕੁਝ ਨਹੀਂ ਮਿਲਿਆ ਅਤੇ ਜੇ ਅਸੀਂ ਕਿਸੇ ਫੰਕਸ਼ਨ ਤੇ ਜਾਂਦੇ

6–13 ਸ਼ਾਮ (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਹਾਂ ਤਾਂ ਉਥੇ ਸਾਨੂੰ ਪੀਲੇ ਕਾਰਡ ਵਿਖਾ ਕੇ ਕਿਹਾ ਜਾਂਦਾ ਹੈ ਕਿ ਸਾਨੂੰ ਕੁਝ ਨਹੀਂ ਮਿਲਿਆ ਹੈ । ਇਹ ਠੀਕ ਹੈ ਇਸ ਵਿਚ ਸਾਨੂੰ ਕੋਈ ਗਿਲਾ ਨਹੀਂ ਹੈ, ਪਰ ਹਰ ਚੀਜ਼ ਨੂੰ ਹਰ ਵਿਅਕਤੀ ਕੋਲ ਪਹੁੰਚਣ ਵਾਸਤੇ ਵਕਤ ਲਗਦਾ ਹੈ। ਕੀ 3 ਲੱਖ ਪਰਿਵਾਰਾਂ ਨੂੰ ਸਰਕਾਰ ਨੇ ਲੋਨ ਫਰੀ ਆਫ ਇੰਟ੍ਰੈਸਟ ਨਹੀਂ ਦਿਤਾ ਹੈ ? ਇਥੇ ਕਈ ਮੈਂਬਰਾਂ ਨੇ ਕਿਹਾ ਹੈ ਕਿ ਬੈਂਕ ਦੇ ਅਫ਼ਸਰ ਅਤੇ ਕਰਮਚਾਰੀ ਚੰਗਾ ਕੰਮ ਨਹੀਂ ਕਰਦੇ ਅਤੇ ਉਹ ਕਰਜ਼ਾ ਦੇਣ ਵਿਚ ਬੜੀਆਂ ਅੜਚਣਾ ਪਾਉਂਦੇ ਹਨ । ਆਖਿਰ ਉਨ੍ਹਾਂ ਨੇ ਇਨ੍ਹਾਂ 3 ਲੱਖ ਪਰਿਵਾਰਾਂ ਨੂੰ 95 ਕਰੋੜ ਰੁਪਿਆ ਵੰਡਿਆ ਹੀ ਹੈ । ਇਹ ਰੁਪਿਆ ਸਟੇਟ ਗੌਰਮਿੰਟ ਨੇ ਆਪਣੇ ਕੋਲੋਂ ਨਹੀਂ ਦਿਤਾ ਹੈ ਬਲਕਿ ਸਰਕਾਰ ਨੇ ਇਸ ਲਈ 4% ਵਿਆਜ ਦੇਣਾ ਹੈ। ਉਨ੍ਹਾਂ ਦੀ ਸ਼ਲਾਘਾ ਕਰਨੀ ਚਾਹੀਦੀ ਹੈ ਤਾਕਿ ਉਹਨਾਂ ਨੂੰ ਉਤਸ਼ਾਹ ਮਿਲੇ ਅਤੇ ਉਹ ਹੋਰ ਕੰਮ ਕਰ ਸਕਣ। ਪਹਿਲੇ ਬੈਂਕਾਂ ਨੇ ਗਰੀਬ ਲੋਕਾਂ ਨੂੰ ਕਦੇ ਵਿਆਜ ਤੇ ਰੁਪਿਆ ਨਹੀਂ ਦਿਤਾ ਸੀ। ਪਰ ਪ੍ਰਧਾਨ ਮੰਤਰੀ ਜੀ ਦੇ ਆਦੇਸ਼ ਮੁਤਾਬਿਕ ਉਨ੍ਹਾਂ ਨੇ ਬੈਂਕਾਂ ਨੂੰ ਨੈਸ਼ਨੇਲਾਈਜ਼ ਕਰ ਕੇ ਇਹ ਆਰਡਰ ਕਰ ਦਿਤਾ ਹੈ ਕਿ ਲੋੜ-ਵੰਦ ਲੋਕਾਂ ਨੂੰ ਕਰਜ਼ਾ ਦਿਤਾ ਜਾਵੇ ਤਾ ਕਿ ਉਹ ਵੀ ਆਪਣਾ ਜੀਵਨ ਸੁਧਾਰ ਸਕਣ। ਔਰ ਇਹ ਇਕ ਰੈਵੋਲਿਊਸ਼ਨਰੀ ਸਟੈਪ ਹੈ ਔਰ ਇਸ ਵਿਚ ਪੰਜਾਬ ਸਰਕਾਰ ਨੇ ਗਰੀਬ ਲੋਕਾਂ ਦੀ ਸ਼ਨਾਖਤ ਕੀਤੀ ਹੈ ਅਤੇ ਉਨ੍ਹਾਂ ਦੀ ਮਦਦ ਕਰਨ ਲਈ ਸਰਕਾਰ ਵਚਨਬਧ ਹੈ। ਸਲਮ ਏਰੀਆ ਵਿਚ ਰਹਿਣ ਵਾਲੇ ਲੋਕਾਂ ਨੂੰ ਉਥੋਂ ਕੱਢਣ ਲਈ ਜਿਹੜੇ ਗੰਦੀ ਨਾਲੀਆਂ ਵਿਚ ਗੰਦ ਵਿਚ, ਨਰਕ ਵਿਚ ਰਹਿ ਰਹੇ ਸਨ, ਉਥੋਂ ਬਾਹਰ ਕੱਢਣ ਲਈ ਸਰਕਾਰ ਨੇ ਕਦਮ ਚੁਕੇ ਹਨ ਅਤੇ ਉਨ੍ਹਾਂ ਦੇ ਇਲਾਕੇ ਵਿਚ ਪਹਿਲ ਦੇ ਤੌਰ

ਤੇ ਗੱਲੀਆਂ ਨਾਲੀਆਂ ਪੱਕੀਆਂ ਕੀਤੀਆਂ ਗਈਆਂ ਹਨ ਔਰ ਇਹ ਵੀ 20-ਨੁਕਾਤੀ ਪ੍ਰੋਗਰਾਮ ਦਾ ਇਕ ਹਿੱਸਾ ਹੈ । ਦੂਜੀਆਂ ਸਟੇਟਾਂ ਨੇ ਇਸ ਸਲਮ ਕਲੀਅਰੈਂਸ ਵਿਚ ਥੋੜ੍ਹਾ ਕੰਮ ਕੀਤਾ ਹੋਵੇਗਾ ਪਰ ਸਾਡੀ ਸਰਕਾਰ ਨੇ ਸ਼ਹਿਰ ਅਤੇ ਪਿੰਡਾਂ ਵਿਚ ਦੋਨੋਂ ਪਾਸੇ ਸਲੱਮ ਕਲੀਅਰੈਂਸ ਲਈ ਪੈਸੇ ਰਖੇ ਹਨ ਅਤੇ ਪਿੰਡਾਂ ਵਿਚ ਸਲੱਮ ਏਰੀਆ ਵਿਚ ਪਹਿਲੇ ਗੱਲੀਆਂ ਨਾਲੀਆਂ ਬਣਾਈਆਂ ਜਾਣਗੀਆਂ ਅਤੇ ਸ਼ਹਿਰਾਂ ਵਿਚ ਮਿਊਂਸਪਲ ਕਾਰਪੋਰੇਸ਼ਨ ਅਤੇ ਮਿਊਂਸਪਲ ਕਮੇਟੀਜ਼ ਦੀ ਰਾਹੀਂ ਸਲੱਮ ਕਲੀਅਰੈਂਸ ਦੂਰ ਕੀਤੀ ਜਾ ਰਹੀ ਹੈ । ਭਾਵੇਂ ਸ਼ਹਿਰਾਂ ਦੀ ਆਬਾਦੀ ਤੀਸਰੇ ਹਿਸੇ ਤੋਂ ਵੀ ਘਟ ਹੈ, ਇਸ ਦੇ ਵਿਚ ਸਾਨੂੰ 100% ਕਾਮਯਾਬੀ ਮਿਲੀ ਹੈ ਅਤੇ 75% ਸਬਸਿਡੀ ਅਸੀਂ ਕਾਰਪੋਰੇਸ਼ਨਾਂ ਨੂੰ ਪੈਸੰਜਰ ਟੈਕਸ ਅਤੇ ਰੋਡ ਟੈਕਸ ਵਿਚ ਦਿਤੀ ਹੈ ਤਾ ਕਿ ਉਹ ਇਹ ਸਬਸਿਡੀ ਇਸ ਕੰਮ ਵਿਚ ਲਗਾ ਸਕਣ । ਕੀ ਇਹ ਇਕ ਰੈਵੋਲਿਊਸ਼ਨਰੀ ਕਦਮ ਨਹੀਂ ਹੈ ? ਗੱਲੀਆਂ ਨਾਲੀਆਂ ਪੱਕੀਆਂ ਕਰਨ ਲਈ ਪਹਿਲੇ ਅਸੀਂ 19 ਕਰੋੜ ਰੁਪਿਆ ਖਰਚ ਕੀਤਾ ਸੀ ਅਤੇ ਇਸ ਸਾਲ ਅਸੀਂ 15 ਕਰੋੜ ਰੁਪਿਆ ਖਰਚ ਕਰ ਰਹੇ ਹਾਂ ਔਰ ਪਹਿਲ ਅਸੀਂ ਸਲੱਮ ਏਰੀਆ ਵਿਚ ਦੇ ਰਹੇ ਹਾਂ । ਜਿਥੇ ਦੇਸ਼ ਵਿਚ ਪੈਸਾ ਵਧਾਇਆ ਹੈ ਉਥੇ ਕਮਾਈ ਦੇ ਨਾਲ ਪ੍ਰੋਡਕਸ਼ਨ ਵੀ ਵਧੀ ਹੈ । ਪਰ ਇਹ ਪੈਸਾ ਕੁਝ ਹੱਥਾਂ ਵਿਚ ਇਕਠਾ ਹੋ ਗਿਆ ਸੀ, ਜਿਸ ਨੂੰ ਅਸੀਂ ਬਲੈਕ ਦਾ ਪੈਸਾ ਕਹਿ ਸਕਦੇ ਹਾਂ ਔਰ ਪ੍ਰਧਾਨ ਮੰਤਰੀ ਦੇ 19ਵੇਂ ਪੁਆਇੰਟ ਦੇ ਮੁਤਾਬਿਕ ਸਪਸ਼ਟ ਕਰ ਦਿਤਾ ਸੀ ਕਿ ਦੇਸ਼ ਵਿਚੋਂ ਸਮਗਲਰਜ਼ ਨੂੰ, ਹੋਰਡਰਜ਼ ਨੂੰ ਅਤੇ ਬਲੈਕ ਮਾਰਕਿਟਅਰਜ਼ ਨੂੰ ਨੱਥ ਪਾਉਣ ਦੀ ਲੋੜ ਹੈ। ਔਰ ਇਨ੍ਹਾਂ ਨੂੰ ਪੰਜਾਬ ਸਰਕਾਰ ਨੇ ਤਕੜੇ ਹੋ ਕੇ ਨੱਥ ਪਾਈ ਹੈ । ਪੰਜਾਬ ਸਰਕਾਰ ਨੇ ਕੋਸ਼ਿਸ਼ ਕੀਤੀ ਹੈ ਕਿ ਪਿਛਲੇ 2 ਸਾਲਾਂ ਵਿਚ ਜਿਹੜੇ ਲੋਕ ਟੈਕਸ ਦੇਣ ਵਿਚ ਅਵਾਈਡ ਕਰਦੇ ਸਨ ਉਨ੍ਹਾਂ ਤੋਂ ਬਿਨਾ ਪਰੇਸ਼ਾਨੀ ਦੇ ਟੈਕਸ ਦੀ ਵਸੂਲੀ ਕੀਤੀ ਹੈ ਅਤੇ ਉਨ੍ਹਾਂ ਨੂੰ ਪਰੇਸ਼ਾਨੀ ਵੀ ਨਹੀਂ ਹੋਣ ਦਿਤੀ ਹੈ । ਇਸ ਕੰਮ ਵਿਚ ਸਾਨੂੰ ਆਪੋਜ਼ੀਸ਼ਨ ਪਾਰਟੀਜ਼ ਦਾ ਸਹਿਯੋਗ ਚਾਹੀਦਾ ਹੈ ਔਰ ਪੰਜਾਬ ਦੇ ਆਮ ਲੋਕਾਂ ਦਾ ਸਹਿਯੋਗ ਬਹੁਤ ਹੀ ਜ਼ਰੂਰੀ ਹੈ । ਮੈਂ ਸਮਝਦਾ ਹਾਂ ਕਿ 20 ਨੁਕਾਤੀ ਪ੍ਰੋਗਰਾਮ ਦੇਸ਼ ਦੀ ਇਕ ਜਾਨ, ਆਤਮਾ ਔਰ ਤਾਕਤ ਹੈ, ਜਿਸ ਰਾਹੀਂ ਅਸੀਂ ਲੋਕਾਂ ਦੀ ਸੇਵਾ ਕਰ ਰਹੇ ਹਾਂ । ਪੰਜਾਬ ਹਿੰਦੁਸਾਤਨ ਵਿਚੋਂ ਕੁਝ ਸਫੀਅਰਜ਼ ਵਿਚ ਪਹਿਲੇ 8 ਚੀਜ਼ਾਂ ਵਿਚ ਅਗੇ ਸੀ, ਜਦ ਕਿ ਹੁਣ ਇਹ ਵੱਧ ਕੇ 18 ਸਫੀਅਰਜ਼ ਵਿਚ ਅਗੇ ਹੋ ਗਿਆ ਹੈ। ਪੰਜਾਬ ਵਿਚ ਪਰ ਕੈਪੀਟਾ ਇਨਕਮ ਸਾਰਿਆਂ ਸੂਬਿਆਂ ਨਾਲੋਂ ਜ਼ਿਆਦਾ ਹੈ ਔਰ ਇਹ 3,403 ਰੁਪਏ ਪ੍ਰਤੀ ਸਾਲ ਹੈ। ਐਗਰੀਕਲਚਰ ਦੇ ਖੇਤਰ ਵਿਚ, ਵ੍ਹੀਟ ਅਤੇ ਰਾਈਸ ਦੇ ਖੇਤਰ ਵਿਚ ਇਕ ਨੰਬਰ ਤੇ ਸਟੇਟ ਹੈ। ਸਾਡੀ ਕੰਟਰੀਬਿਊਸ਼ਨ ਸੈਂਟਰਲ ਪੂਲ ਵਿਚ 59.2% ਹੈ, ਜਿਹੜੀ ਸਾਰਿਆਂ ਨਾਲੋਂ ਜ਼ਿਆਦਾ ਹੈ ਔਹ ਕੈਮੀਕਲ ਫਰਟੇਲਾਈਜ਼ਰ ਦੀ ਕਨਜ਼ੰਪਸ਼ਨ ਵਿਚ ਅਸੀਂ ਸਾਰਿਆਂ ਨਾਲੋਂ ਅੱਗੇ ਹਾਂ । ਅਸੀਂ ਟਰੈਕਟਰ ਬਣਾਉਣ ਵਿਚ ਵੀ ਨੰਬਰ ਇੱਕ ਤੇ ਹਾਂ ਔਰ ਇਹ 1,40,000 ਟਰੈਕਟਰ ਹਰ ਸਾਲ ਤਿਆਰ ਕਰ ਰਹੇ ਹਾਂ । ਕੋਆਪ੍ਰੇਟਿਵ ਖੇਤਰ ਵਿਚ ਅਸੀਂ ਨੰਬਰ ਇਕ ਤੇ ਹਾਂ ਅਤੇ ਇਸ ਵਿਚ ਹਰ ਪਾਸੋਂ ਤਰੱਕੀ ਕੀਤੀ ਹੈ । ਰਿਕਵਰੀਜ਼ ਵਿਚ ਨੰਬਰ ਇਕ ਤੇ ਹਾਂ ਔਰ ਲੱਖ ਦੀ ਪਾਪੂਲੇਸ਼ਨ ਦੇ ਪਿਛੇ ਸਾਡੇ ਪੰਜਾਬ ਵਿਚ 153 ਕੋਆਪ੍ਰੇਟਿਵ ਸੋਸਾਇਟੀਜ਼ ਹਨ, ਜਿਹੜੀਆਂ ਹਿੰਦੁਸਤਾਨ ਵਿਚੋਂ ਸਭ ਨਾਲੋਂ ਜ਼ਿਆਦਾ ਹਨ।

**ਸਪੀਕਰ** ਸਾਹਿਬ, ਪੰਜਾਬ ਦੇ ਮੁਕਾਬਲੇ ਤੇ ਗੁਜਰਾਤ ਵਿਚ 84 ਹਰਿਆਣਾ ਵਿਚ 68 ਅਤੇ ਆਲ ਇੰਡੀਆ ਦੀ ਐਵਰੇਜ 54 ਸੁਸਾਇਟੀਆਂ ਹਨ । ਸਪੀਕਰ ਸਾਹਿਬ, ਪੰਜਾਬ ਵਿਚ ਪਰ ਕੈਪੀਟਾ ਇਨਕਮ ਹੋਰ ਸਟੇਟਾਂ ਤੋਂ ਜ਼ਿਆਦਾ ਹੈ। ਰਾਜਿਸਥਾਨ ਵਿਚ 270 ਰੁਪਏ, ਹਰਿਆਣਾ ਵਿਚ 411 ਰੁਪਏ ਅਤੇ ਪੰਜਾਬ ਵਿਚ 544 ਰੁਪਏ ਪਰ ਕੈਪੀਟਾ ਹੈ। ਸਪੀਕਰ ਸਾਹਿਬ, ਇਥੋਂ ਦੀ ਇਰੀਗੇਸ਼ਨ ਪਰਸੈਂਟੇਜ ਵੀ ਜ਼ਿਆਦਾ ਹੈ। ਪੰਜਾਬ ਦੇ ਲੋਕ, ਸਪੀਕਰ ਸਾਹਿਬ, ਇਰੀਗੇਸ਼ਨ ਜ਼ਿਆਦਾ ਹੋਣ ਕਰ ਕੇ ਬਿਜਲੀ ਵੀ ਜ਼ਿਆਦਾ ਖਰਚ ਕਰਦੇ ਹਨ। ਅਸੀਂ ਕਿਸਾਨਾਂ ਨੂੰ ਸਬਸਿਡੀ ਦੇ ਕੇ ਅਨਾਜ ਜ਼ਿਆਦਾ ਪੈਦਾ ਕਰਨ ਵਿਚ ਕਾਮਯਾਬ ਹੋਏ ਹਾਂ । (ਥੰਪਿੰਗ) ਬਿਜਲੀ ਦੀ ਕਨਜ਼ੰਪਸ਼ਨ ਵੀ ਪਹਿਲਾਂ ਨਾਲੋਂ ਜ਼ਿਆਦਾ ਹੈ।

[ਵਿੱਤ ਮੰਤਰੀ]

**ਸਪੀਕਰ** ਸਾਹਿਬ, ਪ੍ਰਾਇਮਰੀ ਸਕੂਲ ਵੀ ਅੱਗੇ ਨਾਲੋਂ ਜ਼ਿਆਦਾ ਖੋਲ੍ਹੇ ਗਏ ਹਨ ਅਤੇ ਹਾਈ ਸਕੂਲ ਦੀ ਐਵਰੇਜ ਜਿਹੜੀ ਪਹਿਲਾਂ 5 ਕਿਲੋਮੀਟਰ ਦੀ ਹੁੰਦੀ ਸੀ ਹੁਣ ਪੰਜਾਬ ਵਿਚ ਇਹ 2.6 ਕਿਲੋ ਮੀਟਰ ਦੀ ਹੈ । ਸਪੀਕਰ ਸਾਹਿਬ, ਲਿਟਰੇਸੀ ਦੀ ਪਰਸੈਂਟੇਜ ਇਸ ਤਰ੍ਹਾਂ ਹੈ --ਕੇਰਲਾ 62, ਤਾਮਲ ਨਾਡੂ 61, ਹਰਿਆਣਾ 42, ਕਰਨਾਟਕਾ 31 ਅਤੇ ਆਲ ਇੰਡੀਆ 20 ਲੇਕਿਨ ਪੰਜਾਬ ਵਿਚ 65 ਹੈ ਜੋ ਕਿ ਹਿੰਦੁਸਤਾਨ ਵਿਚ ਸਭ ਨਾਲੋਂ ਜ਼ਿਆਦਾ ਹੈ ।

**ਸਪੀਕਰ** ਸਾਹਿਬ, ਬੈਂਕਾਂ ਦੀਆਂ ਸ਼ਾਖਾਂ ਵੀ ਸਭ ਤੋਂ ਜ਼ਿਆਦਾ ਹਨ । ਐਵਰੇਜ 20,000 ਹੈ, ਪਰ ਸਾਡੀ ਸਟੇਟ ਵਿਚ 9,000 ਤਕ ਬੈਂਕ ਦੀ ਇਕ ਸ਼ਾਖਾ ਹੈ । ਸਪੀਕਰ ਸਾਹਿਬ, ਪੰਜਾਬ ਗੌਰਮਿੰਟ ਹਰ ਸਫੀਅਰ ਵਿਚ ਯਤਨਸ਼ੀਲ ਹੈ ਕਿ ਅੱਗੇ ਵਧੀਏ । ਸਪੀਕਰ ਸਾਹਿਬ, ਮੈਂ ਇਕ ਅਰਜ਼ ਜ਼ਰੂਰ ਕਰਨਾ ਚਾਹਵਾਂਗਾ ਕਿ ਟੀਚਰਜ਼ ਜੋ ਹਨ, ਉਹ ਬੱਚਿਆਂ ਦੇ ਗੁਰੂ ਹਨ । ਅਸੀਂ ਐਜੂਕੇਸ਼ਨ ਤੇ 167 ਕਰੋੜ ਰੁਪਿਆ ਨਹੀਂ ਬਲਕਿ 1983-84 ਵਿਚ 187 ਕਰੋੜ ਰੁਪਿਆ ਖਰਚ ਕਰਨਾ ਹੈ । ਪ੍ਰਾਈ-ਵੇਟ ਸਕੂਲਾਂ ਦੇ ਟੀਚਰਾਂ ਨੂੰ ਅਸੀਂ ਸਾਰੀਆਂ ਫੈਸਿਲਿਟੀਜ਼ ਦੇ ਰਹੇ ਹਾਂ । ਪਿਛਲੇ ਸਾਲ ਵੀ ਅਸੀਂ ਉਨ੍ਹਾਂ ਟੀਚਰਾਂ ਦੀਆਂ ਮੰਗਾਂ ਪੂਰੀਆਂ ਕੀਤੀਆਂ ਸਨ । 1 ਸਤੰਬਰ, 1982 ਤੋਂ ਉਨ੍ਹਾਂ ਟੀਚਰਾਂ ਲਈ ਫਿਕਸਡ ਮੈਡੀਕਲ ਅਲਾਊਂਸ ਵੀ ਕੀਤਾ ਗਿਆ ਸੀ । ਇਸ ਲਈ 6 ਲੱਖ 84 ਹਜ਼ਾਰ ਰੁਪਿਆ ਦਿਤਾ ਗਿਆ ਸੀ । 1 ਸਤੰਬਰ, 1982 ਤੋਂ ਡੀ. ਏ. ਅਤੇ ਏ. ਡੀ. ਏ. ਵਧਾਏ ਗਏ । ਇਸ ਲਈ 12,400 ਰੁਪਏ ਦਿਤੇ ਗਏ ਹਨ । ਦੂਜੀਆਂ ਡਿਮਾਂਡਾਂ ਵੀ ਉਨ੍ਹਾਂ ਦੀਆਂ ਮੰਨੀਆਂ ਗਈਆਂ ਹਨ । 1 ਸਤੰਬਰ, 1982 ਤੋਂ 50 ਰੁਪਏ ਮਹੀਨਾ ਅੰਗ ਹੀਣ ਇਮਪਲਾਈਜ਼ ਨੂੰ ਦਿਤਾ ਗਿਆ ਸੀ । ਸਪੀਕਰ ਸਾਹਿਬ, ਡੀ. ਪੀ. ਆਈ. ਅਤੇ ਲਾਇਬ੍ਰੇਰੀਅਨ ਨੂੰ ਯੂ. ਜੀ. ਸੀ. ਦੇ ਗ੍ਰੇਡ ਦਿਤੇ ਹਨ । ਸਪੀਕਰ ਸਾਹਿਬ, 5 ਅਪ੍ਰੈਲ, 1980 ਤੋਂ ਏ. ਡੀ. ਏ. ਦੀਆਂ 14 ਇਨਸਟਾਲਮੈਂਟਾਂ ਦੇ ਚੁਕੇ ਹਾਂ । ਬਾਕੀ ਏ. ਡੀ. ਏ ਦੀਆਂ ਕਿਸ਼ਤਾਂ ਆਉਣ ਵਾਲੇ ਸਾਲਾਂ ਵਿਚ ਜਦੋਂ ਸੈਂਟਰਲ ਗੌਰਮਿੰਟ ਦੇਵੇਗੀ ਤਾਂ ਅਸੀਂ ਵੀ ਆਪਣੇ ਮੁਲਾਜ਼ਮਾਂ ਨੂੰ ਦੇਵਾਂਗੇ । (ਥੰਪਿੰਗ) ਸਪੀਕਰ ਸਾਹਿਬ, ਥੋੜ੍ਹੀਆਂ ਜਿਹੀਆਂ ਗਲਾਂ ਹਨ, ਜਿਨ੍ਹਾਂ ਦਾ ਮੈਂ ਜਵਾਬ ਦੇਣਾ ਜ਼ਰੂਰੀ ਸਮਝਦਾ ਹਾਂ । ਕਦੇ ਆਪੋਜ਼ੀਸ਼ਨ ਦੇ ਭਰਾ ਕਹਿੰਦੇ ਹਨ ਕਿ 10,000, 15,000 ਅਤੇ 20,000 ਟੀਚਰਜ਼ ਚੰਡੀ-ਗੜ੍ਹ ਆਏ ਹਨ । ਇਨ੍ਹਾਂ ਨੂੰ ਸਹੀ ਫਿੱਗਰਜ਼ ਦੇਣੀਆਂ ਚਾਹੀਦੀਆਂ ਹਨ ਜੇਕਰ 6,000 ਟੀਚਰਜ਼ ਆਏ ਹਨ ਤਾਂ ਇਨ੍ਹਾਂ ਨੂੰ ਸਹੀ ਦਸਣਾ ਚਾਹੀਦਾ ਹੈ । ਪੰਜਾਬ ਗੌਰਮਿੰਟ ਇਨ੍ਹਾਂ ਮੁਲਾਜ਼ਮਾਂ ਦੀ ਵੱਧ ਤੋਂ ਵੱਧ ਮਦਦ ਕਰਨਾ ਚਾਹੁੰਦੀ ਹੈ । ਸਪੀਕਰ ਸਾਹਿਬ, ਗੋਪਾਲ ਕ੍ਰਿਸ਼ਨ ਚਤਰਥ ਸਾਹਿਬ ਨੇ ਵੀ ਟੀਚਰਾਂ ਬਾਰੇ ਚੰਗੀਆਂ ਸੁਜੈਸ਼ਨਜ਼ ਦਿਤੀਆਂ ਹਨ ।ਉਨ੍ਹਾਂ ਨੇ ਕਿਹਾ ਹੈ ਕਿ ਪ੍ਰਾਈਵੇਟ ਸਕੂਲਾਂ ਦੇ ਟੀਚਰਾਂ ਨੂੰ ਪੈਨਸ਼ਨ ਦੇਣ ਬਾਰੇ ਸੋਚੋ, ਇਸ ਤੇ 5-7 ਕਰੋੜ ਰੁਪਿਆ ਖਰਚ ਆ ਜਾਵੇਗਾ । ਅਸੀਂ ਸੋਚਾਂਗੇ ਕਿ ਜੇਕਰ ਸਾਨੂੰ ਕੋਈ ਫਾਈਨੈਂਸ਼ਿਅਲ ਇਮਪਲੀਕੇਸ਼ਨ ਨਾ ਆਈ ਤਾਂ ਅਸੀਂ ਇਸ ਪਾਸੇ ਜ਼ਰੂਰ ਵਿਚਾਰ ਕਰਾਂਗੇ ਕਿ ਟੀਚਰਾਂ ਨੂੰ ਪੈਨਸ਼ਨ ਦੇ ਸਕੀਏ । (ਥੰਪਿੰਗ) ਇਸ ਤਰ੍ਹਾਂ ਟੀਚਰਾਂ ਨੂੰ ਸਟਰਾਈਕ ਕਰਕੇ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਹੀਂ ਕਰਨਾ ਚਾਹੀਦਾ । ਸਪੀਕਰ ਸਾਹਿਬ, ਟੀਚਰਾਂ ਨੂੰ ਇਸ ਪਾਸੇ ਨਹੀਂ ਚਲਣਾ ਚਾਹੀਦਾ । ਇਹ ਰਸਤਾ ਉਨ੍ਹਾਂ ਟੀਚਰਾਂ ਨੂੰ ਨਹੀਂ ਅਖਤਿਆਰ ਕਰਨਾ ਚਾਹੀਦਾ ।ਸਪੀ-ਕਰ ਸਾਹਿਬ, ਮੈਂ ਸਿਰਫ ਦੋ ਮਿੰਟ ਹੀ ਲਵਾਂਗਾ । ਹੈਲਥ ਡਿਪਾਟਰਮੈਂਟ ਬਾਰੇ 12 ਡਿਮਾਂਡਾਂ ਹਨ । ਇਸ ਤੇ 56 ਕਰੋੜ 57 ਲੱਖ ਰੁਪਿਆ ਖਰਚ ਆਵੇਗਾ । ਸਪੀਕਰ ਸਾਹਿਬ, ਇਥੇ ਫਿਰ ਨੈਚੂਰਲ ਕਲੈਮਿਟੀ ਦੀ ਗੱਲ ਆਈ ਸੀ । ਇਹ ਠੀਕ ਹੈ ਕਿ ਕਿਸਾਨ ਜੋ ਖਾਦ ਪਾਉਂਦਾ ਹੈ, ਮਿਹਨਤ ਕਰਦਾ ਹੈ ਅਤੇ ਖ਼ੂਨ ਪਸੀਨਾ ਇਕ ਕਰ ਕੇ ਫਸਲ ਬੀਜਦਾ ਹੈ ਉਨ੍ਹਾਂ ਨੂੰ ਨੈਚੂਰਲ ਕਲੈਮਿਟੀ ਕਰ ਕੇ ਤਕਲੀਫ ਜ਼ਰੂਰ ਹੁੰਦੀ ਹੈ । ਪੰਜਾਬ ਸਰਕਾਰ ਉਨ੍ਹਾਂ ਕਿਸਾਨਾਂ ਦਾ ਪੂਰਾ ਖਿਆਲ ਰਖੇਗੀ ਕਿ ਉਨ੍ਹਾਂ ਗਰੀਬ ਕਿਸਾਨਾਂ ਦੀਆਂ ਫਸਲਾਂ ਦਾ ਜਿਨ੍ਹਾਂ ਦਾ ਨੁਕਸਾਨ ਹੋਇਆ ਹੈ, ਉਨ੍ਹਾਂ ਨੂੰ ਮੁਆਵਜ਼ਾ ਵਗੈਰਾ ਦਿਤਾ ਜਾਏ । ਸਪੀਕਰ ਸਾਹਿਬ, ਹੈਲ-

ਸਟਾਰਮ ਵਾਸਤੇ 1981-82 ਅਤੇ 1982-83 ਵਿਚ 14 ਕਰੋੜ ਰੁਪਿਆ ਇਸ ਕੰਮ ਵਾਸਤੇ ਦਿਤਾ ਗਿਆ ਹੈ । ਇਹ 8 ਕਰੋੜ ਰੁਪਏ ਤੋਂ, ਸਪੀਕਰ ਸਾਹਿਬ, 6 ਕਰੋੜ ਰੁਪਿਆ ਫਾਲਤੂ ਹੈ । ਇਸ ਕੰਮ ਲਈ ਅਸੀਂ 2 ਕਰੋੜ 68 ਲੱਖ ਰੁਪਏ ਤੋਂ ਵੱਧ ਨਹੀਂ ਰਖ ਸਕਦੇ । ਇਸ ਤੋਂ ਵੱਧ ਅਸੀਂ ਰੁਪਿਆ ਨਹੀਂ ਲੈ ਸਕਦੇ ਇਸ ਸਬੰਧੀ ਫਾਈਨੈਂਸ਼ਿਅਲ ਕਸ਼ਿਮਨਰ ਨੇ ਫੈਸਲਾ ਕੀਤਾ ਹੈ । ਜੋ ਕਿਸਾਨ ਦਾ ਨੁਕਸਾਨ ਹੁੰਦਾ ਹੈ, ਉਹ ਅਸੀਂ ਬਰਦਾਸ਼ਤ ਕਰਦੇ ਹਾਂ । ਅਸੀਂ, ਸਪੀਕਰ ਸਾਹਿਬ, ਚਾਹੁੰਦੇ ਹਾਂ ਕਿ ਕਿਸਾਨ ਦੀ ਮੱਦਦ ਕਰੀਏ ਔਰ ਕਿਸਾਨ ਦੀ ਮੱਦਦ ਕਰ ਕੇ ਸਾਨੂੰ ਖੁਸ਼ੀ ਹੁੰਦੀ ਹੈ । ਇੰਡਸਟਰੀਅਲ ਸੈਕਟਰ ਵਿਚ ਬਹੁਤ ਜ਼ਿਆਦਾ ਜ਼ੋਰ ਪਾਇਆ ਗਿਆ ਹੈ । ਇਥੇ ਬੜਾ ਰੌਲਾ ਪਾਇਆ ਗਿਆ ਕਿ ਇੰਪਲਾਇਮੈਂਟ ਬਹੁਤ ਘੱਟ ਦਿਤੀ ਗਈ ਹੈ । ਅਸੀਂ 1979-80 ਵਿਚ 5 ਲੱਖ 15 ਹਜ਼ਾਰ ਨੂੰ ਇੰਮਪਲਾਇਮੈਂਟ ਦਿਤੀ । 8 ਲੱਖ ਤੋਂ ਵੱਧ ਮਜ਼ਦੂਰ ਸਾਡੇ ਕੰਮ ਕਰਦੇ ਹਨ । ਜਿਹੜੇ ਮਜ਼ਦੂਰਾਂ ਦੀ ਛਾਂਟੀ ਕੀਤੀ ਗਈ ਹੈ, ਉਨ੍ਹਾਂ ਵਾਸਤੇ ਸਾਡੇ ਹੋਰ ਪ੍ਰਾਜੈਕਟ ਚਲ ਰਹੇ ਹਨ । ਅਸੀਂ ਉਨਾਂ ਮਜ਼ਦੂਰਾਂ ਨੂੰ ਉਥੇ ਐਡਜਸਟ ਕਰਾਂਗੇ । ਸਪੀਕਰ ਸਾਹਿਬ, ਸਤਲੁਜ ਜਮਨਾ ਲਿੰਕ ਦਾ ਪ੍ਰਾਜੈਕਟ ਹੈ । ਮਾਨਯੋਗ ਮੈਂਬਰਾਂ ਨੂੰ ਇਨ੍ਹਾਂ ਪ੍ਰਾਜੈਕਟਾਂ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ । ਤਿੰਨ ਸਾਲਾਂ ਵਿਚ ਸਾਡਾ ਪਿਛਲਾ ਰਿਕਾਰਡ ਹੈ ਕਿ ਹਜ਼ਾਰਾਂ ਦੀ ਗਿਣਤੀ ਵਿਚ ਅਸੀਂ ਲੋਕਾਂ ਨੂੰ ਇਮਪਲਾਇਮੈਂਟ ਦਿਤੀ ਹੈ । ਇਸ ਦੀ ਸ਼ਲਾਘਾ ਸਾਰੇ ਹਾਊਸ ਨੂੰ ਕਰਨੀ ਚਾਹੀਦੀ ਹੈ । ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਠੀਕ ਗੱਲ ਦੀ ਸ਼ਲਾਘਾ ਸਾਰੇ ਅਪੋਜ਼ੀਸ਼ਨ ਮੈਂਬਰਾਂ ਨੂੰ ਵੀ ਕਰਨੀ ਚਾਹੀਦੀ ਹੈ । (ਥੰਪਿੰਗ) ਸਾਡਾ, ਸਪੀਕਰ ਸਾਹਿਬ, ਪ੍ਰਾਜੈਕਟਾਂ ਦਾ ਕੰਮ ਵਾਰ ਫੁਟਿੰਗ ਤੇ ਚਲ ਰਿਹਾ ਹੈ । ਸਪੀਕਰ ਸਾਹਿਬ, ਸੈਂਟਰ ਦੀ ਇਕ ਸਕੀਮ ਹੈ, ਉਸ ਸਕੀਮ ਦਾ ਤਜਰਬਾ ਦਿੱਲੀ ਵਿਚ ਕੀਤਾ ਗਿਆ ਹੈ । ਜਿਸ ਸਕੀਮ ਵਿਚ ਅੱਧਾ ਪੈਸਾ ਸੈਂਟਰਲ ਗੌਰਮਿੰਟ ਦੇਵੇਗੀ ਅਤੇ ਅੱਧਾ ਪੈਸਾ ਸਟੇਟ ਦੀ ਸਰਕਾਰ ਦੇਵੇਗੀ ਔਰ ਸਾਡੀ ਗੌਰਮਿੰਟ ਨੇ ਫੈਸਲਾ ਕੀਤਾ ਹੈ ਕਿ ਅਸੀਂ ਅੱਧੀ ਕੀਮਤ ਦੇਵਾਂਗੇ । ਉਸ ਦੇ ਮੁਤਾਬਿਕ ਟੋਟਲ ਕੌਸਟ ਜਿਹੜੀ ਆਏਗੀ, ਉਹ 5 ਕਰੋੜ 5 ਲੱਖ ਦੀ ਹੋਵੇਗੀ ਔਰ ਅਸੀਂ ਫੇਜ਼ਡ ਮੈਨਰ ਦੇ ਵਿੱਚ ਮਸ਼ੀਨਜ਼ ਖਰੀਦਾਂਗੇ । 1983-84 ਵਿਚ 1 ਕਰੋੜ 84 ਲੱਖ ਰੁਪਿਆ ਖਰਚ ਕੇ ਮਸ਼ੀਨਾਂ ਹਾਸਲ ਕਰਾਂਗੇ ਤਾਕਿ ਅਸੀਂ ਵੀ ਹਿੰਦੁਸਤਾਨ ਦੇ ਬਾਕੀ ਸੂਬਿਆਂ ਨਾਲ ਕਦਮ ਮਿਲਾ ਸਕੀਏ । ਕੁਝ ਗੱਲਾਂ ਮਾਨਯੋਗ ਮੈਂਬਰਾਂ ਨੇ ਕਹੀਆਂ ਹਨ ਮੈਂ ਉਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਉਹ ਰਿਕਾਰਡ ਤੇ ਆ ਚੁਕੀਆਂ ਹਨ ਅਤੇ ਉਨ੍ਹਾਂ ਤੇ ਗੌਰ ਜ਼ਰੂਰ ਕੀਤਾ ਜਾਵੇਗਾ । ਅਖੀਰ ਵਿੱਚ, ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਹਰੇਕ ਮੈਂਬਰ ਦਾ ਅਲੱਗ ਅਲੱਗ ਜਵਾਬ ਦੇਣਾ ਤਾਂ ਥੋਹੜਾ ਜਿਹਾ ਮੁਸ਼ਕਲ ਹੈ ਕਿਉਂਕਿ ਵਕਤ ਵੀ ਜ਼ਿਆਦਾ ਲਗੇਗਾ । ਜੇ ਹੁਣ ਬੀਰਦਵਿੰਦਰ ਜੀ ਚਾਹੁਣ ਕਿ ਉਨ੍ਹਾਂ ਦੀ ਗੱਲ ਦਾ ਜਵਾਬ ਅਲਗ ਦਿਤਾ ਜਾਵੇ ਤਾਂ ਇਸ ਤਰ੍ਹਾਂ ਮੇਰੇ ਕੋਲ 11-12 ਮੈਂਬਰਾਂ ਦੇ ਹੋਰ ਨਾਂ ਵੀ ਹਨ । ਲੇਕਿਨ ਮੈਂ ਫੇਰ ਵੀ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਉਨ੍ਹਾਂ ਸਾਰਿਆਂ ਲਈ ਪੂਰੀ ਹਮਦਰਦੀ ਰਖਦੇ ਹਾਂ ਅਤੇ ਜੋ ਵੀ ਜੈਨੂਇਨ ਮੰਗਾਂ ਅਤੇ ਗੱਲਾਂ ਹੋਣਗੀਆਂ, ਉਨ੍ਹਾਂ ਨੂੰ ਪੂਰਾ ਕਰਨ ਦੀ ਕੋਸ਼ਿਸ਼ ਕਰਾਂਗੇ । ਸਪੀਕਰ ਸਾਹਿਬ, ਮੈਨੂੰ ਇਹ ਕਹਿਣ ਵਿਚ ਖੁਸ਼ੀ ਹੋ ਰਹੀ ਹੈ ਕਿ ਐਜੂਕੇਸ਼ਨ ਡਿਪਾਰਟਮੈਂਟ ਵਿਚ ਜਿਥੇ ਸਵਾ ਛੇ ਪਰਸੈਂਟ ਕੰਟਰੀਬਿਊਟਰੀ ਪਰੋਵੀਡੈਂਟ ਫੰਡ ਵਾਸਤੇ ਦਿਤਾ ਸੀ, ਉਸ ਦਾ ਇੰਟਰੈਸਟ ਸਵਾ ਛੇ ਤੋਂ ਅੱਠ ਪਰਸੈਂਟ ਦੇਣਾ ਸ਼ੁਰੂ ਕਰ ਦਿਤਾ ਹੈ ਜਿਸ ਕਾਰਣ 5 ਲੱਖ ਰੁਪਏ ਦੇ ਕਰੀਬ ਸਾਲਾਨਾ ਬੋਝ ਪਵੇਗਾ । ਅਖੀਰ ਵਿੱਚ, ਸਪੀਕਰ ਸਾਹਿਬ, ਮੈਂ ਇਹ ਕਹਾਂਗਾ ਕਿ ਜੋ ਪੰਜਾਬ ਦੇ ਵਿੱਚ ਹਾਲਾਤ ਕੁਝ ਸਾਡੇ ਵਿਰੋਧੀ ਬਣਾ ਰਹੇ ਹਨ, ਉਸ ਸਬੰਧੀ ਮੁੱਖ ਮੰਤਰੀ ਸਾਹਿਬ ਨੇ ਸਵੇਰੇ ਆਪਣੇ ਭਾਸ਼ਣ ਵਿਚ ਬੜੇ ਸਪਸ਼ਟ ਰੂਪ ਨਾਲ ਕੁਝ ਗਲਾਂ ਕਹੀਆਂ ਔਰ ਕਿਉਂ ਕਿ ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੀ ਤਰੱਕੀ ਹੋਵੇ, ਅਸੀਂ ਚਾਹੁੰਦੇ ਹਾਂ ਕਿ ਪੰਜਾਬ ਵਿੱਚ ਅਮਨ ਰਹੇ, ਅਸੀਂ ਚਾਹੁੰਦੇ ਹਾਂ ਕਿ ਪੰਜਾਬ ਦੇ ਲੋਕ ਖੁਸ਼ਹਾਲ ਹੋਣ, ਉਸ ਦੇ ਲਈ ਜ਼ਰੂਰੀ ਹੈ ਕਿ ਪੰਜਾਬ ਦੇ ਹਾਲਾਤ ਨੂੰ ਸਵਾਰਨ ਵਾਸਤੇ, ਸੁਧਾਰਨ ਵਾਸਤੇ ਪੰਜਾਬ ਦੇ ਸਾਰੇ ਲੋਕਾਂ ਦਾ ਸਹਿਯੋਗ ਮੰਗੀਏ । ਇਸ

[ਵਿੱਤ ਮੰਤਰੀ]

ਵੇਲੇ, ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਸਥਿਤੀ ਹੋ ਗਈ ਹੈ ਕਿ ਜਿਸ ਨੂੰ ਅਸੀਂ ਕਹਿ ਸਕਦੇ ਹਾਂ ਕਿ ਅਗਰ ਪੰਜਾਬ ਦੇ ਸਾਰੇ ਲੋਕ ਸਹਿਯੋਗ ਦੇਣ ਤਾਂ ਕੋਈ ਮੁਸ਼ਕਲ ਗੱਲ ਨਹੀਂ ਹੈ ਹਿੰਦੁਸਤਾਨ ਬੜੀਆਂ ਸਦੀਆਂ ਬਾਅਦ, ਬੜੀਆਂ ਕੁਰਬਾਨੀਆਂ ਔਰ ਬਹੁਤ ਸ਼ਹੀਦੀਆਂ ਦੇ ਨਾਲ, ਬੜੀਆਂ ਤਕਲੀਫਾਂ ਨਾਲ ਆਜ਼ਾਦ ਹੋਇਆ ਸੀ ਔਰ ਜਿਨ੍ਹਾਂ ਜਜ਼ਬਾਤ ਦੇ ਨਾਲ ਲੋਕਾਂ ਨੇ ਹਿੰਦੁਸਤਾਨ ਵਾਸਤੇ ਆਪਣੀਆਂ ਪਿਆ-ਰੀਆਂ ਜਾਨਾਂ ਵਾਰੀਆਂ ਔਰ ਕੁਰਬਾਨੀਆਂ ਦਿਤੀਆਂ, ਇਸ ਹਿੰਦੁਸਤਾਨ ਵਾਸਤੇ ਤਕਲੀਫਾਂ ਸਹੀਆਂ, ਸ਼ਹੀਦੀਆਂ ਦਿੱਤੀਆਂ, ਉਨ੍ਹਾਂ ਗੁਰੂਆਂ ਅਤੇ ਸ਼ਹੀਦਾਂ ਦੇ ਜਜ਼ਬਾਤ ਸਾਨੂੰ ਕੁਝ ਪੁਕਾਰ ਪੁਕਾਰ ਕੇ ਕਹਿੰਦੇ ਹਨ ਕਿ ਧਰਮ ਔਰ ਮਜ਼ਹਬ ਕਿਸੇ ਨਾਲ ਦੁਸ਼ਮਨੀ ਔਰ ਵੈਰ ਨਹੀਂ ਸਿਖਾਂਦੇ । ਉਹ ਜਜ਼ਬਾਤ ਇਹ ਕਹਿੰਦੇ ਹਨ ਕਿ ਅਸੀਂ ਅਗਰ ਧਰਮ ਤੇ ਆਸਥਾ ਰਖਦੇ ਹਾਂ ਤਾਂ ਕਿਸੇ ਦੇ ਦਿਲ ਨੂੰ ਨਾ ਦੁਖਾਈਏ । ਪਰ ਹੁਣ ਵਕਤ ਆ ਗਿਆ ਹੈ ਕਿ ਧਰਮ ਅਸਥਾਨਾਂ ਨੂੰ ਐਸੇ ਸਥਾਨਾਂ ਵਿਚ ਬਦਲਿਆ ਜਾ ਰਿਹਾ ਹੈ ਜੋ ਅਮਨ ਨੂੰ ਅੱਗ ਲਾਉਣ ਵਾਲੇ ਲੋਕਾਂ ਨੂੰ ਪਨਾਹ ਦਾ ਮੌਕਾ ਦੇਂਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਧਰਮ ਦੇ ਲੰਬਰਦਾਰ ਜਿਹੜੇ ਆਪਣੇ ਆਪ ਨੂੰ ਕਹਿੰਦੇ ਹਨ ਕਿ ਅਸੀਂ ਜ਼ਿਮੇਵਾਰ ਹਾਂ, ਉਨ੍ਹਾਂ ਨੂੰ ਹੁਣ ਸੋਚਣਾ ਚਾਹੀਦਾ ਹੈ ਕਿ ਨੌਬਤ ਕਿਥੇ ਆ ਗਈ ਹੈ । ਇਹ ਗੱਲ ਜਿਹੜੀ ਕਹਿੰਦੇ ਸੀ ਕਿ ਸਾਡਾ ਕੋਈ ਤਾਅਲੁੱਕ ਨਹੀਂ , ਦੂਰ ਦਾ ਵਾਸਤਾ ਵੀ ਨਹੀਂ, ਜਿਹੜੇ ਐਕਸਟਰੀਮਿਸਟਸ ਹਨ, ਕਾਤਲ ਹਨ, ਖੂਨ ਕਰਦੇ ਹਨ, ਉਨ੍ਹਾਂ ਨਾਲ ਕੋਈ ਦੂਰ ਦਾ ਵਾਸਤਾ ਨਹੀਂ, ਅਸੀਂ ਉਨ੍ਹਾਂ ਨੂੰ ਪਨਾਹ ਨਹੀਂ ਦੇਂਦੇ। ਮੈਂ, ਸਪੀਕਰ ਸਾਹਿਬ, ਅੱਜ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲਾਂ ਜ਼ਾਹਿਰ ਹੋ ਗਈਆਂ ਹਨ ਅਤੇ ਪਰਦਾ-ਫਾਸ਼ ਹੋ ਗਿਆ ਹੈ ਅਤੇ ਸਾਰੇ ਸੰਸਾਰ ਨੇ ਦੇਖ ਲਿਆ ਹੈ ਅਤੇ ਹੁਣ ਕੋਈ ਗੱਲ ਲੁਕੀ ਛਿਪੀ ਨਹੀਂ ਹੈ । ਮੈਂ ਨਿਮਰਤਾ ਨਾਲ ਉਨ੍ਹਾਂ ਨੂੰ ਅਪੀਲ ਕਰਦਾ ਹਾਂ ਕਿ ਪੰਜਾਬ ਦੇ ਲੋਕਾਂ ਦੇ ਭਲੇ ਲਈ, ਪੰਜਾਬ ਦੇ ਅਮਨ ਲਈ ਅਤੇ ਪੰਜਾਬ ਦੀ ਤਰੱਕੀ ਲਈ ਅਤੇ ਪੰਜਾਬ ਦੇ ਲੋਕਾਂ ਨੂੰ ਖੁਸ਼ਹਾਲ ਬਨਾਉਣ ਲਈ ਅੱਛੇ ਰਸਤੇ ਇਖਤਿਆਰ ਕਰਨ। ਸਾਡਾ ਫਰਜ਼ ਬਣਦਾ ਹੈ ਅਤੇ ਸਾਡੇ ਸੀ. ਐਮ. ਸਾਹਿਬ ਨੇ ਵੀ ਬੜੇ ਜ਼ੋਰਦਾਰ ਸ਼ਬਦਾ ਵਿੱਚ ਕਿਹਾ ਹੈ ਔਰ ਇਹ ਵੀ ਗੱਲ ਕਹੀ ਹੈ ਕਿ ਮੈਂ ਆਪਣੀ ਜਾਨ ਵਾਰ ਕੇ ਵੀ ਪੰਜਾਬ ਦੇ ਅਮਨ ਨੂੰ ਕਾਇਮ ਰਖਾਂਗਾ ਉਨ੍ਹਾਂ ਨੇ ਇਹ ਕਿਹਾ ਹੈ ਕਿ ਪੰਜਾਬ ਦੀ ਤਰੱਕੀ ਨੂੰ ਅਸੀਂ ਅੱਗੇ ਲਿਜਾਵਾਂਗੇ ਚਾਹੇ ਕੋਈ ਖਤਰਾ ਵੀ ਕਿਉਂ ਨਾ ਹੋਵੇ ਅਤੇ ਉਨ੍ਹਾਂ ਨੇ ਅਪੀਲ ਵੀ ਕੀਤੀ ਹੈ ਅਸੀਂ ਇਸ ਜੰਗੇ ਆਜ਼ਾਦੀ ਦੇ ਸਿਆਣੇ ਸਿਪਾਹਸਾਲਾਰ ਅਤੇ ਮਰਦੇ ਮੁਜਾਹਦ ਦੀ ਅਗਵਾਈ ਥੱਲੇ ਪੰਜਾਬ ਦੇ ਲੋਕ ਅੱਗੇ ਜਾਣਾ ਚਾਹਵਾਂਗੇ ਉਨ੍ਹਾਂ ਦੇ ਜਜ਼ਬਾਤ ਜਿਹੜੇ ਅੱਜ ਉਨ੍ਹਾਂ ਨੇ ਹਾਊਸ ਵਿੱਚ ਰਖੇ ਹਨ, ਅਗਰ ਮੈਂ ਠੀਕ ਤਰ੍ਹਾਂ ਸਮਝ ਪਾਇਆ ਹੋਵਾਂਗਾ ਤਾਂ ਇਸ ਤਰ੍ਹਾਂ ਕਹਿ ਸਕਦਾ ਹਾ ਕਿ:-

"ਪਰਵਾਹ ਨਾ ਕਰ ਦੁਸ਼ਮਨ ਅਗਰ ਹੈ ਖੰਜਰ ਵਕਫ
ਰਾਸਤੇ ਕੀ ਰਾਹ ਸੇ ਤੁਝਕੋ ਹਟਾਨੇ ਕੇ ਲੀਏ
ਸਾਮਨੇ ਰਖ ਉਨ ਸ਼ਹੀਦੋਂ ਕੀ ਮਿਸਾਲ
ਜ਼ਿੰਦਗੀ ਜਿਨਕੀ ਸਬਕ ਹੈ ਜ਼ਮਾਨੇ ਕੇ ਲੀਏ
ਅਰੇ ਜਾਨ ਕਿਉਂ ਇਤਨੀ ਅਜੀਜ਼
ਮੌਤ ਸੇ ਕਿਉਂ ਇਤਨਾ ਪਿਆਰ
ਜਾਨ ਜਾਨੇ ਕੇ ਲੀਏ ਹੈ ਔਰ ਮੌਤ ਆਨੇ ਕੇ ਲੀਏ"

ਸਾਨੂੰ ਜ਼ਰੂਰਤ ਹੈ ਕਿ ਅਸੀਂ ਇਸ ਮੈਦਾਨ ਵਿੱਚ ਉਤਰੀਏ ਅਤੇ ਆਪਣੀ ਜ਼ਿੰਦਗੀ ਦੀ ਪਰਵਾਹ ਨਾ ਕਰੀਏ । ਦੇਸ਼ ਰਹਿਣਾ ਚਾਹੀਦਾ ਹੈ ਚਾਹੇ ਸਾਡੀ ਜਾਨ ਰਹੇ ਨਾ ਰਹੇ, ਇਸ ਪੰਜਾਬ ਦੀ ਤਰੱਕੀ

ਚਾਹੀਦੀ ਹੈ, ਆਂਚ ਨਹੀਂ ਆਉਣੀ ਚਾਹੀਦੀ, ਚਾਹੇ ਸਾਡਾ ਕੁਝ ਵੀ ਹੋਵੇ। ਇਨ੍ਹਾਂ ਸ਼ਬਦਾਂ ਨਾਲ ਕਿ ਸਾਨੂੰ ਪੰਜਾਬ ਦੇ ਲੋਕ ਇਸ ਨੇਕ ਕੰਮ ਲਈ ਪੂਰਾ ਸਹਿਯੋਗ ਦੇਣਗੇ, ਮੈਂ ਪ੍ਰਾਰਥਨਾ ਕਰਾਂਗਾ ਕਿ ਐਪਰੋਪਰੀਏਸ਼ਨ ਬਿਲ ਨੂੰ ਸਰਵਸੰਮਤੀ ਨਾਲ ਪਾਸ ਕਰ ਲਿਆ ਜਾਵੇ।

**Mr. Speaker** : Question is—

That the Punjab Appropriation (No. 2) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

**CLAUSE 2**

**Mr. Speaker** ; Question is—

That Clause 2 stand part of the Bill.

*The motion was carried.*

**CLAUSE 3**

**Mr. Speaker** : Question is—

That Clause 3 stand part of the Bill.

*The motion was carried.*

**The Schedule**

**Mr. Speaker** : Question is—

That the Schedule stand part of the Bill.

*The motion was carried.*

**CLAUSE 1**

**Mr. Speaker** : Question is—

That Clause 1 stand part of the Bill.

*The motion was carried.*

**TITLE**

**Mr. Speaker** : Question is—

That Title be the Title of the Bill.

*The motion was carried.*

**Finance Minister (Dr. Kewal Krishan)** : Sir, I beg to move—

That the Punjab Appropriation (No. 2) Bill be passed.

**Mr. Speaker** : Motion moved—

That the Punjab Appropriation (No. 2) Bill be passed

**Mr. Speaker** : Question is—

That the Punjab Appropriation (No. 2) Bill be passed.

*The motion was carried.*

**Mr. Speaker** : The House stands adjourned till 2.00 P.M. on Thursday, the 24th March, 1983.

*6.38 P.M. (*The Sabha then adjourned** *till* 2.00 *P.M. on Thursday, the 24th March*, 1983).

| ਲੜੀ ਨੰ: | ਸ਼੍ਰੇਣੀ ਵਾਰ | ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕਰਮਚਾਰੀ | ਲੜੀ ਨੰ: | ਸ਼੍ਰੇਣੀ ਵਾਰ | ਅਨੁਸੂਚਿਤ ਜਾਤੀਆਂ ਨਾਲ ਸਬੰਧਤ ਕਰਮਚਾਰੀ |
|---|---|---|---|---|---|
| 5. | ਸਟੈਨੋਟਾਈਪਿਸਟ/ਕਲਰਕ/ ਟਾਇਪਿਸਟ-ਕਮ-ਕਲਰਕ | 9 | 5. | ਅਸਿਸਟੈਂਟ ਇੰਸਪੈਕਟਿੰਗ ਅਫ਼ਸਰ | 3 |
| 6. | ਡਰਾਇਵਰ | 1 | 6. | ਸੁਪਰਵਾਈਜ਼ਰ | 8 |
| 7. | ਗੰਨ ਮੈਨ | 9 | 7. | ਕਲਰਕ | 28 |
| 8. | ਜੂਨੀਅਰ ਇੰਜੀਨੀਅਰ | 6 | 8. | ਦਰਜਾ ਚੌਥਾ | 16 |
| 9. | ਸੇਵਾਦਾਰ | 10 | | | |

**ਕਾਮਰੇਡ ਸਰਵਣ ਸਿੰਘ ਚੀਮਾ :** ਸਪੀਕਰ ਸਾਹਿਬ, ਇੰਨੀ ਦੇਰ ਤੋਂ ਅਨਾਉਂਸਮੈਂਟ ਕੀਤੀ ਜਾ ਰਹੀ ਹੈ ਕਿ ਅਨੁਸੂਚਿਤ ਜਾਤੀਆਂ ਲਈ ਇਹ ਆਸਾਮੀਆਂ ਖਾਲੀ ਪਈਆਂ ਹੋਈਆਂ ਹਨ ਅਤੇ ਉਨ੍ਹਾਂ ਲਈ ਦਰਖਾਸਤਾਂ ਦਿੱਤੀਆਂ ਜਾਣ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਕੋਲ ਕੋਈ ਦਰਖਾਸਤ ਆਈ ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਕਾਮਰੇਡ ਚੀਮਾ ਜੀ ਦੀ ਜਾਣਕਾਰੀ ਲਈ ਇਹ ਦਸਣਾ ਚਾਹੁੰਦਾ ਹਾਂ ਕਿ ਰਿਜ਼ਰਵੇਸ਼ਨ ਦੇ ਮੁਤੱਲਿਕ ਜਿਹੜੀ ਪਾਲਿਸੀ ਸਰਕਾਰ ਨੇ ਬਣਾਈ ਹੋਈ ਹੈ, ਉਹ ਪਾਲਿਸੀ ਅਸੀਂ ਇਨ੍ਹਾਂ ਦੋਨਾਂ ਬੈਂਕਾਂ ਵਿਚ ਵੀ ਲਾਗੂ ਕੀਤੀ ਹੋਈ ਹੈ। ਪਰ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਹ ਰਿਜ਼ਰਵੇਸ਼ਨ ਪਾਲਿਸੀ 1977 ਤੋਂ ਪਹਿਲਾਂ ਲਾਗੂ ਨਹੀਂ ਸੀ। ਇਸ ਕਰਕੇ 1949 ਤੋਂ ਲੈ ਕੇ 1977 ਤੱਕ ਜਿਹੜੀ ਭਰਤੀ ਕੀਤੀ ਗਈ, ਉਸ ਵਿਚ ਰਿਜ਼ਰਵੇਸ਼ਨ ਦਾ ਖਿਆਲ ਰੱਖਣ ਦਾ ਕੋਈ ਕਾਰਨ ਹੀ ਨਹੀਂ ਸੀ। ਇਸ ਵੇਲੇ ਜਿਹੜੀ ਪੁਜ਼ੀਸ਼ਨ ਹੈ, ਉਹ ਇਹ ਹੈ ਕਿ ਅਸੀਂ ਰਿਜ਼ਰਵੇਸ਼ਨ ਪਾਲਿਸੀ ਦੇ ਮੁਤਾਬਿਕ ਹੀ ਚਲ ਰਹੇ ਹਾਂ ਅਤੇ ਜਿਵੇਂ ਜਿਵੇਂ ਯੋਗ ਰਿਜ਼ਰਵ ਕੈਟੇਗਰੀ ਦੇ ਕੈਂਡੀਡੇਟ ਮਿਲਦੇ ਜਾਣਗੇ, ਅਸੀਂ ਭਰਤੀ ਕਰਦੇ ਜਾਵਾਂਗੇ।

**ਕਾਮਰੇਡ ਦਰਸ਼ਨ ਸਿੰਘ ਝਬਾਲ:** ਸਪੀਕਰ ਸਾਹਿਬ, ਮੇਰਾ ਸਪਲੀਮੈਂਟਰੀ ਇਹ ਹੈ ਕਿ ਇਨ੍ਹਾਂ ਨੇ ਆਪਣੇ ਜਵਾਬ ਵਿਚ ਦਸਿਆ ਹੈ ਕਿ ਇਨ੍ਹਾਂ ਨੇ ਕੋਆਪ੍ਰੇਟਿਵ ਬੈਂਕਾਂ ਵਿਚ 391 ਅਤੇ ਲੈਂਡ ਮਾਰਗੇਜ਼ ਬੈਂਕਾਂ ਵਿਚ 1291 ਮੁਲਾਜ਼ਮ ਰਖੇ ਹਨ । ਪਰ ਇਨ੍ਹਾਂ ਵਿਚ ਰਿਜ਼ਰਵ ਆਦਮੀਆਂ ਦੀ ਗਿਣਤੀ ਬਹੁਤ ਥੋੜੀ ਹੈ ਜਿਸ ਦੇ ਸਬੰਧ ਵਿਚ ਇਨ੍ਹਾਂ ਨੇ ਦੱਸਿਆ ਹੈ ਕਿ ਯੋਗ ਉਮੀਦਵਾਰ ਨਾ ਮਿਲਣ ਕਰਕੇ ਇਹ ਰਿਜ਼ਰਵੇਸ਼ਨ ਕੋਟਾ ਪੂਰਾ ਨਹੀਂ ਹੋਇਆ । ਅਜਿਹੇ ਮਸਲੇ ਕਈ ਵਾਰ ਕਮੇਟੀ ਮੀਟਿੰਗਾਂ ਵਿਚ ਵੀ ਸਾਹਮਣੇ ਆਏ ਹਨ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਰਿਜ਼ਰਵ ਪੋਸਟਾਂ ਖਾਲੀ ਹੀ ਰੱਖੀਆਂ ਗਈਆਂ ਹਨ ਜਾਂ ਜਨਰਲ ਕੈਟੇਗਰੀ ਦੇ ਕੈਂਡੀਡੇਟਸ ਰਾਹੀਂ ਭਰ ਲਈਆਂ ਗਈਆਂ ਹਨ ? ਜੇ ਭਰ ਲਈਆਂ ਗਈਆਂ ਹਨ ਤਾਂ ਕੀ ਵੈਲਫੇਅਰ ਡਿਪਾਰਟਮੈਂਟ ਤੋਂ ਐਨ. ਓ. ਸੀ. ਇਨ੍ਹਾਂ ਨੇ ਲਏ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਜਿਹੜੀਆਂ ਰਿਜ਼ਰਵਡ ਪੋਸਟਾਂ ਹਨ, ਉਹ ਕੈਰੀ ਫਾਰਵਰਡ ਕਰ ਲਈਆਂ ਜਾਂਦੀਆਂ ਹਨ। ਉਸ ਤੋਂ ਬਾਅਦ ਜਿਵੇਂ ਜਿਵੇਂ ਸਾਨੂੰ ਰਿਜ਼ਰਵ ਕੈਟੇਗਰੀ ਦੇ ਕੈਂਡੀਡੇਟ ਮਿਲਦੇ ਜਾਂਦੇ ਹਨ, ਅਸੀਂ ਉਹ ਪੋਸਟਾਂ ਭਰਦੇ ਜਾਂਦੇ ਹਾਂ। ਇਸ ਤਰ੍ਹਾਂ ਪਾਲਿਸੀ ਦਾ ਧਿਆਨ ਰੱਖ ਕੇ ਅਤੇ ਕਾਇਦੇ-ਕਾਨੂੰਨ ਦੇ ਅਨੁਸਾਰ ਹੀ ਇਹ ਭਰਤੀ ਕੀਤੀ ਜਾਂਦੀ ਹੈ। 1973 ਤੋਂ ਲੈਕੇ 1978 ਤੱਕ ਜਿਹੜੀਆਂ ਕਾਮਨ ਕੈਟਾਗਰੀਜ਼ ਦੀਆਂ ਪੋਸਟਾਂ ਸਨ ਕਲਾਸ 3 ਅਤੇ 4 ਦੀਆਂ, ਉਹ ਉਥੇ ਹੀ ਪੂਰ ਕਰ ਲਈਆਂ ਜਾਂਦੀਆਂ ਸਨ। ਹੁਣ ਇਹ ਚੀਜ਼ 15 ਜੂਨ, 1978 ਤੋਂ ਸਾਡੇ ਕੋਲ ਆ ਗਈ ਹੈ।

**ਸਰਦਾਰ ਬਸੰਤ ਸਿੰਘ**: ਸਪੀਕਰ ਸਾਹਿਬ, ਇਨ੍ਹਾਂ ਨੇ ਕੁਝ ਐਲ. ਵੀ. ਓ. ਰੱਖਣੇ ਸਨ। ਉਨ੍ਹਾਂ ਦੀ ਇੰਟਰਵਿਊ ਲੈ ਲਈ ਗਈ ਸੀ। ਵਿਭਾਗ ਦੇ ਅਫ਼ਸਰਾਂ ਤੋਂ ਅਸੀਂ ਇਸ ਬਾਰੇ ਪਤਾ ਕੀਤਾ ਤਾਂ ਉਨ੍ਹਾਂ ਨੇ ਸਾਨੂੰ ਦਸਿਆ ਕਿ ਅਸੀਂ ਸਿਲੈਕਸ਼ਨ ਕਰਕੇ ਗੌਰਮਿੰਟ ਨੂੰ ਭੇਜ ਦਿੱਤੀ ਹੋਈ ਹੈ। ਉਹ ਫਾਈਲ 5-6 ਮਹੀਨੇ ਹੋ ਗਏ ਹਨ, ਹਾਲੇ ਤੱਕ ਵਾਪਿਸ ਨਹੀਂ ਹੋਈ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਵਲੋਂ ਇਹ ਸਿਲੈਕਸ਼ਨ ਲਿਸਟ ਕਦੋਂ ਤਕ ਵਾਪਿਸ ਆ ਜਾਵੇਗੀ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੇਰੇ ਸਤਿਕਾਰਯੋਗ ਸਾਥੀ ਨੇ ਜਿਹੜੀ ਗੱਲ ਪੁੱਛੀ ਹੈ, ਇਸ ਸਵਾਲ ਨਾਲ ਉਸ ਦਾ ਕੋਈ ਸਬੰਧ ਨਹੀਂ ਹੈ। ਵੈਸੇ ਉਨ੍ਹਾਂ ਦੀ ਤਸੱਲੀ ਲਈ ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਉਹ ਮੇਰੇ ਕੋਲ ਆ ਕੇ ਪੁੱਛ ਲੈਣ, ਮੈਂ ਸਾਰਾ ਕੁਝ ਉਨ੍ਹਾਂ ਨੂੰ ਦਸ ਦਿਆਂਗਾ।

**ਸਰਦਾਰ ਸ਼ਮਸ਼ੇਰ ਸਿੰਘ**: ਸਪੀਕਰ ਸਾਹਿਬ, ਆਪਣੇ ਜਵਾਬ ਵਿਚ ਵਜ਼ੀਰ ਸਾਹਿਬ ਨੇ ਦਸਿਆ ਹੈ ਕਿ ਰਿਜ਼ਰਵ ਕੈਟਾਗਰੀ ਨਾਲ ਸਬੰਧ ਰੱਖਣ ਵਾਲੇ ਯੋਗ ਉਮੀਦਵਾਰ ਉਨ੍ਹਾਂ ਨੂੰ ਨਹੀਂ ਮਿਲੇ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪੋਸਟਾਂ ਲਈ ਕੀ ਰਿਕੁਈਜ਼ਿਟ ਕੁਆਲੀਫਿਕੇਸ਼ਨਜ਼ ਰੱਖੀਆਂ ਗਈਆਂ ਸਨ ਅਤੇ ਕਿੰਨੇ ਕੁ ਆਦਮੀਆਂ ਨੇ ਉਨ੍ਹਾਂ ਲਈ ਅਪਲਾਈ ਕੀਤਾ ? ਇਸ ਤੋਂ ਇਲਾਵਾ, ਜਿੰਨੇ ਸ਼ਡਿਊਲਡ ਕਾਸਟ ਕੈਂਡੀਡੇਟ ਆਏ, ਉਨ੍ਹਾਂ ਦੀਆਂ ਕੀ ਕੀ ਕੁਆਲੀਫਿਕੇਸ਼ਨਜ਼ ਸਨ ਅਤੇ ਇਸ ਵਿਚ ਜਿਹੜਾ ਬੈਕਲਾਗ ਪਿਆ ਹੋਇਆ ਹੈ, ਉਹ ਕਦੋਂ ਤਕ ਪੂਰਾ ਕਰ ਦੇਣਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੇਰੇ ਅਜ਼ੀਜ਼ ਦੋਸਤ ਨੇ ਜਿਹੜੀ ਚੀਜ਼ ਪੁਛੀ ਹੈ, ਉਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ। ਮੈਂ ਸਿਰਫ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਜਿਵੇਂ ਯੋਗ ਉਮੀਦਵਾਰ ਸਾਨੂੰ ਮਿਲਦੇ ਜਾਂਦੇ ਹਨ, ਅਸੀਂ ਭਰਤੀ ਕਰੀ ਜਾਂਦੇ ਹਾਂ।

**ਸਰਦਾਰ ਸ਼ਮਸ਼ੇਰ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਸ ਦਾ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ। ਪਰ ਇਹ ਗੱਲ ਠੀਕ ਨਹੀਂ ਹੈ। ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਰਿਜ਼ਰਵ ਕੈਟਾਗਰੀ ਨਾਲ ਸਬਧ ਰਖਣ ਵਾਲੇ ਯੋਗ ਉਮੀਦਵਾਰ ਨਹੀਂ ਮਿਲੇ ਜਦ ਕਿ ਕਈ ਬੀ.ਏ./ਐਮ.ਏ. ਕੈਂਡੀਡੇਟਸ ਨੇ ਵੀ ਅਪਲਾਈ ਕੀਤਾ ਹੈ। ਇਨ੍ਹਾਂ ਨੇ ਕਈ ਕੈਂਡੀਡੇਟ ਮੈਟਰੀਕੁਲੇਟ ਵੀ ਰੱਖੇ ਹਨ ਜਦ ਕਿ ਸ਼ਡਿਊਲਡ ਕਾਸਟਸ ਬੀ. ਏ. ਪੜ੍ਹੇ ਜਾਂ ਐਮ. ਏ. ਪੜ੍ਹੇ ਵੀ ਮਿਲ ਜਾਂਦੇ ਹਨ। ਇਸ ਤਰ੍ਹਾਂ ਕਿਉਂ ਕੀਤਾ ਗਿਆ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਸੀ ਅਤੇ ਹੁਣ ਵੀ ਕਹਿ ਰਿਹਾ ਹਾਂ ਕਿ ਭਰਤੀ ਕਰਨ ਦੇ ਮਾਮਲੇ ਵਿਚ ਅਸੀਂ ਕਾਇਦੇ-ਕਾਨੂੰਨ ਅਨੁਸਾਰ ਹੀ ਕੰਮ ਕਰਦੇ ਹਾਂ, ਕੋਈ ਬੇਕਾਇਦਗੀ ਨਹੀਂ ਵਰਤੀ ਜਾਂਦੀ। ਰਿਜ਼ਰਵਸ਼ਨ ਪਾਲਿਸੀ ਦਾ ਪੂਰਾ ਧਿਆਨ ਰਖਿਆ ਜਾਂਦਾ ਹੈ। ਜਿਹੜੀ ਵੀ ਭਰਤੀ ਕੀਤੀ ਜਾਂਦੀ ਹੈ, ਉਹ ਰਿਜ਼ਰਵਸ਼ਨ ਪਾਲਿਸੀ ਨੂੰ ਮੱਦੇ ਨਜ਼ਰ ਰੱਖ ਕੇ ਹੀ ਕੀਤੀ ਜਾਂਦੀ ਹੈ। ਫਿਰ ਵੀ ਜੇ ਇਨ੍ਹਾਂ ਦੀ ਤਸੱਲੀ ਨਾ ਹੋਈ ਹੋਵੇ ਤਾਂ ਇਹ ਮੇਰੇ ਕੋਲ ਆ ਜਾਣ, ਮੈਂ ਇਨ੍ਹਾਂ ਨੂੰ ਦਸ ਦਿਆਂਗਾ।

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਇਨ੍ਹਾਂ ਨੂੰ ਰਿਜ਼ਰਵ ਕੈਟਾਗਰੀ ਦੇ ਯੋਗ ਉਮੀਦਵਾਰ ਨਹੀਂ ਮਿਲੇ। ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਿਲਸਿਲੇ ਵਿਚ ਸ਼ਡਿਊਲਡ ਕਾਸਟ ਕੈਂਡੀਡੇਟਸ ਲਈ ਰਖੀਆਂ ਗਈਆਂ ਕੁਆਲੀਫਿਕੇਸ਼ਨਜ਼ ਇਹ ਰਿਲੈਕਸ ਕਰਨ ਨੂੰ ਤਿਆਰ ਹਨ ? ਇਸ ਤੋਂ ਇਲਾਵਾ, ਜ ਸ਼ਡਿਊਲਡ ਕਾਸਟ ਕੈਂਡੀਡੇਟ ਨਹੀਂ ਮਿਲਦੇ ਤਾਂ ਉਨ੍ਹਾਂ ਦੀ ਜਗ੍ਹਾ ਕੀ ਇਹ ਬੈਕਵਰਡ ਕਲਾਸਿਜ਼ ਦੇ ਉਮੀਦਵਾਰ ਰੱਖਣ ਨੂੰ ਤਿਆਰ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਸਬੰਧ ਵਿਚ ਮੈਂ ਸਿਰਫ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਕਾਇਦੇ-ਕਾਨੂੰਨ ਦੇ ਮੁਤਾਬਿਕ ਅਤੇ ਰਿਜ਼ਰਵੇਸ਼ਨ ਪਾਲਿਸੀ ਨੂੰ ਧਿਆਨ ਵਿਚ ਰਖ ਕੇ ਸਾਰਾ ਕਮ ਕਰਦੇ ਹਾਂ ਜਿਸ ਕਰਕੇ ਰਿਜ਼ਰਵੇਸ਼ਨ ਪਾਲਿਸੀ ਦੀ ਕੋਈ ਉਲਘਣਾ ਨਹੀਂ ਹੁੰਦੀ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ**: ਸਪੀਕਰ ਸਾਹਿਬ, ਪਿਛੇ ਜਿਹੇ ਇਸੇ ਸੈਸ਼ਨ ਵਿਚ ਹੀ ਪੰਜਾਬ ਸਕੂਲ ਸਿਖਿਆ ਬੋਰਡ ਦੇ ਬਾਰੇ ਕਾਫੀ ਚਰਚਾ ਹੋਈ ਸੀ ਅਤੇ ਇਕ ਸਵਾਲ ਦੇ ਜਵਾਬ ਵਿਚ ਏਥੇ ਇਹ ਕਿਹਾ ਗਿਆ ਸੀ ਕਿ ਜਿੰਨੀ ਦੇਰ ਤਕ ਰਿਜ਼ਰਵ ਪੋਸਟਾਂ ਦਾ ਬੈਕਲਾਗ ਪੂਰਾ ਨਹੀਂ ਹੁਦਾ, ਉਨੀ ਦੇਰ ਤਕ ਦੂਸਰੀ ਭਰਤੀ ਬਿਲਕੁਲ ਨਹੀਂ ਕੀਤੀ ਜਾਵੇਗੀ। ਮੈਂ ਤੁਹਾਡ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁਦਾ ਹਾਂ ਕਿ ਕੀ ਇਹੋ ਫਾਰਮੂਲਾ ਕੋਆਪਰੇਟਿਵ ਬੈਂਕਾਂ ਅਤੇ ਲੈਂਡ ਮਾਰਗੇਜ਼ ਬੈਂਕਾਂ ਦੇ ਸਬੰਧ ਵਿਚ ਵੀ ਅਪਲਾਈ ਕਰਨਗੇ ? ਕੀ ਜਨਰਲ ਕੈਟਾਗਰੀਜ਼ ਦੀ ਹੋਰ ਭਰਤੀ ਕਰਨ ਤੋਂ ਪਹਿਲਾਂ ਇਹ ਰਿਜ਼ਰਵ ਪੋਸਟਾਂ ਦਾ ਪਿਛਲਾ ਬੈਕਲਾਗ ਪੂਰਾ ਕਰਨਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਧੰਨੋਵਾਲੀਆ ਜੀ ਨੇ ਜਿਹੜ ਗੱਲ ਪੁੱਛੀ ਹੈ, ਉਸ ਬਾਰੇ ਅਸੀਂ ਸੋਚ ਵਿਚਾਰ ਕਰ ਰਹੇ ਹਾਂ ਅਤੇ ਜੋ ਵੀ ਠੀਕ ਸਮਝਿਆ ਗਿਆ, ਉਹੀ ਅਸੀਂ ਕਰ ਲਵਾਂਗੇ।

---

## Co-operative Spinning Mill

*1984. **Comrade Buta Singh** : Will the Minister of State for Co-operation be pleased to state:—

(a) the date when the Co-operative Spinning Mill Project was started;

(b) if the reply to part(a) above be in the affirmative, the total capacity and the production achieved till 31st January, 1983 ?

**ਸਰਦਾਰ ਬੀਰ ਪਾਲ ਸਿੰਘ** : (ੳ) ਵੇਰਵਾ ਹੇਠ ਲਿਖੇ ਅਨੁਸਾਰ ਹੈ ।

| ਲੜੀ ਨੰ | ਨਾਂ | ਸਹਿਕਾਰੀ ਸਪਿਨਿੰਗ ਮਿਲ ਸ਼ੁਰੂ ਹੋਣ ਦੀ ਮਿਤੀ |
|---|---|---|
| 1. | ਅਬੋਹਰ ਸਹਿਕਾਰੀ ਸਪਿਨਿੰਗ ਮਿੱਲ | ਦਸੰਬਰ, 1979 |
| 2. | ਮਲੋਟ ਸਹਿਕਾਰੀ ਸਪਿਨਿੰਗ ਮਿੱਲ | ਦਸੰਬਰ, 1979 |
| 3. | ਮਾਨਸਾ ਸਹਿਕਾਰੀ ਸਪਿਨਿੰਗ ਮਿੱਲ | ਦਸੰਬਰ, 1979 |
| 4. | ਤਪਾ ਸਹਿਕਾਰੀ ਸਪਿਨਿੰਗ ਮਿੱਲ | ਦਸੰਬਰ, 1979 |
| 5. | ਗੋਇੰਦਵਾਲ ਸਹਿਕਾਰੀ ਸਪਿਨਿੰਗ ਮਿੱਲ | ਜੁਲਾਈ, 1981 |
| 6. | ਸੰਧਵਾਂ ਸਹਿਕਾਰੀ ਸਪਿਨਿੰਗ ਮਿਲ ਜ਼ਿਲ੍ਹਾ ਫ਼ਰੀਦਕੋਟ | ਜੂਨ, 1978 |

(ਅ) ਉਪਰੋਕਤ ਦਰਸਾਈਆਂ ਮਿੱਲਾਂ ਵਿਚੋਂ ਦੋ ਮਿਲ੍ਹਾਂ ਸੰਧਵਾਂ ਜ਼ਿਲ੍ਹਾ ਫ਼ਰੀਦਕੋਟ ਅਤੇ ਅਬੋਹਰ ਜ਼ਿਲ੍ਹਾ ਫਿਰੋਜ਼ਪੁਰ ਨੇ ਉਤਪਾਦਨ ਸ਼ੁਰੂ ਕਰ ਦਿਤਾ ਹੈ । 31-3-83 ਤਕ ਉਤਪਾਦਨ ਅਤੇ ਵਰਤੋਂ ਲਿਆਂਦੀ ਸਮਰਥਾ ਦੀ ਪਰਗਤੀ ਹੇਠ ਲਿਖੇ ਅਨੁਸਾਰ ਹੈ:—

| ਮਿਲ ਦਾ ਨਾਂ | ਚਾਲੂ ਤਕਲੇ | ਉਤਪਾਦਨ ਕਿ. ਗਰਾਮ ਲੱਖਾਂ ਵਿਚ | ਵਰਤੋਂ ਲਿਆਂਦੀ ਸਮਰਥਾ ਦੀ ਪਰਤੀਸ਼ਤ |
|---|---|---|---|
| (ੳ) ਕੋਟਕਪੂਰਾ ਸਹਿਕਾਰੀ ਕਤਾਈ ਮਿਲ ਲਿਮ:-- ਸੰਧਵਾਂ | 25,080 | 77.41 | 72.05 |
| (ਅ) ਅਬੋਹਰ ਸਹਿਕਾਰੀ ਕਤਾਈ ਮਿਲ ਲਿਮ- ਅਬੋਹਰ | 66.00 | 2.92 | 86.11 |

**ਕਾਮਰੇਡ ਬੂਟਾ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੰਦੇ ਹੋਏ 4 ਸਪਿੰਨਿੰਗ ਮਿਲਾਂ ਦਾ ਜ਼ਿਕਰ ਕੀਤਾ ਹੈ ਕਿ ਦਸੰਬਰ, 1979 ਵਿੱਚ ਇਹ ਮਿਲਾਂ ਕੰਮ ਕਰਨਾ ਸ਼ੁਰੂ ਕਰ ਦੇਣਗੀਆਂ। ਇਨ੍ਹਾਂ ਦੇ ਵਿਚੋਂ 2 ਮਿਲਾਂ ਨੇ ਕੰਮ ਕਰਨਾ ਸ਼ੁਰੂ ਕਰ ਦਿਤਾ ਹੈ। ਪਰ ਮਾਨਸਾ ਸਹਿਕਾਰੀ ਸਪਿੰਨਿੰਗ ਮਿਲ ਦੇ ਲਈ ਅਸੀਂ ਪਿਛਲੇ ਸਾਲ ਡੀ. ਸੀ. ਦੀ ਮਾਰਫਤ ਮਹਿਕਮੇ ਵਾਲਿਆਂ ਤੋਂ ਪੁਛਿਆ ਕਿ ਮਾਨਸਾ ਦੀ ਮਿਲ ਕਦੋਂ ਚਾਲੂ ਕਰ ਰਹੇ ਹੋ ਤਾਂ ਉਨ੍ਹਾਂ ਨੇ ਲਿਖਤੀ ਜਵਾਬ ਵਿੱਚ ਕਿਹਾ ਕਿ 31 ਮਾਰਚ, 1983 ਨੂੰ ਇਹ ਮਿਲ ਆਪਣਾ ਉਤਪਾਦਨ ਸ਼ੁਰੂ ਕਰ ਦੇਵੇਗੀ ਪਰ ਹਾਲੀਂ ਤਕ ਉਹ ਚਾਲੂ ਨਹੀਂ ਹੋਈ। ਮੈਂ ਮਨਿਸਟਰ ਸਾਹਿਬ ਤੋਂ ਬੜੇ ਅਦਬ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਦਸਣਗੇ ਕਿ ਇਹ ਮਿਲ ਮਾਨਸਾ ਦੀ ਕਦੋਂ ਤਕ ਆਪਣਾ ਉਤਪਾਦਨ ਕਰਨਾ ਸ਼ੁਰੂ ਕਰ ਦੇਵੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਕਾਮਰੇਡ ਬੂਟਾ ਸਿੰਘ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਮਾਨਸਾ ਦੀ ਸਪਿੰਨਿੰਗ ਮਿਲ ਹੈ ਇਹ ਸਤੰਬਰ ਦੇ ਮਹੀਨੇ ਵਿੱਚ ਅਸੀਂ ਆਸ ਰਖਦੇ ਹਾਂ ਕਿ ਚਾਲੂ ਹੋ ਜਾਵੇਗੀ ਅਤੇ ਉਤਪਾਦਨ ਦਾ ਕੰਮ ਸ਼ੁਰੂ ਕਰ ਦੇਵੇਗੀ ।

## Wheat Atta Supplied at Government Fair Price Shops in the State

***1914. Master Babu Singh**: Will the Minister of State for Food and Supplies be pleased to state: whether it has come to the notice of the Government that very poor quality of wheat atta is being supplied at Government Fair Price Shops in the State at present, if so, the action taken or proposed to be taken against the persons at fault?

**ਸ਼੍ਰੀ ਭਗਵਾਨ ਦਾਸ** : ਰਾਜ ਵਿਚ ਸੱਸਤੇ ਭਾ ਦੀਆਂ ਦੁਕਾਨਾਂ ਤੇ ਚੰਗੀ ਕਵਾਲਟੀ ਦਾ ਹੋਲਮੀਲ ਆਟਾ ਸਪਲਾਈ ਕੀਤਾ ਜਾਂਦਾ ਹੈ । ਅੰਮ੍ਰਿਤਸਰ ਤੋਂ ਪਰਾਪਤ ਹੋਈ ਇਕ ਸ਼ਕਾਇਤ ਦੀ ਪੜਤਾਲ ਕੀਤੀ ਗਈ ਹੈ ਅਤੇ ਸੈਂਪਲ ਫੂਡ ਲੈਬਾਰਟਰੀ ਪੰਜਾਬ ਨੂੰ ਵਿਸ਼ਲੇਸ਼ਨ ਕਰਨ ਲਈ ਭੇਜੇ ਗਏ ਹਨ। ਇਸ ਸਬੰਧੀ ਅਗਲੇਰੀ ਕਾਰਵਾਈ ਲਿਬਾਰਟਰੀ ਤੋਂ ਰਿਪੋਰਟ ਪ੍ਰਾਪਤ ਹੋਣ ਉਪਰੰਤ ਕੀਤੀ ਜਾਵੇਗੀ ।

**ਮਾਸਟਰ ਬਾਬੂ ਸਿੰਘ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜਾ ਹੋਲ ਮੀਲ ਆਟੇ ਵਿੱਚ ਨੁਕਸ ਪਾਇਆ ਗਿਆ ਹੈ, ਜੇ ਇਸ ਦੀ ਰਿਪੋਰਟ ਲੈਬਾਰਟਰੀ ਵਿਚੋਂ ਆ ਗਈ ਤਾਂ ਕੀ ਇਸ ਦੇ ਵਿੱਚ ਜਿਹੜਾ ਕਸੂਰਵਾਰ ਹੈ ਉਸ ਨੂੰ ਸਜ਼ਾ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਜਵਾਬ ਵਿਚ ਪਹਿਲਾਂ ਹੀ ਦੱਸ ਚੁਕਿਆ ਹਾਂ ਕਿ ਅਸੀਂ ਸੈਂਪਲ ਭੇਜ ਚੁੱਕੇ ਹਾਂ। ਰਿਪੋਰਟ ਆਉਣ ਤੋਂ ਬਾਅਦ ਜੇ ਕੋਈ ਗਲ ਉਨ੍ਹਾਂ ਦੇ ਖਿਲਾਫ ਹੋਈ ਤਾਂ ਜ਼ਰੂਰ ਸਜ਼ਾ ਦੇਵਾਂਗੇ। ਮੈਂ ਮਾਨਯੋਗ ਮੈਂਬਰ ਸਾਹਿਬ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਫੌਰਨ ਆਪਣਾ ਅਫਸਰ ਭੇਜ ਕੇ ਮਿਲ ਨੂੰ ਚੈਕ ਕੀਤਾ ਹੈ। ਆਟਾ ਸਿਰਫ ਮੋਟਾ ਸੀ, ਕੁਆਲਿਟੀ ਵਿਚ ਕੋਈ ਨੁਕਸ ਨਹੀਂ ਸੀ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਵਜੀਰ ਸਾਹਿਬ ਨੇ ਦਸਿਆ ਹੈ ਕਿ ਆਟਾ ਸਿਰਫ ਮੋਟਾ ਸੀ। ਜੇ ਆਟਾ ਮੋਟਾ ਹੀ ਸੀ ਤਾਂ ਲੈਬਾਰਟਰੀ ਵਿੱਚ ਭੇਜਣ ਦੀ ਕੀ ਲੋੜ ਪਈ ਸੀ ? ਜ ਆਟਾ ਡਿਫੈਕਟਿਵ ਸੀ ਤਾਂ ਹੀ ਲੈਬਾਰਟਰੀ ਵਿੱਚ ਭੇਜਿਆ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਇਸ ਕਰਕੇ ਭੇਜਿਆ ਗਿਆ ਹੈ ਤਾਂ ਕਿ ਕੋਈ ਇਤਰਾਜ਼ ਨਾ ਹੋਵੇ ਅਤੇ ਸਪਸ਼ਟ ਗਲ ਸਾਹਮਣੇ ਆਵੇ। ਜੇ ਉਨ੍ਹਾਂ ਦੇ ਖਿਲਾਫ ਕੋਈ ਗਲ ਹੋਵਗੀ ਤਾਂ ਲਾਜ਼ਮੀ ਤੌਰ ਤੇ ਐਕਸ਼ਨ ਲਵਾਂਗੇ।

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਾਹਿਬ, ਆਟਾ ਤਾਂ ਮਿਲਾਂ ਸਪਲਾਈ ਕਰਦੀਆਂ ਹਨ ਅਤੇ ਉਹ ਅਗੇ ਡਿਪੂਆਂ ਨੂੰ ਵੰਡਦੀਆਂ ਹਨ। ਪਰ ਇਹ ਚਾਲਾਨ ਡਿਪੂਆਂ ਵਾਲਿਆਂ ਦਾ ਕਰਦੇ ਹਨ, ਮਿਲ ਵਾਲਿਆਂ ਦਾ ਕਿਉਂ ਨਹੀਂ ਕਰਦੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਸੈਂਪਲ ਮਿਲ ਵਾਲਿਆਂ ਦਾ ਫੜਿਆ ਹੈ, ਡਿਪੂ ਵਾਲਿਆਂ ਦਾ ਨਹੀਂ ਫੜਿਆ।

---

## Measures to reduce road accidents

***1937. Sardar Dilbagh Singh** : Will the Chief Minister be pleased to state whether the Government is taking any measures to reduce the

[Sardar Dilbagh Singh]
daily increasing number of road accidents in the State, if so, the details thereof?

**Doctor Kewal Krishan** (Finance Minister) : The following steps are being implemented by the State Government to reduce traffic accidents in the State:—

A statement is laid on the Table of the House.

STATEMENT

(i) On Sher Shah Suri Marg in the State, apart from Traffic Enforcement Staff Patrolling on Motor Cycles by the Mobile Patrolling Staff has been started in order to ensure free flow of traffic.

(ii) Intensive traffic checking of the offences of over-loading in buses, trucks and tempos, non-use of dipper at night, over-speeding by the drivers, dangerous driving and drunken driving etc. by the Traffic Enforcement Staff is being conducted regularly.

(iii) Officers of the Traffic Enforcement Staff, deliver lectures on traffic education in the schools.

(iv) Important National/State Highways are being widened.

(v) Speed Brakers and Round abouts are constructed.

(vi) Different kinds of road signs and cautionary signs are affixed on the roads.

(vii) One way traffic is resorted to on some roads in the cities.

(viii) Automatic traffic lights are installed in the crossings of important roads in cities in the State.

(ix) For the publicity of traffic rules and regulations, help from Radio and the Press is taken for imparting traffic education.

**ਸਰਦਾਰ ਦਿਲਬਾਗ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿੱਚ ਦੱਸਿਆ ਹੈ ਕਿ ਐਕਸੀਡੈਂਟਸ ਘਟਾਉਣ ਵਾਸਤੇ ਸਕੂਲ ਖੋਲ੍ਹ ਦਿੱਤੇ ਗਏ ਹਨ। ਲਿਸਟ ਦੇ ਤਿੰਨ ਨੰਬਰ ਤੇ ਇਨ੍ਹਾਂ ਨੇ ਦੱਸਿਆ ਹੈ ਕਿ ਸਕੂਲਾਂ ਵਿੱਚ ਟਰੈਫਿਕ ਐਨਫੋਰਸਮੈਂਟ ਸਟਾਫ ਦੇ ਅਫਸਰ ਲੈਕਚਰ ਦਿੰਦੇ ਹਨ। ਸਾਨੂੰ ਤਾਂ ਇਹ ਸਕੂਲ ਲਭਦੇ ਨਹੀਂ ਕਿ ਕਿਥੇ ਹਨ। ਕੀ ਮਨਿਸਟਰ ਸਾਹਿਬ ਮੇਹਰਬਾਨੀ ਕਰਕੇ ਦੱਸਣਗੇ ਕਿ ਇਹ ਸਕੂਲ ਕਿਥੇ ਹਨ ਅਤੇ ਇਹ ਕਿਥੇ ਲੈਕਚਰ ਦਿੰਦੇ ਹਨ ?

ਦੂਸਰਾ, ਮੇਰਾ ਸਵਾਲ ਇਹ ਸੀ ਕਿ ਅਗਰ ਇਸ ਦੇ ਵਿੱਚ ਇਹ ਹੋਰ ਐਡ ਕਰ ਲਿਆ ਜਾਵੇ ਕਿ ਜੀ. ਟੀ. ਰੋਡ ਤੇ ਚਲਣ ਵਾਲੇ ਗੱਡੇ, ਟਾਂਗੇ, ਸਾਈਕਲ ਅਤੇ ਸਰਦਾਰ ਬੇਅੰਤ ਸਿੰਘ ਹੋਰਾਂ ਦੇ ਰੋਡ ਰੋਲਰਜ਼ ਅਗਰ ਇਨ੍ਹਾਂ ਤੇ ਲਾਈਟਸ ਕਰਵਾ ਦਿੱਤੀਆਂ ਜਾਣ ਤਾਂ ਇਸ ਦੇ ਨਾਲ ਵੀ ਐਕਸੀਡੈਂਟਸ ਘੱਟ ਸਕਦੇ ਹਨ ?

**ਵਿੱਤ ਮੰਤਰੀ** : ਸਪੀਕਰ ਸਾਹਿਬ, ਜਿਥੋਂ ਤਕ ਸਕੂਲ ਖੋਲ੍ਹਣ ਦਾ ਸਬੰਧ ਹੈ, ਇਸ ਦੇ ਬਾਰੇ ਜਵਾਬ ਵਿਚ ਲਿਖਿਆ ਹੋਇਆ ਹੈ —

"Officers of the Traffic enforcement staff deliver lectures on traffic education in the schools."

ਜਿਹੜੇ ਸਕੂਲ ਐਗਜਿਸਟ ਕਰਦੇ ਹਨ ਉਥੇ ਜਾ ਕੇ ਅਫਸਰ ਬੱਚਿਆਂ ਨੂੰ ਲੈਕਚਰ ਦਿੰਦੇ ਹਨ। ਕੋਈ ਸਪੈਸ਼ਲ ਸਕੂਲ ਨਹੀਂ ਖੋਲ੍ਹੇ ਗਏ। ਜਿਥੋਂ ਤਕ ਸਪੀਕਰ ਸਾਹਿਬ, ਲਾਈਟਸ ਦਾ ਜ਼ਿਕਰ ਇਨ੍ਹਾਂ ਨੇ ਕੀਤਾ ਹੈ ਉਸ ਦੇ ਬਾਰੇ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਦੇ ਬਾਰੇ ਅਸੀਂ ਜ਼ਰੂਰ ਕੋਈ ਸਟੈਪਸ ਲਵਾਂਗੇ ਤਾਂਕਿ ਡੈਜ਼ਲਿੰਗ ਲਾਈਟਸ ਜੋ ਹਨ, ਉਹ ਪ੍ਰੇਸ਼ਾਨ ਕਰਦੀਆਂ ਹਨ, ਉਨ੍ਹਾਂ ਦਾ ਐਕਸੀਡੈਂਟਸ ਤੇ ਕੋਈ ਅਸਰ ਨਾ ਪਵੇ ਅਤੇ ਇਹ ਰੇਟ ਹੋਰ ਘੱਟ ਜਾਵੇ।

**ਸਰਦਾਰ ਗੁਰਨੈਬ ਸਿੰਘ ਬਰਾੜ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ, 5–7 ਦਿਨ ਹੋਏ ਟਰੀਬਿਊਨ ਅਖਬਾਰ ਵਿੱਚ ਆਇਆ ਸੀ ਕਿ ਚੰਡੀਗੜ੍ਹ ਲੁਧਿਆਣਾ ਰੋਡ ਤੇ ਟਰੈਫਿਕ ਬਹੁਤ ਵੱਧ ਗਈ ਹੈ ਔਰ ਉਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਇਕ ਮਿੰਟ ਵਿੱਚ 5–6 ਵਹੀਕਲਜ਼ ਲੰਘਦੀਆਂ ਹਨ, ਸੜਕ ਬੜੀ ਤੰਗ ਹੈ ਔਰ ਐਕਸੀਡੈਂਟਸ ਬੜੇ ਹੁੰਦੇ ਹਨ। ਆਪ ਨੂੰ ਪਤਾ ਹੀ ਹੈ ਕਿ ਮੇਰਾ ਵੀ ਐਕਸੀਡੈਂਟ ਇਥੇ ਹੀ ਹੋਇਆ ਸੀ। ਕੀ ਮਨਿਸਟਰ ਸਾਹਿਬ ਇਸ ਸੜਕ ਨੂੰ ਚੌੜਾ ਕਰਨ ਵਾਸਤੇ ਕੋਈ ਵਿਚਾਰ ਕਰਨਗੇ ?

**ਮੰਤਰੀ:** ਸਪੀਕਰ ਸਾਹਿਬ, ਇਹ ਨੈਸ਼ਨਲ ਹਾਈ ਵੇਅ ਹੈ ਔਰ ਇਸ ਨੂੰ ਫੋਰ ਲੇਨ ਬਣਾਉਣ ਵਾਸਤੇ ਸੈਂਟਰ ਦਾ ਫੇਜ਼ਡ ਪ੍ਰੋਗਰਾਮ ਚਲ ਰਿਹਾ ਹੈ ਔਰ ਇਸ ਨੂੰ ਜ਼ਰੂਰ ਚੌੜਾ ਕੀਤਾ ਜਾਵੇਗਾ। ਇਸ ਦੇ ਨਾਲ ਹੀ ਮੈਂ ਇਹ ਵੀ ਮਾਨਯੋਗ ਮੈਂਬਰਜ਼ ਦੀ ਇਨਫਰਮੇਸ਼ਨ ਲਈ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਫਰਵਰੀ, 1983 ਤੋਂ ਇਸ ਦੇ ਉਤੇ 6 ਮੋਟਰ ਸਾਈਕਲ ਵਾਲਿਆਂ ਨੂੰ ਘੁੰਮਣ ਵਾਸਤੇ ਰੱਖਿਆ ਹੋਇਆ ਹੈ ਜਿਹੜੇ ਸਵੇਰੇ 7.00 ਵਜੇ ਤੋਂ ਲੈ ਕੇ ਸ਼ਾਮ ਦੇ 9.00 ਵਜੇ ਤਕ ਟੂਰ ਕਰਦੇ ਹਨ ਅਤੇ ਰਾਤ ਨੂੰ ਡੀ. ਐਸ. ਪੀ. ਦੀ ਨਿਗਰਾਨੀ ਥੱਲੇ ਵੀ ਟੂਰ ਕੀਤਾ ਜਾਂਦਾ ਹੈ ਤਾਂਕਿ ਟਰੈਫਿਕ ਰੂਲਜ਼ ਦੀ ਕੋਈ ਉਲੰਘਣਾ ਨਾ ਕਰੇ ਅਤੇ ਐਕਸੀਡੈਂਟਸ ਘੱਟਣ।

**ਸਰਦਾਰ ਦਿਲਬਾਗ ਸਿੰਘ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਇਨ੍ਹਾਂ ਨੇ ਕਿਹਾ ਹੈ ਕਿ ਟਰੈਫਿਕ ਐਨਫੋਰਸਮੈਂਟ ਸਟਾਫ ਦੇ ਅਫਸਰ ਸਕੂਲਾਂ ਵਿਚ ਲੈਕਚਰ ਦਿੰਦੇ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਕਿਹੜੇ ਸਕੂਲਾਂ ਵਿਚ ਜਾਂਦੇ ਹਨ ਅਤੇ ਉਹ ਸਕੂਲ ਕਿਥੇ ਹਨ, ਸਾਨੂੰ ਤਾਂ ਕੋਈ ਸਕੂਲ ਨਜ਼ਰ ਨਹੀਂ ਆਇਆ ? ਜੇ ਸਾਨੂੰ ਉਨ੍ਹਾਂ ਸਕੂਲਾਂ ਦਾ ਪਤਾ ਲਗ ਜਾਵੇ ਤਾਂ ਅਸੀਂ ਵੀ ਕਿਸੇ ਨੂੰ ਉਥੇ ਭੇਜ ਸਕੀਏ। ਕੀ ਮਨਿਸਟਰ ਸਾਹਿਬ ਸਕੂਲਾਂ ਦਾ ਨਾਮ ਦੱਸਣਗੇ ਅਤੇ ਇਹ ਦੱਸਣਗੇ ਕਿ ਇਹ ਸਕੂਲ ਕਿਥੇ ਹਨ ?

**ਮੰਤਰੀ:** ਸਪੀਕਰ ਸਾਹਿਬ, ਇੰਸਪੈਕਟਰ ਤੇ ਸਬ ਇੰਨਸਪੈਕਟਰ ਆਫ ਟਰੈਫਿਕ ਸਟਾਫ ਜਿਹੜਾ ਹੈ ਉਨ੍ਹਾਂ ਨੂੰ ਹਦਾਇਤਾਂ ਹਨ ਕਿ ਉਹ ਸਕੂਲਾਂ ਵਿੱਚ ਜਾ ਕੇ ਆਪਣੇ ਲੈਕਚਰ ਦੇਣ ਔਰ ਉਸ ਪ੍ਰੋਗਰਾਮ ਦੇ ਮੁਤਾਬਿਕ ਉਹ ਜਿੰਨੇ ਸਕੂਲਾਂ ਵਿਚ ਜਾਂਦੇ ਹਨ ਬੱਚਿਆਂ ਨੂੰ ਸਮਝਾਉਂਦੇ ਹਨ।

**ਸ੍ਰੀ ਰਾਮ ਸਵਰੂਪ ਬਾਗੀ:** ਸਪੀਕਰ ਸਾਹਿਬ, ਇਹ ਬੜੀ ਗੰਭੀਰ ਸਮੱਸਿਆ ਹੈ ਔਰ ਇਸ ਨੂੰ ਕਈ ਮੇਰੇ ਸਾਥੀ ਮਜ਼ਾਕ ਵਿੱਚ ਲੈ ਰਹੇ ਹਨ। ਮੈਂ ਮਾਨਯੋਗ ਮੰਤਰੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਟਰੈਫਿਕ ਪੁਲਿਸ ਬਣਾਈ ਹੈ, ਜਿਵੇਂ ਬਾੜ ਖੇਤ ਨੂੰ ਖਾਂਦੀ ਹੈ ਇਹ ਵੀ ਉਸੇ ਤਰ੍ਹਾਂ ਕਰ ਰਹੇ ਹਨ। ਸਿਵਾਏ ਉਗਰਾਹੀ ਔਰ ਲਾਲ ਫੀਤੇ ਲਾਉਣ ਤੋਂ ਉਨ੍ਹਾਂ ਨੂੰ ਹੋਰ ਕੋਈ ਕੰਮ ਨਹੀਂ ਔਰ ਲੋਕਾਂ ਦੀਆਂ ਜ਼ਿੰਦਗੀਆਂ ਨਾਲ ਖੇਲ੍ਹ ਰਹੇ ਹਨ। ਮੋਟਰ ਵਹੀਕਲ ਐਕਟ ਦੀ ਉਲੰਘਣਾ ਹੋ ਰਹੀ ਹੈ। ਡਿਪਰ ਦੀ ਬਜਾਏ ਸਰਚ ਲਾਈਟ ਮਾਰਦੇ ਹਨ। ਟਰੱਕਾਂ ਵਾਲੇ ਇਸ ਤਰ੍ਹਾਂ ਕਰਦੇ ਹਨ ਔਰ ਬੱਸਾਂ ਦੀ ਵੀ ਇਹੀ ਹਾਲਤ ਹੋ ਗਈ ਹੈ।

**ਸ੍ਰੀ ਸਪੀਕਰ :** ਬਾਗੀ ਸਾਹਿਬ, ਸਪਲੀਮੈਂਟਰੀ ਕਰੋ।

**ਸ੍ਰੀ ਰਾਮ ਸਵਰੂਪ ਬਾਗੀ :** ਕੀ ਮਨਿਸਟਰ ਸਾਹਿਬ ਟਰੈਫਿਕ ਪੁਲਿਸ ਦੀ ਜੋ ਫੌਜ ਰਖੀ ਹੋਈ ਹੈ ਉਸ ਨੂੰ ਘਟਾਉਣਗੇ ? ਕੀ ਟਰੈਫਿਕ ਨੂੰ ਕੰਟਰੋਲ ਕਰਨ ਦੀ ਬਜਾਏ, ਟਰੈਫਿਕ ਵਿਚ ਸੁਧਾਰ ਲਿਆਉਣ ਦੀ ਬਜਾਏ ਟਰੈਫਿਕ ਪੁਲਿਸ ਵਿਚ ਸੁਧਾਰ ਲਿਆਉਣਗੇ ਅਤੇ ਇਸ ਫੌਜ ਨੂੰ ਘਟਾਉਣਗੇ ? ਇਹ ਪੁਲਿਸ ਵਾਲੇ ਸਭ ਰਲੇ ਹੋਏ ਹਨ ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਰਲਣ ਦਾ ਸਵਾਲ ਹੈ ਇਸ ਦੇ ਬਾਰੇ ਤਾਂ ਬਾਗੀ ਸਾਹਿਬ ਨੂੰ ਕੋਈ ਇਨਫਰਮੇਸ਼ਨ ਹੋਵੇਗੀ ਪਰ ਗੌਰਮਿੰਟ ਦੀ ਪੂਰੀ ਕੋਸ਼ਿਸ਼ ਹੈ ਕਿ ਐਕਸੀਡੈਂਟਸ ਘੱਟ ਤੋਂ ਘੱਟ ਹੋਣ ਔਰ ਇਨਸਪੈਕਟਰਜ਼ ਸਬ-ਇਨਸਪੈਕਟਰਜ਼, ਟਰੈਫਿਕ ਪੁਲਿਸ ਆਪਣੀਆਂ ਪੂਰੀਆਂ ਪੂਰੀਆਂ ਡਿਊਟੀਆਂ ਦੇਣ। ਸਪੀਕਰ ਸਾਹਿਬ, ਮੈਂ ਇਹ ਦੱਸਣ ਵਿਚ ਕੁਝ ਹੱਦ ਤਕ ਖੁਸ਼ੀ ਮਹਿਸੂਸ ਕਰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿੱਚ ਐਕਸੀਡੈਂਟਸ ਵਿੱਚ ਜੋ ਡੈਥਸ ਹਨ ਉਸ ਦੇ ਵਿਚ ਪੰਜਾਬ ਦਾ ਰੇਟ ਬਹੁਤ ਘੱਟ ਹੈ। ਜੇ ਮੈਂ ਇਹ ਕਹਾਂ ਕਿ 1981 ਵਿਚ 1.6%, 1982 ਵਿੱਚ 2.14% ਹੈ ਜਦੋਂ ਕਿ ਆਲ ਇੰਡੀਆ ਵਿੱਚ 6.1 ਹੈ ਤਾਮਿਲ ਨਾਡੂ ਵਿਚ 9.2%, ਯੂ. ਪੀ. ਵਿਚ 10.2%, ਹਰਿਆਣਾ ਵਿਚ 10.3% ਹੈ। ਪੰਜਾਬ ਵਿੱਚ ਐਕਸੀਡੈਂਟਸ ਨਾਲ ਜਿਹੜੀਆਂ ਮੌਤਾਂ ਹਈਆਂ ਹਨ ਉਹ ਬਾਕੀ ਸਟੇਟਾਂ ਨਾਲੋਂ ਘਟ ਹਨ, ਇਸੇ ਤਰ੍ਹਾਂ ਬਾਕੀ ਹਰ ਗਲ ਵਿਚ ਪੰਜਾਬ ਦਾ ਨੰਬਰ ਘਟ ਰਿਹਾ ਹੈ।

**ਸਰਦਾਰ ਸ਼ਮਸ਼ੇਰ ਸਿੰਘ :** ਸਪੀਕਰ ਸਾਹਿਬ, ਜਿਹੜੇ ਟਰੈਫਿਕ ਵਾਲਿਆਂ ਨੂੰ ਇਨ੍ਹਾਂ ਨੇ ਮੋਟਰ ਸਾਈਕਲ ਅਤੇ ਜੀਪਾਂ ਦਿਤੀਆਂ ਹਨ, ਉਹ ਸ਼ਾਮ ਨੂੰ ਉਗਰਾਹੀ ਕਰਕੇ ਥੈਲੇ ਭਰ ਭਰ ਘਰ ਨੂੰ ਲੈ ਜਾਂਦੇ ਹਨ, ਕੀ ਉਨ੍ਹਾਂ ਅਫਸਰਾਂ ਨੂੰ ਚੈਕ ਕਰਨ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਚੈਕਿੰਗ ਦਾ ਸਵਾਲ ਹੈ ਮੈਂ ਦਸਦਾ ਹਾਂ ਕਿ ਜਨਵਰੀ, 1982 ਤੋਂ ਦਸੰਬਰ, 1982 ਤਕ ਓਵਰਲੋਡਿੰਗ ਆਫ ਬਸਿਜ਼ ਦੇ 7324, ਓਵਰ ਲੋਡਿੰਗ ਆਫ ਟਰੱਕਸ ਦੇ 1011, ਟੈਂਪੂਜ਼ ਦੇ 1607, ਓਵਰ ਸਪੀਡਿੰਗ ਦੇ 1108, ਨਾਨ ਯੂਜ਼ ਆਫ ਡਿਪਰਜ਼ ਦੇ 1121, ਡੈਂਜਰਐਸ ਡਰਾਈਵਿੰਗ ਦੇ 10,367, ਡਰੰਕਨ ਡਰਾਈਵਿੰਗ ਦੇ 369 ਚਾਲਾਨ ਕੀਤੇ ਗਏ। ਇਨ੍ਹਾਂ ਤੋਂ ਇਲਾਵਾ ਮੇਰੇ ਕੋਲ ਜਨਵਰੀ, 1983 ਤੋਂ ਹੁਣ ਤਕ ਦੀਆਂ ਫਿਗਰਜ਼ ਹਨ। ਉਹ ਹਨ ਓਵਰ-ਲੋਡਿੰਗ ਆਫ ਬਸਿਜ਼ ਦੇ 454, ਓਵਰ ਲੋਡਿੰਗ ਆਫ ਟਰੱਕਸ ਦੇ 1729, ਟੈਂਪੂਜ਼ ਦੇ 174, ਓਵਰ-ਸਪੀਡਿੰਗ ਦੇ 162, ਨਾਨ ਯੂਜ਼ ਆਫ ਡਿਪਰਜ਼ ਦੇ 62, ਡੈਂਜਰਐਸ ਡਰਾਈਵਿੰਗ ਦੇ 1974, ਡਰੰਕਨ ਡਰਾਈਵਿੰਗ ਦੇ 141 ਚਲਾਨ ਕੀਤੇ ਗਏ। ਸਪੀਕਰ ਸਾਹਿਬ, ਇਹੀ ਹੀ ਨਹੀਂ ਜਿਹੜੇ ਰੋਡ ਐਕਸੀਡੈਂਟਸ ਹਨ ਉਨ੍ਹਾਂ ਦਾ ਵੀ ਪ੍ਰਬੰਧ ਕੀਤਾ ਗਿਆ ਹੈ ਔਰ ਚੈਕਿੰਗ ਨਾਲ ਜੁਰਮਾਨੇ ਵੀ ਵਸੂਲ ਕੀਤੇ ਗਏ ਹਨ। ਉਹ ਵੀ ਮੈਂ ਦਸ ਦਿੰਦਾ ਹਾਂ :—

1980 ਵਿਚ 19,24,280 ਰੁਪਏ, 1981 ਵਿਚ 17,55,656 ਰੁਪਏ ਅਤੇ 1982 ਵਿਚ 31,54,785 ਰੁਪਏ। ਪੰਜਾਬ ਗੌਰਮਿੰਟ ਕਿਸੇ ਅਫਸਰ ਨੂੰ ਬਰਦਾਸ਼ਤ ਨਹੀਂ ਕਰੇਗੀ ਚਾਹੇ ਟਰੈਫਿਕ ਦਾ ਹੋਵੇ ਚਾਹੇ ਕਿਸੇ ਹੋਰ ਡਿਪਾਰਟਮੈਂਟ ਦਾ ਹੋਵੇ। ਅਸੀਂ ਚਾਹੁੰਦੇ ਹਾਂ ਕਿ ਕੋਈ ਅਫਸਰ ਉਗਰਾਹੀ ਨਾ ਕਰੇ। ਔਰ ਕਿਸੇ ਨੂੰ ਪਰੇਸ਼ਾਨ ਨਾ ਕਰੇ ਅਤੇ ਮੋਟਰ ਵਾਈਕਲ ਐਕਟ ਔਰ ਟਰੈਫਿਕ ਰੂਲਜ਼ ਦੀ ਪੂਰੀ ਪਾਲਣਾ ਹੋਵੇ।

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਤੁਸੀਂ ਸੁਣ ਹੀ ਲਿਆ ਹੈ। ਮੈਂਬਰ ਸਾਹਿਬਾਨ ਨੇ ਇਸ ਮਾਮਲੇ ਤੇ ਕਿੰਨੀ ਚਿੰਤਾ ਪ੍ਰਗਟ ਕੀਤੀ ਹੈ। ਮੋਟਰ ਵਾਈਕਲ ਐਕਟ ਦੀਆਂ ਧਾਰਾਵਾਂ ਦੀ

ਪਾਲਣਾ ਉਸ ਢੰਗ ਨਾਲ ਨਹੀਂ ਹੋਈ ਜਿਸ ਨਾਲ ਲੋਕਾਂ ਦੀ ਤਸੱਲੀ ਹੋਵੇ। ਇਹ ਗਲ ਸਪਲੀ-ਮੈਂਟਰੀ ਦੇ ਜ਼ਰੀਏ ਤੁਹਾਡੇ ਗਿਆਤ ਵਿਚ ਲਿਆਂਦੀ ਗਈ ਹੈ। ਬਜਾਏ ਇਸਦੇ ਕਿ ਰੂਲਜ਼ ਐਂਡ ਰੈਗੂਲੇਸ਼ਨਜ਼ ਨੂੰ ਇੰਪਲੀਮੈਂਟ ਕਰਨ ਇਸ ਦੇ ਉਲਟ ਇਹ ਹੋ ਰਿਹਾ ਹੈ ਕਿ ਰੂਲਜ਼ ਐਂਡ ਰੈਗੂਲੇਸ਼ਨਜ਼ ਦੀ ਵਾਇਲੇਸ਼ਨ ਪਰਮੋਟ ਕਰ ਰਹੇ ਹਨ। ਮੈਂ ਤੁਹਾਡੀ ਮਾਰਫਤ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਕੋਲ ਇਸ ਵੇਲੇ ਕਿਹੜਾ ਪਲਾਨ ਹੈ ਕਿਹੜੀ ਸਕੀਮ ਜ਼ੇਰੇ ਗੌਰ ਹੈ ਜਿਸ ਨਾਲ ਜਿਹੜੀ ਚਿੰਤਾ ਇਸ ਹਾਊਸ ਵਿਚ ਪ੍ਰਗਟ ਹੋਈ ਹੈ ਸਾਰੇ ਪਾਸਿਆਂ ਦੇ ਮੈਂਬਰਾਂ ਵਲੋਂ ਕਿ ਟਰੈਫਿਕ ਦੇ ਰੂਲਜ਼ ਐਂਡ ਰੈਗੂਲੇਸ਼ਨਜ਼ ਦੀ ਵਾਇਲੇਸ਼ਨ ਬੰਦ ਕਰੋ। ਅਗਰ ਕੋਈ ਪਲਾਨ ਹੈ ਤਾਂ ਉਸ ਦਾ ਕਿਸਾ ਦਸ ਦੇਣ ਤਾਂਕਿ ਸਾਡੀ ਤਸੱਲੀ ਹੋ ਜਾਵੇ।

**ਮੰਤਰੀ:** ਸਪੀਕਰ ਸਾਹਿਬ ਜੋ ਸਟੈਪਸ ਲਏ ਗਏ ਹਨ ਉਹ ਸਰਦਾਰ ਦਿਲਬਾਗ ਸਿੰਘ ਹੋਰਾਂ ਨੇ ਪੜ੍ਹ ਲਏ ਹੋਣੇ ਹਨ। ਮੈਂ ਉਹ ਹਾਊਸ ਦੇ ਗਿਆਤ ਲਈ ਪੜ੍ਹ ਦਿੰਦਾ ਹਾਂ:

(i) On Sher Shah Suri Marg in the State, apart from Traffic Enforcement Staff, Patrolling on Motor Cycles by the Mobile Patrolling Staff has been started in order to ensure free flow of traffic.

(ii) Intensive traffic checking of the offences of over-loading in buses, trucks and tempos, non-use of dipper at night, over speeding by the drivers dangerous driving and drunk driving etc. by the Traffic Enforcement Staff is being conducted regularly.

(iii) Officers of the Traffic Enforcement Staff deliver lectures on traffic education in the schools.

(iv) Important National/State Highways are being widended.

(v) Speed Breakers and Round abouts are constructed.

(vi) Different kinds of road signs and cautionary signs are affixed on the roads.

(vii) One way traffic is resorted on some roads in the cities.

(viii) Automatic traffic lights are installed in the crossings of important roads in the cities in the State.

(ix) For the publicity of traffic rules and regulations, help from Radio and the press is taken for imparting traffic education.

ਸਪੀਕਰ ਸਾਹਿਬ, ਇਸ ਦੇ ਇਲਾਵਾ ਮਾਨਯੋਗ ਮੈਂਬਰਾਂ ਨੇ ਜੋ ਇਥੇ ਤੌਖਲਾ ਪ੍ਰਗਟ ਕੀਤਾ ਹੈ, ਮੈਂ ਉਸ ਲਈ ਦੋਬਾਰਾ ਫਿਰ ਕਹਾਂਗਾ ਕਿ ਕੋਈ ਐਸਾ ਅਫਸਰ ਜਿਹੜਾ ਆਪਣੀ ਪਾਵਰ ਦਾ ਮਿਸਯੂਜ਼ ਕਰਦਾ ਹੋਵੇ ਉਸ ਦੀ ਸ਼ਿਕਾਇਤ ਕਰਕੇ ਦਸ ਦੇਣ ਅਸੀਂ ਉਸ ਨੂੰ ਹਰ ਸਜ਼ਾ ਦੇਵਾਂਗੇ ਔਰ ਪਕੜਾਂਗੇ। ਕੋਈ ਐਸੀ ਗਲ ਨਹੀਂ ਕਰਨ ਦਿਆਂਗੇ, ਸਾਡੀ ਇਹ ਕੋਸ਼ਿਸ਼ ਹੈ। ਮੈਂ ਇਕ ਹੋਰ ਗਲ ਦਸਣੀ ਚਾਹੁੰਦਾ ਹਾਂ। ਅਸੀਂ ਚਾਹੁੰਦੇ ਹਾਂ ਕਿ ਜਗ੍ਹਾ ਜਗ੍ਹਾ ਇਹ ਚੈਕਿੰਗ ਨਾ ਹੋਵੇ ਬਲਕਿ ਸਮਰੀ ਟਰਾਇਲ ਹੋਵੇ। ਇਸ ਬਾਰੇ ਅਸੀਂ ਪਿਛਲੇ ਸਾਲ ਤੋਂ ਕੋਸ਼ਿਸ਼ ਕਰ ਰਹੇ ਹਾਂ ਕਿ ਐਗਜ਼ੈਕਟਿਵ ਮੈਜਿਸਟਰੇਟ ਨੂੰ ਸਮਰੀ ਟਰਾਇਲ ਦੀਆਂ ਪਾਵਰਜ਼ ਮਿਲ ਜਾਣ ਜਿਸ ਦੇ ਨਾਲ ਮੋਟਰ ਵਹੀਕਲ ਵਾਲੇ ਨੂੰ ਉਥੇ ਮੌਕੇ ਤੇ ਸਜ਼ਾ ਮਿਲ ਜਾਏਗੀ। ਇਸ ਦੇ ਲਈ ਹਾਈਕੋਰਟ ਵਲੋਂ ਇਜਾਜ਼ਤ ਨਹੀਂ ਮਿਲੀ। ਉਹ ਕਹਿੰਦੇ ਹਨ ਕਿ ਇਹ ਪਾਵਰਜ਼ ਸਿਰਫ ਜੁਡੀਸ਼ੀਅਲ ਮੈਜਿਸਟਰੇਟ ਨੂੰ ਹੋ ਸਕਦੀਆਂ ਹਨ। ਦੂਸਰੇ ਨੂੰ ਨਹੀਂ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਹ ਪਾਵਰਜ਼ ਮਿਲ ਜਾਣ ਤਾਂਕਿ ਮਿਸਯੂਜ਼ ਆਫ਼ ਪਾਵਰ ਨਾ ਹੋਵੇ।

***1995. Shri Om Parkash Gupta** : Will the Chief Minister be pleased to state—

(a) the total number of plots carved out/planned in the Ludhiana Focal Point in all the phases and the number of those out of the said plots which have been sold to the industrialists and the number of those which are still to be allotted or sold ;

(b) the number of sold plots on which units have been constructed alongwith the number of units which are functioning ;

(c) the number of sold plots out of those referred to in part (a) above which have been resumed for non-payment or other reasons ?

**Doctor Kewal Krishan (Finance Minister)** : (a) The total number of plots developed in phases I, II, III, IV, IV-A and V of the Industrial Focal Point, Ludhiana is 564. Out of these, 557 plots have since been allotted. Out of the remaining 7 plots, 5 are under encroachment and 2 are being utilised by the State Electricity Board.

(b) There are 140 units which have been set up and are functioning. Besides, 66 factory buildings are under construction.

(c) Orders under Section 10 of the Punjab Urban Estates Development and Regulation Act, 1964 for resumption in favour of Government have been issued in respect of 9 plots. However, appeals against these orders are pending with the competent authority.

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਿੱਤੀ ਮੰਤਰੀ ਸਾਹਿਬ, ਨੂੰ ਪੁੱਛਣਾ ਚਾਹੁੰਦਾ ਹਾਂ ਕਿ 10, 12 ਸਾਲਾਂ ਦੀ ਇਹ ਸਕੀਮ ਚਲ ਰਹੀ ਹੈ ਔਰ ਇਨ੍ਹਾਂ ਨੇ 564 ਪਲਾਟਾਂ ਵਿਚੋਂ 557 ਅਲਾਟ ਕੀਤੇ ਹਨ ਇੰਡਸਟਰੀਆਲਿਸਟ ਨੂੰ ਇਹ ਵੱਡੀ ਸਕੀਮ ਹੈ। ਇਸ ਦੇ ਵਿਚੋਂ ਸਿਰਫ 140 ਸੈਟ ਅਪ ਹੋ ਸਕੇ ਹਨ ਔਰ 417 ਪਲਾਟਸ ਉਸੇ ਤਰ੍ਹਾਂ ਖਾਲੀ ਪਏ ਹਨ। ਕੀ ਵਜੀਰ ਸਾਹਿਬ ਦਸਣਗੇ ਕਿ ਕਿਉਂ ਇਤਨੀ ਸਲੋ ਪ੍ਰੋਗਰੈਸ ਹੈ ਔਰ ਕੀ ਡਿਫੀਕਲਟੀ ਹੈ। ਡਿਫਰੈਂਟ ਟਾਈਮ ਤੇ ਰੂਲਜ਼ ਬਦਲਦੇ ਗਏ। ਜਿਹੜੀਆਂ ਫੈਸੀਲਿਟੀਜ਼ ਕਾਰਖਾਨੇਦਾਰਾਂ ਨੂੰ ਅਨਾਉਂਸ ਕੀਤੀਆਂ ਸਨ ਉਹ ਨਹੀਂ ਮਿਲੀਆਂ ਜਿਸ ਕਰਕੇ ਉਹ ਸੈਟ ਅਪ ਨਹੀਂ ਹੋ ਸਕੇ ਕੀ ਇਹ ਵਜ੍ਹਾ ਤਾਂ ਨਹੀਂ ? ਇਹ ਦਸ ਦੇਣ ਕਿ ਇਥੋਂ ਪ੍ਰੋਗਰੈਸ ਇਤਨੀ ਸਲੋ ਕਿਉਂ ਰਹਿ ਗਈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਹ ਸਕੀਮ 1968 ਵਿੱਚ ਸ਼ੁਰੂ ਹੋਈ ਸੀ ਅਤੇ ਇਹ ਫੇਜ਼ਿਜ਼ ਵਿੱਚ ਚਲ ਰਹੀ ਹੈ। 1, 2, 3, 4 ਅਤੇ 4–ਏ ਫੇਜ਼ ਉਥੇ ਹਨ। 1974–75 ਵਿੱਚ 124 ਪਲਾਟ ਅਲਾਟ ਹੋਏ ਸਨ। 1975–76 ਵਿੱਚ 142, 1976–77 ਵਿੱਚ 37, 1977–78 ਵਿੱਚ 23, 1978-79 ਵਿੱਚ 13, 1979-80 ਵਿੱਚ 3, 1980–81 ਵਿੱਚ 8, 1981-82 ਵਿੱਚ 24 ਅਤੇ 1982–83 ਵਿੱਚ ਅਸੀਂ ਇਸਦੀ ਸਪੀਡ ਵਧਾ ਕੇ 176 ਪਲਾਟ ਅਲਾਟ ਕੀਤੇ ਹਨ। ਮੈਨੂੰ ਇਹ ਕਹਿਣ ਵਿਚ ਖੁਸ਼ੀ ਹੈ ਕਿ ਪਲਾਟ ਦੀ ਡਿਵੈਲਪਮੈਂਟ ਵਾਸਤੇ, ਕਨਸਟਰਕਸ਼ਨ ਵਾਸਤੇ, ਬਿਜਲੀ ਦਾ ਕੁਨੈਕਸ਼ਨ ਲੈਣ ਵਾਸਤੇ ਕਾਰੋਬਾਰ ਸ਼ੁਰੂ ਕਰਨ ਵਾਸਤੇ ਦੋ ਸਾਲ ਦਾ ਪੀਰੀਅਡ ਦਿੱਤਾ ਜਾਂਦਾ ਹੈ। ਉਸਦੇ ਬਾਅਦ ਪਲਾਟ ਚੀ ਕੀਮਤ ਦੀਆਂ ਇਨਸਟਾਲਮੈਂਟਸ ਦੇਣੀਆਂ ਸ਼ੁਰੂ ਕੀਤੀਆਂ ਜਾਂਦੀਆਂ ਹਨ। 357 ਵਿਚੋਂ 206 ਯੂਨਿਟ ਕੰਮ ਕਰ ਰਹੇ ਹਨ। 151 ਯੂਨਿਟ ਅਜੇ ਕੰਮ ਨਹੀਂ ਕਰ ਰਹੇ। ਦੋ

ਸਾਲ ਤਕ ਤਾਂ ਅਸੀਂ ਇਨ੍ਹਾਂ ਦੀ ਇੰਤਜ਼ਾਰ ਕਰਦੇ ਹਾਂ। 1982-83 ਵਿਚ 176 ਪਲਾਟ ਅਲਾਟ ਕੀਤੇ ਗਏ ਹਨ। ਉਨ੍ਹਾਂ ਦੀ ਪ੍ਰੋਗਰੈਸ ਅਸੀਂ ਵੇਖ ਸਕਦੇ ਹਾਂ ਅਤੇ ਬਾਅਦ ਵਿਚ ਉਨ੍ਹਾਂ ਦੀ ਮਦਦ ਵੀ ਕਰ ਸਕਦੇ ਹਾਂ। ਜਿਥੋਂ ਤਕ ਉਨ੍ਹਾਂ ਨੇ ਇਹ ਕਿਹਾ ਹੈ ਕਿ ਵੱਖ ਵੱਖ ਇਨਸੈਂਟਿਵਜ਼ ਬਦਲਦੇ ਰਹੇ ਹਨ ਅਤੇ ਸਰਕਾਰ ਦੇ ਨਹੀਂ ਰਹੀ, ਗੌਰਮਿੰਟ ਇਸ ਚੀਜ਼ ਤੋਂ ਚੰਗੀ ਤਰ੍ਹਾਂ ਜਾਣੂ ਹੈ। ਅਸੀਂ ਮੈਕਸੀਮਮ ਇੰਡਸਟਰੀਅਲਿਸਟਾਂ ਦੀ ਮਦਦ ਕਰਨਾ ਚਾਹੁੰਦੇ ਹਾਂ ਤਾਂ ਕਿ ਪੰਜਾਬ ਵਿੱਚ ਇੰਡਸਟਰੀ ਗਰੋ ਕਰੇ। ਜਿਹੜੇ ਇਨਸੈਂਟਿਵ ਅਸੀਂ ਉਨ੍ਹਾਂ ਨੂੰ ਅਸ਼ਿਓਰ ਕੀਤੇ ਹਨ, ਉਹ ਉਨ੍ਹਾਂ ਨੂੰ ਜ਼ਰੂਰ ਮਿਲਣ, ਇਸ ਲਈ ਵੀ ਅਸੀਂ ਯਤਨ ਕਰ ਰਹੇ ਹਾਂ।

**Mr. Speaker :** Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Installation of New Tubewell

***1767. Master Dalip Chand :** Will the Minister for Agriculture be pleased to state whether the Government proposes to instal a new Government Tubewell in village Kirampur Dhaini, Block Saroya, District Hoshiarpur for irrigation purposes ; if so, when ?

**ਚੌਧਰੀ ਕਾਂਸ਼ੀ ਰਾਮ :** ਨਹੀਂ ਜੀ।

---

### Grant to the Labour Welfare Board

***1989. Comrade Raj Kumar :** Will the Minister for Welfare and Labour be pleased to state—

(a) the yearly financial allocation of grant to the Labour Welfare Board, during 1980-81, 1981-82 and 1982-83 (upto 31st January, 1983) ;

(b) whether the Government has any proposal under its consideration to increase the amount of grant to the said Board ?

**ਚੌਧਰੀ ਜਗਤ ਰਾਮ :** ਲੋੜੀਂਦੀ ਸੂਚਨਾ ਇਸ ਪ੍ਰਕਾਰ ਹੈ :-

| | | |
|---|---|---|
| (ੳ) | 1980-81 | 5 ਲੱਖ |
| | 1981-82 | 5 ਲੱਖ |
| | 1982-83 | ਇਸ ਸਾਲ ਦੀ 5 ਲੱਖ ਰੁਪਏ ਦੀ ਗਰਾਂਟ ਭੀ ਸਰਕਾਰ ਦੇਵੇਗੀ। |

(ਅ) ਨਹੀਂ ਜੀ।

---

## Environmental scheme for Harijan Basties

*1980. **Pandit Sarwan Ram** : Will the Minister for Welfare and Labour be pleased to state—

(a) the number of Harijan Basties taken up under the Environmetal Scheme during the calender years 1981 and 1982, tehsil-wise in District Hoshiarpur ;

(b) the number of Harijan Basties out of those referred to in para (a) above where the work has been completed together with the name of villages in which they are situated ?

**ਚੌਧਰੀ ਜਗਤ ਰਾਮ** :(ੲ) 28 ਤਹਿਸੀਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ :-

| | 1981 ਅਤੇ 1982 |
|---|---|
| ਹੁਸ਼ਿਆਰਪੁਰ | 9 |
| ਗੜ੍ਹਸ਼ੰਕਰ | 6 |
| ਬਲਾਚੌਰ | 4 |
| ਦਸੂਹਾ | 9 |
| ਜੋੜ | 28 |

(ਬੀ) 6. ਨੱਥਾਂ ਨੰਗਲ, ਕਾਲਾ ਝਿੰਗੜ, ਬੰਗਾਲੀਪੁਰ, ਏੱਲਾਂ, ਮੱਘੋਵਾਲ ਅਤੇ ਭਰੋਰਾ ।

---

## Setting up of Industrial Township

*1987. **Comrade Raj Kumar** : Will the Chief Minister be pleased to state—

(a) whether there is any proposal to set up an industrial township near Goindwal in district Amritsar ;

(b) if the reply to part (a) above be in the affirmative, the total area of land already acquired for the purpose ;

(c) the names of the owners of the land referred to in part (b) above which has been acquired ;

(d) the names of the land-owners referred to in part (c) above who have since been paid compensation ;

(e) the names of the land owners referred to in part (c) above, who have not yet been paid compensation and the approximate time by which it is likely to be paid ?

**ਸਰਦਾਰ ਦਰਬਾਰਾ ਸਿੰਘ :**

(ੳ) ਜੀ ਹਾਂ ।

(ਅ) 475.75 ਏਕੜ।

(ੲ) ਜ਼ਮੀਨ ਮਾਲਕਾਂ ਦੇ ਨਾਵਾਂ ਦੀ ਲਿਸਟ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ ;

(ਸ) ਲਿਸਟ ਦੇ ਲੜੀ ਨੰਬਰ 1 ਤੋਂ 117 ਤੱਕ ਵਾਲੇ ਵਿਅਕਤੀ;

(ਹ) ਲਿਸਟ ਲੜੀ ਨੰਬਰ 118 ਤੋਂ 141 ਤੱਕ ਵਾਲੇ ਵਿਅਕਤੀ ।

ਜਿਉਂ ਹੀ ਉਨ੍ਹਾਂ ਦੇ ਟਾਈਟਲ ਸਬੰਧੀ ਇੰਟਰ-ਸੀ ਡਿਸਪਿਊਟਸ ਦਾ ਫ਼ੈਸਲਾ ਹੋ ਜਾਵੇਗਾ ਇਹ ਵਿਅਕਤੀ ਅਦਾਇਗੀ ਕਲੇਮ ਕਰ ਸਕਦੇ ਹਨ।

## ਜ਼ਮੀਨ ਮਾਲਕਾਂ ਦੇ ਨਾਵਾਂ ਦੀ ਲਿਸਟ

**ਗੋਇੰਦਵਾਲ**

ਸ/ਸ਼੍ਰੀ---

1. ਅਮਰ ਸਿੰਘ ਪੁੱਤਰ ਸ਼੍ਰੀ ਗੁਰਬਚਨ ਸਿੰਘ।
2. ਰਜਿੰਦਰ ਸਿੰਘ ਪੁੱਤਰ ਸ਼੍ਰੀ ਗੁਰਬਚਨ ਸਿੰਘ।
3. ਭਾਗ ਸਿੰਘ ਪੁੱਤਰ ਸ਼੍ਰੀ ਸੁਚੇਤ ਸਿੰਘ।
4. ਮਹਾਰਾਜ ਸਿੰਘ, ਪੁੱਤਰ ਸ਼੍ਰੀ ਭਾਗ ਸਿੰਘ।
5. ਸਰੂਪ ਸਿੰਘ ਪੁੱਤਰ ਸ਼੍ਰੀ ਭਾਗ ਸਿੰਘ।
6. ਬਲਰਾਜ ਸਿੰਘ, ਪੁੱਤਰ ਸ਼੍ਰੀ ਭਾਗ ਸਿੰਘ ।
7. ਪਰਮਜੀਤ ਸਿੰਘ ਪੁੱਤਰ ਸ਼੍ਰੀ ਗੁਰਦਿਆਲ ਸਿੰਘ ।
8. ਸੁਰਿੰਦਰ ਸਿੰਘ ਪੁੱਤਰ ਸ਼੍ਰੀ ਗੁਰਦਿਆਲ ਸਿੰਘ ।
9. ਜੋਗਿੰਦਰ ਸਿੰਘ, ਪੁੱਤਰ ਸ਼੍ਰੀ ਗੁਰਦਿਆਲ ਸਿੰਘ।
10. ਸੁਜਿੰਦਰ ਸਿੰਘ, ਪੁੱਤਰ ਸ਼੍ਰੀ ਗੁਰਦਿਆਲ ਸਿੰਘ।
11. ਸ਼੍ਰੀਮਤੀ ਵੈਦ ਕੌਰ ਸਵਰਗੀ ਸ਼੍ਰੀ ਭਾਗ ਸਿੰਘ।
12. ਗੁਰਦਿਆਲ ਸਿੰਘ ਪੁੱਤਰ ਸ਼੍ਰੀ ਸੁਚੇਤ ਸਿੰਘ।
13. ਪ੍ਰੀਤਮ ਸਿੰਘ ਪੁੱਤਰ ਸ਼੍ਰੀ ਕਪੂਰ ਸਿੰਘ।
14. ਪਿਆਰਾ ਸਿੰਘ ਪੁੱਤਰ ਸ਼੍ਰੀ ਕਪੂਰ ਸਿੰਘ।
15. ਸੱਜਣ ਸਿੰਘ, ਪੁੱਤਰ ਸ਼੍ਰੀ ਕਪੂਰ ਸਿੰਘ।
16. ਸਰਦਾਰਾ ਸਿੰਘ ਪੁੱਤਰ ਸ਼੍ਰੀ ਕਪੂਰ ਸਿੰਘ।
17. ਦਰਬਾਰਾ ਸਿੰਘ ਪੁੱਤਰ ਸ਼੍ਰੀ ਕਪੂਰ ਸਿੰਘ।
18. ਬੂਰ ਸਿੰਘ ਪੁੱਤਰ ਸ਼੍ਰੀ ਮਲੂਕ ਸਿੰਘ।
19. ਸ਼੍ਰੀਮਤੀ ਦਰਸ਼ਨ ਕੌਰ ਵਿਡੋ/ਆਫ ਸੂਰਤ ਸਿੰਘ।
20. ਸਵਰਨ ਸਿੰਘ ਪੁੱਤਰ ਸ਼੍ਰੀ ਸੂਰਤ ਸਿੰਘ।

[ਮੁੱਖ ਮੰਤਰੀ]

21. ਕਸ਼ਮੀਰ ਸਿੰਘ ਅਲੀਆ ਕਲਾਂ ਪੁੱਤਰ ਸੂਰਤ ਸਿੰਘ।
22. ਦਲਬੀਰ ਸਿੰਘ ਪੁੱਤਰ ਸੂਰਤ ਸਿੰਘ।
23. ਸ਼੍ਰੀਮਤੀ ਕੇਸੋ ਵਿਡੋ ਆਫ ਸਰੈਨ ਸਿੰਘ।
24. ਮੁਖਤਿਆਰ ਸਿੰਘ, ਪੁੱਤਰ ਸ਼੍ਰੀ ਸਰੈਨ ਸਿੰਘ।
25. ਸ਼੍ਰੀਮਤੀ ਭਾਰੋ ਸਪੁੱਤਰੀ ਸ਼੍ਰੀ ਸਰੈਨ ਸਿੰਘ।
26. ਸ਼੍ਰੀਮਤੀ ਪਾਲੋ ਸਪੁੱਤਰੀ ਸ਼੍ਰੀ ਸਰੈਨ ਸਿੰਘ।
27. ਸ਼੍ਰੀਮਤੀ ਪਿਆਰੋ ਸਪੁੱਤਰੀ ਸ਼੍ਰੀ ਸਰੈਨ ਸਿੰਘ।
28. ਸੁਰਜੱਨ ਸਿੰਘ, ਪੁੱਤਰ ਸ਼੍ਰੀ ਨਰੈਣ ਸਿੰਘ।
29. ਦੁੱਲਾ ਸਿੰਘ ਪੁੱਤਰ ਸ਼੍ਰੀ ਨਰੇਣ ਸਿੰਘ।
30. ਸ਼੍ਰੀਮਤੀ ਫਿਲੋ ਵਿਡੋ ਆਫ ਨਰੈਣ ਸਿੰਘ।
31. ਤੇਜਾ ਸਿੰਘ, ਪੁੱਤਰ ਸ਼੍ਰੀ ਗੱਜੂ।
32. ਅਮਰੀਕ ਸਿੰਘ, ਪੁੱਤਰ ਸ਼੍ਰੀ ਸੁਰਤਾ ਸਿੰਘ।
33. ਸ਼੍ਰੀਮਤੀ ਕਾਂਸੂ ਸਪੁੱਤਰੀ ਸ਼੍ਰੀ ਸੁਰੈਨ ਸਿੰਘ।
34. ਸ਼੍ਰੀਮਤੀ ਪ੍ਰਕਾਸ਼ੋ ਸਪੁੱਤਰੀ ਸ਼੍ਰੀ ਸਰੈਣ ਸਿੰਘ।

**ਮਿਆਣੀ**

35. ਅਵਤਾਰ ਸਿੰਘ ਪੁੱਤਰ ਸ਼੍ਰੀ ਹਰੀ ਸਿੰਘ।
36. ਹਰਦਿਆਲ ਸਿੰਘ ਪੁੱਤਰ ਸ਼੍ਰੀ ਹਰੀ ਸਿੰਘ।
37. ਕਰਤਾਰ ਸਿੰਘ ਪੁੱਤਰ ਸ਼੍ਰੀ ਹਰੀ ਸਿੰਘ।
38. ਗੁਰਨਾਮ ਕੌਰ ਵਿਡੋ ਆਫ ਸਰਦੂਲ ਸਿੰਘ।
39. ਕੁਲਵੰਤ ਸਿੰਘ ਪੁੱਤਰ ਸ਼੍ਰੀ ਸਰਦੂਲ ਸਿੰਘ।
40. ਬਲਵੰਤ ਸਿੰਘ ਪੁੱਤਰ ਸ਼੍ਰੀ ਸਰਦੂਲ ਸਿੰਘ।
41. ਜੋਗਿੰਦਰ ਪਾਲ ਸਿੰਘ ਪੁੱਤਰ ਸ਼੍ਰੀ ਸਰਦੂਲ ਸਿੰਘ।
42. ਨਰਿੰਦਰ ਪਾਲ ਸਿੰਘ ਪੁੱਤਰ ਸ਼੍ਰੀ ਸਰਦੂਲ ਸਿੰਘ।
43. ਸੁਰਿੰਦਰ ਪਾਲ ਸਿੰਘ ਪੁੱਤਰ ਸ਼੍ਰੀ ਸਰਦੂਲ ਸਿੰਘ।
44. ਸ਼੍ਰੀਮਤੀ ਹਰਭਜਨ ਕੌਰ ਸਪੁੱਤਰੀ ਸ਼੍ਰੀ ਸਰਦੂਲ ਸਿਘ।
45. ਸੁਰਿੰਦਰ ਕੌਰ ਸਪੁੱਤਰੀ ਸ਼੍ਰੀ ਸਰਦੂਲ ਸਿੰਘ।
46. ਪੂਤਾ ਸਿੰਘ ਪੁੱਤਰ ਸ਼੍ਰੀ ਨੰਦ ਸਿੰਘ।
47. ਮੱਖਣ ਸਿੰਘ, ਪੁੱਤਰ ਸ਼੍ਰੀ ਨੰਦ ਸਿੰਘ।
48. ਸ਼੍ਰੀਮਤੀ ਰਾਮ ਕੌਰ ਪੁੱਤਰੀ ਸ਼੍ਰੀ ਰੂੜ ਸਿੰਘ।
49. ਰਾਮ ਸਿੰਘ ਪੁੱਤਰ ਸ਼੍ਰੀ ਰੂੜ ਸਿੰਘ।
50. ਦਾਰਾ ਸਿੰਘ ਪੁੱਤਰ ਸ਼੍ਰੀ ਨਾਜਰ ਸਿੰਘ।
51. ਜੋਗਿੰਦਰ ਕੌਰ ਵਿਡੋ ਆਫ ਆਤਮਾ ਸਿੰਘ।
52. ਤੇਜਾ ਸਿੰਘ ਪੁੱਤਰ ਸ਼੍ਰੀ ਗੁਲਾਬ ਸਿੰਘ।
53. ਸੁਚਾ ਸਿੰਘ ਪੁੱਤਰ ਸ਼੍ਰੀ ਗੁਲਾਬ ਸਿੰਘ।
54. ਤਰਲੋਕ ਸਿੰਘ ਪੁੱਤਰ ਹਰਨਾਮ।

55. ਜਗੀਰ ਸਿੰਘ ਪੁੱਤਰ ਹਰਨਾਮ।
56 ਜਗੀਰ ਕੌਰ ਵਿਡੋ ਆਫ ਅਰਜਨ।
57. ਸੰਤੋਖ ਸਿੰਘ ਪੁੱਤਰ ਸ੍ਰੀ ਤਾਰਾ ਸਿੰਘ।
58. ਧੀਰ ਸਿੰਘ ਪੁੱਤਰ ਸ੍ਰੀ ਕਰਮ ਸਿੰਘ।
59. ਸੁਰਜੀਤ ਕੌਰ ਵਿਡੋ ਆਫ ਕਰਮ ਸਿੰਘ।
60. ਪੂਰਨ ਸਿੰਘ ਪੁੱਤਰ ਸ੍ਰੀ ਕਰਮ ਸਿੰਘ।
61. ਲਾਲ ਸਿੰਘ ਪੁੱਤਰ ਸ੍ਰੀ ਕਰਮ ਸਿੰਘ।
62. ਧੀਰ ਕੌਰ ਪੁੱਤਰੀ ਸ੍ਰੀ ਕਰਮ ਸਿੰਘ।
63. ਸਾਗਰ ਪੁੱਤਰੀ ਸ੍ਰੀ ਕਰਮ ਸਿੰਘ।
64. ਕਲਵੰਤ ਕੌਰ ਪੁੱਤਰੀ ਸ੍ਰੀ ਕਰਮ ਸਿੰਘ।
65. ਰਾਮ ਸਿੰਘ ਪੁੱਤਰ ਸ੍ਰੀ ਰੂੜ ਸਿੰਘ।
66. ਪਿਆਰਾ ਸਿੰਘ ਪੁੱਤਰ ਫੌਜੂ।
67. ਟੈਨੀ ਪੁੱਤਰ ਸ੍ਰੀ ਸਾਧੂ।
68. ਮਹਿਲਾ ਪੁੱਤਰ ਸ੍ਰੀ ਨੰਦ।
69. ਕਰਤਾਰ ਸਿੰਘ ਪੁੱਤਰ ਸ੍ਰੀ ਦਲੀਪ ਸਿੰਘ।
70. ਅਛਰ ਸਿੰਘ ਪੁੱਤਰ ਦੇਵਾ ਸਿੰਘ
71. ਮੋਹਨ ਸਿੰਘ ਪੁੱਤਰ ਸ੍ਰੀ ਜਿੰਦਾ ਸਿੰਘ।

**ਘੱਖ**

72. ਬੱਲ ਸਿੰਘ ਪੁੱਤਰ ਸ੍ਰੀ ਗੰਡਾ ਸਿੰਘ।
73. ਮਹੰਤ ਸੁਚਾ ਸਿੰਘ ਚੇਲਾ ਮਹੰਤ ਭਗਤ ਸਿੰਘ।
74. ਅਮਰ ਸਿੰਘ ਪੁੱਤਰ ਸ੍ਰੀ ਗੁਰਬਖਸ਼ ਸਿੰਘ।
75. ਸਾਧੂ ਸਿੰਘ ਪੁੱਤਰ ਸ੍ਰੀ ਝੰਡਾ ਸਿੰਘ।
76. ਗੁਰਤੇਜ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
77. ਹਰਦੇਵ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
78. ਪੰਚਾਇਤ ਦੇਹ
79. ਬੰਤਾ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ
80. ਸੰਤਾ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
81. ਦਲੀਪ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
82. ਅਜੀਤ ਸਿੰਘ ਪੁੱਤਰ ਸ੍ਰੀ ਬਲ ਸਿੰਘ।
83. ਪੂਆ ਸਿੰਘ ਪੁੱਤਰ ਸ੍ਰੀ ਪਰਗਟ ਸਿੰਘ।
84. ਮਸਾ ਸਿੰਘ ਪੁੱਤਰ ਸ੍ਰੀ ਪ੍ਰਗਟ ਸਿੰਘ।
85. ਰਣਧੀਰ ਸਿੰਘ ਪੁੱਤਰ ਸ੍ਰੀ ਅਰਜਨ ਸਿੰਘ।
86 ਅਰਜਨ ਸਿੰਘ ਪੁੱਤਰ ਸ੍ਰੀ ਹਜ਼ਾਰਾ ਸਿੰਘ।
87. ਮੇਜਰ ਸਿੰਘ ਪੁੱਤਰ ਸ੍ਰੀ ਮੇਹਰ ਸਿੰਘ।
88. ਗੋਪਾਲ ਸਿੰਘ ਪੁੱਤਰ ਸ੍ਰੀ ਗੁਰਬਖਸ਼ ਸਿੰਘ।

[ਮੁੱਖ ਮੰਤਰੀ]

89. ਸੰਤੋਖ ਸਿੰਘ ਪੁੱਤਰ ਸ੍ਰੀ ਗੁਰਬਖਸ਼ ਸਿੰਘ।
90. ਪ੍ਰੀਤਮ ਸਿੰਘ ਪੁੱਤਰ ਸ੍ਰੀ ਗੁਰਬਖਸ਼ ਸਿੰਘ।
91. ਬੱਲੀ ਸਿੰਘ ਪੁੱਤਰ ਸ੍ਰੀ ਗੁਰਬਖਸ਼ ਸਿੰਘ।
92. ਜਗਜੀਤ ਸਿੰਘ ਪੁੱਤਰ ਸ੍ਰੀ ਗੁਰਬਖਸ਼ ਸਿੰਘ।
93. ਰਵੇਲ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
94. ਗੁਰਮੇਜ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
95. ਚੰਨਣ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
96. ਕੁੰਦਨ ਸਿੰਘ ਪੁੱਤਰ ਸ੍ਰੀ ਹਜਾਰਾ ਸਿੰਘ।
97. ਬੰਤਾ ਸਿੰਘ ਪੁੱਤਰ ਸ੍ਰੀ ਹਜ਼ਾਰਾ ਸਿੰਘ।
98. ਕਰਤਾਰ ਸਿੰਘ ਪੁੱਤਰ ਸ੍ਰੀ ਹਜ਼ਾਰਾ ਸਿੰਘ।
99. ਗੁਰਦਿਆਲ ਸਿੰਘ ਪੁੱਤਰ ਸ੍ਰੀ ਤੇਜਾ ਸਿੰਘ।
100. ਪਿਆਰਾ ਸਿੰਘ ਪੁੱਤਰ ਸ੍ਰੀ ਹਜ਼ਾਰਾ।
101. ਸਤਨਾਮ ਸਿੰਘ ਪੁੱਤਰ ਸ੍ਰੀ ਪਿਆਰਾ ਸਿੰਘ।
102. ਕਸ਼ਮੀਰ ਸਿੰਘ ਪੁੱਤਰ ਸ੍ਰੀ ਪਿਆਰਾ ਸਿੰਘ।
103. ਨਿਰਮਲ ਸਿੰਘ ਪੁੱਤਰ ਸ੍ਰੀ ਪਿਆਰਾ ਸਿੰਘ।
104. ਦਲਬੀਰ ਸਿੰਘ ਪੁੱਤਰ ਸ੍ਰੀ ਪਿਆਰਾ ਸਿੰਘ।
105. ਸੁਖਵਿੰਦਰ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
106. ਨਰਿੰਦਰ ਸਿੰਘ ਪੁੱਤਰ ਸ੍ਰੀ ਅਜੀਤ ਸਿੰਘ।
107. ਬਾਲੀ ਸਿੰਘ ਪੁੱਤਰ ਸ੍ਰੀ ਜਗਤ ਸਿੰਘ।
108. ਕਰਨੈਲ ਸਿੰਘ ਪੁੱਤਰ ਸ੍ਰੀ ਜਗਤ ਸਿੰਘ।
109. ਸ਼ਿੰਗਾਰਾ ਸਿੰਘ ਪੁੱਤਰ ਸ੍ਰੀ ਬੇਗਾ ਸਿੰਘ।
110. ਬਾਵਾ ਸਿੰਘ ਪੁੱਤਰ ਸ੍ਰੀ ਬੰਤਾ ਸਿੰਘ।
111. ਮਾਨ ਸਿੰਘ ਪੁੱਤਰ ਸ੍ਰੀ ਬੰਤਾ ਸਿੰਘ।
112. ਚੰਨਣ ਸਿੰਘ ਪੁੱਤਰ ਸ੍ਰੀ ਬੰਤਾ ਸਿੰਘ।
113. ਸੁਦਾਗਰ ਸਿੰਘ ਪੁੱਤਰ ਸ੍ਰੀ ਪਾਲ ਸਿੰਘ।
114. ਤਰਲੋਕ ਸਿੰਘ, ਪੁੱਤਰ ਸ੍ਰੀ ਦਲੀਪ ਸਿੰਘ।
115. ਰਛਪਾਲ ਸਿੰਘ ਪੁੱਤਰ ਸ੍ਰੀ ਦਲੀਪ ਸਿੰਘ।
116. ਹਰਪਾਲ ਸਿੰਘ ਪੁੱਤਰ ਸ੍ਰੀ ਦਲੀਪ ਸਿੰਘ।
117. ਨੱਥਾ ਸਿੰਘ ਪੁੱਤਰ ਸ੍ਰੀ ਉਤਮ ਸਿੰਘ।

**ਅਨਪੇਂਡ (ਗੋਇੰਦਵਾਲ)**

118. ਜੰਗੀਰ ਸਿੰਘ ਪੁੱਤਰ ਸ੍ਰੀ ਨਰੈਣ ਸਿੰਘ।
119. ਸਵਰਨ ਸਿੰਘ ਪੁੱਤਰ ਸ੍ਰੀ ਨਰੈਣ ਸਿੰਘ।
120. ਸ੍ਰੀਮਤੀ ਅਮਰੋ ਪੁੱਤਰੀ ਸ੍ਰੀ ਨਰੈਣ ਸਿੰਘ।
121. ਸ੍ਰੀਮਤੀ ਸਵਰਨੀ ਪੁੱਤਰੀ ਸ੍ਰੀ ਨਰੈਣ ਸਿੰਘ।

122. ਸ੍ਰੀਮਤੀ ਗੁਰਨਾਮ ਕੌਰ ਵਿਡੋ ਆਫ ਕੁੰਦਨ ਸਿੰਘ।

123. ਅਜੀਤ ਸਿੰਘ ਪੁੱਤਰ ਸ੍ਰੀ ਕੁੰਦਨ ਸਿੰਘ।

124. ਗੁਰਦੀਪ ਸਿੰਘ ਪੁੱਤਰ ਸ੍ਰੀ ਕੰਦਨ ਸਿੰਘ।

125. ਸ੍ਰੀਮਤੀ ਵੀਰੋ ਪੁੱਤਰੀ ਸ੍ਰੀ ਕੁੰਦਨ ਸਿੰਘ।

126. ਸ੍ਰੀਮਤੀ ਮਹਿੰਦੋ ਪੁੱਤਰੀ ਸ੍ਰੀ ਕੁੰਦਨ ਸਿੰਘ।

127. ਸ੍ਰੀਮਤੀ ਛਿੰਦੋ ਪੁੱਤਰੀ ਸ੍ਰੀ ਕੁੰਦਨ ਸਿੰਘ।

128. ਸ੍ਰੀਮਤੀ ਭਾਗੋ ਪੁੱਤਰੀ ਗੱਘੂ।

**ਮਿਆਨੀ**

129. ਸੈਂਟਰਲ ਗੌਰਮਿੰਟ।

130. ਸ਼ਾਮਲਾਤ ਦੇਹ।

131. ਜਮਲਾ ਮਲਖਾਨ ਹੱਕਦਾਰਾਨ।

132. ਆਬਾਦੀ ਦੇਹ।

133. ਪਰੋਵੀਨੀਸ਼ਲ ਗੌਰਮਿੰਟ।

134. ਕਿਰਪਾਲ ਸਿੰਘ ਪੁੱਤਰ ਸ੍ਰੀ ਲਛਮਣ ਸਿੰਘ।

**ਖੱਖ**

135. ਕਰਤਾਰ ਸਿੰਘ ਪੁੱਤਰ ਸ੍ਰੀ ਬੱਗਾ ਸਿੰਘ।

136. ਆਤਮਾ ਸਿੰਘ ਪੁੱਤਰ ਸ੍ਰੀ ਖੁਸ਼ਹਾਲ ਸਿੰਘ।

137. ਅਜੈਬ ਸਿੰਘ ਪੁੱਤਰ ਸ੍ਰੀ ਖੁਸ਼ਹਾਲ ਸਿੰਘ।

138. ਇੰਦਰ ਸਿੰਘ ਪੁੱਤਰ ਸ੍ਰੀ ਖੁਸ਼ਹਾਲ ਸਿੰਘ।

139. ਸੂਰਤ ਸਿੰਘ ਪੁੱਤਰ ਸ੍ਰੀ ਖੁਸ਼ਹਾਲ ਸਿੰਘ।

140. ਗੁਰਚਰਨ ਸਿੰਘ ਪੁੱਤਰ ਸ੍ਰੀ ਮੋਹਰ ਸਿੰਘ।

141. ਸ੍ਰੀਮਤੀ ਵੇਦ ਕੌਰ ਵਿਡੋ ਆਫ ਤਾਰਾ ਸਿੰਘ।

---

## UNSTARRED QUESTIONS AND ANSWERS

### Scales of Diet, etc., to the Undertrials in Judicial Lock-ups

**284. Sardar Dalip Singh Pandhi :** Will the Chief Minister be pleased to state—

(a) the existing scales of diet amenity or money in lieu thereof being provided to the under-trials in the judicial lock-ups ;

(b) whether there is any proposal under the consideration of Government to revise the aforesaid scale ; if so, the details thereof and rates/scales therefor ?

**ਸਰਦਾਰ ਦਰਬਾਰਾ ਸਿੰਘ :** (ੳ) ਸੂਚਨਾ ਅਨੁਲੱਗ ਵਿਚ ਦਿੱਤੀ ਜਾਂਦੀ ਹੈ।

(ਅ) ਸਕੇਲਾਂ ਵਿਚ ਹਰ ਸਾਲ ਸੋਧ ਕੀਤੀ ਜਾਂਦੀ ਹੈ।

[ਮੁੱਖ ਮੰਤਰੀ]

## ਸੂਚਨਾ

1982-83 ਦੌਰਾਨ ਜੁਡੀਸ਼ੀਅਲ ਲਾਕ-ਅਪ ਵਿਚ ਰੱਖੇ ਹਵਾਲਾਤੀਆਂ ਲਈ ਨਿਰਧਾਰਤ ਖੁਰਾਕ ਦਰ ਦਾ ਵੇਰਵਾ

| | | |
|---|---|---|
| (1) | **ਪਟਿਆਲਾ ਡਿਵੀਜ਼ਨ** | ਪਰਵਾਨਿਤ ਦਰ |
| | (ੳ) ਜ਼ਿਲ੍ਹਾ ਸੰਗਰੂਰ | ... ਰੁਪਏ 4.80 ਪੈਸੇ ਪ੍ਰਤੀ ਕੈਦੀ ਪ੍ਰਤੀ ਦਿਨ |
| | (ਅ) ਜ਼ਿਲਾ ਰੂਪ ਨਗਰ | ... ਰੁਪਏ 4.00 ਪੈਸੇ ਪ੍ਰਤੀ ਕੈਦੀ ਪ੍ਰਤੀ ਦਿਨ |
| | (ੲ) ਜ਼ਿਲ੍ਹਾ ਲੁਧਿਆਣਾ | ... ਰੁਪਏ 3.00 ਪੈਸੇ ਪ੍ਰਤੀ ਕੈਦੀ ਪ੍ਰਤੀ ਦਿਨ |
| | (ਸ) ਜ਼ਿਲ੍ਹਾ ਪਟਿਆਲਾ | ... ਰੁਪਏ 4.00 ਪੈਸੇ ਪ੍ਰਤੀ ਕੈਦੀ ਪ੍ਰਤੀ ਦਿਨ |
| (2) | **ਜਲੰਧਰ ਡਿਵੀਜ਼ਨ** | ... ਰੁਪਏ 4.00 ਪੈਸੇ ਪ੍ਰਤੀ ਕੈਦੀ ਪ੍ਰਤੀ ਦਿਨ |
| (3) | **ਫਿਰੋਜ਼ਪੁਰ ਡਿਵੀਜ਼ਨ** | ... ਰੁਪਏ 3.50 ਪੈਸੇ ਪ੍ਰਤੀ ਕੈਦੀ ਪ੍ਰਤੀ ਦਿਨ |

## Mini Secretariat Complex at Patiala

**285. Sardar Dalip Singh Pandhi :** Will the Minister for Public Works be pleased to state whether there is any proposal under the consideration of the Government to construct a Mini Secretariat or district Building complex at Patiala or a Sub-Tehsil Building comples at Amloh ; if so, the details thereof and the time likely to be taken for the construction thereof ?

**ਸਰਦਾਰ ਬੇਅੰਤ ਸਿੰਘ** ; ਪਟਿਆਲਾ ਵਿਖੇ ਮਿੰਨੀ ਸਕੱਤਰੇਤ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਇਸ ਕੰਮ ਨੂੰ ਸ਼ੁਰੂ ਕਰਨ ਲਈ ਸਮਾਂ ਮਾਲ ਵਿਭਾਗ ਵੱਲੋਂ ਫੰਡ ਮਿਲਣ ਤੇ ਨਿਰਭਰ ਹੈ । ਅਮਲੋਹ ਵਿਖੇ ਸਬ-ਤਹਿਸੀਲ ਬਿਲਡਿੰਗ ਬਣਾਉਣ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

**ਪ੍ਰੋਫੈਸਰ ਬਲਵੰਤ ਸਿੰਘ** : ** ** **

**ਸ੍ਰੀ ਸਪੀਕਰ** : ਇਹ ਜੋ ਕੁਝ ਕਹਿ ਰਹੇ ਹਨ ਰਿਕਾਰਡ ਨਾ ਕੀਤਾ ਜਾਵੇ ।

(ਇਸ ਸਮੇਂ ਬਹੁਤ ਸਾਰੇ ਆਨਰੇਬਲ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ** ਬੋਲ ਰਹੇ ਸਨ)

**Not recorded as ordered by the Chair.

ਸ਼੍ਰੀ ਸਪੀਕਰ : ਜੋ ਕੁਝ ਆਨਰੇਬਲ ਮੈਂਬਰ ਬੋਲ ਰਹੇ ਹਨ, ਰਿਕਾਰਡ ਨਾ ਕੀਤਾ ਜਾਵੇ ।

ਕਾਮਰੇਡ ਸੋਹਣ ਸਿੰਘ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਪੰਡਿਤ ਸਰਵਣ ਰਾਮ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸਰਦਾਰ ਬੀਰਦਵਿੰਦਰ ਸਿੰਘ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Sardar Birdevinder Singh** : On a point of Order, Sir. I want to know whether his speech has been expunged or not.

**Mr. Speaker** : It has not been recorded.

ਕਾਮਰੇਡ ਬਲਦੇਵ ਸਿੰਘ ਲੂੰਬਾ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸ਼੍ਰੀ ਬ੍ਰਹਮ ਮਹਿੰਦਰਾ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

ਕਾਮਰੇਡ ਕੁਲਵੰਤ ਸਿੰਘ : ** ** **

**Mr. Speaker** : This is no Point of Order. Please sit down.

ਕਾਮਰੇਡ ਸਰਵਣ ਸਿੰਘ ਚੀਮਾ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸ਼੍ਰੀ ਸੁਰਿੰਦਰ ਕਪੂਰ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਹਾਂ ਜੀ, ਸਰਦਾਰ ਬੀਰ-ਦਵਿੰਦਰ ਸਿੰਘ ਜੀ, ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

(ਇਸ ਵੇਲੇ ਸੀ. ਪੀ. ਆਈ. ਅਤੇ ਸੀ. ਪੀ. ਆਈ. (ਐਮ.) ਦੇ ਸਾਰੇ ਮੈਂਬਰਜ਼ ਨੇ ਖੜ੍ਹੇ ਹੋ ਕੇ ਬਿਨਾਂ ਪਰਮਿਸ਼ਨ ** ਬੋਲਣਾ ਸ਼ੁਰੂ ਕਰ ਦਿਤਾ ।)

**Mr. Speaker** : Nothing to be recorded. Now Call Attention Motions.

---

## WALK-OUTS

ਪ੍ਰੋਫੈਸਰ ਬਲਵੰਤ ਸਿੰਘ : ਜੇ ਤੁਸੀਂ ਸਾਡੀ ਗਲ ਸੁਣਨ ਨੂੰ ਤਿਆਰ ਨਹੀਂ ਤਾਂ ਅਸੀਂ ਵਾਕ ਆਊਟ ਕਰਦੇ ਹਾਂ ।

**Not recorded/Expunged as ordered by the Chair.

(ਇਸ ਵੇਲੇ ਸੀ. ਪੀ. ਆਈ (ਐਮ.) ਦੇ ਹਾਜ਼ਰ ਮੈਂਬਰ ਸਾਹਿਬਾਨ ਹਾਉਸ ਵਿਚੋਂ ਵਾਕ ਆਊਟ ਕਰ ਗਏ ।)

(ਇਸ ਵੇਲੇ ਬਹੁਤ ਸਾਰੇ ਸੀ. ਪੀ. ਆਈ. ਦੇ ਮੈਂਬਰਜ਼ ਬੋਲਣ ਲਈ ਬਾਰ ਬਾਰ ਮੰਗ ਕਰ ਰਹੇ ਸਨ ।)

Mr. Speaker : No point of order now. ਸਰਦਾਰ ਬੀਰਦਵਿੰਦਰ ਸਿੰਘ ਜੀ ਤੁਸੀਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹੋ।

**ਸਰਦਾਰ ਬੀਰਦਵਿੰਦਰ ਸਿੰਘ:** ਪਹਿਲੇ ਇਨ੍ਹਾਂ ਨੂੰ ਚੁੱਪ ਕਰਵਾ ਲਓ । ਕਰਨਾ ਤਾਂ ਇਨ੍ਹਾਂ ਨੇ ਵਾਕ ਆਊਟ ਹੈ। ਮੈਂ ਆਪਣੀ ਕਾਲ ਅਟੈਨਸ਼ਨ ਮੋਸ਼ਨ ਪੜ੍ਹਨ ਤੋਂ ਪਹਿਲਾਂ ਇਕ ਗਲ ਕਹਿਣਾ ਚਾਹੁੰਦਾ ਹਾਂ .........

(ਇਸ ਵੇਲੇ ਸੀ. ਪੀ. ਆਈ ਦੇ ਸਾਰੇ ਹਾਜ਼ਰ ਮੈਂਬਰਜ਼ ਸਾਹਿਬਾਨ ਬਗੈਰ ਪਰਮਿਸ਼ਨ ਦੇ ** ਬੋਲ ਰਹੇ ਸਨ।)

**ਸ੍ਰੀ ਸਪੀਕਰ :** ਇਹ ਜੋ ਬਗੈਰ ਪਰਮਿਸ਼ਨ ਦੇ ਕਿਹਾ ਜਾ ਰਿਹਾ ਹੈ ਇਹ ਰਿਕਾਰਡ ਨਹੀਂ ਕਰਨਾ ।

(ਇਸ ਵੇਲੇ ਸੀ. ਪੀ. ਆਈ. ਦੇ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਹਾਉਸ ਵਿਚੋਂ ਵਾਕ ਆਊਟ ਕਰ ਗਏ ।)

(ਇਸ ਵੇਲੇ ਸਰਦਾਰ ਸ਼ਮਸ਼ੇਰ ਸਿੰਘ ਅਤੇ ਸ੍ਰੀ ਸੁਰਿੰਦਰ ਕਪੂਰ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ।)

**Mr. Speaker** : No please. Please sit down, ਕਾਲ ਅਟੈਨਸ਼ਨ ਮੋਸ਼ਨ ਹੋ ਲੈਣ ਦਿਓ ।

**ਸਰਦਾਰ ਸ਼ਮਸ਼ੇਰ ਸਿੰਘ :** ਸਪੀਕਰ ਸਾਹਿਬ, ਇਹ ਰਵੱਈਆ ਤੁਹਾਡਾ ਠੀਕ ਨਹੀਂ ਹੈ।

**ਸਰਦਾਰ ਬੀਰਦਵਿੰਦਰ ਸਿੰਘ :** : ਸਪੀਕਰ ਸਾਹਿਬ, ਮੈਂ ਕਾਲ ਅਟੈਨਸ਼ਨ ਮੋਸ਼ਨ ਪੜ੍ਹਨ ਤੋਂ ਪਹਿਲਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਗੜ੍ਹਿਆਂ ਨਾਲ ਹੋਏ ਨੁਕਸਾਨ ਦੇ ਬਾਰੇ ਵਿਚ 21 ਮਾਰਚ, 1983 ਨੂੰ 12 ਵਜ ਕੇ 40 ਮਿੰਟ ਤੇ ਇਕ ਕਾਲ ਅਟੈਨਸ਼ਨ ਮੋਸ਼ਨ ਦਿਤੀ ਸੀ ਔਰ ਉਸ ਵੇਲੇ ਹੋਰ ਕੋਈ ਕਾਲ ਅਟੈਨਸ਼ਨ ਮੋਸ਼ਨ ਇਸ ਬਾਰੇ ਰਿਸੀਵ ਨਹੀਂ ਸੀ ਹੋਈ। ਦੂਸਰੇ ਦਿਨ ਜਦੋਂ ਮੈਂ ਜ਼ੀਰੋ ਆਵਰ ਵਿਚ ਕਿਹਾ ਸੀ ਤਾਂ ਮੈਨੂੰ ਦਸਿਆ ਗਿਆ ਸੀ ਕਿ ਉਹ ਐਡਮਿਟ ਹੋ ਰਹੀ ਹੈ। ਮੈਂ ਹੈਰਾਨ ਹੋਇਆ, ਜਦੋਂ ਮੈਨੂੰ ਲਿਸਟ ਮਿਲੀ ।

ਅੱਜ ਜੋ ਲਿਸਟ ਆਫ ਬਿਜ਼ਨੈਸ ਦਿੱਤੀ ਗਈ ਹੈ ਉਸ ਦੇ ਵਿਚ ਦੋ ਕਾਮਰੇਡ ਮੈਂਬਰਾਂ ਦੇ ਨਾਂ ਮੇਰੀ ਕਾਲ ਅਟੈਂਸ਼ਨ ਨਾਲ ਨੱਥੀ ਕੀਤੇ ਗਏ ਹਨ, ਇਹ ਠੀਕ ਨਹੀਂ । They are not signatories to my Call Attention Notice. How they have been clubbed with my Call Attention Notice. The hon. Speaker rejected their Call Attention Notice. A fresh notice under the rules is required

**Not recorded as ordered by the Chair.

which they have never given. I want to know when they are not signatories to my Call Attention how they have been clubbed with my Call Attention. This is my protest. I would like, Mr. Speaker, to clear the position before I read my Call Attention Motion. This is absolutely wrong.

ਇਹ ਮੇਰੀ ਪਾਰਟੀ ਦੇ ਕੰਡਕਟ ਦੇ ਖਿਲਾਫ ਹੈ । ਮੇਰੀ ਪਾਰਟੀ ਨੇ ਕਿਸਾਨਾਂ ਦੀ ਗੱਲ ਕੀਤੀ ਹੈ । ਤੁਸੀਂ ਉਨ੍ਹਾਂ ਦਾ ਨੋਟਿਸ ਰਿਜੈਕਟ ਕਰ ਚੁਕੇ ਹੋ ।

**Mr. Speaker** : You can come to my Chamber and discuss it with me there.

## CALL ATTENTION NOTICES UNDER RULE 66

(*Serial No*. 34)

**(1) Sardar Birdevinder Singh**
**(2) Comrade Darshan Singh Jhabal**
**(3) Comrade Raj Kumar**
: Sir, I beg to draw the attention of the Government towards a matter of urgent public importance, namely, the great loss of the crops in the State during the last few days due to the hailstorms and heavy showers. The crops, particularly wheat is completely destroyed in the affected areas of the State. This is a great loss to the growers, directly to the farmers as well as to the Government. There is a great resentment amongst the farmers in the State. Hence it is a fit matter for the Government to make a statement on the floor of the House.

**ਸਰਦਾਰ ਗੁਰਦਰਸ਼ਨ ਸਿੰਘ (ਮਾਲ ਮੰਤਰੀ)** : ਸਪੀਕਰ ਸਾਹਿਬ, ਹੁਣ ਤਕ ਪ੍ਰਾਪਤ ਹੋਈ ਸੂਚਨਾ ਅਨੁਸਾਰ, 1983 ਰਬੀ ਦੀਆਂ ਖੜ੍ਹੀਆਂ ਫਸਲਾਂ ਨੂੰ ਭਾਰੀ ਵਰਖਾ/ਹੜ੍ਹਾਂ/ਗੜਿਆਂ ਨਾਲ ਫਰਵਰੀ, ਮਾਰਚ, 1983 ਦੌਰਾਨ ਹੋਇਆ ਨੁਕਸਾਨ ਇਸ ਪ੍ਰਕਾਰ ਹੈ:

| ਜ਼ਿਲ੍ਹੇ ਦਾ ਨਾਂ | | ਪ੍ਰਭਾਵਿਤ ਹੋਏ ਪਿੰਡ | ਪ੍ਰਭਾਵਿਤ ਹੋਇਆ ਫਸਲੀ ਇਲਾਕਾ (ਏਕੜਾਂ ਵਿਚ) |
|---|---|---|---|
| ਹੁਸ਼ਿਆਰਪੁਰ | ... | 176 | 40,000 |
| ਕਪੂਰਥਲਾ | .. | 56 | 11,200 |
| ਜਲੰਧਰ | ... | 31 | 10,000 |
| ਲੁਧਿਆਣਾ | ... | 6 | 4,500 |
| ਰੂਪ ਨਗਰ | ... | 83 | 1,450 |
| ਸੰਗਰੂਰ | | ਵਿਚ ਕੋਈ ਨੁਕਸਾਨ ਨਹੀਂ ਹੋਇਆ ਹੈ। | |
| ਬਠਿੰਡਾ | ... | 13 | 1,575 |

[ਮਾਲ ਮੰਤਰੀ]

| ਜ਼ਿਲ੍ਹੇ ਦਾ ਨਾਂ | | ਪ੍ਰਭਾਵਿਤ ਹੋਏ ਪਿੰਡ | ਪ੍ਰਭਾਵਿਤ ਹੋਇਆ ਫਸਲੀ ਇਲਾਕਾ (ਏਕੜਾਂ ਵਿਚ) |
|---|---|---|---|
| ਅੰਮ੍ਰਿਤਸਰ | ... | 26 | ਸੂਚਨਾ ਇਕੱਤਰ ਕੀਤੀ ਜਾ ਰਹੀ ਹੈ। |
| ਫਿਰੋਜ਼ਪੁਰ | ... | 186 | 20,885 |
| ਫਰੀਦਕੋਟ | ... | 60 | ਸੂਚਨਾ ਇਕੱਤਰ ਕੀਤੀ ਜਾ ਰਹੀ ਹੈ। |
| ਗੁਰਦਾਸਪੁਰ | ... | 46 | 21,875 |
| ਪਟਿਆਲਾ | ... | ਜ਼ਿਲ੍ਹੇ ਦੀ ਸੂਚਨਾ ਇਕੱਤਰ ਕੀਤੀ ਜਾ ਰਹੀ ਹੈ। | |

ਫਿਰ ਵੀ ਫਸਲਾਂ ਨੂੰ ਹੋਏ ਪੂਰੇ ਨੁਕਸਾਨ ਬਾਰੇ ਸਹੀ ਸਥਿਤੀ ਦਾ ਪਤਾ ਗਿਰਦਾਵਰੀ ਦੇ ਮੁਕੰਮਲ ਹੋਣ ਉਪਰੰਤ ਲਗੇਗਾ, ਜੋ ਕਿ ਹੋ ਰਹੀ ਹੈ ਅਤੇ ਡਿਪਟੀ ਕਮਿਸ਼ਨਰਜ਼ ਸਾਹਿਬਾਨ ਨੂੰ ਪ੍ਰਭਾਵਿਤ ਇਲਾਕਿਆਂ ਵਿਚ ਗਿਰਦਾਵਰੀ ਦਾ ਕੰਮ ਪਹਿਲਾਂ ਮੁਕੰਮਲ ਕਰਨ ਦੀ ਹਦਾਇਤ ਕੀਤੀ ਗਈ ਹੈ। ਸਰਕਾਰ ਗਿਰਦਾਵਰੀ ਦੇ ਅਧਾਰ ਤੇ ਪ੍ਰਭਾਵਿਤ ਲੋਕਾਂ ਨੂੰ ਅਨਾਇਤ ਸਹਾਇਤਾ ਨਿਸ਼ਚਿਤ ਸਕੇਲਾਂ ਅਨੁਸਾਰ ਫਿਰ ਤੁਰੰਤ ਮੁਹੱਈਆ ਕਰੇਗੀ। ਭੂਮੀ ਮਾਲੀਆ/ਤਕਾਵੀ ਕਰਜ਼ੇ ਦੀ ਵਸੂਲੀ ਮੁਲਤਵੀ ਕਰਨ ਅਤੇ ਸਾਹਿਕਾਰਤਾ ਦੇ ਥੋੜੇ ਸਮੇਂ ਦੇ ਕਰਜ਼ਿਆਂ ਨੂੰ ਮੱਧ ਸਮੇਂ ਦੇ ਕਰਜ਼ਿਆਂ ਵਿਚ ਤਬਦੀਲ ਕਰਨ ਦੇ ਰੂਪ ਵਿਚ ਸਹਾਇਤਾ ਮਿਲਣ ਯੋਗ ਹੋਵੇਗੀ।

**ਸਰਦਾਰ ਬੀਰਦਵਿੰਦਰ ਸਿੰਘ**: ਸਪੀਕਰ ਸਾਹਿਬ, ਮਾਲ ਮੰਤਰੀ ਜੀ ਨੇ ਜੋ ਬਿਆਨ ਦਿੱਤਾ ਹੈ ਇਸ ਦੇ ਵਿਚ ਤਕਰੀਬਨ ਪੰਜਾਬ ਦੇ ਸਾਰੇ ਜ਼ਿਲ੍ਹੇ ਆ ਗਏ ਹਨ। ਪਰ ਮੈਨੂੰ ਦੁੱਖ ਹੈ ਕਿ ਇਨ੍ਹਾਂ ਨੇ ਪਟਿਆਲੇ ਜ਼ਿਲ੍ਹੇ ਬਾਰੇ ਕਹਿ ਦਿੱਤਾ ਹੈ ਕਿ ਇਸ ਦੀ ਸੂਚਨਾ ਇਕੱਤਰ ਕੀਤੀ ਜਾ ਰਹੀ ਹੈ ਜਦ ਬਾਕੀ ਜ਼ਿਲ੍ਹਿਆਂ ਦੇ ਵਿਚੋਂ ਸੂਚਨਾ ਇਕੱਤਰ ਹੋ ਸਕਦੀ ਹੈ, ਫੇਰ ਪਟਿਆਲੇ ਵਿਚੋਂ ਕਿਉਂ ਨਹੀਂ ਆਈ ਹੈ ? ਮੈਂ ਆਪਣਾ ਕਾਲ ਅਟੈਨਸ਼ਨ ਨੋਟਿਸ 21 ਤਾਰੀਖ ਨੂੰ ਦਿਤਾ ਸੀ। ਉਸ ਤੋਂ ਦੋ ਦਿਨ ਪਹਿਲਾਂ ਗੜ੍ਹੇ ਪਏ ਸਨ ਔਰ ਇਹ 19 ਅਤੇ 20 ਤਾਰੀਖ ਸੀ ਤਕਰੀਬਨ 5 ਦਿਨ ਨਿਕਲ ਗਏ ਹਨ। ਕੀ ਰੈਵੇਨਿਊ ਡਿਪਾਰਟਮੈਂਟ ਵਾਲੇ ਸੁੱਤੇ ਰਹੇ ਹਨ? ਕਿਸਾਨਾਂ ਦੀਆਂ ਫਸਲਾਂ ਬਰਬਾਦ ਹੋ ਗਈਆਂ ਹਨ ਔਰ ਖੇਤ ਸਾਰੇ ਮਲੀਆ ਮੇਟ ਹੋ ਗਏ ਹਨ ਔਰ ਫਸਲਾਂ ਅਤੇ ਚਾਰੇ ਦੀ ਚਟਣੀ ਬਣ ਗਈ ਹੈ, ਚਾਰਾ ਪੀਲਾ ਪੈ ਗਿਆ ਹੈ। ਕਿਸਾਨਾਂ ਦੀਆਂ ਲੜਕੀਆਂ ਨੂੰ ਫਿੱਟ ਪੈ ਰਹੇ ਹਨ। ਜਿਨ੍ਹਾਂ ਕਿਸਾਨਾਂ ਦੀਆਂ ਲੜਕੀਆਂ ਦੇ ਵਿਆਹ ਦੀਆਂ ਚਿੱਠੀਆਂ ਗਈਆਂ ਹੋਈਆਂ ਸਨ ਉਹ ਚਿੱਠੀਆਂ ਵਾਪਸ ਹੋ ਰਹੀਆਂ ਹਨ। ਪਿਛਲੇ ਸਾਲ ਵੀ ਇਸ ਹਾਊਸ ਵਿਚ ਅਸੀਂ ਡਿਸਕਸ ਕੀਤਾ ਸੀ ਕਿ ਕਰਾਪ ਇਨਸ਼ੋਰੈਂਸ ਸਕੀਮ ਲਾਗੂ ਕੀਤੀ ਜਾਵੇ ਤਾਂਕਿ ਕਿਸਾਨਾਂ ਦੀ ਮਦਦ ਹੋ ਸਕੇ। ਇਸ ਲਈ ਕਿਸਾਨਾਂ ਦੇ ਕਰਜ਼ੇ ਮਨਸੂਖ ਕਰ ਦਿੱਤੇ ਜਾਣ। ਇਸ ਦੇ ਨਾਲ ਕੁਝ ਪਸ਼ੂ ਵੀ ਮਰੇ ਹਨ। ਜਿਸ ਚਾਰੇ ਤੇ ਗੜ੍ਹੇ ਪਏ ਹਨ ਉਹ ਚਾਰਾ ਖਾਣ ਨਾਲ ਪਸ਼ੂ ਮਰ ਗਏ ਹਨ। ਉਥੇ ਸਰਕਾਰ ਵਲੋਂ ਫੌਰੀ ਤੌਰ ਤੇ ਕਿਸਾਨਾਂ ਨੂੰ ਪਸ਼ੂਆਂ ਦੇ ਚਾਰੇ ਲਈ ਇਕ ਦਮ ਗ੍ਰਾਂਟ

ਦਾ ਪ੍ਰਬੰਧ ਕੀਤਾ ਜਾਵੇ ਅਤੇ ਕੋਆਪਰੇਟਿਵ ਦੇ ਕਰਜ਼ਿਆਂ ਨੂੰ ਪੂਰਾ ਮਨਸੂਖ ਕਰ ਦਿੱਤਾ ਜਾਵੇ। ਅਗਲੇ ਸਾਲ ਲਈ ਯੂਨੀਵਰਸਿਟੀ ਵਲੋਂ ਅੱਛੇ ਬੀਜ ਤਿਆਰ ਕਰਕੇ ਦਿੱਤੇ ਜਾਣ ਤਾਂਕਿ ਉਨ੍ਹਾਂ ਨੂੰ ਕੰਪਨਸੇਟ ਕੀਤਾ ਜਾ ਸਕੇ। ਜਿਸ ਤਰ੍ਹਾਂ ਸਰਕਾਰ ਨੇ ਕਰਾਪ ਇਨਸ਼ੋਰੈਂਸ ਸਕੀਮ ਨੂੰ ਬਣਾਉਣ ਦੇ 3 ਸਾਲ ਕੱਢ ਦਿੱਤੇ ਹਨ ਇਸੇ ਤਰ੍ਹਾਂ ਬਾਕੀ ਦੇ 2 ਸਾਲ ਨਾ ਕੱਢ ਦੇਵੇ। ਇਸ ਸਕੀਮ ਨੂੰ ਤੁਰੰਤ ਲਾਗੂ ਕੀਤਾ ਜਾਵੇ। ਇਸ ਦੇ ਲਈ ਸਪੈਸ਼ਲ ਗਿਰਦਾਵਰੀ ਦੇ ਆਰਡਰ ਪਾਸ ਕੀਤੇ ਜਾਣ ਔਰ ਜਿਥੇ ਹੋ ਰਹੀ ਹੈ ਉਥੋਂ ਪਹਿਲੇ ਮੈਨੂੰ ਸ਼ਿਕਾਇਤਾਂ ਮਿਲੀਆਂ ਸਨ ਕਿ ਪਟਵਾਰੀ ਜਿਸ ਕੋਲੋਂ ਪੈਸੇ ਲੈ ਲੈਂਦਾ ਹੈ ਉਸ ਦਾ ਖਰਾਬਾ 100% ਕਰ ਦਿੰਦਾ ਹੈ ਔਰ ਜਿਸ ਦਾ ਨੁਕਸਾਨ 50% ਹੋਵੇ ਉਸ ਦਾ ਵੀ 100 % ਖਰਾਬਾ ਲਿਖ ਦਿੰਦਾ ਹੈ। ਉਹ ਆਪਣੀ ਮਰਜ਼ੀ ਨਾਲ ਖਰਾਬਾ ਲਿਖ ਕੇ ਭੇਜ ਦਿੰਦਾ ਹੈ। ਹਰ ਇਕ ਖੇਤ ਦਾ ਖਰਾਬਾ ਅਲਗ ਅਲਗ ਕਢਿਆ ਜਾਵੇ ਔਰ ਉਸ ਤੇ ਮੁਆਵਜ਼ਾ ਦਿੱਤਾ ਜਾਵੇ। ਇਹ ਨਹੀਂ ਹੋਣਾ ਚਾਹੀਦਾ ਕਿ ਇਕ ਪਿੰਡ ਦਾ ਖਰਾਬਾ ਕੱਢ ਲਿਆ ਅਤੇ ਉਸੇ ਹਿਸਾਬ ਨਾਲ ਮੁਆਵਜ਼ਾ ਦੇ ਦਿੱਤਾ। ਕਿਸੇ ਦਾ ਨੁਕਸਾਨ 100% ਹੁੰਦਾ ਹੈ, ਕਿਸੇ ਦਾ 50% ਹੁੰਦਾ ਹੈ ਕਿਸੇ ਦਾ ਨੁਕਸਾਨ 20% ਹੁੰਦਾ ਹੈ ਉਸ ਨੂੰ ਉਸੇ ਹਿਸਾਬ ਨਾਲ ਮੁਆਵਜ਼ਾ ਮਿਲਣਾ ਚਾਹੀਦਾ ਹੈ। ਇਕ ਪਿੰਡ ਨੂੰ ਯੂਨਿਟ ਨਾ ਮੰਨਿਆ ਜਾਵੇ। ਸਪੀਕਰ ਸਾਹਿਬ, ਸਪੈਸ਼ਲ ਗਿਰਦਾਵਰੀ ਤੋਂ ਬਾਅਦ ਮੁਆਵਜ਼ਾ ਜਲਦੀ ਤੋਂ ਜਲਦੀ ਕਿਸਾਨਾਂ ਨੂੰ ਮਿਲ ਜਾਵੇ ਤਾਂਕਿ ਉਨ੍ਹਾਂ ਦੀ ਮਦਦ ਹੋ ਸਕੇ।

**ਮੰਤਰੀ:** ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਨੇ ਚਿੰਤਾ ਪ੍ਰਗਟ ਕੀਤੀ ਹੈ ਕਿ ਨੁਕਸਾਨ ਕਿਸਾਨਾਂ ਦਾ ਹੋਇਆ ਹੈ। ਇਹ ਠੀਕ ਹੈ ਕਿ ਨੁਕਸਾਨ ਕੁਦਰਤੀ ਆਫਤ ਨਾਲ ਹੋਇਆ ਹੈ। ਮੈਂ ਇਨ੍ਹਾਂ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਜਿਥੋਂ ਤਕ ਸਪੈਸ਼ਲ ਗਿਰਦਾਵਰੀ ਕਰਨ ਦਾ ਸਬੰਧ ਹੈ ਇਹ ਅਸੀਂ ਛੇਤੀ ਤੋਂ ਛੇਤੀ ਕਰ ਰਹੇ ਹਾਂ ਤਾਂ ਕਿ ਅਪਰੈਲ ਦੇ ਮਹੀਨੇ ਵਿਚ ਰਿਲੀਫ ਦੇ ਸਕੀਏ। ਸਪੀਕਰ ਸਾਹਿਬ, ਪਿੱਛੇ ਜੋ ਗੜ੍ਹੇ ਪੈਣ ਦੇ ਨਾਲ ਨੁਕਸਾਨ ਹੋਇਆ ਸੀ ਤਾਂ ਅਸੀਂ ਰਿਲੀਫ ਦਿੱਤਾ ਸੀ। ਸਪੀਕਰ ਸਾਹਿਬ, ਰੈਵੇਨਿਊ ਡਿਪਾਰਟਮੈਂਟ ਗਿਰਦਾਵਰੀ ਕਰਾਉਂਦਾ ਹੈ ਅਤੇ ਜੇਕਰ ਕਿਸੇ ਦਾ ਖੇਤ 7 ਏਕੜ ਤੋਂ ਵੱਡਾ ਹੋਵੇਗਾ ਤਾਂ ਕੋਈ ਸਹਾਇਤਾ ਉਸ ਨੂੰ 7 ਏਕੜ ਤੋਂ ਵੱਧ ਰਕਬੇ ਵਿਚ ਨੁਕਸਾਨ ਹੋਣ ਤੇ ਨਹੀਂ ਦਿੱਤੀ ਜਾਂਦੀ। ਜਿਸ ਦਾ ਖੇਤ 7 ਏਕੜ ਤਕ ਜਾਂ ਇਸ ਤੋਂ ਛੋਟਾ ਹੋਵੇ ਅਤੇ 75% ਤੋਂ ਵੱਧ ਨੁਕਸਾਨ ਹੋਇਆ ਹੋਵੇ ਤਾਂ ਸਰਕਾਰ ਵਲੋਂ 300 ਰੁਪਿਆ ਪ੍ਰਤੀ ਏਕੜ ਸਹਾਇਤਾ ਦਿੱਤੀ ਜਾਂਦੀ ਹੈ ਔਰ ਜੇਕਰ ਨੁਕਸਾਨ 50% ਤੋਂ ਵੱਧ ਅਤੇ 75% ਤਕ ਹੋਵੇ ਤਾਂ ਸਰਕਾਰ ਵਲੋਂ 200 ਰੁਪਿਆ ਪ੍ਰਤੀ ਏਕੜ ਸਹਾਇਤਾ ਦਿੱਤੀ ਜਾਂਦੀ ਹੈ ਅਤੇ ਜੇਕਰ 25% ਤੋਂ ਵੱਧ ਅਤੇ 50% ਤਕ ਨੁਕਸਾਨ ਹੋਵੇ ਤਾਂ ਉਸ ਨੂੰ ਸਰਕਾਰ ਵਲੋਂ 100 ਰੁਪਿਆ ਪ੍ਰਤੀ ਏਕੜ ਸਹਾਇਤਾ ਦਿੱਤੀ ਜਾਂਦੀ ਹੈ। ਸਪੀਕਰ ਸਾਹਿਬ, ਜੇਕਰ ਪਸ਼ੂਆਂ ਦਾ ਨੁਕਸਾਨ ਭਾਰੀ ਵਰਖਾ ਅਤੇ ਹੜ੍ਹਾਂ ਨਾਲ ਹੋਇਆ ਹੋਵੇਗਾ ਤਾਂ ਉਸ ਨੂੰ ਵੀ ਪੈਸੇ ਮਿਲਣਗੇ। ਜੇਕਰ ਸਰਕਾਰ ਦੇ ਨਾਲਿਜ ਵਿਚ ਹੋਵੇਗਾ ਤਾਂ ਉਸ ਨੂੰ ਮੱਦਦ ਦਿੱਤੀ ਜਾਵੇਗੀ।

**ਕਾਮਰੇਡ ਦਰਸ਼ਨ ਸਿੰਘ ਝਬਾਲ:** ਸਪੀਕਰ ਸਾਹਿਬ, 21 ਤਾਰੀਖ ਨੂੰ ਮੈਂ ਇਕ ਮਤਾ ਦਿੱਤਾ ਸੀ। ਇਹ ਮਸਲਾ ਬੜਾ ਗੰਭੀਰ ਹੈ। ਮੈਨੂੰ, ਸਪੀਕਰ ਸਾਹਿਬ, ਖੁਸ਼ੀ ਹੈ ਕਿ ਤੁਸੀਂ ਇਸ ਮਤੇ ਨੂੰ ਕਾਲ ਅਟੈਨਸ਼ਨ ਵਿਚ ਬਦਲ ਦਿਤਾ ਹੈ। ਸਪੀਕਰ ਸਾਹਿਬ, ਭਾਰੀ ਬਾਰਸ਼ ਅਤੇ ਗੜ੍ਹਿਆਂ ਦੇ ਨਾਲ ਜ਼ਿਲ੍ਹਾ ਅੰਮ੍ਰਿਤਸਰ, ਗੁਰਦਾਸਪੁਰ, ਕਪੂਰਥਲਾ, ਹੁਸ਼ਿਆਰਪੁਰ, ਫਿਰੋਜ਼ਪੁਰ ਅਤੇ ਬਾਕੀ ਪੰਜਾਬ ਦੇ ਸਾਰੇ ਹਿਸਿਆਂ ਵਿਚ ਫਸਲਾਂ ਪਸ਼ੂਆਂ, ਚਾਰਾ ਅਤੇ ਬਾਗਾਂ ਦਾ ਬਹੁਤ ਨੁਕਸਾਨ ਹੋਇਆ ਹੈ। ਹੁਸ਼ਿਆਰਪੁਰ ਜ਼ਿਲ੍ਹੇ ਦਾ ਇਕ ਡੈਪੂਟੇਸ਼ਨ ਵੀ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਨੂੰ ਮਿਲਿਆ ਹੈ।

[ਕਾਮਰੇਡ ਦਰਸ਼ਨ ਸਿੰਘ ਝਬਾਲ]

ਸਪੀਕਰ ਸਾਹਿਬ, ਇਹ ਮਸਲਾ ਬੜਾ ਗੰਭੀਰ ਹੈ। ਮੈਨੂੰ ਪਿਛਲਾ ਤਜਰਬਾ ਹੈ। ਕਿਸਾਨ ਨੂੰ ਖਾਦ, ਕੀੜੇ ਮਾਰ ਦਵਾਈ ਅਤੇ ਹੋਰ ਖਰਚੇ ਕਢਨੇ ਬੜੇ ਹੀ ਮੁਸ਼ਕਲ ਹੁੰਦੇ ਹਨ। ਸਪੀਕਰ ਸਾਹਿਬ, ਜਦੋਂ ਕਿਸਾਨਾਂ ਦਾ ਨੁਕਸਾਨ ਹੁੰਦਾ ਹੈ ਤਾਂ ਰੈਵੇਨਿਊ ਮਹਿਕਮੇਂ ਵਾਲੇ ਬੜੇ ਖੁਸ਼ ਹੁੰਦੇ ਹਨ ਕਿਉਂਕਿ ਉਨ੍ਹਾਂ ਨੂੰ ਗਿਰਦਾਵਰੀ ਸਮੇਂ ਮੌਜਾਂ ਬਣ ਜਾਂਦੀਆਂ ਹਨ। ਜਿਹੜੇ ਗਿਰਦਾਵਰੀ ਕਰਨ ਵਾਲੇ ਨੂੰ ਪੈਸੇ ਦੇ ਦਿੰਦੇ ਹਨ ਉਨ੍ਹਾਂ ਦੀ ਫਸਲ ਦਾ ਵੱਧ ਨੁਕਸਾਨ ਗਿਰਦਾਵਰੀ ਕਰਨ ਵਾਲੇ ਲਿਖ ਦਿੰਦੇ ਹਨ। ਜਿਹੜੇ ਗਰੀਬ ਕਿਸਾਨ ਪੈਸੇ ਨਹੀਂ ਦਿੰਦੇ ਉਨ੍ਹਾਂ ਦੀ ਗਿਰਦਾਵਰੀ ਕਰਨ ਵੇਲੇ ਕੋਈ ਨੁਕਸਾਨ ਨਹੀਂ ਹੋਇਆ ਲਿਖ ਦਿੰਦੇ ਹਨ ਜਾਂ ਘੱਟ ਨੁਕਸਾਨ ਲਿਖ ਦਿੰਦੇ ਹਨ। ਸਪੀਕਰ ਸਾਹਿਬ, ਪਿਛੇ ਜੋ ਗਿਰਦਾਵਰੀ ਹੋਈ ਸੀ ਮੇਰੇ ਆਪਣੇ ਇਲਾਕੇ ਵਿਚ ਉਸ ਦਾ ਮੈਨੂੰ ਪਤਾ ਹੈ। ਮੈਂ ਡੀ. ਸੀ. ਸਾਹਿਬ ਨੂੰ ਵੀ ਕਿਹਾ ਕਿ ਇਨ੍ਹਾਂ ਪਿੰਡਾਂ ਦੀ ਗਿਰਦਾਵਰੀ ਗਲਤ ਹੋਈ ਹੈ ਅਤੇ ਦੁਬਾਰਾ ਗਿਰਦਾਵਰੀ ਕਰਾਈ ਜਾਏ। ਪਰ ਡੀ. ਸੀ. ਨੇ ਵੀ ਕਹਿ ਦਿੱਤਾ ਕਿ ਪਹਿਲੀ ਗਿਰਦਾਵਰੀ ਜੋ ਕੀਤੀ ਗਈ ਹੈ, ਉਹੀ ਠੀਕ ਹੈ। ਡਿਪਟੀ ਸਪੀਕਰ ਸਾਹਿਬ, ਗਿਰਦਾਵਰੀ ਕਰਨ ਸਮੇਂ ਉਸ ਪਿੰਡ ਦੇ ਸਰਪੰਚ ਅਤੇ ਪੰਚ ਨੂੰ ਨਾਲ ਲਿਆ ਜਾਵੇ ਅਤੇ ਫਿਰ ਗਿਰਦਾਵਰੀ ਕਰਾਈ ਜਾਏ। ਜਿਹੜਾ ਨੁਕਸਾਨ ਬਾਗਾਂ ਦਾ ਹੋਇਆ ਹੈ, ਉਸ ਬਾਰੇ ਵੀ ਪੰਜਾਬ ਸਰਕਾਰ ਨੂੰ ਕੋਈ ਹੱਲ ਕੱਢਣਾ ਚਾਹੀਦਾ ਹੈ। ਉਨ੍ਹਾਂ ਦੀ ਮਦਦ ਵੀ ਸਰਕਾਰ ਨੂੰ ਕਰਨੀ ਚਾਹੀਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਕਾਮਰੇਡ ਦਰਸ਼ਨ ਸਿੰਘ ਝਬਾਲ ਜੀ ਨੇ ਕਾਫੀ ਚਿੰਤਾ ਪਰਗਟ ਕਰਦੇ ਹੋਏ ਰੈਵੇਨਿਊ ਮਹਿਕਮੇਂ ਵਾਲਿਆਂ ਨੂੰ ਕਿਹਾ ਹੈ ਕਿ ਜਦੋਂ ਕਿਸਾਨਾਂ ਦਾ ਨੁਕਸਾਨ ਹੁੰਦਾ ਹੈ, ਉਹ ਖੁਸ਼ ਹੁੰਦੇ ਹਨ। ਇਹ ਗਲ ਬਿਲਕੁਲ ਗਲਤ ਹੈ। ਪਿਛਲੀ ਦਫਾ ਜਦੋਂ, ਸਪੀਕਰ ਸਾਹਿਬ, ਕਿਸਾਨਾਂ ਦਾ ਨੁਕਸਾਨ ਹੋਇਆ ਸੀ ਤਾਂ ਰੈਵੇਨਿਊ ਡਿਪਾਰਟਮੈਂਟ ਨੇ 15 ਦਿਨਾਂ ਦੇ ਅੰਦਰ ਅੰਦਰ ਨੁਕਸਾਨ ਦੀ ਅਸੈਸਮੈਂਟ ਕੀਤੀ ਸੀ। ਸਰਦਾਰ ਦਰਬਾਰਾ ਸਿੰਘ, ਮੁੱਖ ਮੰਤਰੀ, ਜੀ ਦੀ ਸਰਕਾਰ ਨੇ ਜਿਥੋਂ ਜਿਥੋਂ ਨੁਕਸਾਨ ਦੀਆਂ ਸ਼ਿਕਾਇਤਾਂ ਆਈਆਂ ਸਨ, ਉਥੇ ਰਿਲੀਫ ਡਿਸਬਰਸ ਕੀਤਾ, (ਥੰਪਿੰਗ) ਸਪੀਕਰ ਸਾਹਿਬ, ਕਾਮਰੇਡ ਦਰਸ਼ਨ ਸਿੰਘ ਝਬਾਲ ਜੀ ਨੇ ਗਲਤ ਕਿਹਾ ਹੈ। ਮੈਂ ਉਨ੍ਹਾਂ ਦੇ ਨਾਲ ਜਾਣ ਲਈ ਵੀ ਤਿਆਰ ਹਾਂ। ਸਪੀਕਰ ਸਾਹਿਬ, ਹਸਣ ਵਾਲੀ ਕੋਈ ਗੱਲ ਨਹੀਂ ਹੈ। ਕੁਦਰਤੀ ਆਫਤਾਂ ਕਾਰਨ ਪੰਜਾਬ ਦੇ ਕਿਸਾਨਾਂ ਦਾ ਕਈ ਵਾਰ ਨੁਕਸਾਨ ਹੋ ਜਾਂਦਾ ਹੈ। ਪੰਜਾਬ ਸਰਕਾਰ, ਸਪੀਕਰ ਸਾਹਿਬ, ਮਦਦ ਕਰਦੀ ਹੈ। ਸਪੀਕਰ ਸਾਹਿਬ, ਕਾਮੇ ਅਤੇ ਸੀਰੀ ਆਦਿ ਦਾ ਜਿਥੇ ਨੁਕਸਾਨ ਹੁੰਦਾ ਹੈ, ਉਸ ਨੂੰ ਰਿਲੀਫ ਦੇਣ ਲਈ ਪੰਜਾਬ ਸਰਕਾਰ ਦੀਆਂ ਇੰਸਟਰਕਸ਼ਨਾਂ ਹਨ।

ਸਪੀਕਰ ਸਾਹਿਬ, ਬਾਗਾਂ ਦਾ ਜਿਹੜਾ ਨੁਕਸਾਨ ਹੁੰਦਾ ਹੈ। ਉਨ੍ਹਾਂ ਨੂੰ ਰਿਲੀਫ ਦੇਣ ਦਾ ਕੋਈ ਫੈਸਲਾ ਅਜੇ ਨਹੀਂ ਕੀਤਾ ਗਿਆ। ਇਸ ਗਲ ਨੂੰ ਵਿੱਤ ਮੰਤਰੀ ਡਾਕਟਰ ਕੇਵਲ ਕ੍ਰਿਸ਼ਨ ਜੀ ਵੀ ਸੁਣ ਰਹੇ ਹਨ।

**ਕਾਮਰੇਡ ਰਾਜ ਕੁਮਾਰ :** ਸਪੀਕਰ ਸਾਹਿਬ, ਤੁਸੀਂ ਪਾਰਲੀਮੈਂਟ ਵਾਲਾ ਪ੍ਰੋਸੀਜਰ ਇਥੇ ਸ਼ੁਰੂ ਕਰ ਲਿਆ ਹੈ। ਇਸ ਗਲ ਦੀ ਮੈਨੂੰ ਬੜੀ ਖੁਸ਼ੀ ਹੈ। ਤੁਸੀਂ ਇਸ ਨੂੰ ਕਾਲ ਅਟੈਨਸ਼ਨ ਮੋਸ਼ਨ ਵਿਚ ਤਬਦੀਲ ਕਰ ਲਿਆ ਹੈ। ਪਿਛੇ ਜਿਹੇ ਵੀ, ਸਪੀਕਰ ਸਾਹਿਬ, ਇਸ ਸਦਨ ਵਿਚ ਇਹ ਸਵਾਲ ਉਠਾਇਆ ਗਿਆ ਸੀ। ਜਿਸ ਦਾ 25% ਤੋਂ 75% ਤਕ ਨੁਕਸਾਨ ਹੁੰਦਾ ਹੈ, ਉਸ ਨੂੰ ਰਿਲੀਫ ਦੇਣਾ ਹੈ। ਕੀ ਉਸ ਲਈ ਫੰਡਜ਼ ਪੰਜਾਬ ਸਰਕਾਰ ਕੋਲ ਮੌਜੂਦ ਹਨ। ਕੀ ਇਸ ਲਈ ਰੀਵਾਲਵਿੰਗ ਫੰਡ ਪੰਜਾਬ ਸਰਕਾਰ ਕੋਲ ਤਿਆਰ ਹਨ ? ਜੇਕਰ ਸਪੀਕਰ ਸਾਹਿਬ, ਰੀਵਾਲਵਿੰਗ ਫੰਡ ਤਿਆਰ ਹੈ ਤਾਂ ਉਸ ਦਾ ਵੇਰਵਾ ਮਨਿਸਟਰ ਸਾਹਿਬ ਦੱਸ ਦੇਣ।

**ਸਪੀਕਰ** ਸਾਹਿਬ, ਜਿਸ ਦੇ ਪਸ਼ੂ ਆਦਿ ਮਰ ਜਾਂਦੇ ਹਨ, ਉਨ੍ਹਾਂ ਨੂੰ ਰਿਲੀਫ ਗਿਰਦਾਵਰੀਆਂ **ਕਰਨ ਤੋਂ ਬਾਅਦ ਦਿੱਤਾ** ਜਾਂਦਾ ਹੈ, ਜਿਸ ਨੂੰ ਬਹੁਤ ਟਾਈਮ ਲਗ ਜਾਂਦਾ ਹੈ। ਉਨ੍ਹਾਂ ਨੂੰ ਚਾਰੇ **ਦੀ, ਸਪੀਕਰ ਸਾਹਿਬ,** ਫੌਰਨ ਲੋੜ ਹੁੰਦੀ ਹੈ। ਇਸ ਲਈ ਮੈਂ ਮੰਤਰੀ ਜੀ ਕੋਲੋਂ ਸਪੀਕਰ ਸਾਹਿਬ, **ਤੁਹਾਡੇ** ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਸਕੀਮ ਇਹੋ ਜਿਹੀ ਸਰਕਾਰ ਦੇ ਵਿਚਾਰ ਗੋਚਰੇ ਹੈ।

**ਸਪੀਕਰ** ਸਾਹਿਬ, ਜਿਹੜੇ ਪਿੰਡਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ ਅਤੇ ਉਸ ਜ਼ਿਲ੍ਹੇ ਦੇ ਤਕਰੀਬਨ ਸਾਰੇ ਪਿੰਡ ਹੀ ਤਬਾਹ ਹੋ ਗਏ ਹਨ ਕੀ ਉਨ੍ਹਾਂ ਦੀ ਗਿਰਦਾਵਰੀ ਸਪੈਸ਼ਲ ਗਿਰ- ਦਾਵਰੀ ਵਿਚ ਤਬਦੀਲ ਕਰਕੇ ਰਿਪੋਰਟ ਮੰਗਵਾਈ ਜਾਵੇਗੀ ਅਤੇ ਤੁਰੰਤ ਰਿਲੀਫ ਦਿਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬਾਨ ਨੇ ਫੰਡਜ਼ ਬਾਰੇ ਪੁਛਿਆ ਹੈ। ਅਸੀਂ ਕੰਟਿਨਜੈਂਸੀ ਵਿਚੋਂ ਪੈਸਾ ਦੇਣਾ ਹੈ। ਇਹ ਬਜਟ ਵਿਚ 2 ਕਰੋੜ 68 ਲੱਖ ਪ੍ਰੋਵਾਈਡ ਕੀਤਾ ਗਿਆ ਹੈ ਔਰ ਅਸੀਂ ਜਲਦੀ ਤੋਂ ਜਲਦੀ ਰਿਲੀਫ ਦੇਵਾਂਗੇ। ਸਪੀਕਰ ਸਾਹਿਬ, ਹੇਲ ਸਟਾਰਮ ਦੀ ਪਹਿਲੀ ਵਾਰ 1975 ਵਿਚ ਮਦਦ ਦਿੱਤੀ ਗਈ ਸੀ। ਉਸ ਵੇਲੇ 50, 100 ਅਤੇ 200 ਰੁਪਿਆ ਪ੍ਰਤੀ ਏਕੜ ਦਰ ਸੀ। ਹੁਣ, ਸਪੀਕਰ ਸਾਹਿਬ, 100, 200 ਅਤੇ 300 ਰੁਪਿਆ ਪ੍ਰਤੀ ਏਕੜ ਦੇ ਰਹੇ ਹਾਂ। ਪੰਜਾਬ ਦੀ ਵਿੱਤੀ ਪੁਜ਼ੀਸ਼ਨ ਦੇ ਸਬੰਧ ਵਿਚ ਮੈਂ ਪਹਿਲਾਂ ਹੀ ਕਹਿ ਚੁਕਾ ਹਾਂ।

ਸਪੀਕਰ ਸਾਹਿਬ, ਜਿਥੇ ਪਸ਼ੂ ਮਰ ਜਾਂਦੇ ਹਨ ਉਸ ਸਬੰਧੀ ਡਿਪਟੀ ਕਮਿਸ਼ਨਰ ਸਾਡੇ ਨੋਟਿਸ ਵਿਚ ਲਿਆਉਂਦੇ ਹਨ ਕਿ ਫਲਾਣੀ ਥਾਂ ਤੇ ਪਸ਼ੂਆਂ ਦਾ ਵੀ ਨੁਕਸਾਨ ਹੋਇਆ ਹੈ ਅਤੇ ਜਿਥੇ ਪਿੰਡ ਵਿਚ ਫਸਲਾਂ ਦਾ 75% ਤੋਂ ਵੱਧ ਨੁਕਸਾਨ ਹੋਇਆ ਹੈ ਤਾਂ ਅਸੀਂ ਤੁਰੰਤ ਰਿਲੀਫ ਪਰੋਵਾਈਡ ਕਰਦੇ ਹਾਂ। ਸਪੀਕਰ ਸਾਹਿਬ, ਜਿਥੇ 75% ਤੋਂ ਵੱਧ ਨੁਕਸਾਨ ਹੋਇਆ ਹੋਵੇ, ਉਸ ਪਿੰਡ ਵਿਚ ਪੰਜਾਬ ਸਰਕਾਰ ਵਲੋਂ ਕੈਂਪ ਲਗਾਏ ਜਾਂਦੇ ਹਨ ਅਤੇ ਪਸ਼ੂਆਂ ਨੂੰ ਚਾਰਾ ਵੀ ਦਿੱਤਾ ਜਾਂਦਾ ਹੈ। (ਵਿਘਨ) ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਜਿਥੇ 75% ਤੋਂ ਵੱਧ ਨੁਕਸਾਨ ਹੋਇਆ ਹੋਵੇਗਾ ਉਥੇ ਅਸੀਂ ਕੈਂਪ ਵੀ ਖੋਲ੍ਹ ਦਿਆਂਗੇ ਅਤੇ ਚਾਰਾ ਵੀ ਪ੍ਰੋਵਾਈਡ ਕਰ ਦਿਆਂਗੇ। ਜਿਥੇ ਕਿਸੇ ਇੰਡੀਵੀਜੂਅਲ ਨੂੰ ਰਿਲੀਫ ਦੇਣ ਦਾ ਸਵਾਲ ਹੈ, ਉਸ ਲਈ ਸਾਡੇ ਸਕੇਲਜ਼ ਇੰਡੀਵਿਜੂਅਲ ਵਾਈਜ਼ ਹਨ।

(ਕ੍ਰਮ ਨੰ: 35)

1. **ਕਾਮਰੇਡ ਸਰਵਣ ਸਿੰਘ ਚੀਮਾ**
2. **ਮਾਸਟਰ ਚੰਦ ਸਿੰਘ**

} : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਵਿਚ ਬਿਜਲੀ ਬੋਰਡ ਵਲੋਂ ਸਾਰੇ ਕਿਸਾਨਾਂ ਨੂੰ ਮੋਨੋਬਲਾਕ ਮੋਟਰਾਂ ਲਾਉਣ ਦੇ ਆਦੇਸ਼ ਦਿੱਤੇ ਹਨ। ਇਹ ਮੋਟਰ ਪਾਣੀ ਖਿਚਣ ਲਈ ਬਹੁਤ ਹੀ ਹਾਨੀਕਾਰਕ ਹੈ। ਇਸ ਕਰਕੇ ਸਮੁੱਚੇ ਪੰਜਾਬ ਦੇ ਕਿਸਾਨਾਂ ਵਿਚ ਬਹੁਤ ਭਾਰੀ ਗੁੱਸਾ ਪਾਇਆ ਜਾ ਰਿਹਾ ਹੈ। ਸੋ ਇਸ ਸਬੰਧ ਵਿਚ ਸਰਕਾਰ ਹਾਊਸ ਵਿਚ ਬਿਆਨ ਦੇਵੇ।

**ਵਿੱਤ ਮੰਤਰੀ** (ਡਾਕਟਰ ਕੇਵਲ ਕ੍ਰਿਸ਼ਨ) : ਇਹ ਠੀਕ ਨਹੀਂ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਨੇ ਸਾਰੇ ਹੀ ਕਿਸਾਨਾਂ ਨੂੰ ਜਿਹੜੇ ਪੰਪ ਸੈਟ ਚਲਾਉਂਦੇ ਹਨ, ਉਨ੍ਹਾਂ ਨੂੰ ਮੋਨੋਬਲਾਕ ਮੋਟਰਾਂ

[ਵਿੱਤ ਮੰਤਰੀ]

ਲਗਾਉਣ ਲਈ ਕਿਹਾ ਹੈ। ਅਸਲ ਵਿਚ ਗਲ ਇਹ ਹੈ ਕਿ ਜਿਹੜੇ ਨਵੇਂ ਕੰਜ਼ਿਊਮਰ ਕੁਨੈਕਸ਼ਨ ਲੈ ਰਹੇ ਹਨ ਉਨ੍ਹਾਂ ਨੂੰ ਹੀ ਇਹ ਗੱਲ ਕਹੀ ਗਈ ਹੈ ਕਿ ਉਹ ਮੋਨੋ ਬਲਾਕ ਮੋਟਰ ਲਗਾਉਣ ਜਾਂ ਇਸ ਨੂੰ ਡਾਇਰੈਕਟਲੀ ਕਪਲਡ ਕਰ ਲੈਣ। ਇਹ ਜ਼ਰੂਰਤ ਇਸ ਕਰਕੇ ਹੋਈ ਹੈ ਤਾਂਕਿ ਬਿਜਲੀ ਦੀ ਬਚਤ ਹੋ ਸਕੇ ਔਰ ਪੰਪ ਚਲਾਉਣ ਦੀ ਐਫੀਸ਼ੈਂਸੀ ਵੀ ਵੱਧ ਜਾਵੇ। ਇਹ ਚੀਜ਼ ਕੋਈ ਨੁਕਸਾਨ ਦੇਹ ਨਹੀਂ ਹੈ। ਇਹ ਬਚਤ ਵੀ ਕਰੇਗੀ ਔਰ ਕਿਸਾਨਾਂ ਵਾਸਤੇ ਬਹੁਤ ਲਾਹੇਵੰਦ ਵੀ ਹੋਵੇਗੀ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਪਹਿਲਾਂ ਤਾਂ ਜਿਹੜੇ ਕਿਸਾਨਾਂ ਨੇ ਹੁਣ ਨਵੇਂ ਟਿਊਬਵੈਲ ਲਗਾਉਣੇ ਹਨ, ਉਨ੍ਹਾਂ ਨੂੰ 3000 ਰੁਪਿਆ ਸਿਕਿਉਰਿਟੀ ਦੇਣੀ ਪੈਣੀ ਹੈ ਅਤੇ 7000 ਰੁਪਿਆ ਹੋਰ ਦੇਣਾ ਪੈਣਾ ਹੈ। ਉਹ 10,000 ਰੁਪਿਆ ਦੇਣਗੇ ਅਤੇ ਫਿਰ ਵੀ ਉਨ੍ਹਾਂ ਤੇ ਇਹ ਪਾਬੰਦੀ ਲਗਾ ਦਿੱਤੀ ਗਈ ਹੈ ਕਿ ਤੁਸੀਂ ਮੋਨੋਬਲਾਕ ਮੋਟਰ ਹੀ ਲਗਾਉਣੀ ਹੈ। ਸਪੀਕਰ ਸਾਹਿਬ, ਇੰਜ ਜਾਪਦਾ ਹੈ ਜਿਵੇਂ ਬਿਜਲੀ ਬੋਰਡ ਵਾਲਿਆਂ ਦੀ ਕੰਪਨੀ ਵਾਲਿਆਂ ਨਾਲ ਕੋਈ ਹਿੱਸਾ ਹੈ। ਜਿਸ ਨੂੰ ਜਿਹੜੀ ਵੀ ਪਸੰਦ ਹੋਵੇ, ਉਹ ਉਹੀ ਮੋਟਰ ਲੈ ਲਵੇ। ਇਹ ਪਾਬੰਦੀ ਕਿਉਂ ਹੈ। ਮੈਂ ਵੀ ਪਿਛਲਿਆਂ ਦੀ ਗਲ ਨਹੀਂ ਕਰਦਾ। ਮੈਂ ਵੀ ਜਿਨ੍ਹਾਂ ਨੇ ਨਵੇਂ ਸੈਟ ਲਗਾਉਣੇ ਹਨ, ਉਨ੍ਹਾਂ ਦੀ ਗੱਲ ਹੀ ਕਰਦਾ ਹਾਂ। ਸਾਰੇ ਨਵੇਂ ਕੁਨੈਕਸ਼ਨ ਉਦੋਂ ਹੀ ਦਿੱਤੇ ਜਾਣਗੇ, ਜਦੋਂ ਇਹ ਗਲ ਪੂਰੀ ਕੀਤੀ ਜਾਵੇਗੀ। ਸਪੀਕਰ ਸਾਹਿਬ, ਇਹ ਕਿਸਾਨਾਂ ਨਾਲ ਪਹਿਲਾਂ ਤਾਂ 10,000 ਰੁਪਏ ਵਾਲਾ ਧੱਕਾ ਕੀਤਾ ਗਿਆ ਹੈ ਅਤੇ ਇਹ ਇਕ ਦੂਜਾ ਧੱਕਾ ਹੈ। ਇਸ ਦਾ ਲੋਕਾਂ ਵਿਚ ਬੜਾ ਭਾਰੀ ਗੁੱਸਾ ਹੈ। ਇਹ ਇਸ ਗਲ ਨੂੰ ਵਾਪਸ ਲੈਣ। ਜਿਸ ਕਿਸਾਨ ਨੇ ਐਨੇ ਪੈਸੇ ਖਰਚਣੇ ਹਨ, ਉਸ ਤੇ ਇਹ ਪਾਬੰਦੀ ਕਿਉਂ ਲਗਾਈ ਗਈ ਹੈ ? ਉਸ ਨੂੰ ਜਿਹੜੀ ਮਰਜ਼ੀ ਮੋਟਰ ਲਗਾਉਣ ਦਿਓ।

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੋਨੋਬਲਾਕ ਇਕ ਡਿਵਾਈਸ ਹੈ ਜਿਹੜੀ ਟਿਊਬਵੈਲ ਦੇ ਪੰਪ ਔਰ ਮੋਟਰ ਸੈਟ ਨਾਲ ਲਗੀ ਹੁੰਦੀ ਹੈ। ਇਸ ਦੇ ਤਿੰਨ ਪਾਰਟਸ ਹਨ। ਇਕ ਮੋਟਰ ਹੈ ਅਤੇ ਇਕ ਪੰਪ ਹੈ ਔਰ ਇਹ ਮੋਨੋਬਲਾਕ ਇਨ੍ਹਾਂ ਦੋਨਾਂ ਨੂੰ ਜੋੜਨ ਵਾਸਤੇ ਇਕ ਐਸੀ ਡਿਵਾਈਸ ਹੈ ਜਿਸ ਦੇ ਨਾਲ ਐਨਰਜੀ ਦਾ ਘੱਟ ਇਸਤੇਮਾਲ ਹੁੰਦਾ ਹੈ। ਇਸਦੀ ਕੀਮਤ ਵੀ ਤਿੰਨ ਸੌ ਰੁਪਏ ਹੀ ਹੈ ਜਦ ਕਿ ਮੋਟਰਾਂ ਛੇ ਸੌ ਰੁਪਏ ਤੋਂ ਇਕ ਹਜ਼ਾਰ ਰੁਪਏ ਤਕ ਵੀ ਆਉਂਦੀਆਂ ਹਨ। ਇਸ ਦੇ ਨਾਲ ਪੰਪ ਜਿਹੜਾ ਹੈ ਉਸ ਦੀ ਕੀਮਤ ਲਗ ਭਗ ਪੰਜ ਛੇ ਸੌ ਰੁਪਏ ਹੈ। ਐਨੀ ਕੀਮਤ ਵਿੱਚ ਸਸਤੀ ਤੋਂ ਸਸਤੀ ਮੋਟਰ ਵੀ ਨਹੀਂ ਆਉਂਦੀ। ਫਿਰ ਵੀ ਇਹ ਕੋਈ ਪਾਬੰਦੀ ਵਾਲੀ ਗੱਲ ਨਹੀਂ ਹੈ। ਇਹ ਡਿਵਾਈਸ ਕਿਸਾਨਾਂ ਨੂੰ ਇਸ ਕਰਕੇ ਲਗਾਉਣ ਲਈ ਕਿਹਾ ਗਿਆ ਹੈ ਕਿਉਂਕਿ ਜਿਹੜੀ ਖੇਤੀ ਕਰਨ ਵਾਸਤੇ ਬਿਜਲੀ ਖਰਚ ਹੁੰਦੀ ਹੈ, ਉਹ ਇਸ ਵੇਲੇ 49% ਤੋਂ ਵੀ ਵੱਧ ਹੈ। ਉਸ ਦੇ ਵਿਚੋਂ 6% ਘੱਟ ਖਰਚ ਹੋਵੇ। ਇਸ ਤਰ੍ਹਾਂ ਹੋਰ ਬਿਜਲੀ ਨਾਲ ਨਵੇਂ ਕੁਨੈਕਸ਼ਨਜ਼ ਦਿੱਤੇ ਜਾ ਸਕਦੇ ਹਨ। ਸਪੀਕਰ ਸਾਹਿਬ, ਇਸ ਡਿਵਾਈਸ ਨਾਲ ਬਿਜਲੀ ਦੀ ਬਚਤ 6% ਦੇ ਕਰੀਬ ਹੋ ਜਾਂਦੀ ਹੈ। ਜਿਥੋਂ ਤਕ ਲਾਈਨ ਸਰਵਿਸ ਚਾਰਜਿਜ਼ ਦਾ ਸਵਾਲ ਹੈ, ਉਹ ਫੈਸਲਾ ਪਿਛਲੇ ਬਜਟ ਸੈਸ਼ਨ ਵਿਚ ਅਤੇ ਕੈਬਨਿਟ ਦੀ ਮੀਟਿੰਗ ਵਿੱਚ ਕੀਤਾ ਗਿਆ ਸੀ ਅਤੇ ਲਾਈਨ ਸਰਵਿਸਿਜ਼ ਚਾਰਜਿਜ਼ ਦੀ ਕੀਮਤ ਇਕ ਹਾਜ਼ਰ ਤੋਂ ਵਧਾ ਕੇ ਤਿੰਨ ਹਜ਼ਾਰ ਕਰ ਦਿੱਤੀ ਗਈ ਸੀ। ਤੁਸੀਂ ਦੇਖੋ ਕਿ ਇਕ ਲਾਈਨ ਸਰਵਿਸ ਚਾਰਜ ਤੇ ਵੀ ਬਿਜਲੀ ਬੋਰਡ ਦਾ ਔਸਤਨ ਖਰਚਾ ਅੱਠ ਹਜ਼ਾਰ ਤੱਕ ਹੋ ਜਾਂਦਾ ਹੈ ਅਤੇ ਕਈ ਜਿਹੜੇ ਦੂਰ ਦੂਰ ਤਕ ਕੁਨੈਕਸ਼ਨਜ਼ ਦੇਣੇ ਹੁੰਦੇ ਹਨ ਉਨ੍ਹਾਂ ਤੇ ਤਾਂ ਇਕ ਲੱਖ ਤੋਂ ਸਵਾ ਲੱਖ ਤੱਕ ਵੀ ਖਰਚ ਹੋ ਜਾਂਦਾ ਹੈ। ਇਸ ਲਈ ਬਿਜਲੀ ਬੋਰਡ ਨੇ

ਇਹ ਮੋਟਰ ਲਗਾਏ ਜਾਣ ਦਾ ਫੈਸਲਾ ਕੀਤਾ ਹੈ ਤਾਂਕਿ ਵਾਟਰ ਸਪਲਾਈ ਵੀ ਰੈਗੂਲਰ ਹੋ ਸਕੇ ਅਤੇ ਕਿਸਾਨਾਂ ਨੂੰ ਕੋਈ ਮੁਸ਼ਕਲ ਪੇਸ਼ ਨਾ ਆਵੇ ।

(*Serial No.* 37)

**(1) Shri Om Parkash Gupta**
**(2) Prof. Darbari Lal**
**(3) Master Chand Singh** : Sir, I beg to draw the attention of the Government towards a matter of urgent public importance, namely, the absence of Government Recognised School teachers on 21st March, 1983 from their respective schools for voicing acceptance of their demand submitted to the Education Minister on 15th February, 1983. This has greatly affected Students' Education and their examinations which are being held these days. Hence it is a fit matter for the Government to make a statement on the floor of the House.

**Education Minister** (Sardar Harcharan Singh Ajnala) : A memorandum of demands was submitted to Government by the Punjab State recoginsed School Teachers Union seeking the scales of pay, D.A and other allowances, retirement benefits, leave rules and other benefits equal to their counterparts in Government schools. They also sought contributory provident fund at 10 per cent and that the schools should be allocated posts according to the needs of the students.

2. The scales of pay of teachers working in the Government aided recognised Schools have complete parity with the teachers working in Govt. Schools. The teachers in the Government aided schools are also entitled to the same scale of D.A. as is admissible to teachers in Government Schools.

3. Government have under the consideration to give medical allowance at Rs. 10 p.m. and contributory Provident Fund at 10 per cent of pay as have been allowed to lecturers of privately managed and Government aided Colleges. The setting up of a Tribunal as in case of private College teachers has already been accepted in principle.

4. The privately managed schools were brought on the grant-in-aid list in 1967 and at that time the amount of grant-in-aid given to the teachers was about Rs. 1.50 crores per year. The amount of grant-in-aid to these schools will swell to Rs. 11 crores by the end of financial year, 1983-84 inspite of the fact that the number of teachers has remained the same. This is, in itself, a proof that the emoluments, D.A. and other benefits to teachers working in privately managed schools have been substantially enhanced.

5. The Government is not in favour of overcrowding in private schools unless adequate physical facilities in the form of class rooms, play grounds etc. are provided. The schools on the other hand have been admitting students to increase their income. The State Government is opening and upgrading new schools to accommodate the growing number of students but it cannot increase the number of teachers in private schools unless adequate facilities are available.

6. Government is always keen to look into the genuine demands of the teaching community and all demands which fall within the policy and national pattern will be given special consideration and that the Punjab

[Education Minister]
Government will do all that is possible to improve and ameliorate the working conditions of the teachers.

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਤੁਹਾਨੂੰ ਜਿਸ ਤਰ੍ਹਾਂ ਪਤਾ ਹੈ ਕਿ ਰਿਕਗਨਾਈਜ਼ਡ ਸਕੂਲਜ਼ ਜਿਹੜੇ ਹਨ, ਉਹ ਗੌਰਮਿੰਟ ਸਕੂਲਾਂ ਨਾਲੋਂ ਬੈਟਰ ਐਜੂਕੇਸ਼ਨ ਦੇਂਦੇ ਹਨ ਪਰ ਫਿਰ ਵੀ ਉਨ੍ਹਾਂ ਨੂੰ ਫੈਸਿਲਟੀਜ਼ ਗੌਰਮਿੰਟ ਸਕੂਲਾਂ ਦੇ ਮਾਸਟਰਾਂ ਅਤੇ ਟੀਚਰਾਂ ਦੇ ਮੁਤਾਬਿਕ ਬਿਲਕੁਲ ਨਹੀਂ ਮਿਲਦੀਆਂ। ਬਹੁਤ ਸਾਰੇ ਬੈਨੀਫਿਟਸ ਹਨ ਜਿਵੇਂ ਹਾਊਸ ਰੈਂਟ ਹੈ, ਅਲਾਊਂਸਿਜ਼ ਹਨ ਅਤੇ ਖਾਸ ਤੌਰ ਤੇ 2-3 ਚੀਜ਼ਾਂ ਜਿਹੜੀਆਂ ਜ਼ਰੂਰੀ ਹਨ। ਸੈਲਰੀ ਦੀ ਡਿਸਬਰਸਮੈਂਟ ਦਾ 1981 ਵਿੱਚ ਸਕੂਲਾਂ ਵਿੱਚ ਜੋ ਤਰੀਕਾ ਸੀ ਉਹੀ ਚਲਦਾ ਆ ਰਿਹਾ ਹੈ। ਬਹੁਤ ਸਾਰੀਆਂ ਜਗ੍ਹਾ ਤੇ ਜੋ ਪੇ ਸਕੇਲ ਹਨ ਉਹ ਵੀ ਬਰਾਬਰ ਨਹੀਂ ਹਨ। ਇਸ ਵਾਸਤੇ ਕਿੰਨੀ ਦੇਰ। ਤੋਂ ਜੱਦੋ ਜਹਿਦ ਕਰਦੇ ਰਹੇ ਹਨ ਮਗਰ ਕੋਈ ਖਾਸ ਸਿੱਟਾ ਨਹੀਂ ਨਿਕਲ ਸਕਿਆ ਇਨ੍ਹਾਂ ਦੀ ਇਹ ਵੀ ਮੰਗ ਹੈ ਕਿ ਜਿਹੜੇ ਰਿਕਗਨਾਈਜ਼ਡ ਸਕੂਲ ਹਨ ਉਨ੍ਹਾਂ ਦੀਆਂ ਜਿਹੜੀਆਂ ਪੋਸਟਾਂ ਹਨ ਉਹ ਵੱਧ ਚੁੱਕੀਆਂ ਹਨ, ਟੀਚਰਜ਼ ਵੱਧ ਗਏ ਹਨ। ਇਨ੍ਹਾਂ ਸਕੂਲਾਂ ਦੇ ਵਿਚ ਬੱਚੇ ਵੀ ਵੱਧ ਚੁੱਕੇ ਹਨ। ਉਹ ਕਹਿੰਦੇ ਹਨ ਕਿ ਸਾਡੇ ਕੋਲ ਸਾਰੀਆਂ ਸਹੂਲਤਾਂ ਹਨ, ਸਾਡੇ ਪਾਸ ਪਲੇਅ-ਗਰਾਊਂਡਜ਼ ਹਨ। ਉਨ੍ਹਾਂ ਵਾਸਤੇ ਅਜੇ ਤਕ ਕੋਈ ਰੀਕਨਸੀਡਰੇਸ਼ਨ ਨਹੀਂ ਹੋਈ। ਇਸ ਦੇ ਨਾਲ ਹੀ, ਸਪੀਕਰ ਸਾਹਿਬ ਉਨ੍ਹਾਂ ਨੇ ਇਹ ਵੀ ਦੱਸਿਆ ਸੀ ਕਿ ਗੌਰਮਿੰਟ ਸਕੂਲਾਂ ਵਿੱਚ ਵੋਕੇਸ਼ਨਲ ਟ੍ਰੇਨਿੰਗ ਦੇਣੀ ਸ਼ੁਰੂ ਕੀਤੀ ਹੈ। ਮਗਰ ਰਿਕਗਨਾਈਜ਼ਡ ਸਕੂਲ ਜਿਹੜੇ ਹਨ ਉਨ੍ਹਾਂ ਵਿਚ ਨਹੀਂ। ਇਸ ਤੋਂ ਇਲਾਵਾ ਪ੍ਰਾਵੀਡੈਂਟ ਫੰਡ ਵਿਚ ਸ਼ਿਰਫ 5% ਕੰਟ੍ਰੀਬਿਊਟ ਕਰਨਾ ਹੁੰਦਾ ਹੈ ਜਦੋਂ ਕਿ 95% ਗੌਰਮਿੰਟ ਪਾਉਂਦੀ ਹੈ। ਇਹ ਫੈਸਿਲਟੀ ਰਿਕਗਨਾਈਜ਼ਡ ਸਕੂਲਾਂ ਨੂੰ ਵੀ ਦਿਤੀ ਜਾਣੀ ਚਾਹੀਦੀ ਹੈ। ਸਪੀਕਰ ਸਾਹਿਬ, ਉਨ੍ਹਾਂ ਦੀ ਵੱਡੀ ਮੰਗ ਇਹ ਸੀ ਕਿ ਜਿਸ ਤਰ੍ਹਾਂ ਕਾਲਜਾਂ ਵਾਸਤੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਸੈਂਟਰ ਨੇ ਬਣਾਇਆ ਹੈ ਉਸੇ ਤਰ੍ਹਾਂ ਹੀ ਪੰਜਾਬ ਦੇ ਵਿੱਚ ਵੀ ਸਕੂਲ ਗਰਾਂਟਸ ਕਮਿਸ਼ਨ ਹੋਣਾ ਚਾਹੀਦਾ ਹੈ। ਇਹ ਸਥਾਪਿਤ ਕਰਨਾ ਬਹੁਤ ਜ਼ਰੂਰੀ ਹੈ ਤਾਂਕਿ ਜਿਹੜੀਆਂ ਇਸ ਤਰ੍ਹਾਂ ਦੇ ਸਕੂਲਾਂ ਦੀਆਂ ਮੁਸ਼ਕਲਾਂ ਹਨ, ਕਮੀਆਂ ਹਨ ਉਹ ਸਾਰੀਆਂ ਇਸ ਕਮਿਸ਼ਨ ਦੁਆਰਾ ਇੱਕ ਵਾਰ ਦੇਖ ਲਈਆਂ ਜਾਣ। 1967 ਤੋਂ ਬਾਅਦ, ਸਪੀਕਰ ਸਾਹਿਬ, ਕੋਈ ਰਿਵੀਜ਼ਨ ਇਨ੍ਹਾਂ ਦੇ ਕੇਸਾਂ ਵਿੱਚ ਨਹੀਂ ਕੀਤੀ ਗਈ ਔਰ ਸਟੂਡੈਂਟਸ ਵੱਧ ਗਏ ਹਨ, ਟੀਚਰਜ਼ ਰੱਖਣੇ ਪੈ ਰਹੇ ਹਨ। ਇਸ ਤੋਂ ਇਲਾਵਾ ਇਸੇ ਤਰ੍ਹਾਂ ਮੈਨੇਜਮੈਂਟ ਨੇ ਵੀ ਇਕ ਮੈਮੋਰੈਂਡਮ ਦਿਤਾ ਕਿ ਇਸ ਵਾਸਤੇ ਸਕੂਲਜ਼ ਗਰਾਂਟਸ ਕਮਿਸ਼ਨ ਹੋਣਾ ਚਾਹੀਦਾ ਹੈ। ਸੋ ਮੈਂ ਅਜਨਾਲਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੀ ਉਹ ਸਕੂਲਜ਼ ਗਰਾਂਟਸ ਕਮਿਸ਼ਨ ਮਨਜ਼ੂਰ ਕਰਨਗੇ ਤਾਂਕਿ ਜਲਦੀ ਤੋਂ ਜਲਦੀ ਇਨ੍ਹਾਂ ਦੀਆਂ ਮੰਗਾਂ ਬਾਰੇ ਕੋਈ ਫੈਸਲਾ ਹੋ ਸਕੇ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸ੍ਰੀ ਓਮ ਪ੍ਰਕਾਸ਼ ਗੁਪਤਾ ਜੀ ਨੂੰ ਦੱਸਣਾ ਚਾਹੁੰਦਾ ਹਾਂ। ਇਹ ਸਾਡੇ ਬੜੇ ਸੂਝ ਬੂਝ ਵਾਲੇ ਆਨਰੇਬਲ ਮੈਂਬਰ ਹਨ। ਮੈ, ਸਪੀਕਰ ਸਾਹਿਬ, ਪਹਿਲਾਂ ਹੀ ਬੜਾ ਡੀਟੇਲਡ ਆਪਣਾ ਜਵਾਬ ਦੇ ਦਿੱਤਾ ਹੈ ਔਰ ਉਸ ਦੇ ਵਿੱਚ ਇਹ ਚੀਜ਼ਾਂ ਪਹਿਲਾਂ ਹੀ ਕਵਰ ਹੋ ਜਾਂਦੀਆਂ ਹਨ। ਸਪੀਕਰ ਸਾਹਿਬ, ਪੰਜਾਬ ਸਰਕਾਰ ਕਾਬਲੇ ਤਾਰੀਫ ਹੈ ਕਿ ਜਿੱਥੇ ਪਹਿਲਾਂ ਇਸ ਬਜਟ ਵਿੱਚ ਕੇਵਲ ਡਢ ਕਰੋੜ ਰੁਪਿਆ ਖਰਚ ਹੁੰਦਾ ਸੀ ਉਥੇ ਹੁਣ ਸਾਲ 1983-84 ਦੇ ਬਜਟ ਵਿੱਚ ਇਸ ਵਾਸਤੇ 11 ਕਰੋੜ ਰੁਪਏ ਰੱਖੇ ਗਏ ਹਨ। ਸਕੂਲਾਂ ਦੇ ਵਿੱਚ ਇਸ ਵੇਲੇ ਟੀਚਰਾਂ ਦੇ ਗਰੇਡਾਂ ਵਿੱਚ ਪੈਰੇਟੀ ਮੌਜੂਦ ਹੈ। 10 ਰੁਪਏ ਪ੍ਰਤੀ ਮਹੀਨਾ ਮੈਡੀਕਲ ਅਲਾਊਂਸ, ਸਪੀਕਰ ਸਾਹਿਬ,

ਗੌਰਮਿਟ ਦੇ ਵਿਚਾਰ ਅਧੀਨ ਹੈ ਕਿ ਇਨ੍ਹਾਂ ਸਕੂਲਾਂ ਦੇ ਟੀਚਰਜ਼ ਨੂੰ ਦਿੱਤਾ ਜਾਵੇ । ਏ.ਡੀ.ਏ. ਦੀਆਂ ਜਿਹੜੀਆਂ ਕਿਸ਼ਤਾਂ ਹਨ ਉਹ ਇੱਕ ਦੋ ਤੋਂ ਬਗੈਰ ਤਕਰੀਬਨ ਸਾਰੀਆ ਦੀਆਂ ਸਾਰੀਆਂ ਦੇ ਦਿੱਤੀਆਂ ਗਈਆਂ ਹਨ। ਇਸ ਤੋਂ ਇਲਾਵਾ 10% ਕੰਟ੍ਰੀਬਿਊਟਰੀ ਫੰਡ ਵੀ ਦਿੱਤਾ ਜਾ ਰਿਹਾ ਹੈ । ਸਪੀਕਰ ਸਾਹਿਬ, ਜਿਹੜੀ ਇਨਾਂ ਦੀ ਟ੍ਰਿਬਿਊਨਲ ਦੀ ਵੱਡੀ ਮੰਗ ਹੈ, ਜਿਵੇਂ ਕਿ ਪ੍ਰਾਈਵੇਟ ਕਾਲਜ ਟੀਚਰਜ਼ ਦੇ ਕੇਸ ਵਿੱਚ ਹੈ, ਉਹ ਪਹਿਲਾਂ ਹੀ ਇਨ ਪ੍ਰਿੰਸੀਪਲ ਮੰਨੀ ਜਾ ਚੁੱਕੀ ਹੈ । ਉਸ ਬਾਰੇ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜਿਸ ਤਰ੍ਹਾਂ ਕਾਲਜਾਂ ਦੇ ਟੀਚਰਜ਼ ਬਾਰੇ ਟ੍ਰਿਬਿਊਨਲ ਹੈ ਉਸੇ ਤਰ੍ਹਾਂ ਹੀ ਕੀਤਾ ਜਾਵੇ। ਇਨ੍ਹਾਂ ਦੀਆਂ ਜਿਹੜੀ ਪੈਨਸ਼ਨ ਦੀ ਡੀਮਾਂਡ ਹੈ ਉਹ ਵੀ ਸਾਡੇ ਵਿਚਾਰ ਅਧੀਨ ਹੈ। ਜਿਹੜੇ ਇਨ੍ਹਾਂ ਦੇ ਕੁਝ ਵਿੱਤੀ ਕੇਸ ਹਨ ਉਹ ਵੀ ਅਸੀਂ ਫਾਇਨੈਂਸ ਡਿਪਾਰਟਮੈਂਟ ਨਾਲ ਟੇਕ-ਅੱਪ ਕਰ ਰਹੇ ਹਾਂ । ਜਦੋਂ ਉਨ੍ਹਾਂ ਦਾ ਕੋਈ ਫੈਸਲਾ ਹੋ ਜਾਵੇਗਾ ਉਹ ਵੀ ਉਸੇ ਵੇਲੇ ਅਮਲ ਵਿੱਚ ਲਿਆਂਵਾਂਗੇ। ਸਪੀਕਰ ਸਾਹਿਬ, ਮੈਂ ਗੁਪਤਾ ਜੀ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਵੋਕੇਸ਼ਨਲ ਟ੍ਰੇਨਿੰਗ ਬਾਰੇ ਉਸ ਬਾਰੇ ਪੰਜਾਬ ਸਰਕਾਰ ਦੀ ਪਾਲਿਸੀ ਜਿਹੜੀ ਇਸ ਵੇਲੇ ਹੈ ਉਹ ਵੀ ਹਾਲੇ ਤੱਕ ਸਾਰੇ ਪੰਜਾਬ ਦੇ ਸਕੂਲਾਂ ਦੇ ਅੰਦਰ ਇਨਟਰੋਡਿਊਸ ਨਹੀਂ ਕੀਤੀ ਗਈ। ਇਹ ਸਿਰਫ ਹਾਈ ਅਤੇ ਹਾਇਰ ਸੈਕੰਡਰੀ ਸਕੂਲਾਂ ਵਿੱਚ ਇਨਟਰੋਡਿਊਸ ਕਰਨ ਦੀ ਪਾਲਿਸੀ ਹੈ। ਹਾਲੇ ਅਸੀਂ ਇਹ ਟੋਟਲ ਨੰਬਰ ਆਫ ਗੌਰਮਿੰਟ ਸਕੂਲਾਂ ਵਿੱਚ ਵੀ ਇਹ ਨਹੀਂ ਲਾਗੂ ਕਰ ਸਕੇ । ਮੈਂ ਫਿਰ ਵੀ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਸ ਵੇਲੇ ਸਾਡਾ ਆਪਣਾ ਟੀਚਾ ਪੂਰਾ ਹੋ ਜਾਵੇਗਾ ਤਾਂ ਅਸੀਂ ਇਨ੍ਹਾਂ ਸਕੂਲਾਂ ਦੇ ਬਾਰੇ ਵੀ ਜ਼ਰੂਰ ਵਿਚਾਰ ਕਰਾਂਗੇ। ਅਸੀਂ ਜ਼ਰੂਰ ਪਰਪੋਜ਼ਲ ਲਿਆਂਵਾਂਗੇ। ਜੋ ਇਨ੍ਹਾਂ ਨੇ ਪੋਸਟਾਂ ਬਾਰੇ ਕਿਹਾ ਹੈ। ਇਸ ਬਾਰੇ ਜੋ ਵਿੱਤੀ ਪੋਜ਼ੀਸ਼ਨ ਹੈ ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਹਾਲੇ ਨੰਬਰ ਆਫ ਪੋਸਟਸ ਸਕੂਲਾਂ ਵਿੱਚ ਇਨਕਰੀਜ਼ ਕਰਨ ਦੀ ਪਾਸੇਬਿਲਟੀ ਨਹੀਂ ਕਿਉਂਕਿ ਖਰਚਾ ਪਹਿਲਾਂ ਹੀ ਕਾਫੀ ਵੱਧ ਗਿਆ ਹੈ। ਇਸ ਤੋਂ ਇਲਾਵਾ ਜਿਹੜੀ ਇਨ੍ਹਾਂ ਨੇ ਗੱਲ ਕਹੀ ਹੈ ਰਿਫਾਰਮਜ਼ ਕਮਿਸ਼ਨ ਬਾਰੇ ਕਿ ਕੋਈ ਰਿਫਾਰਮਜ਼ ਕਮਿਸ਼ਨ ਸੈਟ-ਅੱਪ ਕੀਤਾ ਜਾਵੇ ਉਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ, ਸਪੀਕਰ ਸਾਹਿਬ, ਗੁਪਤਾ ਜੀ ਸਾਡੇ ਬੜੇ ਸਮਝਦਾਰ ਉੱਚੀ ਸੋਚ ਦੇ ਮਾਲਕ ਹਨ। ਇਨ੍ਹਾਂ ਨੂੰ ਪਤਾ ਹੈ ਕਿ ਐਜੂਕੇਸ਼ਨ ਰਿਫਾਰਮਜ਼ ਕਮਿਸ਼ਨ ਪੰਜਾਬ ਦੇ ਵਿੱਚ ਪਹਿਲਾਂ ਹੀ ਸਥਾਪਤ ਹੋ ਗਿਆ ਹੈ ਜਿਹੜਾ ਸਾਰੀਆਂ ਚੀਜ਼ਾਂ ਨੂੰ ਵਿਚਾਰ ਅਧੀਨ ਲੈ ਕੇ ਆਪਣੀ ਰਾਏ ਜਲਦੀ ਹੀ ਭੇਜ ਦੇਵੇਗਾ। ਇਸ ਦੇ ਵਿੱਚ ਬੜੇ ਅੱਛੇ ਉੱਚ ਕੋਟੀ ਦੇ ਐਜੂਕੇਸ਼ਨਿਸਟ ਹਨ। ਉਹ ਇਨ੍ਹਾਂ ਸਾਰੀਆਂ ਚੀਜ਼ਾਂ ਦੀ ਪੂਰੀ ਘੋਖ ਕਰਨਗੇ ਔਰ ਦੱਸਣਗੇ ਐਜੂਕੇਸ਼ਨ ਦਾ ਸਟੈਂਡਰਡ ਕਿਵੇਂ ਉੱਚਾ ਕੀਤਾ ਜਾ ਸਕਦਾ ਹੈ ਔਰ ਟੀਚਰਜ਼ ਦਾ ਜਿਹੜਾ ਬੈਕਲਾਗ ਹੈ ਉਹ ਕਿਵੇਂ ਪੂਰਾ ਕੀਤਾ ਜਾ ਸਕਦਾ ਹੈ। ਤਨਖਾਹਾਂ ਬਾਰੇ ਵੀ ਵਿਚਾਰ ਕੀਤਾ ਜਾਵੇਗਾ। ਸਾਰੀਆਂ ਚੀਜ਼ਾਂ ਉਸ ਕਮਿਸ਼ਨ ਅੱਗੇ ਵਿਚਾਰ ਅਧੀਨ ਹਨ। ਕਮਿਸ਼ਨ ਦੀ ਰਿਪੋਰਟ ਸਾਨੂੰ ਜਲਦੀ ਹੀ ਆ ਜਾਣੀ ਹੈ।

**ਪ੍ਰੋਫੈਸਰ ਦਰਬਾਰੀ ਲਾਲ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਹੈ ਕਿ 10% ਪ੍ਰਾਵੀਡੈਂਟ ਫੰਡ ਟੀਚਰਜ਼ ਨੂੰ ਦਿੱਤਾ ਹੈ। ਇਹ ਬੜੀ ਅੱਛੀ ਗੱਲ ਹੈ । ਸਪੀਕਰ ਸਾਹਿਬ, ਟੀਚਰਜ਼ ਦੀਆਂ ਇਨ੍ਹਾਂ ਨੇ ਹੋਰ ਵੀ ਕਈ ਮੰਗਾਂ ਮੰਨ ਲਈਆਂ ਹਨ। ਇਸ ਤੋਂ ਇਲਾਵਾ ਟੀਚਰਜ਼ ਦੀਆਂ ਕੁਝ ਪੈਂਡਿਗ ਡੀਮਾਂਡਜ਼ ਹਨ। ਸਭ ਤੋਂ ਪਹਿਲੀ ਤਾਂ ਇਹ ਹੈ ਕਿ ਲੀਵ ਰੂਲ 1981 ਵਿੱਚ ਤਕਰੀਬਨ ਇਨ ਪ੍ਰਿੰਸੀਪਲ ਮੰਨ ਲਿਆ ਗਿਆ ਸੀ ਪਰ 1983 ਤੱਕ ਇਸ ਤੇ ਕੋਈ ਅਮਲ ਨਹੀਂ ਕੀਤਾ ਗਿਆ। ਇਸ ਵਾਸਤੇ, ਸਪੀਕਰ ਸਾਹਿਬ, ਕੋਈ ਕਮੇਟੀ ਬਣਾਈ ਜਾਵੇ ਔਰ ਇਹ ਟਾਈਮ ਦੱਸਣ। ਦੂਸਰੀ ਗੱਲ ਇਹ ਹੈ ਕਿ ਸਰਕਾਰ 1 ਕਰੋੜ 23 ਲੱਖ ਰੁਪਿਆ ਪ੍ਰਾਵੀਡੈਂਟ ਫੰਡ ਦੇਂਦੀ ਹੈ। ਇਹ ਸਾਰਾ ਰੁਪਿਆ ਸਕੂਲ ਟੀਚਰਜ਼ ਦੇਣ ਲਈ ਤਿਆਰ ਹਨ। ਉਨ੍ਹਾਂ ਦੀ ਡੀਮਾਂਡ ਹੈ ਕਿ ਜਿੰਨਾ

[ਪ੍ਰੋਫੈਸਰ ਦਰਬਾਰੀ ਲਾਲ]

ਟੋਟਲ ਰੁਪਿਆ ਦੇਂਦੇ ਹਨ ਅਸੀਂ ਉਹ ਵਾਪਸ ਕਰ ਦੇਂਦੇ ਹਾਂ । ਸਾਨੂੰ ਪ੍ਰਾਵੀਡੈਂਟ ਫੰਡ ਦੀ ਬਜਾਏ ਪੈਨਸ਼ਨ ਲਾਗੂ ਕਰ ਦਿੱਤੀ ਜਾਵੇ। ਇਸ ਤਰ੍ਹਾਂ ਕਰਨ ਨਾਲ ਪੈਨਸ਼ਨ ਦੇਣ ਨਾਲ ਸਰਕਾਰ ਤੇ ਬੋਝ ਵੀ ਵੱਧ ਨਹੀਂ ਹੋਵੇਗਾ। ਸਗੋਂ ਸਰਕਾਰ ਨੂੰ ਫਾਇਦਾ ਹੋ ਸਕਦਾ ਹੈ । ਜਿੱਥੇ ਕਰੋੜ ਰੁਪਿਆ ਸਰਕਾਰ ਨੂੰ ਦੇਣਾ ਪੈਂਦਾ ਹੈ ਉਥੇ 10 ਲੱਖ ਰੁਪਿਆ ਦੇਣਾ ਪਵੇਗਾ। ਸੋ ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਵਾਸਤੇ ਕੋਈ ਕਮੇਟੀ ਬਣਾ ਦਿੱਤੀ ਜਾਵੇ ਤਾਂਕਿ ਇਨ੍ਹਾਂ ਦੀਆਂ ਇਸ ਤਰ੍ਹਾਂ ਦੀਆਂ ਮੰਗਾਂ ਬਾਰੇ ਕੋਈ ਫੈਸਲਾ ਹੋ ਸਕੇ ।

**ਮੰਤਰੀ** : ਸਪੀਕਰ ਸਾਹਿਬ, ਪ੍ਰੋਫੈਸਰ ਦਰਬਾਰੀ ਲਾਲ ਸਾਡੇ ਬੜੇ ਸਮਝਦਾਰ ਔਰ ਵਿਦਿਆ ਦੇ ਖੇਤਰ ਵਿੱਚੋਂ ਆਏ ਹੋਏ ਮੈਂਬਰ ਸਾਹਿਬ ਹਨ। ਇਨ੍ਹਾਂ ਨੂੰ ਤਾਲੀਮ ਨਾਲ ਗਹਿਰਾ ਪਿਆਰ ਹੈ । ਹਾਲੇ ਵੀ ਇਹ ਵਿਦਿਆ ਦੇ ਕੰਮਾਂ ਨਾਲ ਅੱਛੀ ਤਰ੍ਹਾਂ ਸਬੰਧਤ ਹਨ। ਇਨ੍ਹਾਂ ਨੇ ਦੋ ਸਵਾਲ ਕੀਤੇ ਹਨ। ਇੱਕ ਇਨ੍ਹਾਂ ਨੇ ਕਿਹਾ ਹੈ ਕਿ ਜਿਹੜਾ ਅਸੀਂ ਪ੍ਰਾਵੀਡੈਂਟ ਫੰਡ ਸਕੂਲ ਟੀਚਰਜ਼ ਨੂੰ ਦੇਂਦੇ ਹਾਂ ਉਹ ਉਨ੍ਹਾਂ ਤੋਂ ਵਾਪਸ ਲੈ ਕੇ ਉਨ੍ਹਾਂ ਨੂੰ ਪੈਨਸ਼ਨ ਦੇ ਦੇਈਏ ਔਰ ਆਇਆ ਉਹ ਵਿਚਾਰ ਅਧੀਨ ਹੈ ਕਿ ਨਹੀਂ । ਇਹ ਉਨ੍ਹਾਂ ਦੀ ਮੁੱਖ ਮੰਗ ਹੈ । ਦੂਸਰਾ, ਇਨ੍ਹਾਂ ਨੇ ਕਿਹਾ ਹੈ ਕਿ ਲੀਵ ਰੂਲ ਜਿਹੜੇ ਹਨ ਗੌਰਮਿੰਟ ਟੀਚਰਜ਼ ਲਈ ਆਇਆ ਉਹੀ ਉਨ੍ਹਾਂ ਵਾਸਤੇ ਐਪਲੀਕੇਬਲ ਹੋਣਗੇ ਕਿ ਨਹੀਂ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿੱਥੋਂ ਤੱਕ ਪੈਨਸ਼ਨ ਦਾ ਸਵਾਲ ਹੈ, ਗਰੈਚੁਟੀ ਔਰ ਪ੍ਰਾਵੀਡੈਂਟ ਫੰਡ ਦਾ ਸਵਾਲ ਹੈ ਉਹ ਸਾਰੇ ਕੇਸ ਅਸੀਂ ਵਰਕ-ਆਊਟ ਕਰਕੇ ਵਿਚਾਰ ਰਹੇ ਹਾਂ। ਇਸ ਬਾਰੇ ਡੈਟਾ ਕੁਲੈਕਟ ਕੀਤਾ ਜਾ ਰਿਹਾ ਹੈ । ਉਹ ਸਾਡੇ ਕੋਲ ਆ ਵੀ ਗਿਆ ਹੈ ਔਰ ਜਿਸ ਵੇਲੇ ਸਾਡੇ ਪਾਸ ਮੁਕੰਮਲ ਇਨਫਰਮੇਸ਼ਨ ਆ ਗਈ ਅਸੀਂ ਉਸ ਵੇਲੇ ਐਫ.ਡੀ. ਨਾਲ ਇਹ ਕੇਸ ਟੇਕ-ਅੱਪ ਕਰਾਂਗੇ। ਹਾਲੇ ਮੈਂ ਇਸ ਬਾਰੇ ਕੋਈ ਡੇਟ ਇਨ੍ਹਾਂ ਨੂੰ ਕੁਮਿੱਟ ਨਹੀਂ ਕਰ ਸਕਦਾ ਕਿ ਫਲਾਣੀ ਤਰੀਕ ਤੱਕ ਕਰ ਦਿਆਂਗੇ। ਲੀਵ ਰੂਲਜ਼ ਦੇ ਕੇਸ ਬਾਰੇ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਵੀ ਸਾਡੇ ਵਿਚਾਰ ਅਧੀਨ ਹੈ ਔਰ ਅਸੀਂ ਇਸ ਬਾਰੇ ਹਮਦਰਦੀ ਨਾਲ ਵਿਚਾਰ ਕਰ ਰਹੇ ਹਾਂ ਤਾਂਕਿ ਟੀਚਰਜ਼ ਦੀਆਂ ਜਿਹੜੀਆਂ ਮੁਸ਼ਕਲਾਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾ ਸਕੇ। ਇਨ੍ਹਾਂ ਦੇ ਕਾਊਂਟਰ-ਪਾਰਟ ਜਿਹੜੇ ਸਕੂਲ ਹਨ, ਜਿਹੜੇ ਗੌਰਮਿੰਟ ਸਕੂਲ ਹਨ ਉਨ੍ਹਾਂ ਦੇ ਬਰਾਬਰ ਇਨ੍ਹਾਂ ਨੂੰ ਲਿਆਂਦਾ ਜਾ ਸਕੇ। ਇਹ ਵੀ ਚੀਜ਼ ਸਾਡੇ ਵਿਚਾਰ ਅਧੀਨ ਹੈ।

(ਸ੍ਰੀ ਓਮ ਪ੍ਰਕਾਸ਼ ਗੁਪਤਾ ਇਸ ਵੇਲੇ ਸ੍ਰੀ ਸਪੀਕਰ ਕੋਲੋਂ ਪੁਆਇੰਟ ਆਫ ਕਲੈਰੀਫਿਕੇਸ਼ਨ ਦੀ ਮੰਗ ਕਰ ਰਹੇ ਸਨ ਪਰ ਸ੍ਰੀ ਸਪੀਕਰ ਨੇ ਉਨ੍ਹਾਂ ਨੂੰ ਕੋਈ ਇਜਾਜ਼ਤ ਨਹੀਂ ਦਿੱਤੀ)

## PRESENTATION OF REPORT OF THE COMMITTEE ON ESTIMATES

**The Chairman, Committee on Estimates** (Sardar Birdevinder Singh) : Sir, I beg to present the Report of the Committee on Estimates in respect of the Budget Estimates of the Tourism Department for the year 1982-83.

## PRESENTATION OF REPORT OF THE COMMITTEE ON PUBLIC UNDERTAKINGS

**The Chairman, Committee on Public Undertakings** (Comrade Raj Kumar) : Sir, I beg to present the 29th Report of the Committee on Public Undertakings on the Audit Paras appearing in the Report of the

Comptroller and Auditor-General of India for the year 1973-74 (Commercial) relating to the Punjab Warehousing Corporation.

---

## PRESENTATION OF REPORTS OF THE COMMITTEE ON PUBLIC ACCOUNTS

**The Chairman, Public Accounts Committee** (Shri Gopal Krishan Chatrath) : Sir, I beg to present the—

(i) 54th Report of the Committee on Public Accounts on the Appropriation Accounts of the Government of Punjab for the years 1973-74, 1974-75, 1976-77, 1977-78, 1978-79 and 1979-80 and the Reports of the Comptroller and Auditor-General of India for the years 1973-74, 1974-75, 1976-77, 1977-78, 1978-79 and 1979-80 (Revenue Receipts) relating to the Entertainment Tax/Duty of Excise and Taxation Department.

(ii) 55th Report of the Committee on Public Accounts on the Appropriation Accounts of the Government of Punjab for the years 1973-74, 1974-75, 1975-76, 1976-77, 1977-78, 1978-79 and 1979-80 and the Reports of the Comptroller and Auditor-General of India for theyears 1973-74, 1974-75 1975-76, 1976-77, 1977-78, 1978-79 and 1979-80 (Revenue Receipts) relating to the Passengers and Goods Tax of Excise and Taxation Department.

(iii) 56th Report of the Committee on Public Accounts on the Appropriation Accounts of the Government of Punjab for the years 1973-74 and 1975-76 and the Reports of the Comptroller and Auditor-General of India for the years 1973-74 and 1975-76 (Civil) relating to Irrigation Department.

(iv) 57th Report of the Committee on Public Accounts on the Appropriation Accounts of the Government of Punjab for the years 1976-77, 1977-78, and 1978-79 and the Reports of the Comptroller and Auditor-General of India for the years 1976-77, 1977-78 and 1978-79 (Civil) relating to the Irrigation Department.

ਸ਼੍ਰੀ ਓਮ ਪ੍ਰਕਾਸ਼ ਗੁਪਤਾ : ਆਨ ਏ ਪੁਆਇੰਟ ਆਫ ਆਰਡਰ। ਸਪੀਕਰ ਸਾਹਿਬ, ਤੁਹਾਡਾ ਅਖਬਾਰਾਂ ਵਿਚ ਬਿਆਨ ਛਪਿਆ ਹੈ। ਉਸ ਲਈ ਮੈਂ ਕਲੈਰੀਫੀਕੇਸ਼ਨ ਲੈਣੀ ਚਾਹੁੰਦਾ ਹਾਂ। (ਵਿਘਨ)

ਸ਼੍ਰੀ ਸਪੀਕਰ : ਮੇਰਾ ਕੋਈ ਬਿਆਨ ਨਹੀਂ ਹੈ।

ਸ਼੍ਰੀ ਓਮ ਪ੍ਰਕਾਸ਼ ਗੁਪਤਾ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

ਸਰਦਾਰ ਸ਼ਮਸ਼ੇਰ ਸਿੰਘ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

## MOTION REGARDING SUSPENSION OF RULE 30 AND AUTHORISING THE SPEAKER TO NOMINATE MEMBERS ON COMMITTEES

**Finance Minister** (Doctor Kewal Krishan) : Sir, I beg to move—

That Rule 30 of the Rules of Procedure and Conduct of Business in the Punjab Vidhan Sabha (Punjab Legislative Assembly) be suspended for the purpose of moving today, the 24th March, 1983, the motion regarding dispensing with the election to the elected Committees of the Vidhan Sabha and the third report of the Business Advisory Committee adopted by the House on the 18th March, 1983 shall stand modified to that extent.

**Mr. Speaker :** Motion moved—

That Rule 30 of the Rules of Procedure and Conduct of Business in the Punjab Vidhan Sabha (Punjab Legislative Assembly) be suspended for the purpose of moving today, the 24th March, 1983, the motion regarding dispensing with the election to the elected Committees of the Vidhan Sabha and the third report of the Business Advisory Committee adopted by the House on the 18th March, 1983 shall stand modified to that extent.

**Mr. Speaker :** Question is—

That Rule 30 of the Rules of Procedure and Conduct of Business in the Punjab Vidhan Sabha (Punjab Legislative Assembly) be suspended for the purpose of moving today, the 24th March, 1983, the motion regarding dispensing with the election to the elected Committees of the Vidhan Sabha and the third report of the Business Advisory Committee adopted by the House on the 18th March, 1983 shall stand modified to that extent.

*The motion was carried unanimoulsy.*

**Finance Minister** (Doctor Kewal Krishan) : Sir, I beg to move—

WHEREAS the elections to the :—

1. Committee on Public Accounts ;
2. Committee on Estimates;
3. Committee on Public Undertakings ; and
4. Committee on the Welfare of Scheduled Castes, Scheduled Tribes and Backward Classes,

for the year 1983-84, are to be held before the 31st March, 1983 ; and

WHEREAS time left at the disposal of the House is extremely short and it is not possible to conduct, in the normal course, the elections to these Committees ;

Now, therefore, this House authorises the Speaker, Punjab Vidhan Sabha, to nominate the Members of the aforesaid Committees for the aforesaid year, keeping in view the proportionate strength of various parties/groups in the House ;

This House further resolves that for the above purpose, the Rules of Procedure and Conduct of Business in the Punjab Vidhan Sabha (Punjab Legislative Assembly) relative to the elections to the said Committees for the year 1983-84 which are inconsistent with or contrary to the above Resolution, shall stand suspended.

**Mr. Speaker :** Motion moved—

WHEREAS the elections to the :—

1. Committee on Public Accounts ;
2. Committee on Estimates ;
3. Committee on Public Undertakings ; and
4. Committee on the Welfare of Scheduled Castes, Scheduled Tribes and Backwark Classes,—

for the year 1983-84, are to be held before the 31st March, 1983 ; and

Whereas the time left at the disposal of the House is extremely short and it is not possible to conduct, in the normal course, the elections to these Committees ;

Now, therefore, the House authorises the Speaker, Punjab Vidhan Sabha, to nominate the Members of the aforesaid Committees for the aforesaid year, keeping in view the proportionate strength of various parties/ groups in the House ;

This House further resolves that for the above purpose, the Rules of Procedure and Conduct of Business in the Punjab Vidhan Sabha (Punjab Legislative Assembly) relative to the elections to the said Committees for the year 1983-84 which are inconsistent with or contrary to the above Resolution, shall stand suspended.

ਮਾਸਟਰ ਬਾਬੂ ਸਿੰਘ : ** ** **

ਸ੍ਰੀ ਸਪੀਕਰ : ਮੈਂ ਅਲਾਓ ਨਹੀਂ ਕਰਦਾ।

ਵਿੱਤ ਮੰਤਰੀ (ਡਾਕਟਰ ਕੇਵਲ ਕ੍ਰਿਸ਼ਨ) : ਬਾਕੀ ਦੀਆਂ ਕਮੇਟੀਆਂ ਵਿਚ ਨੌਮੀਨੇਸ਼ਨ ਹੁੰਦੀ ਹੈ। ਜੇਕਰ ਇਨ੍ਹਾਂ ਵਿਚ ਨੌਮੀਨੇਸ਼ਨ ਹੋ ਜਾਏਗੀ ਤਾਂ ਕੀ ਹਰਜ ਵਾਲੀ ਗਲ ਹੈ।

**Mr. Speaker :** Question is—

Whereas the elections to the :—

1. Committee on Public Accounts;
2. Committee on Estimates ;
3. Committee on Public Undertakings; and
4. Committee on the Welfare of Scheduled Castes, Scheduled Tribes and Backward Classes.

for the year 1983-84, are to be held before the 31st March, 1983 and

Whereas the time left at the disposal of the House is extremely short and it is not possible to conduct, in the normal course, the elections to the Committees

Now, therefore, this House authorises the Speaker, Punjab Vidhan Sabha, to nominate the Members of the aforesaid Committees for the aforesaid year, keeping in view the proportionate strength of various parties/ groups in the House ;

---

**Expunged as ordered by the Chair.

[Mr. Speaker]

This House further resolves that for the above purpose, the Rules of Procedure and Conduct of Business in the Punjab Vidhan Sabha (Punjab Legislative Assembly) relative to the elections to the said Committees for the year 1983-84 which are inconsistent with or contrary to the above Resolution, shall stand suspended.

*The motion was carried unanimously.*

---

## LEGISLATIVE BUSINESS

### THE PUNJAB EX-SERVICEMEN CORPORATION (AMENDMENT) BILL, 1983

**Revenue Minister** (Sardar Gurdarshan Singh) : Sir, I beg to move for leave to introduce the Punjab Ex-Servicemen Corporation (Amendment) Bill.

**Mr. Speaker :** Motion moved—

That leave be granted to introduce the Punjab Ex-Servicemen Corporation (Amendment) Bill.

**Mr. Speaker :** Question is—

That leave be granted to introduce the Punjab Ex-Servicemen Corporation (Amendment) Bill.

*The motion was carried.*

**Revenue Minister** (Sardar Gurdarshan Singh) : Sir, I beg to introduce the Punjab Ex-Servicemen Corporation (Amendment) Bill.

---

### NON-OFFICIAL RESOLUTION *RE.* TAKING OF FURTHER STEPS TO MAXIMISE POWER GENERATION IN THE STATE

**Sardar Birdevinder Singh (Sirhind) :** Sir, I beg to move:

While appreciating the efforts being made by the State Government to increase the generation of electricity, this House recommends to the State Government to take further steps to maximise power generation in the State with a view to implement the policy as envisaged in the 20-Point Programme.

ਸਪੀਕਰ ਸਾਹਿਬ, ਜੇ ਅਸੀਂ ਬਿਜਲੀ ਬੋਰਡ ਦੀ 3-4-5 ਸਾਲਾਂ ਦੀ ਕਾਰਗੁਜ਼ਾਰੀ ਵੇਖੀਏ ਅਤੇ ਅੰਕੜਿਆਂ ਦੇ ਹਿਸਾਬ ਨਾਲ ਇਸ ਗੱਲ ਦਾ ਅੰਦਾਜ਼ਾ ਲਾਈਏ ਕਿ ਬਿਜਲੀ ਦੇ ਉਤਪਾਦਨ ਵਿਚ ਪਿਛਲੇ 3 ਸਾਲਾਂ ਵਿਚ ਕਿਤਨੀ ਬੜੌਤਰੀ ਹੋਈ ਤਾਂ ਅੰਕੜੇ ਸਾਫ ਬੋਲ ਰਹੇ ਹਨ ਕਿ ਬੜੀ ਮਿਹਨਤ ਨਾਲ ਅਤੇ ਬੜੀ ਇਮਾਨਦਾਰੀ ਨਾਲ ਕੰਮ ਕੀਤਾ ਗਿਆ ਹੈ । ਖਾਸ ਕਰਕੇ ਮੈਂ ਥਰਮਲ ਪਲਾਂਟ ਬਠਿੰਡਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ।

4.13 ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਡਿਪਟੀ ਸਪੀਕਰ ਸਾਹਿਬ, 1980-81 ਵਿਚ ਇਸ ਦਾ ਬਿਜਲੀ ਉਤਪਾਦਨ 38% ਸੀ ਅਤੇ ਇਹ ਅਗਲੇ ਸਾਲ 49% ਹੋ ਗਿਆ ਔਰ ਇਸ ਵੇਲੇ ਇਹ 68% ਹੈ। ਆਲ ਇੰਡੀਆ ਐਵ-ਰੇਜ 24% ਹੈ। ਮੈਂ ਸਮਝਦਾ ਹਾਂ ਕਿ ਇਸ ਥਰਮਲ ਪਲਾਂਟ ਦਾ ਉਤਪਾਦਨ ਆਲ ਇੰਡੀਆ ਐਵਰੇਜ ਨਾਲੋਂ ਵੀ ਵੱਧ ਹੈ। ਸਭ ਤੋਂ ਵੱਡੀ ਗਲ ਇਸ ਵਿਚ ਇਹ ਹੋਈ ਹੈ ਕਿ ਬੜੀ ਹੈਵੀ ਰਿਡਕਸ਼ਨ ਹੋਈ ਹੈ ਫਿਊਲ ਆਇਲ ਦੀ ਕੰਜ਼ੰਪਸ਼ਨ ਵਿਚ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ 5 ਕਰੋੜ 6 ਲੱਖ ਰੁਪਏ ਦੀ ਇਸ ਦੇ ਵਿਚ ਬੱਚਤ ਹੋਈ ਹੈ। ਜੇ ਥਰਮਲ ਪਲਾਂਟ ਨੂੰ ਇਕ ਵਾਰ ਬੰਦ ਹੋਣ ਤੇ ਚਲਾਉਣਾ ਹੋਵੇ ਤਾਂ ਉਸ ਤੇ 1 ਲੱਖ ਰੁਪਏ ਦਾ ਫਿਊਲ ਇਸਤੇਮਾਲ ਹੁੰਦਾ ਹੈ। 22.8 ਲਿਟਰ ਪਰ ਮਿਲੀਅਨ ਯੂਨਿਟ ਕੰਜ਼ੰਪਸ਼ਨ ਰਹੀ ਹੈ। ਇਸ ਦੀ ਮੈਂ ਉਥੇ ਦੇ ਚੀਫ ਇਜੀਨੀਅਰ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਅਤੇ ਬਿਜਲੀ ਬੋਰਡ ਦੇ ਪ੍ਰਬੰਧਕਾਂ ਨੂੰ ਵੀ ਵਧਾਈ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਇਤਨੀ ਐਫੀਸ਼ਿੰਸੀ ਦੇ ਨਾਲ ਪਾਵਰ ਜੈਨਰੇਸ਼ਨ ਦਾ ਕੰਮ ਕੀਤਾ ਹੈ। ਬਿਜਲੀ ਦੇ ਪ੍ਰਾਜੈਕਟਸ ਪੰਜਾਬ ਸਰਕਾਰ ਨੇ ਇਨ ਹੈਂਡ ਲਏ ਹਨ ਜਿਨ੍ਹਾਂ ਤੇ ਬੜੀ ਤੇਜ਼ੀ ਨਾਲ ਕੰਮ ਹੋ ਰਿਹਾ ਹੈ। ਸ਼ਾਨਨ ਪ੍ਰਾਜੈਕਟ ਜੋਗਿੰਦਰ ਨਗਰ 62 ਮੈਗਾਵਾਟ ਬਿਜਲੀ ਪੈਦਾ ਕਰੇਗਾ। ਤਕਰੀਬਨ 85 ਕਰੋੜ ਰੁਪਏ ਦੀ ਲਾਗਤ ਨਾਲ ਇਸ ਦਾ ਕੰਮ ਮੁਕੰਮਲ ਕੀਤਾ ਗਿਆ ਹੈ। ਇਸੇ ਤਰ੍ਹਾਂ ਹੀ ਮੁਕੇਰੀਆਂ ਹਾਈਡਲ ਪ੍ਰਾ-ਜੈਕਟ ਹੈ। ਉਸ ਵਿਚ 3 ਮਸ਼ੀਨਾਂ ਹਨ। ਉਹ 15 15 ਮੈਗਾਵਾਟ ਬਿਜਲੀ ਪੈਦਾ ਕਰਨ ਲਈ ਇਸ ਵੇਲੇ ਬਿਲਕੁਲ ਚਾਲੂ ਹਾਲਤ ਵਿਚ ਹਨ ਜਿਥੋਂ ਕਿ 45 ਮੈਗਾਵਾਟ ਬਿਜਲੀ ਤਿਆਰ ਕੀਤੀ ਜਾ ਸਕਦੀ ਹੈ।

ਡਿਪਟੀ ਸਪੀਕਰ ਸਾਹਿਬ, ਜੋ ਹਿਮਾਚਲ ਨਾਲ ਸ਼ਾਹ ਨਹਿਰ ਦੇ ਪਾਣੀ ਦਾ ਡਿਸਪਿਊਟ ਹੈ, ਉਸ ਨੂੰ ਤੁਰੰਤ ਹੱਲ ਕਰ ਲਿਆ ਜਾਵੇ। ਜੇ ਇਹ ਝਗੜਾ ਖ਼ਤਮ ਹੁੰਦਾ ਹੈ ਤਾਂ ਇਹ ਜਿਹੜੀਆਂ 3 ਮਸ਼ੀਨਾਂ ਹਨ ਇਹ ਪਾਵਰ ਜੈਨਰੇਸ਼ਨ ਦਾ ਕੰਮ ਸ਼ੁਰੂ ਕਰਨਗੀਆਂ। ਮੈਂ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਉਚੇਚਾ ਧਿਆਨ ਦੇ ਕੇ ਸ਼ਾਹ ਨਹਿਰ ਦਾ ਹਿਮਾਚਲ ਨਾਲ ਜਿਹੜਾ ਝਗੜਾ ਹੈ ਉਸ ਨੂੰ ਤੁਰੰਤ ਨਿਪਟਾਏ ਤਾਕਿ ਪਾਵਰ ਜੈਨਰੇਸ਼ਨ ਇਸ ਪ੍ਰਾਜੈਕਟ ਤੋਂ ਵੀ ਹੋ ਸਕੇ। ਫਿਰ ਆਨੰਦਪੁਰ ਤੇ ਹਾਈਡਲ ਪ੍ਰਾਜੈਕਟ ਹੈ। ਇਥੇ 3 ਮਸ਼ੀਨਾਂ ਤਿਆਰ ਹਨ। ਇਥੇ 4 ਮਸ਼ੀਨਾਂ ਲੱਗਣੀਆਂ ਸਨ। ਇਥੋਂ 160 ਕਰੋੜ ਰੁਪਏ ਦੀ ਲਾਗਤ ਨਾਲ 134 ਮੈਗਾਵਾਟ ਬਿਜਲੀ ਪੈਦਾ ਕੀਤੀ ਜਾਵੇਗੀ। ਇਕ ਜੋ ਨਵਾਂ ਸਪਨਾ ਪੰਜਾਬ ਸਰਕਾਰ ਨੇ ਲਿਆ ਹੈ ਮਾਈਕਰੋ ਹਾਈਡਲ ਪ੍ਰਾਜੈਕਟ ਨਿਦਾਮਪੁਰ ਦਾ, ਇਹ ਪ੍ਰਾਜੈਕਟ ਸਭ ਤੋਂ ਪਹਿਲਾਂ ਚਾਲੂ ਹੋਵੇਗਾ ਜਿਸ ਦੀ ਮਸ਼ੀਨਰੀ ਖਰੀਦਣ ਦੇ ਆਰਡਰ ਬੀ.ਐਚ.ਈ. ਐਲ. ਨੂੰ ਦੇ ਦਿੱਤੇ ਹਨ। ਢਾਈ ਸਾਲਾਂ ਵਿਚ ਇਹ ਪ੍ਰਾਜੈਕਟ ਚਾਲੂ ਹੋ ਜਾਵੇਗਾ। ਇਸ ਤਰ੍ਹਾਂ ਮਾਈ-ਕਰੋ ਹਾਈਡਲ ਪ੍ਰਾਜੈਕਟਸ ਦੀਆਂ 16 ਸਕੀਮਾਂ ਪੰਜਾਬ ਸਰਕਾਰ ਨੇ ਗੌਰਮਿੰਟ ਆਫ ਇੰਡੀਆ ਨੂੰ ਸਬਮਿਟ ਕੀਤੀਆਂ ਹਨ। ਉਨ੍ਹਾਂ ਵਿਚੋਂ 2 ਤੇ 4 ਮਸ਼ੀਨਾਂ ਲੱਗਣੀਆਂ ਹਨ ਜਿਥੇ 500 ਮੈਗਾਵਾਟ ਅਤੇ 200 ਮੈਗਾਵਾਟ ਬਿਜਲੀ ਪੈਦਾ ਕੀਤੀ ਜਾਵੇਗੀ। ਇਸ ਨੂੰ ਇਕ ਸਾਲ ਵਿਚ ਤਿਆਰ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਸਾਡੇ ਪੰਜਾਬ ਦੀ ਇਸ ਵੇਲੇ ਬਿਜਲੀ ਦੀ ਜੋ ਜ਼ਰੂਰਤ ਹੈ ਉਹ ਤਕਰੀ-ਬਨ 2,000 ਮੈਗਾਵਾਟ ਹੈ। ਸਮਾਂ ਬੀਤਣ ਨਾਲ ਬਿਜਲੀ ਦੀ ਖਪਤ ਅਤੇ ਲੋੜ ਸਾਡੀ ਵੱਧਦੀ ਜਾ ਰਹੀ ਹੈ। ਇਸ ਵੇਲੇ ਪੰਜਾਬ ਵਿਚ 1625 ਮੈਗਾਵਾਟ ਦੇ ਕਰੀਬ ਬਿਜਲੀ ਅਵੇਲੇਬਲ ਹੈ। ਇਸ ਤਰ੍ਹਾਂ 500 ਮੈਗਾਵਾਟ ਦੇ ਕਰੀਬ ਸਾਨੂੰ ਹੋਰ ਬਿਜਲੀ ਦੀ ਜ਼ਰੂਰਤ ਹੈ। ਇਸ ਵੇਲੇ ਸਾਡੀ ਬਿਜਲੀ ਦੀ ਜੋ ਲੋੜ ਹੈ। ਉਸ ਨੂੰ ਮੀਟ ਕਰਨ ਵਾਸਤੇ ਸਾਨੂੰ 500 ਮੈਗਾਵਾਟ ਦੇ ਕਰੀਬ ਬਿਜਲੀ ਦੀ ਹੋਰ ਜ਼ਰੂਰਤ ਹੈ। ਡਿਪਟੀ ਸਪੀਕਰ ਸਾਹਿਬ, ਮੈਨੂੰ ਉਮੀਦ ਹੈ ਕਿ ਰੋਪੜ ਦੇ ਥਰਮਲ ਪਲਾਂਟ ਤੇ ਜੋ ਕੰਮ ਹੋ ਰਿਹਾ ਹੈ

[ਸਰਦਾਰ ਬੀਰਦਵਿੰਦਰ ਸਿੰਘ]

ਉਹ ਵੀ ਬੜੀ ਤੇਜ਼ੀ ਨਾਲ ਚਲ ਰਿਹਾ ਹੈ। ਇਸ ਤੋਂ 200 ਮੈਗਾਵਾਟ ਬਿਜਲੀ ਪੈਦਾ ਕੀਤੀ ਜਾਵੇਗੀ। ਮੈਂ ਆਸ ਕਰਦਾ ਹਾਂ ਕਿ ਦਸੰਬਰ, 1983 ਤਕ ਇਹ ਵੀ ਚਾਲੂ ਹੋ ਸਕੇਗਾ। ਉਸ ਦਾ ਕੁਝ ਹਿੱਸਾ ਉਸ ਤੋਂ 6 ਮਹੀਨੇ ਬਾਅਦ ਚਾਲੂ ਹੋ ਸਕੇਗਾ। ਕੁਝ ਹੋਰ ਬਾਹਰਲੇ ਸੂਬਿਆਂ ਦੇ ਪ੍ਰਾਜੈਕਟਸ ਤੋਂ ਜਿਹੜਾ ਸਾਡਾ ਹਿੱਸਾ ਬਣਦਾ ਹੈ ਮੈਂ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਇਸ ਬਾਰੇ ਉਨ੍ਹਾਂ ਨਾਲ ਮਾਮਲਾ ਟੇਕ ਅੱਪ ਕਰੇ ਤਾਂ ਕਿ ਉਨ੍ਹਾਂ ਪ੍ਰਾਜੈਕਟਸ ਤੋਂ ਵੀ ਸਾਨੂੰ ਬਿਜਲੀ ਦਾ ਸਾਡਾ ਹਿੱਸਾ ਮਿਲ ਸਕੇ। ਇਹ ਜੋ ਯਤਨ ਬਿਜਲੀ ਬੋਰਡ ਨੇ ਅਤੇ ਪੰਜਾਬ ਸਰਕਾਰ ਨੇ ਕੀਤੇ ਹਨ, ਇਹ ਸ਼ਲਾਘਾਯੋਗ ਹਨ। ਇਹ ਤਾਂ, ਡਿਪਟੀ ਸਪੀਕਰ ਸਾਹਿਬ, ਸ਼ਲਾਘਾ ਦੇ ਕੰਮ ਹਨ। ਹੁਣ ਮੈਂ ਦੂਸਰੇ ਪਾਸੇ ਆਉਣਾ ਚਾਹੁੰਦਾ ਹਾਂ।

ਜਿਥੇ ਇਨ੍ਹਾਂ ਪ੍ਰਾਜੈਕਟਸ ਨੂੰ ਚਾਲੂ ਕਰਨ ਲਈ, ਮੁਕੰਮਲ ਕਰਨ ਲਈ ਸਰਕਾਰ ਨੇ ਬਹੁਤ ਧਿਆਨ ਤੋਂ ਕੰਮ ਲਿਆ ਹੈ ਉਥੇ ਮੈਨੂੰ ਇਹ ਸਮਝ ਨਹੀਂ ਆ ਸਕੀ ਕਿ ਕਿਸਾਨ ਮਾਰੂ ਨੀਤੀ ਨਾਲੋਂ ਨਾਲ ਹੀ ਬਿਜਲੀ ਬੋਰਡ ਨੇ ਕਿਉਂ ਅਪਣਾਈ ਹੈ ? ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਨੇ ਇਕ ਨਵੀਂ ਸਕੀਮ ਏ.ਆਰ.ਪੀ.ਸੀ. ਦੀ ਚਲਾਈ ਹੈ। ਇਸ ਸਕੀਮ ਦੇ ਅਧੀਨ ਇਕ ਕਿਸਾਨ ਨੂੰ ਐਗਰੀਕਲਚਰਲ ਟਿਊਬਵੈਲ ਕੁਨੈਕਸ਼ਨ ਵਾਸਤੇ 40 ਰੁਪਏ ਪਰ ਕੇ.ਵੀ. ਸਿਕਿਉਰਿਟੀ ਦੇ ਤੌਰ ਤੇ ਜਮ੍ਹਾਂ ਕਰਾਉਣੇ ਪੈਣਗੇ। ਇਸ ਦੇ ਨਾਲ ਹੀ ਤਿੰਨ ਹਜ਼ਾਰ ਰੁਪਏ ਪ੍ਰਤੀ ਕੁਨੈਕਸ਼ਨ, ਨਾਨ-ਰਿਫੰਡੇਬਲ ਕੁਨੈਕਸ਼ਨ ਚਾਰਜਿਜ਼ ਦੇ ਦੇਣੇ ਹੋਣਗੇ। ਇਸ ਤੋਂ ਇਲਾਵਾ ਪ੍ਰਤੀ ਕੁਨੈਕਸ਼ਨ ਸੱਤ ਹਜ਼ਾਰ ਰੁਪਏ ਇੰਟਰੈਸਟ ਫਰੀ ਡਿਪਾਜ਼ਿਟ ਦੇਣੇ ਹੋਣਗੇ। ਇਸ ਹਿਸਾਬ ਨਾਲ ਇਕ ਕਿਸਾਨ ਨੂੰ ਟਿਊਬਵੈਲ ਦਾ ਕੁਨੈਕਸ਼ਨ ਲੈਣ ਲਈ 10,000 ਰੁਪਏ ਐਡਵਾਂਸ ਹੀ ਬਿਜਲੀ ਬੋਰਡ ਦੇ ਖਾਤਿਆਂ ਵਿਚ ਜਮ੍ਹਾਂ ਕਰਵਾਉਣੇ ਪੈਣਗੇ। ਜਿਨ੍ਹਾਂ ਕਿਸਾਨਾਂ ਨੇ ਨਾਰਮਲ ਤਰੀਕੇ ਨਾਲ ਬਿਜਲੀ ਦਾ ਕੁਨੈਕਸ਼ਨ ਲੈਣ ਲਈ ਦਰਖਾਸਤਾਂ ਦਿੱਤੀਆਂ ਹੋਈਆਂ ਹਨ, ਉਨ੍ਹਾਂ ਦੀਆਂ ਦਰਖਾਸਤਾਂ ਪਿਛਲੇ 3 ਸਾਲਾਂ ਤੋਂ ਪੈਂਡਿੰਗ ਪਈਆਂ ਹਨ। ਉਪਰੋਂ ਇਹ ਨਵੀਂ ਸਕੀਮ ਲਾਗੂ ਕਰ ਦਿੱਤੀ ਗਈ ਹੈ ਕਿ ਜਿਹੜਾ ਕਿਸਾਨ 10,000 ਰੁਪਏ ਦੇਵੇਗਾ, ਉਸ ਨੂੰ ਤੁਰੰਤ ਬਿਜਲੀ ਦਾ ਕੁਨੈਕਸ਼ਨ ਦੇ ਦਿੱਤਾ ਜਾਵੇਗਾ। ਇਸ ਦੇ ਵਿਚ ਸਰਵਿਸ ਚਾਰਜਿਜ਼ ਵੀ ਹਨ ਅਤੇ ਲਾਈਨ ਚਾਰਜਿਜ਼ ਵੀ। ਮੈਂ ਸਮਝਦਾ ਹਾਂ ਕਿ ਜੇ ਇਹ ਸਾਰਾ ਖਰਚਾ ਗਰੀਬ ਕਿਸਾਨ ਨੇ ਆਪਣੇ ਕੋਲੋਂ ਹੀ ਦੇਣਾ ਹੈ ਤਾਂ ਫਿਰ ਬਿਜਲੀ ਬੋਰਡ ਦੀ ਕੀ ਕੰਟਰੀਬਿਊਸ਼ਨ ਹੋਈ ? ਇਹ ਤਾਂ ਉਸ ਤਰ੍ਹਾਂ ਦੀ ਗੱਲ ਹੋਵੇਗੀ ਜਿਸ ਤਰ੍ਹਾਂ ਕਿ ਇਕ ਬੱਸ ਅੱਡੇ ਤੇ ਲੋਕਾਂ ਦੀ ਭੀੜ ਲੱਗੀ ਹੋਈ ਹੋਵੇ ਅਤੇ ਉਨ੍ਹਾਂ ਨੂੰ ਕਿਹਾ ਜਾਵੇ ਕਿ ਤੁਸੀਂ ਲਾਈਨ ਲਾ ਲਵੋ, ਜਿਹੜਾ ਲਾਈਨ ਵਿਚ ਨਹੀਂ ਲੱਗੇਗਾ, ਉਸ ਨੂੰ ਟਿਕਟ ਨਹੀਂ ਮਿਲੇਗੀ। ਲਾਈਨ ਵਿਚ ਖੜ੍ਹੇ ਹੋ ਕੇ ਟਿਕਟ 3 ਰੁਪਏ ਵਿਚ ਮਿਲੇਗੀ। ਨਾਲ ਹੀ ਬਾਰੀ ਵਿਚ ਖੜ੍ਹਾ ਹੋ ਕੇ ਕੰਡਕਟਰ ਆਵਾਜ਼ ਦਿੰਦਾ ਹੈ ਕਿ ਪਟਿਆਲੇ ਜਾਣ ਲਈ ਜਿਹੜਾ ਆਦਮੀ 50 ਰੁਪਏ ਦੇ ਸਕਦਾ ਹੈ, ਉਹ ਅੱਗੇ ਆ ਜਾਵੇ, ਉਸ ਨੂੰ ਟਿਕਟ/ਸੀਟ ਪਹਿਲਾਂ ਮਿਲੇਗੀ। ਇਸ ਹਿਸਾਬ ਨਾਲ ਜਿਹੜਾ ਗਰੀਬ ਆਦਮੀ 3 ਰੁਪਏ ਹੀ ਦੇ ਸਕਦਾ ਹੈ, ਉਸ ਵਾਸਤੇ ਬੱਸ ਵਿਚ ਕੋਈ ਜਗ੍ਹਾ ਨਹੀਂ ਹੈ। ਬਿਜਲੀ ਬੋਰਡ ਦੀ ਇਹ ਨਵੀਂ ਸਕੀਮ ਵੀ ਇਸੇ ਤਰ੍ਹਾਂ ਦੀ ਹੀ ਹੈ। ਜਿਹੜਾ ਕਿਸਾਨ 10,000 ਰੁਪਏ ਦੇ ਸਕਦਾ ਹੈ, ਉਸ ਨੂੰ ਕਹਿੰਦੇ ਹਨ ਕਿ ਅੱਗੇ ਆ ਜਾਓ। ਉਸ ਦੀ ਮੋਟਰ ਪਹਿਲਾਂ ਚਲੇਗੀ। ਪਰ ਜਿਸ ਕਿਸਾਨ ਕੋਲ 10,000 ਰੁਪਿਆ ਨਹੀਂ ਹੈ, ਉਸ ਨੂੰ ਕੁਨੈਕਸ਼ਨ ਦੇਣ ਦੀ ਆਉਣ ਵਾਲੇ ਸਮੇਂ ਵਿਚ ਕੋਈ ਗਾਰੰਟੀ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਨਵੀਂ ਏ.ਆਰ.ਪੀ.ਸੀ. ਸਕੀਮ ਦੇ ਲਾਗੂ ਹੋਣ ਤੋਂ ਬਾਅਦ ਉਨ੍ਹਾਂ ਲੋਕਾਂ ਦੀ ਕੀ ਪੁਜੀਸ਼ਨ ਹੋਵੇਗੀ ਜਿਨ੍ਹਾਂ ਨੇ ਨਾਰਮਲ ਹਾਲਾਤ ਵਿਚ ਆਪਣੀਆਂ ਦਰਖਾਸਤਾਂ ਦਿੱਤੀਆਂ ਸਨ ਅਤੇ ਢਾਈ-ਤਿੰਨ ਸਾਲਾਂ ਤੋਂ ਜਿਨ੍ਹਾਂ ਦੀਆਂ

ਦਰਖਾਸਤਾਂ ਪੈਂਡਿੰਗ ਪਈਆਂ ਹਨ। ਜਿਹੜੇ ਅਫ਼ਸਰ ਕੁਨੈਕਸ਼ਨਾਂ ਨੂੰ ਡੀਲ ਕਰਦੇ ਹਨ, ਉਨ੍ਹਾਂ ਨੇ ਲੁੱਟ ਮਚਾਈ ਹੋਈ ਹੈ। ਕਿਸਾਨਾਂ ਨੂੰ ਗਲਤ ਰਸੀਦਾਂ ਵਿਖਾ ਕੇ, ਗਲਤ ਦਰਖਾਸਤਾਂ ਵਿਖਾ ਕੇ ਉਨ੍ਹਾਂ ਤੋਂ ਪੈਸੇ ਵਸੂਲ ਕੀਤੇ ਜਾਂਦੇ ਹਨ। ਖਾਸ ਕਰਕੇ ਸਰਹਿੰਦ ਅਤੇ ਰਾਜਪੁਰਾ ਵਿਚ ਜਿਹੜੇ ਐਕਸੀਅਨ ਇਨ੍ਹਾਂ ਨੂੰ ਡੀਲ ਕਰਦੇ ਹਨ, ਉਨ੍ਹਾਂ ਤੋਂ ਤਾਂ ਕਿਸਾਨ ਬਹੁਤ ਬੁਰੀ ਤਰ੍ਹਾਂ ਮਾਯੂਸ ਹਨ। ਮੈਂ ਚਾਹਵਾਂਗਾ ਕਿ ਜਿਹੜੇ ਮੁਲਾਜ਼ਮ ਇਨ੍ਹਾਂ ਦਰਖਾਸਤਾਂ ਨੂੰ ਡੀਲ ਕਰਦੇ ਹਨ, ਉਨ੍ਹਾਂ ਦੇ ਕੰਮ ਕਾਜ ਦੀ ਦੇਖ ਰੇਖ ਕਿਸੇ ਖਾਸ ਸੈਲ ਪਾਸੋਂ ਕਰਵਾਈ ਜਾਵੇ। ਮੈਂ ਇਹ ਵੀ ਸਮਝਦਾ ਹਾਂ ਕਿ 20 ਪੁਆਇੰਟ ਪ੍ਰੋਗਰਾਮ ਦੇ ਅਧੀਨ ਨਾ ਸਿਰਫ ਪਾਵਰ ਜੈਨਰੇਸ਼ਨ ਹੀ ਵਧਾਈ ਜਾਵੇ ਬਲਕਿ ਉਸ ਦੀ ਖਪਤ ਦੀ ਇੰਪਲੀਮੈਨ-ਟੇਸ਼ਨ ਵੀ 20 ਨੁਕਾਤੀ ਪ੍ਰੋਗਰਾਮ ਦੇ ਮੁਤਾਬਿਕ ਹੀ ਕੀਤੀ ਜਾਵੇ। ਮੈਂ ਸਮਝਦਾ ਹਾਂ ਕਿ ਇਸ ਬੇ-ਦਰਦ ਤਰੀਕੇ ਨਾਲ 10,000 ਕਿਸਾਨਾਂ ਤੋਂ ਵਸੂਲ ਕਰਨਾ It goes against the weaker sections of society. The marginal farmers can hardly afford tubewell connections. We have to bridge the gap between the rich and the poor and it goes against the basic norms of 20- Point Economic Programme.

ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਨੀਤੀ ਨੂੰ ਰੱਦ ਕੀਤਾ ਜਾਵੇ ਅਤੇ ਜੋ ਪੈਂਡਿੰਗ ਦਰਖਾਸਤਾਂ ਹਨ, ਉਨ੍ਹਾਂ ਨੂੰ ਕੁਨੈਕਸ਼ਨ ਦਿੱਤੇ ਜਾਣ। ਤਕਰੀਬਨ 12 ਹਜ਼ਾਰ ਦਰਖਾਸਤਾਂ ਕੁਨੈਕਸ਼ਨ ਲੈਣ ਲਈ ਇਸ ਵੇਲੇ ਪੈਂਡਿੰਗ ਪਈਆਂ ਹਨ ਅਤੇ ਇਹ ਜਿਹੜੀ ਨਵੀਂ ਸਕੀਮ ਹੈ ਇਸ ਅਧੀਨ 10 ਹਜ਼ਾਰ ਦਰਖਾਸਤਾਂ ਹੋਰ ਬਿਜਲੀ ਬੋਰਡ ਪਾਸ ਆਈਆਂ ਹਨ। ਇਸ ਦਾ ਮਤਲਬ ਇਹ ਹੋਇਆ ਕਿ 10 ਕਰੋੜ ਰੁਪਿਆ ਇਸ ਤਰੀਕੇ ਨਾਲ ਬਿਜਲੀ ਬੋਰਡ ਨੇ ਕਿਸਾਨਾਂ ਪਾਸੋਂ ਵਸੂਲਿਆ ਹੈ। ਹੋਰ ਵੀ ਦੁੱਖ ਦੀ ਗੱਲ ਇਹ ਹੈ ਕਿ ਜਿਨ੍ਹਾਂ ਕਿਸਾਨਾਂ ਨੇ ਟੈਸਟ ਰਿਪੋਰਟਾਂ ਦਿੱਤੀਆਂ ਹੋਈਆਂ ਹਨ, ਉਨ੍ਹਾਂ ਦੇ ਕੁਨੈਕਸ਼ਨ ਵੀ ਢਾਈ ਢਾਈ ਸਾਲਾਂ ਤੋਂ ਪੈਂਡਿੰਗ ਪਏ ਹਨ। ਟੈਸਟ ਰਿਪੋਰਟ ਦੇਣ ਦੇ ਕਾਬਲ ਬਣਨ ਲਈ ਕਿਸਾਨ ਨੇ ਮਕਾਨ ਬਣਵਾਇਆ, ਟਿਊਬਵੈਲ ਦਾ ਬੋਰ ਕਰਵਾਇਆ, ਮੋਟਰ ਖਰੀਦੀ, ਪੱਖਾ ਖਰੀਦਿਆ ਅਤੇ ਸਾਰਾ ਕੰਮ ਮੁਕੰਮਲ ਕਰਵਾ ਕੇ ਟੈਸਟ ਰਿਪੋਰਟ ਦਿਤੀ। ਕਿਸਾਨ ਦਾ ਇਸ ਤਰੀਕੇ ਨਾਲ 10–15 ਹਜ਼ਾਰ ਰੁਪਿਆ ਖਰਚ ਕਰਵਾ ਕੇ ਵੀ ਢਾਈ ਤਿੰਨ ਸਾਲ ਤੱਕ ਬਿਜਲੀ ਬੋਰਡ ਵਾਲੇ ਉਸ ਨੂੰ ਪੁੱਛਦੇ ਨਹੀਂ। ਮੈਂ ਪੁਛਦਾ ਹਾਂ ਕਿ ਕੀ ਅਧਿਕਾਰ ਹੈ ਬਿਜਲੀ ਬੋਰਡ ਨੂੰ ਕਿ ਉਹ ਢਾਈ–ਢਾਈ ਸਾਲ ਤੱਕ ਕਿਸਾਨਾਂ ਦਾ ਪੈਸਾ ਡੰਪ ਕਰਵਾਈ ਰੱਖੇ ? ਮੈਂ ਸਮਝਦਾ ਹਾਂ ਕਿ ਜਦ ਕਿਸਾਨ ਟੈਸਟ ਰਿਪੋਰਟ ਦੇ ਦਿੰਦਾ ਹੈ ਤਾਂ ਫਿਰ ਵਕਤਸਿਰ ਕੁਨੈਕਸ਼ਨ ਦੇਣ ਦੀ ਜ਼ਿੰਮੇਵਾਰੀ ਬਿਜਲੀ ਬੋਰਡ ਦੀ ਬਣ ਜਾਂਦੀ ਹੈ। ਮੈਂ ਬੇਨਤੀ ਕਰਾਂਗਾ ਕਿ ਜਿਸ ਦਿਨ ਤੋਂ ਕਿਸਾਨ ਇਸ ਕੰਮ ਵਾਸਤੇ ਸਰਕਾਰ ਤੋਂ ਕਰਜ਼ਾ ਲੈਂਦਾ ਹੈ ਅਤੇ ਜਿਸ ਵਿਆਜ ਤੇ ਕਰਜ਼ਾ ਲੈਂਦਾ ਹੈ, ਉਸੇ ਦਿਨ ਤੋਂ ਉਨੇ ਹੀ ਪੈਸਿਆਂ ਦਾ ਵਿਆਜ ਕਿਸਾਨ ਵੱਲੋਂ ਟੈਸਟ ਰਿਪੋਰਟ ਦੇਣ ਦੇ ਦਿਨ ਤੋਂ ਹੀ ਬਿਜਲੀ ਬੋਰਡ ਦੇ ਸਿਰ ਪਾ ਦੇਣਾ ਚਾਹੀਦਾ ਹੈ ਅਤੇ ਬਿਜਲੀ ਬੋਰਡ ਨੂੰ ਉਹ ਵਿਆਜ ਹਰ ਹਾਲਤ ਵਿਚ ਕਿਸਾਨ ਨੂੰ ਅਦਾ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ, ਇਸ ਨਵੀਂ ਸਕੀਮ ਅਧੀਨ ਜੋ 7,000 ਰੁਪਿਆ ਜਮ੍ਹਾਂ ਕਰਵਾਉਣਾ ਹੁੰਦਾ ਹੈ, ਉਹ ਵੀ ਇੰਟਰੈਸਟ ਫਰੀ ਡਿਪਾਜ਼ਿਟ ਹੈ। ਮੈਂ ਪੁਛਦਾ ਹਾਂ, ਡਿਪਟੀ ਸਪੀਕਰ ਸਾਹਿਬ, ਸੱਤ ਹਜ਼ਾਰ ਰੁਪਿਆ ਵਿਦਆਊਟ ਇੰਟਰੈਸਟ ਰੱਖੀ ਰੱਖਣ ਦੀ ਕੀ ਜਸਟੀਫਿਕੇਸ਼ਨ ਹੈ ? ਸਰਕਾਰ ਨੇ ਜੇ ਕਿਸੇ ਨੂੰ ਕਰਜ਼ਾ ਦੇਣਾ ਹੋਵੇ ਤਾਂ ਉਹ ਬਿਨਾਂ ਵਿਆਜ ਤੋਂ ਕਦੇ ਨਹੀਂ ਦਿੰਦੀ। ਇਕ ਨਵਾਂ ਪੈਸਾ ਵੀ ਜੇ ਕਿਸਾਨ ਸਰਕਾਰ ਕੋਲੋਂ ਕਰਜ਼ਾ ਲੈਂਦਾ ਹੈ ਤਾਂ ਸਰਕਾਰ ਉਸ ਦਾ ਵੀ ਵਿਆਜ ਲੈ ਲੈਂਦੀ ਹੈ। ਡਿਪਟੀ ਸਪੀਕਰ ਸਾਹਿਬ, ਸਰਕਾਰ ਦਾ ਪੈਸਾ

[ਸਰਦਾਰ ਬੀਰਦਵਿੰਦਰ ਸਿੰਘ]

ਲੈਣਾ ਬੜਾ ਸੌਖਾ ਹੈ ਅਤੇ ਉਹ ਪੈਸਾ ਸਰਕਾਰ ਵਸੂਲਦੀ ਵੀ ਬੜੇ ਸੌਖੇ ਤਰੀਕੇ ਨਾਲ ਹੈ । ਪਰ ਇਸ ਦੇ ਉਲਟ ਜੇ ਕਿਸਾਨ ਦਾ ਪੈਸਾ ਸਰਕਾਰ ਪਾਸ ਫਸ ਜਾਵੇ ਉਹ ਮੁਸ਼ਕਿਲ ਨਾਲ ਹੀ ਨਿਕਲਦਾ ਹੈ। ਜੇ ਕਿਸੇ ਕਿਸਾਨ ਦਾ ਪਸ਼ੂ ਮਰ ਜਾਵੇ ਤਾਂ ਸਰਕਾਰ ਕੋਲੋਂ ਉਸ ਦੇ ਪੈਸੇ ਵਸੂਲ ਕਰਨ ਲਈ ਕਿਤਨਾ ਰੁਲਣਾ ਪੈਂਦਾ ਹੈ ਕਿਸਾਨ ਨੂੰ, ਇਸ ਬਾਰੇ ਦੱਸਣ ਦੀ ਲੋੜ ਨਹੀਂ। ਐਨੇ ਫੈਟਲ ਐਕਸੀਡੈਂਟ ਹੁੰਦੇ ਰਹਿੰਦੇ ਹਨ ਪਰ ਉਸ ਵਾਸਤੇ ਪੈਸੇ ਲੈਣ ਲਈ ਧੱਕੇ ਖਾਣੇ ਪੈਂਦੇ ਹਨ। ਬਹੁਤ ਲੈਂਗਥੀ ਪ੍ਰੋਸੀਜਰ ਹੈ ਇਸ ਦਾ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਇਸ ਗਲ ਦੀ ਇਨਕੁਆਇਰੀ ਕਰਵਾਏ ਕਿ ਪੰਜਾਬ ਵਿਚ ਕਿੰਨੇ ਫੈਟਲ ਐਕਸੀਡੈਂਟ ਹੋਏ ਅਤੇ ਉਨ੍ਹਾਂ ਦਾ ਮੁਆਵਜ਼ਾ ਕਿਸ ਕਿਸ ਨੂੰ ਦਿੱਤਾ। ਕਈ ਵਾਰ ਲੋਕ ਕਰੰਟ ਨਾਲ ਹੀ ਮਰ ਜਾਂਦੇ ਹਨ। ਖੰਨੇ ਦਾ ਇਕ ਕੇਸ ਹੈ। ਉਥੇ ਇਕ ਲਾਈਨਮੈਨ ਬਿਜਲੀ ਠੀਕ ਕਰ ਰਿਹਾ ਸੀ। ਉਸ ਨੂੰ ਕਰੰਟ ਦਾ ਝਟਕਾ ਲੱਗਾ ਅਤੇ ਉਹ ਉਪਰੋਂ ਹੀ ਫੜਕ ਕੇ ਹੇਠਾਂ ਡਿਗ ਪਿਆ। ਉਸ ਦੀ ਵਿਧਵਾ ਵਿਚਾਰੀ ਨੇ ਥਾਂ ਥਾਂ ਤੇ ਧੱਕੇ ਖਾਧੇ ਪਰ ਬਿਜਲੀ ਬੋਰਡ ਵਾਲਿਆਂ ਨੇ ਉਸ ਦੀ ਕੋਈ ਸੁਣਵਾਈ ਨਹੀਂ ਕੀਤੀ। ਡੈਮੀ ਆਫੀਸ਼ੀਅਲ ਲੈਟਰ ਲਿਖ ਕੇ ਵੀ ਬੇਨਤੀ ਕੀਤੀ ਗਈ ਪਰ ਉਸ ਦੀ ਕਿਸੇ ਨੇ ਕੋਈ ਪਰਵਾਹ ਨਹੀਂ ਕੀਤੀ। ਬਿਜਲੀ ਬੋਰਡ ਦਾ ਤਾਂ ਰਿਕਾਰਡ ਹੈ ਕਿ ਚਿੱਠੀ ਦਾ ਜਵਾਬ ਨਹੀਂ ਦੇਣਾ। ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਪਾਸੇ ਵਲ ਵੀ ਧਿਆਨ ਦੇਣਾ ਚਾਹੀਦਾ ਹੈ। ਸਰਕਾਰੀ ਦਫਤਰਾਂ ਦੀ ਪਰਕਰਮਾ ਕਰਨੀ ਪਬਲਿਕ ਦੇ ਰਿਪਰੈਜ਼ੈਂਟੇਟਿਵਜ਼ ਨੂੰ ਸ਼ੋਭਦਾ ਨਹੀਂ ਹੈ। ਕਿਸੇ ਗਰੀਬ ਦੀ ਮਦਦ ਕਰਨ ਲਈ ਅਸੀਂ ਇਹ ਵੀ ਕਰਨ ਨੂੰ ਤਿਆਰ ਹਾਂ ਪਰ ਅਧਿਕਾਰੀਆਂ ਦੀ ਵੀ ਉਤਨੀ ਹੀ ਜ਼ਿੰਮੇਵਾਰੀ ਹੈ। ਉਨ੍ਹਾਂ ਦੇ ਦਿਲਾਂ ਵਿਚ ਇਨਸਾਨੀਅਤ ਦਾ ਦਰਦ, ਇਨਸਾਨੀਅਤ ਦਾ ਜਜ਼ਬਾ ਜ਼ਰੂਰ ਹੋਣਾ ਚਾਹੀਦਾ ਹੈ। ਬਿਜਲੀ ਬੋਰਡ ਦੇ ਜਿੰਨੇ ਵੀ ਫੈਟਲ ਐਕਸੀਡੈਂਟਸ ਹੋਏ ਹਨ, ਚਾਹੇ ਉਸ ਦੀ ਲਪੇਟ ਵਿਚ ਕਰਮਚਾਰੀ ਹੋਵੇ, ਚਾਹੇ ਕੋਈ ਪਸ਼ੂ ਹੋਵੇ, ਉਸ ਨੂੰ ਮੁਆਵਜ਼ਾ ਦੇਣ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਬਿਜਲੀ ਬੋਰਡ ਪਾਸ ਚੀਫ ਇਲੈਕਟਰੀਕਲ ਇੰਸਪੈਕਟਰ ਦੀ ਆਸਾਮੀ ਹੈ ਔਰ ਉਸਦੀ ਇਕੋ ਹੀ ਮੱਦ ਸਾਰੇ ਪੰਜਾਬ ਵਿੱਚ ਹੈ। ਉਸ ਦੇ ਦਫਤਰ ਦੀ ਐਸਟੈਬਲਿਸ਼ਮੈਂਟ ਵੀ ਬਹੁਤ ਥੋੜੀ ਹੈ। ਕਈ ਵਾਰੀ ਸਾਰਾ ਕੰਮ ਮੁਕੰਮਲ ਹੋਇਆ ਹੁੰਦਾ ਹੈ ਪਰ ਚੀਫ ਇਲੈਕਟਰੀਕਲ ਇਨਸਪੈਕਟਰ ਦੇ ਸਰਟੀਫਿਕੇਟ ਲੈਣ ਤੇ ਕੰਮ ਖੜ੍ਹਾ ਹੁੰਦਾ ਹੈ। ਉਹ ਵੀ ਸੱਚਾ ਹੈ। ਸਾਰੇ ਪੰਜਾਬ ਵਿਚ ਇਕੱਲਾ ਜਾ ਨਹੀਂ ਸਕਦਾ। ਮੇਰੀ ਬੇਨਤੀ ਹੈ ਕਿ ਇਸ ਦੇ ਦਫਤਰ ਵਲ ਧਿਆਨ ਦਿਤਾ ਜਾਵੇ ਤਾਂ ਕਿ ਆਇੰਦਾ ਕੰਮ ਛੇਤੀ ਹੋ ਸਕੇ। ਜੇ ਕਿਸੇ ਹੋਰ ਦਫਤਰ ਵਿਚ ਇਸ ਨੂੰ ਮਰਜ ਕਰ ਦਿਤਾ ਜਾਵੇ ਤਾਂ ਵੀ ਠੀਕ ਹੈ। ਜਾਂ ਇਸ ਨੂੰ ਜ਼ਿਆਦਾ ਅਧਿਕਾਰੀਆਂ ਨਾਲ ਲੈਸ ਕੀਤਾ ਜਾਵੇ ਤਾਂ ਕਿ ਇਹ ਕੰਮ ਸਫਰ ਨਾ ਕਰੇ। ਕੀ ਰੋਲ ਹੈ ਚੀਫ ਇਲੈਕਟਰੀਕਲ ਇਨਸਪੈਕਟਰ ਦਾ ਇਸ ਬਿਜਲੀ ਬੋਰਡ ਦੇ ਵਿੱਚ, ਇਹ ਤਾਂ ਵਜ਼ੀਰ ਸਾਹਿਬ ਆਪਣੇ ਜਵਾਬ ਵਿੱਚ ਦੱਸਣਗੇ ਕਿਉਂਕਿ ਉਨ੍ਹਾਂ ਨੇ ਇਸ ਰੇਜ਼ੋਲਿਊਸ਼ਨ ਤੇ ਬੋਲਣਾ ਹੈ।

ਡਿਪਟੀ ਸਪੀਕਰ ਸਾਹਿਬ, ਇਕ ਬਿਜਲੀ ਬੋਰਡ ਵਾਲਿਆਂ ਦਾ ਵਿਜੀਲੈਂਸ ਸੈਲ ਹੈ। ਆਮ ਤੌਰ ਤੇ ਅਸੀਂ ਤਵੱਕੋ ਕਰਦੇ ਹਾਂ ਵਿਜੀਲੈਂਸ ਵਾਲਿਆਂ ਤੋਂ ਕਿ ਇਹ ਬੜਾ ਇਮਾਨਦਾਰੀ ਨਾਲ ਆਪਣਾ ਕੰਮ ਕਾਰ ਕਰਦੇ ਹਨ। ਪਰ ਬਿਜਲੀ ਬੋਰਡ ਵਿਚ ਰੱਖੇ ਵਿਜੀਲੈਂਸ ਵਾਲੇ ਸਾਨੂੰ ਪਤਾ ਲਗਿਆ ਹੈ ਕਿ ਪਹਿਲਾਂ ਹੀ ਸਨੇਹਾ ਭੇਜ ਦਿੰਦੇ ਹਨ ਕਿ ਆਪਣੀ ਪੂਰੀ ਤਿਆਰੀ ਕੀਤੀ ਜਾਵੇ ਸਾਡਾ ਪ੍ਰਬੰਧ ਕੀਤਾ ਜਾਵੇ। ਫਿਰ ਇਨ੍ਹਾਂ ਦੇ ਸਕੇਲ ਮਿੱਥੇ ਹੋਏ ਹਨ ਕਿ ਕਿੰਨੇ ਪੈਸੇ ਕਿਹੜੇ ਕਾਰਖਾਨੇ-ਦਾਰ ਤੋਂ ਅਸੀਂ ਲੈਣੇ ਹਨ ਅਤੇ ਕਿੰਨੇ ਕਿਸ ਕੋਲੋਂ ਲੈਣੇ ਹਨ। ਜੇ ਇਨ੍ਹਾਂ ਦੀ ਸੇਵਾ ਠੀਕ ਕੀਤੀ

ਜਾਵੇ ਤਾਂ ਇਹ ਵਿਜੀਲੈਂਸ ਵਾਲੇ ਆਪਣੀ ਵਿਜਿਲ ਨਹੀਂ ਰਖਦੇ ਪਰ ਜੇ ਇਨ੍ਹਾਂ ਦੀ ਸੇਵਾ ਨਾ ਹੋਵੇ ਤਾਂ ਇਹ ਫਿਰ ਇਤਨੇ ਵਿਜੀਲੈਂਟ ਹੁੰਦੇ ਹਨ ਕਿ ਜੇ ਕਿਸੇ ਦੀ ਕੋਈ ਚੀਜ਼ ਨਹੀਂ ਕਰਨ ਵਾਲੀ ਤਾਂ ਵੀ ਇਹ ਕਰ ਦਿੰਦੇ ਹਨ। ਕਈਆਂ ਦੇ ਕੁਨੈਕਸ਼ਨ ਕੱਟ ਦਿੰਦੇ ਹਨ ਅਤੇ ਕਈਆਂ ਨੂੰ ਕਿਸੇ ਹੋਰ ਤਰੀਕੇ ਨਾਲ ਹੈਰਾਸ ਕਰਦੇ ਹਨ। ਇਹ ਤਾਂ ਹਾਲਤ ਹੈ ਬਿਜਲੀ ਬੋਰਡ ਦੇ ਵਿਜੀਲੈਂਸ ਸੈਲ ਦੀ ਇਸ ਦੇ ਲਈ ਮੈਂ ਬੇਨਤੀ ਕਰਾਂਗਾ ਕਿ ਬਿਜਲੀ ਬੋਰਡ ਦੇ ਅਧਿਕਾਰੀਆਂ ਨੂੰ ਇਹ ਵੀ ਹਦਾਇਤ ਕਰੋ ਕਿ ਉਹ ਵਿਜੀਲੈਂਸ ਸੈਲ ਦੇ ਕੰਮ-ਕਾਰ ਨੂੰ ਦੇਖਣ।

ਇਕ ਹੋਰ ਬੜੀ ਅਜੀਬ ਚੀਜ਼ ਹੈ, ਡਿਪਟੀ ਸਪੀਕਰ ਸਾਹਿਬ, ਕਿ ਜੋ ਪੰਜਾਬ ਰਾਜ ਬਿਜਲੀ ਬੋਰਡ ਲਈ ਇੰਜੀਨੀਅਰਜ਼ ਸਿਲੈਕਟ ਕਰਨੇ ਹਨ ਉਹ ਸਿਲੈਕਸ਼ਨ ਹੁੰਦੀ ਹੈ ਦਿੱਲੀ ਤੋਂ। ਦਿੱਲੀ ਦੀ ਕੋਈ ਸੰਸਥਾ ਹੈ ਜੋ ਪੰਜਾਬ ਰਾਜ ਬਿਜਲੀ ਬੋਰਡ ਲਈ ਇੰਜੀਨੀਅਰਜ਼ ਸਿਲੈਕਟ ਕਰਦੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਰਾਜ ਬਿਜਲੀ ਬੋਰਡ ਜਾਂ ਪਬਲਿਕ ਸਰਵਿਸ ਕਮਿਸ਼ਨ ਇਸ ਗਲ ਲਈ ਸਮਰਥ ਨਹੀਂ ਕਿ ਉਹ ਬਿਜਲੀ ਬੋਰਡ ਵਿਚ ਕੰਮ ਕਰਨ ਵਾਲੇ ਇੰਜੀਨੀਅਰਜ਼ ਦੀ ਸਿਲੈਕਸ਼ਨ ਕਰ ਸਕਣ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਜਾਣਨਾ ਚਾਹੁੰਦਾ ਹਾਂ ਕਿ ਕੀ ਕਾਰਨ ਹਨ, ਕੀ ਰੀਜ਼ਨਜ਼ ਹਨ ਕਿ ਸਾਡੇ ਬਿਜਲੀ ਬੋਰਡ ਵਿਚ ਲੋੜੀਂਦੇ ਇੰਜੀਨੀਅਰਜ਼ ਦੀ ਸਿਲੈਕਸ਼ਨ ਦਿੱਲੀ ਤੋਂ ਕੀਤੀ ਜਾਂਦੀ ਹੈ। ਜਦੋਂ ਮਨਿਸਟਰ ਸਾਹਿਬ ਨੇ ਇਸ ਦਾ ਜਵਾਬ ਦੇਣਾ ਹੈ ਤਾਂ ਉਹ ਆਪਣੇ ਜਵਾਬ ਵਿੱਚ ਇਸ ਦੇ ਰੀਜ਼ਨਜ਼ ਦੱਸਣ ਕਿ ਕੀ ਰੀਜ਼ਨ ਹਨ ਕਿ ਇਹ ਸਿਲੈਕਸ਼ਨ ਦਿੱਲੀ ਤੋਂ ਕੀਤੀ ਜਾਂਦੀ ਹੈ, ਸਾਡੇ ਪੰਜਾਬ ਤੋਂ ਕਿਉਂ ਨਹੀਂ ਕੀਤੀ ਜਾਂਦੀ ? ਕੀ ਸਾਡੇ ਪੰਜਾਬ ਰਾਜ ਬਿਜਲੀ ਬੋਰਡ ਦੇ ਅਧਿਕਾਰੀਆਂ ਤੇ ਇਤਬਾਰ ਨਹੀਂ ਹੈ ਜਾਂ ਪਬਲਿਕ ਸਰਵਿਸ ਕਮਿਸ਼ਨ ਦੇ ਪ੍ਰਵਿਊ ਵਿੱਚ ਨਹੀਂ ਇਸ ਚੀਜ਼ ਨੂੰ ਲਿਆਂਦਾ ਜਾ ਸਕਦਾ ? ਡਿਪਟੀ ਸਪੀਕਰ ਸਾਹਿਬ, ਇਹ ਕੁਝ ਕੁਤਾਹੀਆਂ ਹਨ ਜੋ ਸਾਡੇ ਦੇਖਣ ਵਿਚ ਆਈਆਂ ਹਨ । ਜਿਥੇ ਕੰਮ ਅੱਛਾ ਹੋਇਆ ਹੈ ਉਸ ਦੀ ਅਸੀਂ ਐਪਰੀਸੀਏਸ਼ਨ ਕਰਦੇ ਹਾਂ ਪਰ ਜੋ ਕੰਮ ਮਾੜੇ ਹੁੰਦੇ ਹਨ ਉਨ੍ਹਾਂ ਨੂੰ ਨਿੰਦਣ ਤੋਂ ਬਗੈਰ ਵੀ ਅਸੀਂ ਨਹੀਂ ਰਹਿ ਸਕਦੇ। ਨਿੰਦਾ ਵੀ ਸਿਰਫ ਇਸ ਵਾਸਤੇ ਕਰਦੇ ਹਾਂ ਤਾਂਕਿ ਇਨ੍ਹਾਂ ਦੇ ਵਿੱਚ ਜੋ ਕੁਤਾਹੀਆਂ ਹਨ ਉਨ੍ਹਾਂ ਨੂੰ ਦੂਰ ਕੀਤਾ ਜਾ ਸਕੇ । ਕਿਸਾਨ ਮਾਰੂ ਪਾਲਿਸੀ ਨੂੰ ਖਤਮ ਕੀਤਾ ਜਾਵੇ। ਇਸ ਕਰਕੇ ਅਸੀਂ ਨਿੰਦਾ ਕਰਦੇ ਹਾਂ ਕਿ ਇਨ੍ਹਾਂ ਗਲਾਂ ਵਲ ਧਿਆਨ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਇੰਜੀਨੀਅਰਜ਼ ਦੀ ਸਟਰਾਈਕ ਚਲ ਰਹੀ ਹੈ, ਵਰਕ ਟੂ ਰੂਲ ਦਾ ਮਾਮਲਾ ਚਲ ਰਿਹਾ ਹੈ । ਇਸ ਮਾਮਲੇ ਤੇ ਡਿਸੀਜ਼ਨ ਜਲਦੀ ਕਿਉਂ ਨਾ ਹੋ ਜਾਵੇ। ਜੇ ਪੰਜਾਬ ਸਰਕਾਰ ਨੇ ਕੋਈ ਕੁਮਿੱਟਮੈਂਟ ਕੀਤੀ ਹੈ ਤਾਂ ਉਸ ਕੁਮਿਟਮੈਂਟ ਨੂੰ ਓਨਰ ਕਰਨਾ ਚਾਹੀਦਾ ਹੈ। ਮੇਰਾ ਵਿਚਾਰ ਹੈ ਕਿ ਕੋਈ ਕੁਮਿਟਮੈਂਟ ਦੇਣ ਤੋਂ ਪਹਿਲਾਂ ਹਜ਼ਾਰ ਵਾਰ ਸੋਚ ਲਿਆ ਜਾਵੇ। ਇਕ ਵਾਰੀ ਨਹੀਂ ਬੇਸ਼ਕ 10 ਵਾਰੀ ਮੀਟਿੰਗ ਕਰ ਲਈ ਜਾਵੇ ਲੇਕਿਨ ਜਦੋਂ 'ਹਾਂ' ਕਰੋ ਤਾਂ ਉਸ ਨੂੰ ਓਨਰ ਕਰੋ ਅਤੇ ਜੋ ਕੁਮਿਟਮੈਂਟ ਕੀਤੀ ਜਾਵੇ ਉਸ ਦੀ ਇਮਪਲੀਮੈਂਟੇਸ਼ਨ ਹੋਣੀ ਚਾਹੀਦੀ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਆਸ ਕਰਾਂਗਾ ਕਿ ਪੰਜਾਬ ਸਰਕਾਰ ਔਰ ਪੰਜਾਬ ਰਾਜ ਬਿਜਲੀ ਬੋਰਡ ਸਾਡੀਆਂ ਇਨ੍ਹਾਂ ਬੇਨਤੀਆਂ ਵਲ ਧਿਆਨ ਦੇਵੇਗਾ ਔਰ ਜੋ ਕੰਮ ਕਾਰ ਪੈਂਡਿੰਗ ਪਏ ਹਨ ਉਨ੍ਹਾਂ ਨੂੰ ਪੂਰਾ ਕਰਨ ਲਈ ਯਤਨ ਕਰਨਗੇ। ਮੈਂ ਖਾਸ ਤੌਰ ਤੇ ਥੀਂਨ ਡੈਮ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇਹ ਠੀਕ ਹੈ ਕਿ ਪਿਛਲੇ ਸਾਲ ਅਸੀਂ ਆਪਣੀ ਪਲੈਨ ਵਿੱਚ ਬਹੁਤ ਵੱਡਾ ਹਿੱਸਾ ਪਾਵਰ ਜੈਨਰੇਸ਼ਨ ਲਈ ਰਖਿਆ ਸੀ ਪਰ ਇਸ ਦੇ ਨਾਲ ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਇਸ ਦੀ ਇਤਨੀ ਬੈਡ ਮੈਨੇਜਮੈਂਟ ਹੋਈ ਜਿਸ ਦਾ ਹਿਸਾਬ ਨਹੀਂ। ਕਿਸੇ ਪਰੋਜੈਕਟ ਤੇ

[ਸਰਦਾਰ ਬੀਰਦਵਿੰਦਰ ਸਿੰਘ]

ਕਿੰਨੇ ਪੈਸੇ ਖਰਚ ਕਰ ਦਿੱਤੇ ਅਤੇ ਕਿਸੇ ਤੇ ਕਿੰਨੇ ਖਰਚ ਕਰ ਦਿਤੇ। ਥਾਈਂ ਡੈਮ ਦਾ ਉਰਿਜਨਲ ਐਸਟੀਮੇਟ ਕਿੰਨਾ ਸੀ, ਰਿਵਾਈਜ਼ਡ ਐਸਟੀਮੇਟ ਕਿੰਨਾ ਸੀ ਅੱਜ ਉਸਦਾ ਐਸਟੀਮੇਟ ਕਿੰਨਾ ਹੈ। ਇਸ ਤੇ ਕੋਈ 500 ਕਰੋੜ ਰੁਪਿਆ ਲਾਉਣਾ ਹੋਵੇਗਾ। ਅਸੀਂ ਕੀ ਕੀਤਾ ਕਿ ਸਾਰੇ ਪ੍ਰੋਜੈਕਟਸ ਤੇ ਪੈਸਾ ਖਰਚ ਕਰਨਾ ਸ਼ੁਰੂ ਕਰ ਦਿਤਾ ਪਰ ਗਲ ਕਿਸੇ ਵੀ ਪਾਸੇ ਨਹੀਂ ਬਣੀ। ਅਗਲੇ ਸਾਲ ਦੀ ਪਲੈਨਿੰਗ ਲਈ ਮੇਰੀ ਬੇਨਤੀ ਹੈ ਕਿ ਇਸ ਗਲ ਵਲ ਧਿਆਨ ਦਿਤਾ ਜਾਵੇ ਕਿ ਜਿਹੜੇ ਪ੍ਰੋਜੈਕਟਸ ਨੀਅਰ ਕਮਪਲੀਸ਼ਨ ਹਨ ਉਨ੍ਹਾਂ ਨੂੰ ਪ੍ਰਾਇਰਿਟੀ ਦੇ ਕੇ ਉਨ੍ਹਾਂ ਤੇ ਪਹਿਲਾਂ ਖਰਚ ਕੀਤਾ ਜਾਵੇ ਤਾਂਕਿ ਪਾਵਰ ਜੈਨਰੇਸ਼ਨ ਸ਼ੁਰੂ ਹੋ ਸਕੇ ਅਤੇ ਇਸ ਦਾ ਸਾਡੇ ਪੰਜਾਬ ਨੂੰ ਫਾਇਦਾ ਹੋ ਸਕੇ, ਨਾ ਕਿ ਸਾਰੇ ਪ੍ਰੋਜੈਕਟਸ ਤੇ ਕੰਮ ਕੀਤਾ ਜਾਵੇ ਅਤੇ ਕੰਮ ਮੁਕੰਮਲ ਕੋਈ ਵੀ ਨਾ ਹੋ ਸਕੇ। ਮੇਰਾ, ਡਿਪਟੀ ਸਪੀਕਰ ਸਾਹਿਬ, ਇਹ ਵੀ ਪੱਕਾ ਵਿਸ਼ਵਾਸ ਹੈ ਕਿ ਪੰਜਾਬ ਸਰਕਾਰ ਦੇ ਵਸੀਲਿਆਂ ਨਾਲ, ਪੰਜਾਬ ਸਰਕਾਰ ਫਾਈਨਾਂਸ਼ੀਅਲ ਸਾਧਨਾਂ ਨਾਲ ਥਾਈਂ ਡੈਮ ਮੁਕੰਮਲ ਨਹੀਂ ਹੋ ਸਕੇਗਾ। ਸਾਨੂੰ ਲਾਜ਼ਮੀ ਤੌਰ ਤੇ ਸੈਂਟਰਲ ਗੌਰਮਿੰਟ ਤੋਂ ਜਾਂ ਵਰਲਡ ਬੈਂਕ ਤੋਂ ਇਸ ਦੇ ਲਈ ਲੋਨ ਲੈਣਾ ਪਵੇਗਾ ਤਾਂ ਹੀ ਇਹ ਥਾਈਂ ਡੈਮ ਦਾ ਕੰਮ ਮੁਕੰਮਲ ਹੋ ਸਕੇਗਾ। ਪੰਜਾਬ ਸਰਕਾਰ ਕੋਲ ਇਤਨੇ ਸਾਧਨ ਨਹੀਂ ਹਨ ਜਿਸ ਦੇ ਨਾਲ ਉਹ ਥਾਈਂ ਡੈਮ ਮੁਕੰਮਲ ਕਰ ਸਕੇ। ਡਿਪਟੀ ਸਪੀਕਰ ਸਾਹਿਬ, ਮੈਂ ਥਾਈਂ ਡੈਮ ਵਿੱਚ ਵੀ ਗਿਆ ਸੀ। ਮੈਂ ਉਥੇ ਜਾ ਕੇ ਦੇਖਿਆ ਹੈ ਕਿ ਮੁਲਾਜ਼ਮਾਂ ਦੀ ਛਾਂਟੀ ਕਰ ਦਿਤੀ ਗਈ ਹੈ ਔਰ ਉਨ੍ਹਾਂ ਨੂੰ ਤਨਖਾਹਾਂ ਨਹੀਂ ਦਿਤੀਆਂ ਜਾ ਸਕੀਆਂ। ਬਹੁਤ ਸਾਰੀ ਮਸ਼ੀਨਰੀ ਜੋ ਥਾਈਂ ਡੈਮ ਲਈ ਖਰੀਦੀ ਗਈ ਸੀ ਉਹ ਮਸ਼ੀਨਰੀ ਦੂਸਰੇ ਪ੍ਰੋਜੈਕਟਸ ਤੇ ਭੇਜ ਦਿਤੀ ਗਈ ਹੈ। ਜੋ ਲੋਕ ਉਥੋਂ ਉਜਾੜੇ ਗਏ ਹਨ ਉਨ੍ਹਾਂ ਨੂੰ ਥਾਈਂ ਡੈਮ ਵਿਚ ਕੰਮ ਕਰਨ ਲਈ ਵੀ ਥਾਈਂ ਡੈਮ ਵਿੱਚ ਪ੍ਰੈਫਰੈਂਸ ਨਹੀਂ ਦਿਤੀ ਗਈ। ਡਿਪਟੀ ਸਪੀਕਰ ਸਾਹਿਬ, ਥਾਈਂ ਡੈਮ ਦਾ ਨਾਮ ਥਾਈਂ ਪਿੰਡ ਤੋਂ ਰਖਿਆ ਗਿਆ ਹੈ। ਅਸੀਂ ਪੁਛ ਪੜਤਾਲ ਕਰਕੇ ਥਾਈਂ ਪਿੰਡ ਵੀ ਗਏ। ਥਾਈਂ ਪਿੰਡ ਦੀ ਇਕ ਇੰਚ ਜ਼ਮੀਨ ਵੀ ਥਾਈਂ ਡੈਮ ਵਿੱਚ ਨਹੀਂ ਆਉਂਦੀ। ਜੇ ਉਸ ਪਿੰਡ ਦੀ ਇਕ ਇੰਚ ਜ਼ਮੀਨ ਵੀ ਥਾਈਂ ਡੈਮ ਵਿੱਚ ਨਹੀਂ ਆਉਂਦੀ ਤਾਂ ਮੈਂ ਸਮਝਦਾ ਹਾਂ ਕਿ ਇਸ ਦਾ ਕੋਈ ਨਾਮ ਪੰਜਾਬ ਦੇ ਇਤਿਹਾਸ ਨਾਲ ਜੁੜਦਾ ਰਖਿਆ ਜਾਵੇ। ਮੈਨੂੰ ਇਹ ਵੀ ਪਤਾ ਲਗਿਆ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਨੇ ਕੋਈ ਨਾਮ ਵੀ ਪ੍ਰੋਪੋਜ਼ ਕੀਤਾ ਹੋਇਆ ਹੈ। ਮਨਿਸਟਰ ਸਾਹਿਬ ਤੋਂ ਮੈਂ ਪੁੱਛਣਾ ਚਾਹਾਂਗਾ, ਉਨ੍ਹਾਂ ਨੇ ਜਵਾਬ ਦੇਣਾ ਹੈ, ਮਨਿਸਟਰ ਸਾਹਿਬ ਦੱਸਣ ਕਿ ਆਇਆ ਉਨ੍ਹਾਂ ਨੇ ਕੋਈ ਨਾਮ ਪ੍ਰੋਪੋਜ਼ ਕੀਤਾ ਹੈ; ਜੇ ਕੀਤਾ ਹੋਇਆ ਹੈ ਤਾਂ ਇਸ ਨੂੰ ਫਾਈਨੇਲਾਈਜ਼ ਕਿਉਂ ਨਹੀਂ ਕੀਤਾ ਜਾਂਦਾ ? ਆਉਣ ਵਾਲੇ ਸਾਲਾਂ ਵਿੱਚ ਇਸ ਥਾਈਂ ਡੈਮ ਨੂੰ ਮੁਕੰਮਲ ਕਰਨ ਲਈ ਸਰਕਾਰ ਕਿਹੜੇ ਸਾਧਨ ਜੁਟਾਉਣਾ ਚਾਹੁੰਦੀ ਹੈ ਜਿਨ੍ਹਾਂ ਦੇ ਨਾਲ ਇਸ ਨੂੰ ਮੁਕੰਮਲ ਕੀਤਾ ਜਾਵੇਗਾ ਅਤੇ ਇਸ ਨੂੰ ਮੁਕੰਮਲ ਕਰਨ ਵਿੱਚ ਕਿੰਨਾ ਸਮਾਂ ਲੱਗੇਗਾ ? ਇਹ ਸਪੈਸੀਫਿਕ ਕੁਐਰੀਜ਼ ਹਨ ਜਿਨ੍ਹਾਂ ਦਾ ਜਵਾਬ ਮਨਿਸਟਰ ਸਾਹਿਬ ਦੇਣ ਦੀ ਖੇਚਲ ਕਰਨ। ਇਨ੍ਹਾਂ ਸ਼ਬਦਾਂ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਹ ਮਤਾ ਮੂਵ ਕਰਨ ਦੀ ਇਜਾਜ਼ਤ ਦਿੱਤੀ ਹੈ। ਬਹੁਤ ਬਹੁਤ ਮਿਹਰਬਾਨੀ।

**Mr. Deputy Speaker :** Motion moved—

While appreciating the efforts being made by the State Government to increase the generation of electricity, this House recommends to the State Government to take further steps to maximise power generation in the State with a view to implement the policy as envisaged in the 20-Point Programme.

**ਸ੍ਰੀ ਰਾਮ ਪ੍ਰਕਾਸ਼ ਬਾਲੀ** (ਨੰਗਲ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਸਮਾਂ ਬਖਸ਼ਿਆ ਹੈ। ਮੇਰੇ ਸਾਥੀ ਸਰਦਾਰ ਬੀਰਦਵਿੰਦਰ ਸਿੰਘ ਜੀ ਨੇ ਜੋ ਮਤਾ ਇਸ ਹਾਊਸ ਵਿਚ ਰਖਿਆ ਹੈ ਇਸ ਤੋਂ ਪਹਿਲਾਂ ਕਿ ਮੈਂ ਉਸ ਮਤੇ ਤੇ ਆਪਣੇ ਥੋੜ੍ਹੇ ਜਿਹੇ ਵਿਚਾਰ ਰਖਾਂ ਮੈਂ ਆਪਣੀ ਸਰਕਾਰ ਨੂੰ ਇਸ ਗਲ ਲਈ ਵਧਾਈ ਦੇਣਾ ਚਾਹੁੰਦਾ ਹਾਂ ਜਿਸ ਨੇ ਕਿ ਇਸ ਸਾਲ ਦੇ ਬਜਟ ਵਿਚ ਮੈਕਸੀਮਮ ਪੈਸਾ ਬਿਜਲੀ ਦੀ ਜੈਨਰੇਸ਼ਨ ਲਈ, ਪਾਵਰ ਜੈਨਰੇਸ਼ਨ ਲਈ ਰਖਿਆ ਹੈ। ਸਰਕਾਰ ਨੇ ਮੈਕਸੀਮਮ ਫੰਡਜ਼ ਅਲਾਟ ਕਰਨ ਦੀ ਕੋਸ਼ਿਸ਼ ਕੀਤੀ ਹੈ ਕਿਉਂਕਿ ਬਿਜਲੀ ਹੀ ਇਕ ਐਸਾ ਸਾਧਨ ਹੈ ਜਿਸ ਤੇ ਪੰਜਾਬ ਦੀ ਸਾਰੀ ਐਗਰੀਕਲਚਰਲ ਪ੍ਰੋਡਕਸ਼ਨ ਅਤੇ ਪੰਜਾਬ ਦੀ ਇਡਸਟਰੀ ਮੁਨੱਸਰ ਕਰਦੀ ਹੈ।

4.40 ਵਜੇ ਸ਼ਾਮ

(ਇਸ ਵਕਤ ਪੈਨਲ ਆਫ ਚੇਅਰਮੈਨ ਦੇ ਮੈਂਬਰ, ਚੌਧਰੀ ਮਾਤੂ ਰਾਮ, ਨੇ ਸਦਨ ਦੀ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਜੇ ਬਿਜਲੀ ਹੋਵੇਗੀ ਤਾਂ ਹੀ ਸਾਰਾ ਕਾਰੋਬਾਰ ਹੋ ਸਕਦਾ ਹੈ। ਬਿਨਾਂ ਬਿਜਲੀ ਦੇ ਕੁਝ ਵੀ ਨਹੀਂ ਹੋ ਸਕਦਾ। ਇਸ ਲਈ ਪ੍ਰਧਾਨ ਮੰਤਰੀ ਜੀ ਦੇ 20 ਪੁਆਇੰਟ ਪ੍ਰੋਗਰਾਮ ਨੂੰ ਮੱਦੇ ਨਜ਼ਰ ਰਖਦਿਆਂ ਹੋਇਆਂ ਸਾਡੇ ਚੀਫ ਮਨਿਸਟਰ ਸਾਹਿਬ ਅਤੇ ਸਾਡੇ ਫਾਈਨਾਂਸ ਮਨਿਸਟਰ ਸਾਹਿਬ ਨੇ ਕਾਫੀ ਤੋਂ ਜ਼ਿਆਦਾ ਹਿੱਸਾ ਇਸ ਬਜਟ ਵਿੱਚ ਇਸ ਕੰਮ ਲਈ ਰਖਿਆ ਹੈ। ਮੈਂ ਆਸ ਕਰਦਾ ਹਾਂ ਕਿ ਮੇਰੇ ਸਾਥੀ ਸਰਦਾਰ ਬੀਰਦਵਿੰਦਰ ਸਿੰਘ ਜੀ ਨੇ ਜਿਸ ਤਰ੍ਹਾਂ ਆਖਿਆ ਹੈ ਅਗਰ ਇਸ ਦੇ ਵਿਚ ਕਮੀ ਰਹਿ ਗਈ ਤਾਂ ਸਾਨੂੰ ਨਾ ਕੇਵਲ ਜਿਹੜੇ ਪ੍ਰੋਜੈਕਟਸ ਹਨ ਉਨ੍ਹਾਂ ਦੀ ਕੰਪਲੀਸ਼ਨ ਵਿਚ ਦੇਰ ਲਗੇਗੀ ਬਲਿਕ ਪੰਜਾਬ ਦਾ ਇਸ ਦੇ ਨਾਲ ਬਹੁਤ ਵੱਡਾ ਨੁਕਸਾਨ ਹੋਵੇਗਾ, ਚਾਹੇ ਉਹ ਇੰਡਸਟਰੀ ਹੋਵੇ, ਚਾਹੇ ਐਗਰੀਕਲਚਰ ਹੋਵੇ। ਜੇਕਰ ਅੱਜ ਕਿਸਾਨ ਨੂੰ ਬਿਜਲੀ ਨਾ ਮਿਲੇ ਤਾਂ ਉਸ ਦੀ ਸਾਰੀ ਕੀਤੀ ਕਰਾਈ ਮਿਹਨਤ ਜ਼ਾਇਆ ਚਲੀ ਜਾਂਦੀ ਹੈ।

ਇਸ ਦੇ ਨਾਲ ਹੀ ਜਿਹੜੀ ਥਾਈਂ ਡੈਮ ਦੀ ਤਜਵੀਜ਼ ਰਖੀ ਹੈ ਮੈਂ ਵੀ ਉਥੇ ਗਿਆ ਸੀ। ਮੈਂ ਵੀ ਟਨਲਜ਼ ਵੇਖੀਆਂ ਸਨ ਔਰ ਕੁਝ ਵਰਕਰਜ਼ ਵੀ ਮੈਨੂੰ ਮਿਲੇ ਸਨ। ਉਨ੍ਹਾਂ ਵਿਚ ਇਸ ਗਲ ਦੀ ਬੜੀ ਬੇਚੈਨੀ ਹੈ ਕਿ ਪ੍ਰੋਜੈਕਟਸ ਲਈ ਸਿਰਫ 5 ਕਰੋੜ ਰੁਪਿਆ ਇਸ ਬਜਟ ਵਿਚ ਰਖਿਆ ਗਿਆ ਹੈ ਜਿਸ ਨਾਲ ਉਨ੍ਹਾਂ ਦੀਆਂ ਸਿਰਫ ਤਨਖਾਹਾਂ ਹੀ ਪੂਰੀਆਂ ਹੋ ਸਕਣਗੀਆਂ। ਜੋ ਕੰਨਸਟਰਕਸ਼ਨ ਦਾ ਵਰਕ ਹੈ ਉਹ ਨਹੀਂ ਹੋ ਸਕਣਾ। ਇਸ ਲਈ ਮੈਂ ਇਸ ਗਲ ਦੀ ਪੁਰਜ਼ੋਰ ਲਫਜ਼ਾਂ ਨਾਲ ਤਾਈਦ ਕਰਦਾ ਹਾਂ ਕਿ ਇਸ ਦੇ ਲਈ ਪੈਸਾ ਹਾਸਲ ਕਰਨ ਲਈ ਭਾਵੇਂ ਸੈਂਟਰ ਦੀ ਸਰਕਾਰ ਦਾ ਦਰਵਾਜ਼ਾ ਖਟਖਟਾਓ, ਭਾਵੇਂ ਵਰਲਡ ਬੈਂਕ ਤੋਂ ਲੋਨ ਲਿਆ ਜਾਏ ਤਾਂਕਿ ਪੰਜਾਬ ਦੇ ਐਗਰੀਕਲਚਰਿਸਟਸ ਅਤੇ ਜਿਹੜੇ ਕਾਮੇ ਇੰਡਸਟਰੀ ਵਿਚ ਕੰਮ ਕਰਦੇ ਹਨ, ਚਾਹੇ ਸਕਿਲਡ ਹਨ ਚਾਹੇ ਅਨਸਕਿਲਡ ਹਨ ਬੇਕਾਰ ਨਾ ਹੋਣ। ਇਸ ਦੇ ਨਾਲ ਪੰਜਾਬ ਦੀ ਤਰੱਕੀ ਵਿੱਚ ਵਾਧਾ ਹੋ ਸਕੇਗਾ।

ਇਥੇ ਕੁਨੈਕਸ਼ਨਜ਼ ਬਾਰੇ ਦਸਿਆ ਗਿਆ ਹੈ ਕਿ ਇਹ ਠੀਕ ਗਲ ਹੈ। ਬਿਜਲੀ ਬੋਰਡ ਦੀ ਕੁਝ ਮਜਬੂਰੀ ਹੋ ਸਕਦੀ ਹੈ। ਅੱਜ ਕਲ੍ਹ ਮਹਿੰਗਾਈ ਕਾਰਨ ਕਾਸਟ ਵੱਧ ਗਈ ਹੈ। ਲੇਕਿਨ ਅਗਰ ਕਿਸਾਨ ਨੂੰ ਸਮੇਂ ਸਿਰ ਬਿਜਲੀ ਨਾ ਮਿਲੇ ਤਾਂ ਉਸ ਦਾ ਬਹੁਤ ਨੁਕਸਾਨ ਹੋਵੇਗਾ। ਚੇਅਰਮੈਨ ਸਾਹਿਬ, ਜਦੋਂ ਪਹਿਲਾਂ ਬਿਜਲੀ ਦਾ ਕੁਨੈਕਸ਼ਨ ਦੇਣਾ ਹੁੰਦਾ ਸੀ ਤਾਂ ਉਸ ਤੋਂ ਇਕ ਹਫਤਾ ਪਹਿਲਾਂ

[ਸ੍ਰੀ ਰਾਮ ਪ੍ਰਕਾਸ਼ ਬਾਲੀ]

ਕਿਸਾਨ ਤੋਂ ਟੈਸਟ ਰਿਪੋਰਟ ਮੰਗੀ ਜਾਂਦੀ ਸੀ। ਪਰ ਹੁਣ ਕਿੰਨਾ ਕਿੰਨਾ ਚਿਰ ਪਹਿਲਾ ਟੈਸਟ ਰਿਪੋਰਟ ਮੰਗ ਲਈ ਜਾਂਦੀ ਹੈ। ਇਹ ਠੀਕ ਹੈ ਕਿ ਕੁਨੈਕਸ਼ਨਜ਼ ਦੀ ਡਿਮਾਂਡ ਬੜੀ ਤੇਜ਼ੀ ਨਾਲ ਵੱਧ ਰਹੀ ਹੈ। ਪਰ ਮੈਂ ਬੇਨਤੀ ਕਰਾਂਗਾ ਕਿ ਟੈਸਟ ਰਿਪੋਰਟ ਉਦੋਂ ਲੈਣੀ ਚਾਹੀਦੀ ਹੈ ਜਦੋਂ ਇਕ ਹਫਤੇ ਦੇ ਅੰਦਰ ਅੰਦਰ ਕਿਸਾਨ ਨੂੰ ਜਾਂ ਇੰਡਸਟਰੀਅਲਿਸਟ ਨੂੰ ਕੁਨੈਕਸ਼ਨ ਦੇਣਾ ਹੋਵੇ। ਜਿਥੋਂ ਤਕ ਬਿਜਲੀ ਦੇ ਰੇਟਸ ਦਾ ਸੁਆਲ ਹੈ ਸਾਡੇ ਐਮ. ਐਲ. ਏ. ਸਾਥੀ ਚੀਫ ਮਨਿਸਟਰ ਸਾਹਿਬ ਨੂੰ ਮਿਲੇ ਸਨ ਅਤੇ ਇਨ੍ਹਾਂ ਰੇਟਸ ਨੂੰ ਕੁਝ ਘਟਾਉਣ ਲਈ ਨਜ਼ਰਸਾਨੀ ਕਰਨ ਲਈ ਬੇਨਤੀ ਕੀਤੀ ਸੀ ਤਾਂਕਿ ਕਿਸਾਨ ਆਪਣਾ ਇਕਨਾਮਿਕ ਸਟੈਂਡਰਡ ਉੱਚਾ ਕਰ ਸਕੇ ਔਰ ਪੈਦਾਵਾਰ ਵਿਚ ਵਾਧਾ ਕਰਕੇ ਕੁਝ ਲਾਭ ਉਠਾ ਸਕੇ। ਇਹ ਠੀਕ ਹੈ ਕਿ ਇੰਡਸਟਰੀ ਵਾਲੇ ਮਾਲ ਆਪਣੀ ਮਰਜ਼ੀ ਨਾਲ ਵੇਚਦੇ ਹਨ। ਪਰ ਕਿਸਾਨ ਦੇ ਮਾਲ ਦੇ ਰੇਟ ਸਰਕਾਰ ਫਿਕਸ ਕਰਦੀ ਹੈ। ਇਸ ਲਈ ਉਸ ਨੂੰ ਸਰਕਾਰ ਦੇ ਬੰਨ੍ਹੇ ਰੇਟਾਂ ਮੁਤਾਬਿਕ ਵੇਚਣਾ ਪੈਂਦਾ ਹੈ। ਇਸ ਲਈ ਇਸ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇੰਡਸਟਰੀ ਵਾਲੇ ਵੀ ਮਹਿਸੂਸ ਕਰਦੇ ਹਨ ਕਿ ਇਨ੍ਹਾਂ ਰੇਟਾਂ ਮੁਤਾਬਿਕ ਉਨ੍ਹਾਂ ਦਾ ਕਾਫੀ ਨੁਕਸਾਨ ਹੋ ਰਿਹਾ ਹੈ। ਉਹ ਫਰਦਰ ਇੰਡਸਟਰੀ ਵਧਾਉਣ ਲਈ ਤਿਆਰ ਨਹੀਂ ਹਨ। ਇਸ ਲਈ ਸਰਕਾਰ ਕੋਈ ਐਸੀ ਸਕੀਮ ਸੋਚੇ ਜਿਸ ਨਾਲ ਬਿਜਲੀ ਬੋਰਡ ਦੇ ਘਾਟੇ ਨੂੰ ਵੀ ਸਾਹਮਣੇ ਰਖਿਆ ਜਾਏ ਔਰ ਨਾਲ ਦੀ ਨਾਲ ਕਿਸਾਨ ਦਾ ਇੰਡਸਟਰੀਅਲਿਸਟ ਦਾ ਹਿਤ ਵੀ ਸਾਹਮਣੇ ਰਖਿਆ ਜਾਏ। ਇਸ ਦੇ ਨਾਲ ਪੰਜਾਬ ਜ਼ਿਆਦਾ ਤਰੱਕੀ ਕਰ ਸਕੇਗਾ।

ਇਸ ਦੇ ਨਾਲ ਹੀ ਨਾਲ ਮੈਂ ਇਹ ਬੇਨਤੀ ਕਰਦਾ ਹਾਂ ਕਿ ਜਦੋਂ ਕੰਪਲੇਂਟਸ ਲਈ ਟੈਲੀਫੂਨ ਕੀਤੇ ਜਾਂਦੇ ਹਨ ਤਾਂ ਇਹ ਕਹਿ ਦਿੰਦੇ ਹਨ ਕਿ ਕਿਸੇ ਹੋਰ ਕੰਪਲੇਂਟ ਨੂੰ ਅਟੈਂਡ ਕਰਨ ਲਈ ਗਏ ਹੋਏ ਹਨ। ਜੇਕਰ ਲੋਕ ਉਥੇ ਜਾ ਕੇ ਦੇਖਦੇ ਹਨ ਤਾਂ ਕਰਮਚਾਰੀ ਅਵੇਲੇਬਲ ਹੀ ਨਹੀਂ ਹੁੰਦੇ। ਸਾਡੇ ਪਾਸ ਇਹ ਚੀਜ਼ ਚੈਕ ਕਰਨ ਵਾਸਤੇ ਕੋਈ ਚੀਜ਼ ਨਹੀਂ ਹੈ। ਇਸ ਦੇ ਲਈ ਕੁਝ ਸਟਾਫ ਵਿਚ ਵਾਧਾ ਕੀਤਾ ਜਾਵੇ ਕੁਝ ਐਸੇ ਕੰਪਲੇਂਟ ਪੁਆਇੰਟਸ ਹਨ ਪਿੰਡਾਂ ਵਿਚ ਜਿਹੜੇ 5–5, 6–6 ਮੀਲ ਦੇ ਏਰੀਆ ਨੂੰ ਕਵਰ ਕਰਦੇ ਹਨ। ਕਿਸਾਨਾਂ ਕੋਲ ਨਾ ਤਾਂ ਕੋਈ ਟੈਲੀਫੂਨ ਦੀ ਫੈਸਿਲਟੀ ਹੁੰਦੀ ਹੈ ਔਰ ਨਾ ਹੀ ਕੋਈ ਜਾਣ ਦੇ ਸਾਧਨ ਹੁੰਦੇ ਹਨ। ਉਨ੍ਹਾਂ ਨੂੰ ਕਈ ਵਾਰੀ ਦੋ, ਦੋ ਦਿਨ ਬਗੈਰ ਬਿਜਲੀ ਦੇ ਕੱਟਣੇ ਪੈਂਦੇ ਹਨ। ਇਸ ਦੇ ਲਈ ਮੈਂ ਸਰਕਾਰ ਤੋਂ ਆਸ ਕਰਾਂਗਾ ਕਿ ਕੋਈ ਨਾ ਕੋਈ ਪ੍ਰਬੰਧ ਕੀਤਾ ਜਾਏਗਾ। ਜਿਹੜੇ ਆਫਿਸ ਹਨ ਉਨ੍ਹਾਂ ਵਿਚ ਵਾਧਾ ਕੀਤਾ ਜਾਏ ਔਰ ਸਟਾਫ ਵਿਚ ਵਾਧਾ ਕੀਤਾ ਜਾਏ। ਪਹਿਲਾਂ ਪਿੰਡਾਂ ਵਿੱਚ ਕੁਝ ਸਟਾਫ ਦੀਆਂ ਡਿਊਟੀਆਂ ਲਗੀਆਂ ਸਨ ਅਤੇ ਡੇਟਸ ਵੀ ਮੁਕਰਰ ਕੀਤੀਆਂ ਗਈਆਂ ਸਨ ਔਰ ਬਿਲਾਂ ਦੇ ਪੈਸੇ ਮੌਕੇ ਤੇ ਹੀ ਪਿੰਡ ਵਿਚ ਜਾਕੇ ਕੁਲੈਕਟ ਕਰ ਲਏ ਜਾਂਦੇ ਸਨ। ਪਰ ਹੁਣ ਉਹ ਸਿਸਟਮ ਬੰਦ ਕਰ ਦਿਤਾ ਹੈ। ਸਬ-ਆਫਿਸਜ਼ ਉਥੋਂ ਦੂਰ ਹਨ? ਇਹ ਠੀਕ ਹੈ ਕਿ ਬੈਂਕਾਂ ਵਿਚ ਪ੍ਰਬੰਧ ਕੀਤਾ ਹੈ ਪਰ ਜਦ ਤਕ ਤੇਜ਼ੀ ਨਾਲ ਉਹ ਚਾਲੂ ਨਾ ਹੋਵੇ ਤਦ ਤਕ ਬੜੀ ਦਿਕਤ ਹੈ। ਇਸ ਦੇ ਨਾਲ ਇਕ ਇਹ ਵੀ ਹੈ ਕਿ ਅਗਰ ਕਿਸੇ ਬਿਲ ਵਿਚ ਕੋਈ ਗਲਤੀ ਹੋਵੇ ਤਾਂ ਉਸ ਦੇ ਲਈ ਬਿਜਲੀ ਦੇ ਦਫਤਰ ਵਿਚ ਜਾਣਾ ਪੈਂਦਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਸ ਦੇ ਵਿਚ ਨਜ਼ਰਸਾਨੀ ਕਰਕੇ ਇਸ ਸਿਸਟਮ ਨੂੰ ਚੰਗਾ ਔਰ ਸੁਥਰਾ ਬਣਾਉਣ ਦੀ ਕੋਸ਼ਿਸ਼ ਕੀਤੀ ਜਾਵੇ।

ਰੋਪੜ ਥਰਮਲ ਪਲਾਂਟ ਹੈ ਇਸ ਵਿਚ ਕਾਫੀ ਤੇਜ਼ੀ ਨਾਲ ਕੰਮ ਹੋ ਰਿਹਾ ਹੈ। ਇਲੈਕਟ੍ਰਿਸਿਟੀ ਬੋਰਡ ਨੇ ਜੋ ਕੌਂਸਲ ਬਣਾਈ ਹੈ ਉਸ ਦੇ ਵਿਚ ਸਾਨੂੰ ਵੇਖਣ ਦਾ ਜੋ ਮੌਕਾ ਮਿਲਿਆ ਹੈ ਔਰ ਸਾਨੂੰ ਜੋ ਨਜ਼ਰ ਆਇਆ ਹੈ ਉਸ ਮੁਤਾਬਿਕ ਕਾਫੀ ਪ੍ਰੋਗ੍ਰੈਸ ਹੋਈ ਹੈ ਅਤੇ ਆਸ ਹੈ ਕਿ ਜਲਦੀ ਚਾਲੂ

ਹੋ ਜਾਵੇਗਾ ਔਰ ਜਿਸ ਤਰ੍ਹਾਂ ਬਿਜਲੀ ਦੀ ਮੰਗ ਤੇਜ਼ੀ ਨਾਲ ਵਧ ਰਹੀ ਹੈ ਉਸ ਤੇਜ਼ੀ ਨਾਲ ਕੰਪਲੀਟ ਹੋਣਾ ਚਾਹੀਦਾ ਹੈ। ਇਕ ਇਹ ਵੀ ਹੈ ਕਿ ਅਗਰ ਪ੍ਰੋਜੈਕਟ ਲੇਟ ਹੋਵੇਗਾ ਤਾਂ ਉਸ ਦੀ ਕਾਸਟ ਵੀ ਵੱਧ ਜਾਏਗੀ। ਇਸ ਲਈ ਸਮੇਂ ਸਿਰ ਤਿਆਰ ਕਰਕੇ ਉਸ ਤੋਂ ਲਾਭ ਉਠਾਉਣਾ ਚਾਹੀਦਾ ਹੈ। ਪੰਜਾਬ ਦੇ ਕਿਸਾਨ ਲਈ, ਮਜ਼ਦੂਰ ਲਈ ਤੇਜ਼ੀ ਨਾਲ ਕਦਮ ਚੁੱਕੇ ਜਾਣ ਅਤੇ ਇਸ ਪ੍ਰੋਜੈਕਟ ਲਈ ਜਲਦੀ ਤੋਂ ਜਲਦੀ ਪੈਸੇ ਦਾ ਪ੍ਰਬੰਧ ਕਰਨ ਦੇ ਯਤਨ ਕੀਤੇ ਜਾਣ। ਤਾਂਕਿ ਇਹ ਪ੍ਰੋਜੈਕਟ ਕੰਪਲੀਟ ਹੋ ਜਾਏ ਔਰ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਜੋ ਪੰਜਾਬ ਦੀ ਕਾਇਆ ਕਲਪ ਕਰਨ ਦਾ ਸੰਕਲਪ ਕੀਤਾ ਹੈ ਉਹ ਪੂਰਾ ਹੋ ਸਕੇ ਔਰ ਪੰਜਾਬ ਦਾ ਕਿਸਾਨ ਮਜ਼ਦੂਰ ਖੁਸ਼ਹਾਲ ਹੋ ਸਕੇ। ਮੈਂ ਇਹ ਆਸ ਕਰਦਾ ਹਾਂ ਕਿ ਸਰਕਾਰ ਇਸ ਵਲ ਤਵੱਜੋਂ ਦੇਵੇਗੀ ਅਤੇ ਲੋਕਾਂ ਵਿਚ ਵਧਦੀ ਬੇਚੈਨੀ ਨੂੰ ਰੋਕਣ ਵਾਸਤੇ ਪ੍ਰੋਜੈਕਟਾਂ ਨੂੰ ਤੇਜ਼ੀ ਨਾਲ ਕੰਪਲੀਟ ਕਰੇਗੀ। ਜਿਹੜੇ ਮਜ਼ਦੂਰ ਕਾਮੇ ਰਿਟਰੈਂਚ ਹੋ ਰਹੇ ਹਨ, ਜਿਹੜੇ ਉਹ ਪਰੇਸ਼ਾਨ ਹੋ ਰਹੇ ਹਨ ਉਨ੍ਹਾਂ ਦੀ ਪ੍ਰੇਸ਼ਾਨੀ ਦੂਰ ਕੀਤੀ ਜਾਏ। ਬਿਜਲੀ ਦੀ ਜਿਹੜੀ ਮੰਗ ਹੈ ਇਹ ਨਾਂ ਕੇਵਲ ਪੰਜਾਬ ਵਿਚ ਬਲਕਿ ਸਾਰੇ ਹਿੰਦੁਸਤਾਨ ਵਿਚ ਵੱਧ ਰਹੀ ਹੈ। ਇਸ ਦੇ ਬਿਨਾਂ ਨਾ ਘਰ ਦਾ, ਨਾ ਕਿਸਾਨ ਦਾ, ਨਾ ਕਾਰਖਾਨੇਦਾਰ ਦਾ ਗੁਜ਼ਾਰਾ ਹੈ। ਇਸ ਲਈ ਮੈਂ ਇਸ ਰੈਜ਼ੋਲਿਊਸ਼ਨ ਦੀ ਤਾਈਦ ਕਰਦਾ ਹੋਇਆ ਇਹ ਆਸ ਕਰਾਂਗਾ ਕਿ ਇਸ ਨੂੰ ਪਾਸ ਕੀਤਾ ਜਾਵੇ ਅਤੇ ਵੱਧ ਤੋਂ ਵੱਧ ਧਿਆਨ ਦਿਤਾ ਜਾਵੇ।

ਕਰਮਚਾਰੀਆਂ ਦੀਆਂ ਜਿਹੜੀਆਂ ਮੰਗਾਂ ਹਨ ਉਨ੍ਹਾਂ ਦਾ ਖਿਆਲ ਕਰਕੇ ਔਰ ਕੁਝ ਜਿਹੜੀਆਂ ਉਨ੍ਹਾਂ ਦੀਆਂ ਔਕੜਾਂ ਹਨ ਉਨ੍ਹਾਂ ਵਲ ਧਿਆਨ ਕਰਕੇ, ਕਿਸਾਨਾਂ ਲਈ ਬਿਜਲੀ ਦੇ ਰੇਟਾਂ ਵਿਚ ਕਮੀ ਕਰਕੇ ਇਸ ਨੂੰ ਪਾਸ ਕੀਤਾ ਜਾਏ। ਮੈਂ ਇਨ੍ਹਾਂ ਸ਼ਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਕੁਲਵੰਤ ਸਿੰਘ** (ਆਦਮਪੁਰ): ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿਤਾ ਹੈ। ਇਹ ਜਿਹੜਾ ਮਸਲਾ ਅੱਜ ਸਦਨ ਸਾਹਮਣੇ ਹੈ ਉਸ ਨੂੰ ਤੁਸੀਂ ਬੜੇ ਇੰਟਰੈਸਟ ਨਾਲ ਸੁਣ ਰਹੇ ਹੋ। ਇਸ ਦੇ ਨਾਲ ਆਪਣੀਆਂ ਬੈਂਚਾਂ ਵਲ ਵੀ ਨਿਗਾਹ ਮਾਰੋ ਕਿੰਨੇ ਸਾਥੀ ਬੈਠੇ ਹਨ। (ਵਿਘਨ) ਅੱਜ ਜਿਥੇ ਇਤਨਾ ਮਹੱਤਵ ਪੂਰਨ ਮਸਲਾ ਹੈ ਉਸ ਦੇ ਲਈ ਤੁਸੀਂ ਵੇਖ ਲਵੋ ਕਿ ਤੁਹਾਡੇ ਬੈਂਚਾਂ ਵਾਲੇ ਕਿੰਨੀ ਦਿਲਚਸਪੀ ਲੈ ਰਹੇ ਹਨ।

**ਸ੍ਰੀ ਸਭਾਪਤੀ**: ਕਾਮਰੇਡ ਸਾਹਿਬ, ਤੁਸੀਂ ਆਪਣਾ ਪੁਆਇੰਟ ਆਫ ਵਿਊ ਦਸੋ।

**ਕਾਮਰੇਡ ਕੁਲਵੰਤ ਸਿੰਘ**: ਚੇਅਰਮੈਨ ਸਾਹਿਬ ਇਹ ਗੈਰ ਸਰਕਾਰੀ ਜਿਹੜਾ ਮਤਾ ਹੈ ਇਸ ਮੁਤਾਬਿਕ ਸਰਕਾਰ ਬੜੀ ਦਲੇਰੀ ਨਾਲ ਬਿਜਲੀ ਦੀ ਪੈਦਾਵਾਰ ਵਧਾਉਣ ਦੀ ਕੋਸ਼ਿਸ ਕਰ ਰਹੀ ਹੈ। ਮੈਂ ਸਮਝਦਾ ਹਾਂ ਠੀਕ ਹੈ, ਕਾਫੀ ਧਿਆਨ ਹੈ ਸਰਕਾਰ ਦਾ ਇਧਰ ਪਰ ਇਸ ਦੇ ਵਜੋਂ ਜੋ ਨਤੀਜੇ ਨਿਕਲਣੇ ਸਨ ਉਹ ਨਹੀਂ ਨਿਕਲ ਸਕੇ। ਜੋ ਸਰਕਾਰ ਚਾਹੁੰਦੀ ਹੈ ਉਹ ਤੁਹਾਨੂੰ ਪਤਾ ਹੈ। ਆਨੰਦਪੁਰ ਹਾਈਡਲ ਦਾ ਫੈਸਲਾ ਸੀ ਕਿ 1982 ਵਿਚ ਚਾਲੂ ਹੋ ਜਾਏਗਾ ਔਰ ਇਸ ਬਾਰੇ ਹਾਊਸ ਵਿਚ ਅਸ਼ਿਓਰੈਂਸ ਦਿਤੀ ਸੀ। ਇਸ ਦੇ ਨਾਲ ਕਾਫੀ ਬਿਜਲੀ ਪੈਦਾ ਹੋਣੀ ਸੀ ਲੋਕਾਂ ਨੂੰ ਸਹੂਲਤ ਮਿਲਣੀ ਸੀ, ਇਸ ਦੇ ਨਾਲ ਬਿਜਲੀ ਦੀ ਘਾਟ ਪੂਰੀ ਹੋ ਜਾਣੀ ਸੀ ਪਰ ਉਸ ਆਨੰਦਪੁਰ ਹਾਈਡਲ ਦੀ 1983 ਵਿਚ ਵੀ ਚਲਣ ਦੀ ਉਮੀਦ ਨਜ਼ਰ ਨਹੀਂ ਆ ਰਹੀ। ਇਸ ਕਰਕੇ ਮੈਂ ਕਹਾਂਗਾ ਕਿ ਜਿਥੇ ਇਹ ਸਰਕਾਰ ਇਧਰ ਬਹੁਤ ਧਿਆਨ ਦੇ ਰਹੀ ਹੈ, ਉਥੇ ਬਿਜਲੀ ਦੀ ਤਿਆਰੀ ਵਿਚ ਵੀ ਘੱਟ ਸਮਾਂ ਲਾਵੇ। ਮੇਰੇ ਤੋਂ ਪਹਿਲਾਂ ਬੋਲਣ ਵਾਲੇ ਸੱਜਣਾਂ ਨੇ ਸਰਕਾਰ ਦੇ ਧਿਆਨ ਵਿਚ ਲਿਆਂਦਾ

[ਕਾਮਰੇਡ ਕੁਲਵੰਤ ਸਿੰਘ]

ਹੈ। ਇਸ ਪਾਸੇ ਚੰਗੀ ਤਰ੍ਹਾਂ ਦੇਖਿਆ ਜਾਵੇ। ਚੀਫ ਮਨਿਸਟਰ ਸਾਹਿਬ ਨੇ ਇਥੇ ਅਸ਼ਿਓਰੈਂਸ ਦਿਤੀ ਸੀ ਕਿ 1982 ਵਿਚ ਅਨੰਦਪੁਰ ਹਾਈਡਲ ਪ੍ਰਾਜੈਕਟ ਚਾਲੂ ਹੋ ਜਾਵੇਗਾ। ਮੈਂ ਚੈਲੰਜ ਕਰਦਾ ਹਾਂ ਕਿ 1983 ਵਿਚ ਵੀ ਇਹ ਚਾਲੂ ਨਹੀਂ ਹੋਵੇਗਾ। ਅਗਰ ਇਹ ਚਾਲੂ ਹੋ ਜਾਂਦਾ ਤਾਂ ਕਿਤਨੀ ਬਿਜਲੀ ਤਿਆਰ ਹੋਣੀ ਸੀ। ਕਿਤਨਾ ਘਾਟਾ ਇਸ ਨਾਲ ਪਿਆ ਹੈ। ਇਸ ਚੀਜ਼ ਨੂੰ ਧਿਆਨ ਵਿਚ ਰਖਿਆ ਜਾਵੇ। ਬਾਲੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਰੋਪੜ ਥਰਮਲ ਪਲਾਂਟ ਵੇਖਿਆ ਹੈ ਅਗਰ ਮੈਂਬਰਾਂ ਨੂੰ ਇਹ ਪ੍ਰਾਜੈਕਟ ਵਿਖਾਏ ਜਾਣ ਤਾਂ ਉਨ੍ਹਾਂ ਦਾ ਉਤਸ਼ਾਹ ਵੱਧਦਾ ਹੈ। ਉਹ ਲੋਕਾਂ ਵਿੱਚ ਜਾ ਕੇ ਉਸ ਦੀ ਚਰਚਾ ਕਰਦੇ ਹਨ। ਅਨੰਦਪੁਰ ਹਾਈਡਲ ਵਿਖੇ ਬਿਜਲੀ ਵਾਲਿਆਂ ਨੇ ਤਾਂ ਆਪਣਾ ਕੰਮ ਕਰ ਦਿਤਾ ਹੈ ਪਰ ਦੂਸਰੇ ਪਾਸੇ ਪਾਣੀ ਦਾ ਇੰਤਜ਼ਾਮ ਅਜੇ ਨਹੀਂ ਹੋ ਸਕਿਆ ਅਤੇ ਨਾ ਹੀ ਅਜੇ ਦੋ ਸਾਲ ਹੋਰ ਇਹ ਹੋਣਾ ਹੈ। ਕਿਤਨਾ ਘਾਟਾ ਇਸ ਨਾਲ ਪੈਣਾ ਹੈ । ਇਸਨੂੰ ਕਿਥੋਂ ਪੂਰਾ ਕੀਤਾ ਜਾਵੇਗਾ ? ਇਕ ਪਾਸੇ ਅਸੀਂ ਕਹਿੰਦੇ ਹਾਂ ਕਿ ਬਿਜਲੀ ਦੀ ਘਾਟ ਹੈ। ਦੂਜੇ ਪਾਸੇ ਜਿਹੜੇ ਸਾਡੇ ਬਿਜਲੀ ਪਲਾਂਟ ਮੁਕੰਮਲ ਹੋਣੇ ਚਾਹੀਦੇ ਸਨ ਉਹ ਅਧੂਰੇ ਪਏ ਹਨ। ਇਸ ਲਈ ਮੈਂ ਕਹਾਂਗਾ ਕਿ ਜਿਨ੍ਹਾਂ ਅਫਸਰਾਂ ਨੇ ਇਹ ਅਸ਼ਿਓਰੈਂਸ ਦਿਵਾਈ ਸੀ ਕਿ ਅਨੰਦਪੁਰ ਹਾਈਡਲ ਚਾਲੂ ਹੋ ਜਾਵੇਗਾ। ਪਰ ਉਹ ਚਲਿਆ ਨਹੀਂ ਇਸ ਦੇ ਲਈ ਕੌਣ ਅਫ਼ਸਰ ਜ਼ਿੰਮੇਵਾਰ ਹਨ। ਉਨ੍ਹਾਂ ਤੇ ਜ਼ਿੰਮੇਵਾਰੀ ਪਾਈ ਜਾਵੇ । ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਆਉਣ ਵਾਲੇ ਸਾਲਾਂ ਵਿਚ ਸਾਨੂੰ ਕਿਤਨੀ ਬਿਜਲੀ ਚਾਹੀਦੀ ਹੈ ਅਤੇ ਸਾਡੀਆਂ ਪਲਾਨਜ਼ ਮੁਤਾਬਿਕ ਕਿਤਨੀ ਬਿਜਲੀ ਪੈਦਾ ਕੀਤੀ ਜਾ ਸਕੇਗੀ। ਸ਼ਾਨਨ ਅਤੇ ਮੁਕੇਰੀਆਂ ਹਾਈਡਲ ਵਰਗੇ ਜਿਹੜੇ ਛੋਟੇ ਪ੍ਰਾਜੈਕਟਸ ਹਨ ਇਨ੍ਹਾਂ ਨੂੰ ਛੇਤੀ ਤੋਂ ਛੇਤੀ ਤਿਆਰ ਕੀਤਾ ਜਾਵੇ। ਪਿਛਲੇ ਦਿਨੀ ਇਥੇ ਮੁਕੇਰੀਆਂ ਹਾਈਡਲ ਬਾਰੇ ਸਵਾਲ ਆਇਆ ਸੀ। ਉਸ ਦੇ ਜਵਾਬ ਵਿਚ ਕਿਹਾ ਗਿਆ ਸੀ ਕਿ 22 ਹਜ਼ਾਰ ਬੋਰੀ ਸੀਮਿੰਟ ਦੀ ਜਿਹੜੀ ਸਟਾਕ ਵਿੱਚ ਘੱਟ ਹੈ, ਉਸ ਦੀ ਇਨਕੁਆਇਰੀ ਹੋ ਰਹੀ ਹੈ। ਕੀ ਬਣੇਗਾ ਇਨ੍ਹਾਂ ਬਿਜਲੀ ਪ੍ਰਾਜੈਕਟਾਂ ਦਾ ? ਮੁਕੇਰੀਆਂ ਹਾਈਡਲ ਪ੍ਰਾਜੈਕਟ ਦਾ ਕੀ ਬਣੇਗਾ ਜਿਥੇ 22000 ਬੋਰੀ ਸੀਮਿੰਟ ਦੀ ਘੱਟ ਹੋ ਗਈ ਹੈ। ਇਸ ਦੀ ਚੀਫ ਮਨਿਸਟਰ ਸਾਹਿਬ ਇਨਕੁਆਇਰੀ ਜਲਦੀ ਤੋਂ ਜਲਦੀ ਕਰਾਉਣ। ਜਦੋਂ ਸਾਡਾ ਭਾਖੜਾ ਡੈਮ ਬਣਿਆ ਸੀ ਤਾਂ ਜਵਾਹਰ ਲਾਲ ਨਹਿਰੂ ਜੀ ਨੇ ਇਸਨੂੰ ਮੰਦਰ ਕਿਹਾ ਸੀ। ਸਾਡੀ ਡਿਕਸ਼ਨਰੀ ਵਿੱਚ ਕੋਈ ਲਫਜ਼ ਨਹੀਂ ਜਿਸ ਦੇ ਨਾਲ ਇਸ ਪਵਿੱਤਰ ਡੈਮ ਦਾ ਨਾਮ ਨਾ ਵਧਾਇਆ ਜਾਵੇ। ਇਹ ਸਾਡੇ ਮੁਲਕ ਦੀ ਸ਼ਾਨ ਹਨ। ਪਰ ਦੂਜੇ ਪਾਸੇ ਕੀ ਹਾਲਤ ਹੈ ? ਅੱਜ ਇਤਨੇ ਸਾਡੇ ਡੈਮ ਤਿਆਰ ਹੋ ਰਹੇ ਹਨ ਜਿਵੇਂ ਥੀਨ ਡੈਮ ਹੈ, ਮੁਕੇਰੀਆਂ ਹਾਈਡਲ ਹੈ, ਅਨੰਦਪੁਰ ਹਾਈਡਲ ਹੈ, ਇਥੇ ਭੱਦੀ ਕਿਸਮ ਦੀ ਕੰਸਟਰਕਸ਼ਨ ਹੋ ਰਹੀ ਹੈ। ਉਥੇ ਮਾਲ ਦੀ ਚੋਰੀ ਹੋ ਰਹੀ ਹੈ। ਸਾਰਾ ਮਟੀਰੀਅਲ ਲੁਟਿਆ ਜਾ ਰਿਹਾ ਹੈ। ਉਥੇ ਕੰਮ ਕਰਨ ਵਾਲੇ ਕਾਮੇ ਦੁਖੀ ਹਨ। ਉਨ੍ਹਾਂ ਨੂੰ ਕੋਈ ਗਰੰਟੀ ਨਹੀਂ ਕਿ ਕੱਲ੍ਹ ਨੂੰ ਕਿਥੇ ਕੰਮ ਕਰਨਾ ਹੈ। ਸੀਮਿੰਟ ਦੀਆਂ 22000 ਬੋਰੀਆਂ ਤਾਂ ਇਕ ਪਾਸੇ ਘਟ ਪਾਈਆਂ ਗਈਆਂ ਉਥੇ ਹਰ ਮੈਟੀਰੀਅਲ ਸਟਾਕ ਵਿੱਚ ਘੱਟ ਹੈ। ਭਾਵੇਂ ਉਹ ਲੋਹਾ ਹੈ ਜਾਂ ਹੋਰ ਮੈਟੀਰੀਅਲ ਹੈ। ਇਹ ਜਿਹੜੇ ਪਵਿੱਤਰ ਮੰਦਰ ਬਣਨੇ ਹਨ ਇਨ੍ਹਾਂ ਦੇ ਨਾਲ ਪੰਜਾਬ ਦੀ ਜ਼ਿੰਦਗੀ ਬਣਨੀ ਹੈ, ਇਸ ਦੀਆਂ ਨੀਹਾਂ ਮਜ਼ਬੂਤ ਹੋਣੀਆਂ ਹਨ। ਇਸ ਕਰਕੇ ਮੈਂ ਕਹਾਂਗਾ ਕਿ ਜਿਤਨੇ ਕੰਮ ਹੋ ਰਹੇ ਹਨ ਇਨ੍ਹਾਂ ਵੱਲ ਪੂਰਾ ਧਿਆਨ ਦਿਓ। ਜਿਹੜੀ ਕੁਰੱਪਸ਼ਨ, ਲੁੱਟ ਉਥੇ ਹੋ ਰਹੀ ਹੈ ਉਸ ਨੂੰ ਫੌਰਨ ਬੰਦ ਕਰੋ ਤਾਂਕਿ ਇਨ੍ਹਾਂ ਮੰਦਰਾਂ ਦੀਆਂ ਨੀਹਾਂ ਮਜ਼ਬੂਤ ਹੋ ਸਕਣ ਅਤੇ ਬਾਅਦ ਵਿਚ ਇਹ ਪੰਜਾਬ ਦੇ ਲੋਕਾਂ ਦੀ ਸੇਵਾ ਕਰ ਸਕਣ। ਮਹਿੰਗਾਈ ਹੋ ਗਈ ਹੈ। ਪਹਿਲਾਂ ਥੀਨ ਡੈਮ ਦਾ ਐਸਟੀਮੇਟ 67 ਕਰੋੜ ਸੀ ਅਤੇ ਉਹ ਵੱਧ ਕੇ 500 ਕਰੋੜ ਰੁਪਏ ਹੋ ਗਿਆ। ਇਹ ਇਸ ਤੋਂ ਵੀ ਵੱਧ ਜਾਣਾ ਹੈ ਕਿਉਂਕਿ ਅਜੇ ਕੰਮ ਕੁਝ ਵੀ ਨਹੀਂ ਹੋਇਆ। ਚੇਅਰਮੈਨ ਸਾਹਿਬ, ਤੁਹਾਨੂੰ ਯਾਦ ਹੋਵੇਗਾ ਕਿ

ਸਾਡੇ ਮੁਲਕ ਦੀ ਪ੍ਰਾਈਮ ਮਨਿਸਟਰ ਸਾਹਿਬਾ ਕਪੂਰੀ ਵਿਚ ਜਦੋਂ ਆਏ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਥੀਨ ਡੈਮ ਦੀ ਮਨਜ਼ੂਰੀ ਦੇ ਦਿਤੀ ਹੈ। ਲੇਕਿਨ ਉਸਤੋਂ ਬਾਅਦ ਬਜਟ ਵਿੱਚ ਇਸ ਦੇ ਲਈ ਕਿਤਨਾ ਪੈਸਾ ਰਖਿਆ ਗਿਆ ਹੈ। ਅਗਲੇ ਸਾਲ ਤਕ ਥੀਨ ਡੈਮ ਕਿਤਨਾ ਬਣ ਜਾਵੇਗਾ। ਇਹ ਦੁਖ ਦੀ ਗੱਲ ਹੈ—ਰੁਪਿਆ ਥੋੜਾ ਹੈ ਥੀਨ ਡੈਮ ਇਸ ਕਰਕੇ ਵੀ ਬਣਨਾ ਜ਼ਰੂਰੀ ਹੈ ਕਿਉਂਕਿ ਪਾਕਿਸਤਾਨ ਨੂੰ ਸਾਡੇ ਦੇਸ਼ ਨੇ 1970 ਵਿਚ ਕਰੋੜਾਂ ਰੁਪਏ ਦੇ ਦਿਤੇ ਸਨ। ਪਰ ਉਸ ਪਾਣੀ ਦਾ ਅਸੀਂ ਫਾਇਦਾ ਨਹੀਂ ਲੈ ਰਹੇ। ਥੀਨ ਡੈਮ ਮੁਕੰਮਲ ਹੋ ਜਾਵੇ ਤਾਂ ਉਹ ਵਾਧੂ ਪਾਣੀ ਇਸਤੇਮਾਲ ਹੋ ਸਕਦਾ ਹੈ। ਤੁਸੀਂ ਹਾਊਸ ਵਿਚ ਇਹ ਵੀ ਸੁਣਿਆ ਹੋਵੇਗਾ ਕਿ ਪਾਕਿਸਤਾਨ ਨੇ ਦਰਿਆ ਵਿੱਚ ਢਾਹ ਲਾ ਦਿਤੀ ਸੀ ਜਿਸ ਕਾਰਨ ਕਈ ਪਿੰਡਾਂ ਦੀਆਂ ਜ਼ਮੀਨਾਂ ਤਬਾਹ ਹੋ ਗਈਆਂ ਅਤੇ ਕਣਕ ਦੀ ਫਸਲ ਰੇਤ ਥਲੇ ਦਬੀ ਗਈ ਹੈ। ਥੀਨ ਡੈਮ ਬਣਨ ਨਾਲ ਜਿਥੇ ਕਿ ਇਕ ਪਾਸੇ ਬਿਜਲੀ ਮਿਲੇਗੀ ਉਥੇ ਦੂਜੇ ਪਾਸੇ ਪਾਣੀ ਮਿਲੇਗਾ। ਅੱਜ ਅਸੀਂ ਹਰਿਆਣਾ ਅਤੇ ਰਾਜਿਸਥਾਨ ਨਾਲ ਪਾਣੀ ਦੇ ਲਈ ਲੜ ਰਹੇ ਹਾਂ। ਉਹ ਕਹਿੰਦੇ ਹਨ ਕਿ ਸਾਨੂੰ ਹੱਕ ਮਿਲਣਾ ਚਾਹੀਦਾ ਹੈ। ਪੰਜਾਬ ਦਾ ਇਹ ਪੁਲੀਟੀਕਲ ਮਸਲਾ ਹੈ। ਇਸਦੇ ਉਤੇ ਹਰਿਆਣੇ ਦੀ ਸਾਰੀ ਮਨਿਸਟਰੀ ਇਕ ਮੁੱਠ ਹੋਈ ਹੋਈ ਹੈ। ਸਾਡੇ ਪੰਜਾਬ ਵਿਚ ਇਸ ਗਲ ਉਤੇ ਝਗੜਾ ਹੈ। ਇਹ ਇਕ ਬਹੁਤ ਵੱਡੀ ਪ੍ਰਾਬਲਮ ਖੜ੍ਹੀ ਹੋਈ ਹੈ ਜਿਸ ਹਿਸਾਬ ਨਾਲ ਥੀਨ ਡੈਮ ਬਣ ਰਿਹਾ ਹੈ ਉਸ ਹਿਸਾਬ ਨਾਲ ਇਹ ਕਈ ਸਾਲ ਨਹੀਂ ਬਣ ਸਕਦਾ। ਇੱਕ, ਦੋ, ਤਿੰਨ ਸਾਲ ਤਾਂ ਕੀ, ਕਈ ਸਾਲ ਇਹ ਨਹੀਂ ਬਣ ਸਕਦਾ। ਇਸ ਕਰਕੇ ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਜਿਤਨਾ ਚਿਰ ਇਸ ਦੇ ਲਈ ਸੈਂਟਰ ਸਾਨੂੰ ਮਦਦ ਨਹੀਂ ਦਿੰਦੀ ਉਨਾ ਚਿਰ ਇਹ ਨਹੀਂ ਬਣ ਸਕਣਾ। ਅੱਜ ਜੰਮੂ ਕਸ਼ਮੀਰ ਵਾਲੇ ਵੀ ਕਹਿੰਦੇ ਹਨ ਕਿ ਇਸ ਦੀ ਬਿਜਲੀ ਵਿਚ ਸਾਡਾ ਹੱਕ ਹੈ। ਹਰਿਆਣੇ ਵਾਲੇ ਵੀ ਇਹ ਅਵਾਜ਼ ਉਠਾ ਰਹੇ ਹਨ। ਮੈਂ ਇਹ ਕਹਾਂਗਾ ਕਿ ਇਹ ਬਹੁਤ ਵੱਡਾ ਡੈਮ ਹੈ ਜਿਸਦੇ ਲਈ ਪੰਜਾਬ ਸਰਕਾਰ ਇਕੱਲੀ ਐਨੇ ਪੈਸੇ ਨਹੀਂ ਲਾ ਸਕਦੀ। ਜਦੋਂ ਅਕਾਲੀ-ਜਨਤਾ ਪਾਰਟੀ ਦੀ ਇਥੇ ਸਰਕਾਰ ਸੀ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਥੀਨ ਡੈਮ ਦੀ ਮਨਜ਼ੂਰੀ ਲੈ ਲਈ ਹੈ ਅਤੇ ਥੋੜ੍ਹੇ ਸਮੇਂ ਵਿਚ ਕੰਮ ਸ਼ੁਰੂ ਕਰਕੇ ਪੂਰਾ ਕਰ ਦੇਣਾ ਹੈ। ਇਹ ਠੀਕ ਹੈ ਕਿ ਉਹ ਕੁਝ ਨਹੀਂ ਕਰ ਸਕੇ। ਪਰ ਤੁਹਾਨੂੰ ਹੁਣ ਕੁਝ ਕਰਨਾ ਚਾਹੀਦਾ ਹੈ। ਸਰਕਾਰ ਪੂਰਾ ਜ਼ੋਰ ਲਾ ਕੇ ਸੈਂਟਰ ਕੋਲੋਂ ਕਿਸੇ ਤਰ੍ਹਾਂ ਪੈਸਾ ਲਵੇ ਜਾਂ ਵਰਲਡ ਬੈਂਕ ਤੋਂ ਲਵੇ। ਇਹ ਹਰ ਹਾਲਤ ਵਿੱਚ ਬਣਨਾ ਚਾਹੀਦਾ ਹੈ ਕਿਉਂਕਿ ਪੰਜਾਬ ਦੀ ਖੁਸ਼ਹਾਲੀ ਇਸ ਤੇ ਨਿਰਭਰ ਕਰਦੀ ਹੈ। ਅਜ ਜਦੋਂ ਇਤਨੇ ਮਹੱਤਵ ਪੂਰਨ ਰੈਜ਼ੋਲਿਊਸ਼ਨ ਤੇ ਬਹਿਸ ਹੋ ਰਹੀ ਹੈ, ਸਰਕਾਰ ਇਸ ਪਾਸੇ ਸੋਚੇ ਅਤੇ ਸਾਰਾ ਪਰੋਗਰਾਮ ਚਲਾਏ। ਥੀਨ ਡੈਮ ਸਭ ਤੋਂ ਵੱਡਾ ਡੈਮ ਹੈ। ਪਰ ਇਸਦੇ ਲਈ ਬਹੁਤ ਥੋੜਾ ਪੈਸਾ ਰਖਿਆ ਗਿਆ ਹੈ। ਇਸ ਕਾਰਣ ਕੰਮ ਕਰਨ ਵਾਲਿਆਂ ਕਾਮਿਆਂ ਵਿਚ ਵੀ ਬੇਚੈਨੀ ਹੈ। ਕੰਮ ਨਹੀਂ ਚਲ ਰਿਹਾ। ਇਸ ਕਰਕੇ ਜਿਥੋਂ ਮਰਜ਼ੀ ਪੈਸਾ ਲਓ, ਜਲਦੀ ਤੋਂ ਜਲਦੀ ਇਸ ਨੂੰ ਕੰਪਲੀਟ ਕਰੋ।

ਚੇਅਰਮੈਨ ਸਾਹਿਬ, ਸਰਦਾਰ ਬੀਰਦਵਿੰਦਰ ਸਿੰਘ ਨੇ ਇਥੇ ਦੱਸਿਆ ਹੈ ਕਿ ਬਠਿੰਡਾ ਥਰਮਲ ਪਲਾਂਟ ਤੋਂ ਅੱਗੇ ਨਾਲੋਂ ਜ਼ਿਆਦਾ ਬਿਜਲੀ ਪੈਦਾ ਹੋਈ ਹੈ। ਕੰਮ ਚੰਗਾ ਹੋਇਆ ਹੈ ਅਤੇ ਸਾਡੇ ਖਰਚੇ ਘਟੇ ਹਨ। ਪਰ ਮੈਂ ਕਹਾਂਗਾ ਕਿ ਥਰਮਲ ਪਲਾਂਟਾਂ ਤੋਂ ਬਿਜਲੀ ਪੈਦਾ ਹੁੰਦੀ ਹੈ, ਇਸ ਦਾ ਖਰਚਾ ਬਹੁਤ ਜ਼ਿਆਦਾ ਹੁੰਦਾ ਹੈ। ਪਾਣੀ ਦੇ ਨਾਲ ਜਿਹੜੀ ਬਿਜਲੀ ਤਿਆਰ ਕੀਤੀ ਜਾਂਦੀ ਹੈ, ਉਹ ਦੋ ਪੈਸੇ ਪ੍ਰਤੀ ਯੂਨਿਟ ਕਾਸਟ ਕਰਦੀ ਹੈ। ਥਰਮਲ ਪਲਾਂਟ ਤੋਂ ਜੋ ਬਿਜਲੀ ਤਿਆਰ ਕੀਤੀ ਜਾਂਦੀ ਹੈ ਉਸਦਾ ਖਰਚ 17 ਪੈਸੇ ਯੂਨਿਟ ਪੈਂਦਾ ਹੈ। ਮੈਂ ਇਹ ਨਹੀਂ ਕਹਿੰਦਾ ਕਿ ਪੰਜਾਬ ਵਿੱਚ ਜਿਹੜਾ ਰੋਪੜ ਥਰਮਲ ਪਲਾਂਟ ਬਣਾਇਆ ਜਾ ਰਿਹਾ ਹੈ, ਇਹ ਮਾੜਾ ਕੰਮ ਹੈ। ਪਰ ਇਸ ਦੇ ਨਾਲ ਸਾਨੂੰ ਬਿਜਲੀ ਮਹਿੰਗੀ

[ਕਾਮਰੇਡ ਕੁਲਵੰਤ ਸਿੰਘ]

ਮਿਲਣੀ ਹੈ। ਬਿਜਲੀ ਪੈਦਾ ਕਰਨਾ ਇੱਕ ਮੁੱਖ ਕੰਮ ਹੈ, ਬਿਜਲੀ ਲੋਕਾਂ ਨੂੰ ਦੇਣਾ ਦੂਜਾ ਕੰਮ ਹੈ, ਪਰ ਬਿਜਲੀ ਸੱਸਤਾ ਦੇਣਾ ਵੀ ਸਰਕਾਰ ਦਾ ਕੰਮ ਹੈ। ਅਗਰ ਬਿਜਲੀ ਦੀ ਕੀਮਤ ਵੱਧ ਹੋਵੇਗੀ ਤਾਂ ਹਰ ਚੀਜ ਦੀ ਕੀਮਤ ਵੱਧ ਜਾਵੇਗੀ ਹਰ ਚੀਜ਼ ਮਹਿੰਗੀ ਮਿਲੇਗੀ। ਜਿਹੜੇ ਥਰਮਲ ਪਲਾਂਟ ਸਾਡੇ ਬਣ ਰਹੇ ਹਨ, ਇਨ੍ਹਾਂ ਨੂੰ ਅਗਰ ਮੈਂ ਸਫੈਦ ਹਾਥੀ ਕਹਾਂ ਤਾਂ ਕਰੜਾ ਲਫਜ਼ ਹੋਵੇਗਾ। ਲੇਕਿਨ ਮੈਂ ਇਹ ਜ਼ਰੂਰ ਕਹਾਂਗਾ ਕਿ ਇਨ੍ਹਾਂ ਦੇ ਖਰਚੇ ਐਨੇ ਜ਼ਿਆਦਾ ਹਨ ਜਿਸ ਦੇ ਨਾਲ ਬਿਜਲੀ ਬੋਰਡ ਘਾਟੇ ਵਿੱਚ ਜਾ ਰਿਹਾ ਹੈ। ਇਸ ਦੇ ਘਾਟੇ ਦਾ ਮੇਨ ਕਾਰਣ ਬਠਿੰਡਾ ਥਰਮਲ ਪਲਾਂਟ ਹੈ। ਇਹ ਇਥੇ ਸਾਰੇ ਅਫਸਰ ਬੈਠੇ ਹਨ, ਨੋਟ ਕਰ ਲੈਣ, ਇਹ ਆਪ ਖਰਚਾ ਕੱਢ ਲੈਣ, ਬਠਿੰਡਾ ਥਰਮਲ ਪਲਾਂਟ ਤੇ ਕਿੰਨਾ ਖਰਚਾ ਆਉਂਦਾ ਹੈ ਅਤੇ ਹੋਰਨਾਂ ਥਰਮਲ ਪਲਾਂਟਾਂ ਤੇ ਕਿੰਨਾਂ ਖਰਚਾ ਆਉਂਦਾ ਹੈ। ਇਹ ਚੈਕ ਕਰ ਲੈਣ। ਇਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਇਹ ਜਿਹੜੀ ਬਿਜਲੀ ਹੈ ਇਹ ਬਹੁਤ ਮਹਿੰਗੀ ਪੈਂਦੀ ਹੈ। ਜੇ ਇਸ ਦੇ ਮੁਕਾਬਲੇ ਪਾਣੀ ਨਾਲ ਬਿਜਲੀ ਤਿਆਰ ਕੀਤੀ ਜਾਵੇ ਤਾਂ ਉਹ ਬਹੁਤ ਸੱਸਤੀ ਪੈਂਦੀ ਹੈ। ਇਸ ਵਾਸਤੇ ਚਾਹੇ ਹਿਮਾਚਲ ਨਾਲ ਕੋਈ ਸਾਂਝੀਵਾਲਤਾ ਕਰਨੀ ਪਵੇ ਜਾਂ ਕਿਸੇ ਹੋਰ ਸਟੇਟਾ ਨਾਲ ਕਰਨੀ ਪਵੇ ਕਿਉਂਕਿ ਇਥੇ ਇਕ ਦਿਨ ਦਸਿਆ ਸੀ ਕਿ ਸਾਡੀ ਕਈ ਸਟੇਟਾਂ ਨਾਲ ਬਿਜਲੀ ਪ੍ਰਾਜੈਕਟਾਂ ਵਿਚ ਸਾਂਝੀਵਾਲਤਾ ਹੈ। ਇਸ ਲਈ ਸਾਨੂੰ ਉਨ੍ਹਾਂ ਤੋਂ ਆਪਣਾ ਹਿੱਸਾ ਲੈਣਾ ਚਾਹੀਦਾ ਹੈ, ਔਰ ਪਾਣੀ ਨਾਲ ਤਿਆਰ ਕੀਤੀ ਬਿਜਲੀ ਨੂੰ ਵਧਾਉਣਾ ਚਾਹੀਦਾ ਹੈ। ਇਸ ਤਰ੍ਹਾਂ ਨਾਲ ਤਾਂ ਸਾਡਾ ਮਸਲਾ ਹੱਲ ਹੋ ਸਕਦਾ ਹੈ। ਬਾਕੀ ਚਾਹੇ ਇਹ ਜਿੰਨੇ ਮਰਜ਼ੀ ਥਰਮਲ ਪਲਾਂਟ ਲਾ ਲੈਣ, ਪਰ ਇਹ ਜਿਹੜੇ ਥਰਮਲ ਪਲਾਂਟ ਹਨ ਇਨ੍ਹਾਂ ਨਾਲ ਨਾ ਤਾਂ ਬਿਜਲੀ ਦੀ ਕਮੀ ਪੂਰੀ ਹੋ ਸਕਦੀ ਹੈ ਅਤੇ ਨਾ ਹੀ ਇਸ ਨਾਲ ਬਿਜਲੀ ਬੋਰਡ ਦਾ ਜਿਹੜਾ ਘਾਟਾ ਹੈ ਉਹ ਹੀ ਦੂਰ ਹੋ ਸਕਦਾ ਹੈ। ਇਕ ਤਾਂ ਵੱਡੀ ਗਲ ਇਹ ਹੈ ਕਿ ਇਨ੍ਹਾਂ ਥਰਮਲ ਪਲਾਂਟਾਂ ਵਾਸਤੇ ਕੋਲੇ ਦੀ ਬਹੁਤ ਲੋੜ ਹੈ ਜਿਹੜਾ ਕਿ ਸਾਨੂੰ ਅਸਾਨੀ ਨਾਲ ਨਹੀਂ ਮਿਲਦਾ। ਇਸ ਲਈ ਅਸੀਂ ਇਸ ਕੋਲੇ ਦੀ ਥੁੜ੍ਹ ਨੂੰ ਖ਼ਤਮ ਨਹੀ ਕਰ ਸਕਦੇ। ਇਹ ਤਾਂ ਥੁੜ੍ਹ ਰਹਿਣੀ ਹੀ ਹੈ। ਇਸ ਲਈ ਜੇ ਪਾਣੀ ਨਾਲ ਬਿਜਲੀ ਤਿਆਰ ਕੀਤੀ ਜਾਵੇ, ਤਾਂ ਉਸ ਨਾਲ ਸਾਡਾ ਫਾਇਦਾ ਹੋ ਸਕਦਾ ਹੈ। ਮੈਂ ਤਾਂ ਇਕ ਗਲ ਇਹ ਵੀ ਕਹਿੰਦਾ ਹਾਂ ਕਿ ਇਹ ਜਿਹੜੀ ਪੰਜਾਬ ਲਈ ਅਟਾਮਿਕ ਪਲਾਂਟ ਦੀ ਗਲ ਕੀਤੀ ਗਈ ਹੈ, ਔਰ ਇਸ ਵਾਸਤੇ ਇਥੇ ਕਈ ਵਾਰ ਭਰੋਸਾ ਵੀ ਦਿਵਾ-ਇਆ ਗਿਆ ਹੈ, ਇਹ ਬਹੁਤ ਚੰਗੀ ਗਲ ਹੈ। ਜੇ ਇਹ ਪਲਾਂਟ ਇਥੇ ਬਣ ਜਾਵੇ ਤਾਂ ਸਾਡੀ ਕਮੀ ਬਿਜਲੀ ਦੀ ਹਮੇਸ਼ਾਂ ਲਈ ਦੂਰ ਹੋ ਸਕਦੀ ਹੈ। ਪਰ ਮੇਰਾ ਖਿਆਲ ਹੈ ਕਿ ਇਸ ਵਿਚ ਹਾਲੇ ਵੀ ਬਹੁਤ ਦੇਰ ਲਗ ਜਾਣੀ ਹੈ। ਹਾਲੇ ਤਾਂ ਸੈਂਟਰ ਵਾਲੇ ਸੋਚ ਰਹੇ ਹਨ ਕਿ ਇਸ ਪਲਾਂਟ ਨੂੰ ਕਿਥੇ ਲਾਇਆ ਜਾਵੇ। ਇਸ ਲਈ ਪਤਾ ਨਹੀਂ ਇਹ ਕਦੋਂ ਲਗਣਾ ਹੈ। ਪਰ ਮੈਂ ਇਨ੍ਹਾਂ ਨੂੰ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਲਈ ਸਾਡੀ ਸਰਕਾਰ ਨੂੰ ਜ਼ੋਰ ਲਾਉਣਾ ਚਾਹੀਦਾ ਹੈ ਔਰ ਇਹ ਪਲਾਂਟ ਜਲਦੀ ਲਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਇਹ ਠੀਕ ਹੈ ਕਿ ਇਸ ਵਿਚ ਕਈ ਕਮਜ਼ੋਰੀਆਂ ਹੋਣਗੀਆਂ, ਕਈ ਰੁਕਾਵਟਾਂ ਆਉਣਗੀਆਂ ਪਰ ਜੇ ਸਰਕਾਰ ਕੋਸ਼ਿਸ਼ ਕਰੇ ਤਾਂ ਇਹ ਰੁਕਾਵਟਾਂ ਦੂਰ ਕਰ ਸਕਦੀ ਹੈ। ਅਟਾਮਿਕ ਪਲਾਂਟ ਦੇ ਲਗਣ ਨਾਲ ਹੀ ਸਾਡੇ ਪੰਜਾਬ ਦੀ ਬਿਜਲੀ ਦੀ ਥੁੜ੍ਹ ਖ਼ਤਮ ਹੋ ਸਕਦੀ ਹੈ ਨਹੀਂ ਤਾਂ ਇਹ ਥੁੜ੍ਹ ਕਦੇ ਖ਼ਤਮ ਨਹੀਂ ਹੋ ਸਕਦੀ। ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਸਾਡਾ ਪੰਜਾਬ ਸਾਰੇ ਹਿੰਦੁਸਤਾਨ ਨਾਲੋਂ ਵੱਧ ਬਿਜਲੀ ਇਸਤੇਮਾਲ ਕਰਦਾ ਹੈ। ਇਸ ਲਈ ਐਟਮੀ ਬਿਜਲੀ ਘਰ ਦਾ ਇਥੇ ਹੋਣਾ ਬਹੁਤ ਜ਼ਰੂਰੀ ਹੈ ਤਾਂ ਹੀ ਸਾਡੀ ਤਰੱਕੀ ਹੋ ਸਕਦੀ ਹੈ। ਬਾਕੀ ਇਨ੍ਹਾਂ ਥਰਮਲ ਪਲਾਂਟਾਂ ਨਾਲ ਤਾਂ ਸਾਡਾ ਮਸਲਾ ਹੱਲ ਨਹੀਂ ਹੋ ਸਕਣਾ।

**ਸ੍ਰੀ ਗੁਰਦਿਆਲ ਸੈਣੀ:** ਚੇਅਰਮੈਨ ਸਾਹਿਬ, ਟਾਈਮ ਤੁਸੀਂ ਵੇਖ ਲਓ। ਸਾਡੇ ਪੰਜ ਆਦਮੀਆਂ ਨੇ ਬੋਲਣਾ ਹੈ।

**ਕਾਮਰੇਡ ਕੁਲਵੰਤ ਸਿੰਘ** : ਚੇਅਰਮੈਨ ਸਾਹਿਬ, ਹੁਣ ਮੈਂ ਇਕ ਗਲ ਹੋਰ ਦਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣ ਸਿਕਓਰਿਟੀ ਦੇ ਪੈਸੇ ਵਧਾ ਦਿੱਤੇ ਹਨ। ਹੁਣ ਉਨ੍ਹਾਂ ਨੂੰ ਕਿਹਾ ਗਿਆ ਹੈ ਕਿ 3-3 ਹਜ਼ਾਰ ਰੁਪਿਆ ਜਮ੍ਹਾਂ ਕਰਵਾਇਆ ਜਾਵੇ। ਪਰ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸਿਕਿਓਰਟੀ ਵਧਾਈ ਹੈ, ਇਹ ਨਹੀਂ ਸੀ ਵਧਾਉਣੀ ਚਾਹੀਦੀ। ਤੁਹਾਨੂੰ ਯਾਦ ਹੋਣਾ ਹੈ ਕਿ ਪਹਿਲੇ ਵੀ ਇਨ੍ਹਾਂ ਨੇ ਇਕ ਵਾਰ ਸਿਕਿਓਰਿਟੀ ਦੇ ਪੈਸੇ ਵਧਾਏ ਸਨ ਤਾਂ ਕਈ ਬੰਦੇ ਹਾਈਕੋਰਟ ਵਿਚ ਚਲੇ ਗਏ ਸਨ। ਉਸ ਤੇ ਹਾਈਕੋਰਟ ਨੇ ਫੈਸਲਾ ਦਿੱਤਾ ਸੀ ਕਿ ਪੰਜਾਬ ਗੌਰਮਿੰਟ ਸਿਕਿਓਰਿਟੀ ਨਹੀਂ ਵਧਾ ਸਕਦੀ। ਹੁਣ ਫਿਰ ਇਹ ਪੈਸੇ ਵਧਾਏ ਗਏ ਹਨ। ਇਸ ਤੇ ਵੀ ਕਈ ਬੰਦੇ ਹਾਈਕੋਰਟ ਵਿਚ ਜਾ ਰਹੇ ਹਨ, ਪਤਾ ਨਹੀਂ ਹਾਲੇ ਕੀ ਫੈਸਲਾ ਹੋਣਾ ਹੈ। ਲੇਕਿਨ ਮੈਂ ਇਹ ਜ਼ਰੂਰ ਕਹਿੰਦਾ ਹਾਂ ਕਿ ਉਨ੍ਹਾਂ ਹਰੀਜਨਾਂ ਤੇ ਜਿਨ੍ਹਾਂ ਤੋਂ ਘਰਾਂ ਦੇ ਕੁਨੈਕਸ਼ਨਾਂ ਲਈ ਸਿਕਿਓਰਿਟੀ ਅੱਧੀ ਲਗਦੀ ਸੀ ਉਨ੍ਹਾਂ ਤੋਂ ਵੀ ਹੁਣ ਪੂਰੀ ਸਿਕਿਓਰਿਟੀ ਲਈ ਜਾ ਰਹੀ ਹੈ। ਫਿਰ ਇਥੇ ਹੀ ਬਸ ਨਹੀਂ, ਸਬ-ਡਵੀਜ਼ਨਾਂ ਦਾ ਰੇਟ ਵੀ ਇਕੋ ਜਿਹਾ ਨਹੀਂ ਹੈ, ਕੋਈ ਸਬ-ਡਵੀਜ਼ਨ 40 ਰੁਪਏ ਲੈਂਦਾ ਹੈ ਕੋਈ 60 ਰੁਪਏ ਲੈਂਦਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਵਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਔਰ ਹਰੀਜਨਾਂ ਨੂੰ ਜਿਹੜੀ ਰਿਆਇਤ ਦਿੱਤੀ ਜਾਂਦੀ ਸੀ ਉਨ੍ਹਾਂ ਨੂੰ ਮਿਲਦੀ ਰਹਿਣੀ ਚਾਹੀਦੀ ਹੈ। ਬਾਕੀ ਜਿਥੋਂ ਤੱਕ ਬਿਜਲੀ ਬੋਰਡ ਦੇ ਘਾਟੇ ਦੀ ਗਲ ਹੈ ਇਹ ਘਾਟਾ ਤਾਂ ਖਤਮ ਨਹੀਂ ਹੋ ਸਕਦਾ। ਜੋ ਇਨ੍ਹਾਂ ਦਾ ਐਡਮਨਿਸਟ੍ਰੇਟਿਵ ਢਾਂਚਾ ਹੈ, ਉਹ ਬਦ ਤੋਂ ਬਦਤਰ ਹੁੰਦਾ ਜਾ ਰਿਹਾ ਹੈ, ਇਸ ਨਾਲ ਚਾਹੇ ਕੁਝ ਹੋਵੇ ਇਹ ਘਾਟਾ ਤਾਂ ਜ਼ਰੂਰ ਰਹਿਣਾ ਹੈ। ਜਿਸ ਤਰੀਕੇ ਨਾਲ ਇਹ ਮਾਲ ਖਰੀਦਦੇ ਜਾਂਦੇ ਹਨ ਔਰ ਜਿਸ ਤਰ੍ਹਾਂ ਨਾਲ ਇਹ ਸਟੋਰ ਕਰਦੇ ਹਨ, ਇਸ ਵਿਚ ਬਹੁਤ ਘਪਲੇਬਾਜ਼ੀ ਹੁੰਦੀ ਹੈ, ਬਹੁਤ ਹੇਰਾਫੇਰੀ ਹੁੰਦੀ ਹੈ। ਇਸ ਤੋਂ ਇਲਾਵਾ ਜਿਹੜੀ ਬਿਜਲੀ ਦੀ ਚੋਰੀ ਦਾ ਮਸਲਾ ਹੈ, ਇਹ ਜਿੰਨੀ ਕਾਗਜ਼ਾਂ ਵਿਚ ਦਸਦੇ ਹਨ ਉਸ ਤੋਂ ਵੀ ਵੱਧ ਬਿਜਲੀ ਚੋਰੀ ਹੁੰਦੀ ਹੈ। ਜਿਹੜੀ ਬਿਜਲੀ ਦੀ ਲੀਕੇਜ ਦਾ ਮਸਲਾ ਹੈ, ਇਹ ਵੀ ਇਨ੍ਹਾਂ ਤੋਂ ਖ਼ਤਮ ਨਹੀਂ ਹੋ ਸਕਦਾ। ਜੇ ਇਨ੍ਹਾਂ ਸਾਰੀਆਂ ਗਲਾਂ ਵਲ ਇਹ ਧਿਆਨ ਦੇਣ ਤਾਂ ਇਹ ਚੋਰੀ ਰੋਕ ਸਕਦੇ ਹਨ। ਚੇਅਰਮੈਨ ਸਾਹਿਬ, ਹੁਣ ਤੁਸੀਂ ਵੇਖੋ ਪਿਛਲੇ ਸਾਲ ਇਸ ਸਰਕਾਰ ਨੇ ਟ੍ਰਾਂਸਪੋਰਟ ਦੇ ਕਿਰਾਏ ਵਿਚ ਵਾਧਾ ਕੀਤਾ ਸੀ। ਇਹ ਵਾਧਾ ਵੀ ਕੋਈ 10-15 ਪੈਸੇ ਦਾ ਨਹੀਂ ਸੀ ਕੀਤਾ ਗਿਆ ਬਲਕਿ 43 ਤੋਂ 58 ਪੈਸੇ ਤਕ ਇਕ ਰੁਪਏ ਦੇ ਪਿਛੇ ਵਧਾਏ ਗਏ ਸਨ। ਪਰ ਮੈਂ ਹੁਣ ਵੀ ਕਹਿੰਦਾ ਹਾਂ ਕਿ ਚਾਹੇ ਇਹ ਪੰਜਾਬ ਰੋਡਵੇਜ਼ ਹੋਵੇ ਜਾਂ ਪੀ.ਆਰ.ਟੀ.ਸੀ. ਹੋਵੇ ਇਨ੍ਹਾਂ ਵਿਚੋਂ ਇਹ ਘਾਟਾ ਦੂਰ ਨਹੀਂ ਹੋ ਸਕਣਾ, ਬਲਕਿ ਅੱਗੇ ਨਾਲੋਂ ਇਹ ਘਾਟਾ ਹੋਰ ਜ਼ਿਆਦਾ ਹੋਵੇਗਾ। ਇਸ ਲਈ ਮੈਂ ਇਹ ਕਹਿੰਦਾ ਹਾਂ ਕਿ ਇਸੇ ਤਰ੍ਹਾਂ ਬਿਜਲੀ ਦਾ ਘਾਟਾ ਦੂਰ ਨਹੀਂ ਹੋ ਸਕਦਾ। ਸਰਦਾਰ ਬੀਰ ਦਵਿੰਦਰ ਸਿੰਘ ਜੀ ਨੇ ਵੀ ਕਿਹਾ ਹੈ ਕਿ ਅੱਜ ਜਿਹੜਾ 10 ਹਜ਼ਾਰ ਰੁਪਏ ਜਮ੍ਹਾਂ ਕਰਵਾ ਦੇਵੇ, ਉਸਨੂੰ ਇਕ ਮਹੀਨੇ ਵਿਚ ਕੁਨੈਕਸ਼ਨ ਟਿਊਬਵੈਲ ਵਾਸਤੇ ਮਿਲ ਸਕਦਾ ਹੈ ਔਰ ਜਿਹੜਾ ਇਹ ਪੈਸੇ ਨਹੀਂ ਦੇ ਸਕਦਾ ਉਸ ਨੂੰ ਕੁਨੈਕਸ਼ਨ ਨਹੀਂ ਮਿਲੇਗਾ, ਗਰੀਬ ਕਿਸਾਨ ਮਾਰਿਆ ਜਾਵੇਗਾ। ਫਿਰ ਲੋਕਾਂ ਨੂੰ ਤਾਂ 3–3 ਸਾਲ ਹੋ ਗਏ ਹਨ ਸਿਕਿਓਰਿਟੀ ਜਮ੍ਹਾਂ ਕਰਵਾਏ ਨੂੰ, ਉਨ੍ਹਾਂ ਨੇ ਬੈਂਕ ਤੋਂ ਕਰਜ਼ਾਂ ਲੈ ਕੇ ਮੋਟਰਾਂ ਵੀ ਲਾ ਲਈਆਂ ਹਨ, ਕੋਠੇ ਵੀ ਪਾ ਲਏ ਹਨ, ਖੂਹੀਆਂ ਵੀ ਬਣਾ ਲਈਆਂ ਹਨ, ਟੈਸਟ ਰਿਪੋਰਟਾਂ ਵੀ ਦੇ ਦਿੱਤੀਆਂ ਹਨ ਪਰ ਅੱਜ ਉਨ੍ਹਾਂ ਨੂੰ ਕਿਹਾ ਗਿਆ ਹੈ ਕਿ 3–3 ਹਜ਼ਾਰ ਰੁਪਿਆ ਹੋਰ ਜਮ੍ਹਾਂ ਕਰਵਾਓ। ਇਹ ਕਿਥੋਂ ਦਾ ਇਨਸਾਫ਼ ਹੈ ? ਉਸ ਦਾ ਕੀ ਕਸੂਰ ਹੈ ? ਉਸ ਨੇ ਬੈਂਕ ਤੋਂ ਕਰਜ਼ਾ ਲੈ ਕੇ ਮੋਟਰਾਂ ਲਾਈਆਂ ਹਨ, ਕੋਠਾ ਪਾਇਆ ਹੈ ਉਸ ਤੇ ਉਸ ਨੂੰ ਵਿਆਜ ਪੈ ਰਿਹਾ ਹੈ, ਪਰ ਉਸ ਨੂੰ ਹਾਲੇ ਤਕ ਕੁਨੈਕਸ਼ਨ ਨਹੀਂ ਮਿਲਿਆ। ਫਿਰ ਸਿਰਫ਼ ਬੈਂਕ ਤੋਂ ਕਰਜ਼ਾ ਲੈ ਕੇ ਹੀ ਉਸ ਨੇ ਮੋਟਰ ਨਹੀਂ ਲਾਈ, ਉਸਦਾ ਸੂਦ ਵੀ ਦੇ ਰਿਹਾ ਹੈ। ਇਸ ਤੋਂ ਇਲਾਵਾ ਉਸ ਨੇ ਆਪਣੇ ਰਿਸ਼ਤੇਦਾਰਾਂ ਤੋਂ

[ਕਾਮਰੇਡ ਕੁਲਵੰਤ ਸਿੰਘ]

ਵੀ ਪੈਸਾ ਉਧਾਰ ਲਿਆ ਹੋਣਾ ਹੈ। ਇਨ੍ਹਾਂ ਹਾਲਾਤ ਵਿਚ ਜੇ ਉਸ ਨੂੰ ਅੱਜ ਇਹ ਕਿਹਾ ਜਾਵੇ ਕਿ 3–3 ਹਜ਼ਾਰ ਰੁਪਿਆ ਹੋਰ ਜਮ੍ਹਾਂ ਕਰਵਾਇਆ ਜਾਵੇ ਤਾਂ ਇਹ ਉਨ੍ਹਾਂ ਨਾਲ ਇਨਸਾਫ ਨਹੀਂ ਹੈ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਘੱਟੋ ਘੱਟ ਜਿਹੜੇ ਗਰੀਬ ਲੋਕ ਹਨ, ਜਿਨ੍ਹਾਂ ਨੂੰ ਆਰ.ਡੀ.ਏ. ਸਕੀਮ ਦੇ ਥੱਲੇ ਕਰਜ਼ਾ ਦਿੱਤਾ ਗਿਆ ਹੈ ਉਨ੍ਹਾਂ ਤੋਂ ਤਾਂ ਇਹ ਪੈਸੇ ਨਾ ਲਏ ਜਾਣ । ਬਾਕੀ ਜਿਹੜੇ ਹਨ ਉਨ੍ਹਾਂ ਤੋਂ ਜੋ ਮਰਜ਼ੀ ਲਓ, ਪਰ ਜਿਹੜੇ ਗਰੀਬ ਹਨ, ਮਾਰਜਿਨਲ ਕਿਸਾਨ ਹਨ, ਉਨ੍ਹਾਂ ਤੋਂ ਇਹ ਪੈਸੇ ਲੈਣੇ ਬਿਲਕੁਲ ਬੇਇਨਸਾਫ਼ੀ ਹੈ। ਇਨ੍ਹਾਂ ਨਾਲ ਇਕ ਬਹੁਤ ਵੱਡਾ ਧੱਕਾ ਹੈ। ਉਨ੍ਹਾਂ ਤੇ ਇਹ ਸਿਕਿਓਰਿਟੀ ਦੇ ਹੋਰ ਪੈਸੇ ਨਹੀਂ ਵਧਾਣੇ ਚਾਹੀਦੇ। ਮੇਰੇ ਤੋਂ ਪਹਿਲਾਂ ਸਰਦਾਰ ਬੀਰਦਵਿੰਦਰ ਸਿੰਘ ਨੇ ਦਸਿਆ ਸੀ ਕਿ ਸਾਰੇ ਪੰਜਾਬ ਵਿਚ ਇਕ ਇਲੈਕਟ੍ਰਿਕਲ ਇੰਸਪੈਕਟਰ ਹੈ । ਜੇਕਰ ਕਿਧਰੇ ਲਾਈਨ ਤਿਆਰ ਹੋ ਜਾਵੇ ਤਾਂ ਉਸ ਦੀ ਇੰਸਪੈਕਸ਼ਨ ਤੋਂ ਬਗੈਰ ਉਹ ਪਾਸ ਨਹੀਂ ਕੀਤੀ ਜਾ ਸਕਦੀ (ਵਿਘਨ) ਬਦਕਿਸਮਤੀ ਨਾਲ ਜੇਕਰ ਪੰਜਾਬ ਵਿਚ ਬਹੁਤੀਆਂ ਲਾਈਨਾਂ ਬਣ ਜਾਣ ਤਾਂ ਉਸਦੇ ਕੋਲੋਂ ਪਾਸ ਕਰਵਾਉਣੀਆਂ ਹੁੰਦੀਆਂ ਹਨ ਜੋ ਨਹੀਂ ਹੁੰਦੀਆਂ।

**ਸ੍ਰੀ ਸਭਾਪਤੀ** : ਜੋ ਗੱਲ ਸਰਦਾਰ ਬੀਰਦਵਿੰਦਰ ਸਿੰਘ ਪਹਿਲੇ ਕਲੀਅਰ ਕਰ ਗਏ ਹਨ ਉਸ ਨੂੰ ਦੁਬਾਰਾ ਕਹਿਣ ਦਾ ਮਤਲਬ ਨਹੀਂ ਹੈ । ਇਸ ਕਰਕੇ ਤੁਸੀਂ ਬੈਠ ਜਾਓ।

**ਕਾਮਰੇਡ ਕੁਲਵੰਤ ਸਿੰਘ** : ਚੇਅਰਮੈਨ ਸਾਹਿਬ, ਅਗਰ ਪੰਜਾਬ ਵਿਚ ਬਿਜਲੀ ਬੋਰਡ ਨੂੰ ਬਚਾਉਣਾ ਹੈ ਔਰ ਇਸ ਦਾ ਪ੍ਰਬੰਧ ਠੀਕ ਰੱਖਣਾ ਹੈ ਤਾਂ ਇਨ੍ਹਾਂ ਦੀਆਂ ਪੋਸਟਾਂ ਵਧਾ ਦੇਣੀਆਂ ਚਾਹੀਦੀਆਂ ਹਨ। ਕਈ ਕਈ ਸਾਲ ਲਾਈਨਾਂ ਬਣਾਉਣ ਵਿਚ ਲਗ ਜਾਂਦੇ ਹਨ । ਇਸ ਵੱਲ ਸਰਕਾਰ ਨੂੰ ਧਿਆਨ ਦੇਣ ਦੀ ਲੋੜ ਹੈ। ਲੋਕਾਂ ਤੇ ਛੋਟੇ ਛੋਟੇ ਖਰਚੇ ਪਾ ਦਿੱਤੇ ਹਨ। ਪੰਜਾਬ ਵਿਚ ਤੁਸੀਂ ਦੇਖੋ ਕਿਧਰੇ ਸ਼ੰਟ ਕਪੈਸੀਟਰਜ਼ ਨਹੀਂ ਲਗੇ ਹੋਏ ਪਰ ਬਿਜਲੀ ਬੋਰਡ ਵਾਲੇ 15 ਰੁਪਿਆ ਮਹੀਨਾ ਬਿਲ ਵਿਚ ਲਗਾ ਕੇ ਭੇਜ ਰਹੇ ਹਨ। ਪਹਿਲੇ ਕਦੇ ਵੀ ਸ਼ੰਟ ਕਪੈਸੀਟਰ ਟਿਊਬਵੈਲਾਂ ਨੂੰ ਨਹੀਂ ਲਗੇ ਸਨ। ਪਰ ਹੁਣ ਸਰਕਾਰ ਨੇ ਇਹ ਜ਼ਰੂਰੀ ਕਰ ਦਿੱਤਾ ਹੈ ਔਰ ਸਰਕਾਰ ਨੇ 200-300 ਰੁਪਏ ਲੋਕਾਂ ਕੋਲੋਂ ਵਸੂਲ ਕਰ ਲਏ ਹਨ। ਇਹ ਕਹਿੰਦੇ ਹਨ ਕਿ ਬਿਜਲੀ ਬੋਰਡ ਘਾਟੇ ਵਿਚ ਜਾ ਰਿਹਾ ਹੈ ਇਸ ਕਰਕੇ 15 ਰੁਪਏ ਲਗਾ ਕੇ ਭੇਜ ਰਹੇ ਹਾਂ। ਇਹ ਬੰਦ ਹੋਣਾ ਚਾਹੀਦਾ ਹੈ। ਕਦੇ ਇਹ ਐਕਸਾਈਜ਼ ਡਿਊਟੀ ਬਿਜਲੀ ਤੇ ਲਗਾ ਦਿੰਦੇ ਹਨ ਕਦੇ ਸੰਡਰੀ ਚਾਰਜਿਜ਼ ਲਗਾ ਦਿੰਦੇ ਹਨ। ਇਨ੍ਹਾਂ ਖਰਚਿਆਂ ਤੋਂ ਛੁਟਕਾਰਾ ਦਿਵਾਉਣਾ ਚਾਹੀਦਾ ਹੈ। ਇਹ ਕਹਿੰਦੇ ਹਨ ਕਿ ਵੋਲਟੇਜ ਘੱਟ ਹੋਣ ਕਰਕੇ ਇਹ ਜ਼ਰੂਰੀ ਹੈ ਕਿ ਸ਼ੰਟ ਕਪੈਸੀਟਰਜ਼ ਲਗਾਏ ਜਾਣ ਤਾਕਿ ਵੋਲਟੇਜ ਠੀਕ ਰਹੇ। ਪਹਿਲੇ ਕਿਸਾਨਾਂ ਕੋਲੋਂ ਫਲੈਟ ਰੇਟ ਚਾਰਜ ਕੀਤਾ ਜਾਂਦਾ ਸੀ। ਪਰ ਗਿਆਨੀ ਜ਼ੈਲ ਸਿੰਘ ਦੀ ਵਜ਼ਾਰਤ ਦੇ ਵਕਤ 95 ਰੁਪਏ ਪਰ ਹਾਰਸ ਪਾਵਰ ਤੱਕ ਹੋ ਗਿਆ ਸੀ। ਫੇਰ ਅਕਾਲੀ ਸਰਕਾਰ ਨੇ ਇਸ ਨੂੰ 65 ਰੁਪਏ ਕਰ ਦਿੱਤਾ ਸੀ ਅਤੇ ਹੁਣ ਦੀ ਸਰਕਾਰ ਨੇ ਫੇਰ 85 ਰੁਪਏ ਕਰ ਦਿੱਤਾ ਹੈ । ਇਹ ਵਾਪਸ ਹੋਣਾ ਚਾਹੀਦਾ ਹੈ । ਟਿਊਬਵੈਲ ਪੰਜਾਬ ਦੇ ਕਿਸਾਨਾਂ ਦੀ ਇਕ ਜਾਨ ਹੈ। ਬਾਹਰਲੇ ਮੁਲਕਾਂ ਤੋਂ ਕਣਕ 216 ਰੁਪਏ ਕੁਇੰਟਲ ਮੰਗਵਾਈ ਗਈ ਹੈ ਜਦ ਕਿ ਪੰਜਾਬ ਦਾ ਕਿਸਾਨ ਉਹੀ ਕਣਕ ਪੰਜਾਬ ਵਿਚ ਪੈਦਾ ਕਰਕੇ 142 ਰੁਪਏ ਕੁਇੰਟਲ ਦੇ ਰਿਹਾ ਹੈ ਉਸ ਨੂੰ ਪੁਰਾਣੇ ਫਲੈਟ ਰੇਟ ਤੇ ਬਿਜਲੀ ਦਿੱਤੀ ਜਾਵੇ। ਬਿਜਲੀ ਬੋਰਡ ਦਾ ਘਾਟਾ ਕਦੇ ਪੂਰਾ ਨਹੀਂ ਹੋ ਸਕਦਾ ਕਿਉਂਕਿ ਉਥੇ ਬਦ-ਇੰਤਜ਼ਾਮੀ ਕਰਕੇ ਘਾਟਾ ਪੈ ਰਿਹਾ ਹੈ। ਅਗਰ ਇਹ 125 ਰੁਪਏ ਕਰ ਦੇਣ ਤਾਂ ਵੀ ਇਹ ਘਾਟਾ ਵਧਦਾ ਜਾਵੇਗਾ। (ਘੰਟੀ) ਬਿਜਲੀ ਬੋਰਡ ਨੇ ਇਹ ਰੇਟ ਬਹਾਨਾ ਬਣਾ ਕੇ ਵਧਾਏ ਹਨ। ਇਹ ਵਾਪਸ ਲਏ ਜਾਣੇ ਚਾਹੀਦੇ ਹਨ। ਜਿਹੜੀਆਂ ਲਾਈਨਾਂ ਵਿਚ ਲੀਕੇਜ ਹੁੰਦੀ ਹੈ ਉਸ ਨੂੰ ਰੋਕਣਾ ਚਾਹੀਦਾ ਹੈ

(ਘੰਟੀ) ਬਸ ਮੈਂ ਖਤਮ ਹੀ ਕਰਨ ਵਾਲਾ ਹਾਂ। ਬਿਜਲੀ ਬੋਰਡ ਵਿਚ ਬੜਾ ਝਗੜਾ ਖੜਾ ਹੋਇਆ ਹੈ। ਉਥੇ ਆਈ.ਏ.ਐਸ. ਅਫਸਰਾਂ ਨੂੰ ਲਗਾਇਆ ਜਾ ਰਿਹਾ ਹੈ। ਉਥੇ ਟੈਕਨੋਕਰੇਟ ਬਿਜਲੀ ਬੋਰਡ ਵਿਚ ਜੋ ਕੰਮ ਕਰ ਰਹੇ ਹਨ ਉਨ੍ਹਾਂ ਨੇ ਬਿਜਲੀ ਪੈਦਾ ਕਰਨੀ ਹੈ ਔਰ ਉਹ ਹੀ ਬਿਜਲੀ ਨੂੰ ਠੀਕ ਰੱਖ ਸਕਦੇ ਹਨ। ਪਿਛਲੇ 2 ਸਾਲਾਂ ਤੋਂ ਟੈਕਨੋਕਰੇਟ ਇੰਜੀਨੀਅਰਜ਼ ਦੀ ਡੀਮਾਂਡ ਚਲੀ ਆ ਰਹੀ ਹੈ ਕਿ ਆਈ.ਏ.ਐਸ. ਨੂੰ ਲਗਾਉਣ ਦੀ ਬਜਾਏ ਸਾਡੇ ਟੈਕਨੋਕਰੇਟ ਨੂੰ ਲਗਾਇਆ ਜਾਵੇ। ਸਰਕਾਰ ਨੂੰ ਉਨ੍ਹਾਂ ਦੀ ਮੰਗ ਨੂੰ ਮੰਨ ਲੈਣਾ ਚਾਹੀਦਾ ਹੈ ਅਤੇ ਜਿਹੜਾ ਬਿਜਲੀ ਬੋਰਡ ਵਿਚ ਘਾਟਾ ਪੈਂਦਾ ਹੈ ਅਤੇ ਪਾਵਰ ਲੀਕੇਜ ਹੁੰਦੀ ਹੈ ਉਸ ਦਾ ਉਹ ਹੱਲ ਕੱਢ ਸਕਦੇ ਹਨ । ਉਨ੍ਹਾਂ ਨੇ ਦਸਿਆ ਹੈ ਕਿ ਰੋਪੜ ਥਰਮਲ ਪਲਾਂਟ ਇਕ ਦਿਨ ਬੰਦ ਰਹਿਣ ਨਾਲ ਸਰਕਾਰ ਨੂੰ 28 ਲੱਖ ਰੁਪਏ ਦਾ ਨੁਕਸਾਨ ਹੁੰਦਾ ਹੈ। ਉਨ੍ਹਾਂ ਨੇ ਹੜਤਾਲ ਵੀ ਕੀਤੀ ਸੀ। ਟੈਕਨੋਕਰੇਟ ਲਗਾਉਣ ਦੇ ਨਾਲ ਉਹ ਬਿਜਲੀ ਬੋਰਡ ਦੀ ਮਜਬੂਰੀ ਨੂੰ ਸਮਝ ਸਕਦੇ ਹਨ ਅਤੇ ਇਸ ਦੇ ਤਰੀਕੇ ਵਿਚ ਅਦਲਾ ਬਦਲੀ ਵੀ ਕਰ ਸਕਦੇ ਹਨ (ਘੰਟੀ)। ਇਸ ਲਈ ਸਰਕਾਰ ਨੂੰ ਉਨ੍ਹਾਂ ਦੀ ਇਹ ਮੰਗ ਮੰਨ ਲੈਣੀ ਚਾਹੀਦੀ ਹੈ।

**ਸ੍ਰੀ ਹਰੀ ਮਿੱਤਰ ਹੰਸ** (ਸ਼ਾਮਚੁਰਾਸੀ ਐਸ. ਸੀ.) : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਵਕਤ ਦਿੱਤਾ ਹੈ। ਮੈਂ ਇਸ ਮਤੇ ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ। ਪੰਡਿਤ ਨਹਿਰੂ ਜੀ ਨੇ ਹਿੰਦੁਸਤਾਨ ਨੂੰ ਆਜ਼ਾਦ ਕਰਵਾਉਣ ਤੋਂ ਬਾਅਦ ਪਹਿਲੇ ਬਿਜਲੀ ਪੈਦਾ ਕਰਨ ਵੱਲ ਧਿਆਨ ਦਿੱਤਾ ਸੀ ਅਤੇ ਪੰਜਾਬ ਲਈ ਉਨ੍ਹਾਂ ਨੇ ਭਾਖੜਾ ਡੈਮ ਤਿਆਰ ਕਰਵਾਇਆ ਜਿਸ ਨੂੰ ਹਿੰਦੁਸਤਾਨ ਦਾ ਮੰਦਰ ਕਿਹਾ ਜਾ ਸਕਦਾ ਹੈ। ਇਥੋਂ ਪੰਜਾਬ ਨੂੰ ਬਿਜਲੀ ਮਿਲਦੀ ਹੈ। ਰੋਪੜ ਥਰਮਲ ਪਲਾਂਟ ਵੀ ਜਲਦੀ ਪੂਰਾ ਹੋ ਜਾਵੇਗਾ। ਜਿਹੜਾ ਬਠਿੰਡਾ ਥਰਮਲ ਪਲਾਂਟ ਹੈ ਉਥੇ ਕੋਇਲਾ ਹੀ ਟਾਈਮ ਸਿਰ ਨਹੀਂ ਪਹੁੰਚਦਾ ਅਤੇ ਉਹ ਚਲਦਾ ਵੀ ਕੋਇਲੇ ਨਾਲ ਹੈ। ਇਹ ਸਰਕਾਰ ਲਈ ਇਕ ਸਫੇਦ ਹਾਥੀ ਦੀ ਤਰ੍ਹਾਂ ਬਣਿਆ ਹੋਇਆ ਹੈ । ਆਨੰਦਪੁਰ ਹਾਈਡਲ ਪਰਾਜੈਕਟ ਵੀ ਜਲਦੀ ਤਿਆਰ ਹੋ ਰਿਹਾ ਹੈ। ਪ੍ਰਾਜੈਕਟ ਨੂੰ ਤਿਆਰ ਕਰਨ ਵਿਚ ਜਿਹੜੀਆਂ ਮੇਨ ਪ੍ਰਾਬਲਮਜ਼ ਆਉਂਦੀਆਂ ਹਨ, ਉਹ ਇਹ ਹਨ ਕਿ ਪਹਿਲੇ ਟੈਕਨੀਕਲ ਅਪਰੂਵਲ ਲੈਣੀ ਪੈਂਦੀ ਹੈ ਅਤੇ ਕਦੇ ਡੀਜ਼ਾਈਨ ਦੀ ਅਪਰੂਵਲ ਲੈਣੀ ਪੈਂਦੀ ਹੈ। ਜਦੋਂ ਪਲਾਨ ਬਣਦਾ ਹੈ ਉਸ ਦੀ ਅਪਰੂਵਲ ਜਲਦੀ ਮਿਲ ਜਾਣੀ ਚਾਹੀਦੀ ਹੈ ਤਾਕਿ ਪ੍ਰਾਜੈਕਟ ਦਾ ਕੰਮ ਜਲਦੀ ਤੋਂ ਜਲਦੀ ਹੋ ਸਕੇ। ਇਹ ਮੇਰਾ ਸੁਝਾਓ ਹੈ। ਪੰਜਾਬ ਦੀ ਪਾਵਰ ਦੀ ਲੋੜ ਨੂੰ ਪੂਰਾ ਕਰਨ ਲਈ ਥਰਮਲ ਪਲਾਂਟ ਦੀ ਥਾਂ ਤੇ ਆਟੋਮਿਕ ਪਾਵਰ ਪਲਾਂਟ ਮਿਲਣਾ ਚਾਹੀਦਾ ਹੈ ਤਦ ਹੀ ਪੰਜਾਬ ਦੀ ਲੋੜ ਪੂਰੀ ਹੋ ਸਕਦੀ ਹੈ ਔਰ ਜਿਹੜੀ ਕੋਇਲੇ ਦੀ ਆਉਣ ਜਾਣ ਵਿਚ ਦਿੱਕਤ ਪੇਸ਼ ਆਉਂਦੀ ਹੈ ਉਹ ਵੀ ਦੂਰ ਹੋ ਜਾਵੇਗੀ। ਇਸ ਵੱਲ ਸਰਕਾਰ ਨੂੰ ਉਚੇਚੇ ਕਦਮ ਚੁੱਕ ਕੇ ਉਪਰਾਲੇ ਕਰਨੇ ਚਾਹੀਦੇ ਹਨ ਤਾਕਿ ਪੰਜਾਬ ਵਿਚ ਬਿਜਲੀ ਦੀ ਥੁੜ੍ਹ ਮਹਿਸੂਸ ਨਾ ਹੋਵੇ। ਪਾਣੀ ਦੀ 10 ਫੁੱਟ ਦੀ ਫਾਲ ਤੋਂ ਬਿਜਲੀ ਪੈਦਾ ਕਰਨੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੂੰ ਇਸ ਦੀ ਡਿਮਾਂਡ ਕਰਨੀ ਚਾਹੀਦੀ ਹੈ। ਇਥੇ ਸੋਲਰ ਐਨਰਜੀ ਦੇ ਪਲਾਂਟ ਲਗਾਉਣੇ ਚਾਹੀਦੇ ਹਨ। ਜੈਨਰੇਟਰ ਛੋਟੇ ਛੋਟੇ ਚਲਾਏ ਜਾਣੇ ਚਾਹੀਦੇ ਹਨ ਅਤੇ ਸਰਕਾਰ ਨੂੰ ਚਾਹੀਦਾ ਹੈ ਕਿ ਜੇਕਰ ਕੋਈ ਜੈਨਰੇਟਰ ਖਰੀਦੇ ਤਾਂ ਉਸ ਵਿਚ ਸਬਸਿਡੀ ਦੇਵੇ । ਚੇਅਰਮੈਨ ਸਾਹਿਬ, ਇੰਡਸਟਰੀਅਲਿਸਟ ਪ੍ਰੋਡਕਸ਼ਨ ਪੂਰੀ ਨਹੀਂ ਕਰ ਸਕਦੇ ਕਿਉਂਕਿ ਉਨ੍ਹਾਂ ਨੂੰ ਬਿਜਲੀ ਪੂਰੀ ਨਹੀਂ ਮਿਲਦੀ। ਇਸ ਲਈ ਜੇਕਰ ਕੋਈ ਇੰਡਸਟਰੀਅਲਿਸਟ ਬਾਹਰੋਂ ਜੈਨਰੇਟਰ ਖਰੀਦੇ ਜਾਂ ਮੰਗਵਾਏ ਤਾਂ ਉਸ ਨੂੰ ਕਸਟਮ ਵਿਚੋਂ ਛੋਟ ਦੇਣੀ ਚਾਹੀਦੀ ਹੈ। ਅੱਜ ਬਿਜਲੀ ਦੀ ਪੰਜਾਬ ਵਿਚ ਬਹੁਤ ਜ਼ਰੂਰਤ ਹੈ। 2 ਹੋਰਸ ਪਾਵਰ ਤੋਂ 5 ਹੋਰਸ ਪਾਵਰ ਤਕ ਜੈਨਰੇਟਰਾਂ ਦੀ ਖਰੀਦ ਵਿਚ ਰਿਆਇਤ

[ਸ੍ਰੀ ਹਰੀ ਮਿੱਤਰ ਹੰਸ]

ਸਰਕਾਰ ਨੂੰ ਦੇਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਖੇਤੀ ਨੂੰ ਪੰਜਾਬ ਦਾ ਘਰ ਕਿਹਾ ਜਾਂਦਾ ਹੈ। ਪੰਜਾਬ ਦੇ ਕਿਸਾਨ ਸੈਂਟਰਲ ਪੂਲ ਵਿਚ 50% ਤੋਂ 60% ਤਕ ਚਾਂਵਲ ਅਤੇ ਗੇਹੂੰ ਦੇ ਰਿਹਾ ਹੈ। ਉਨ੍ਹਾਂ ਨੂੰ ਪੂਰੀ ਬਿਜਲੀ ਨਹੀਂ ਮਿਲਦੀ। ਸਿਰਫ 5-6 ਘੰਟੇ ਬਿਜਲੀ ਮਿਲਦੀ ਹੈ। ਆਮ ਤੌਰ ਤੇ ਰਾਤ ਨੂੰ ਬਿਜਲੀ ਦਿਤੀ ਜਾਂਦੀ ਹੈ ਜਿਸ ਨਾਲ ਕਈ ਦਫਾ ਕਿਸਾਨਾਂ ਦੇ ਸੱਪ ਆਦਿ ਲੜ ਜਾਂਦੇ ਹਨ ਅਤੇ ਉਨ੍ਹਾਂ ਦੀ ਮੌਤ ਤਕ ਹੋ ਜਾਂਦੀ ਹੈ। ਇਸ ਲਈ ਉਨ੍ਹਾਂ ਕਿਸਾਨਾਂ ਨੂੰ ਬਿਜਲੀ ਦਿਨ ਨੂੰ ਜ਼ਿਆਦਾ ਦੇਣੀ ਚਾਹੀਦੀ ਹੈ। ਬਿਜਲੀ ਦੇ ਕੁਨੈਕਸ਼ਨਜ਼ ਦੀ ਸਿਕਿਉਰਿਟੀ ਬਿਜਲੀ ਬੋਰਡ ਨੇ 3,000 ਰੁਪਿਆ ਕਰ ਦਿਤੀ ਹੈ। ਪੰਜਾਬ ਸਰਕਾਰ ਨੇ ਇਹ 3000 ਰੁਪਏ ਦੀਆਂ ਕਿਸ਼ਤਾਂ ਕਰ ਦਿੱਤੀਆਂ ਹਨ ਅਤੇ ਇਹ 3,000 ਰੁਪਿਆ ਕਿਸਾਨ ਨੇ ਤਿੰਨ ਕਿਸ਼ਤਾਂ ਵਿਚ 1,000, 1,000 ਰੁਪਿਆ ਅਦਾ ਕਰਨਾ ਹੈ। ਚੇਅਰ-ਮੈਨ ਸਾਹਿਬ, ਕਿਸਾਨ ਕੋਲ 1,000 ਰੁਪਿਆ ਵੀ ਨਹੀਂ ਹੁੰਦਾ। ਇਸ ਲਈ ਇਸ ਦੀਆਂ ਹੋਰ ਜ਼ਿਆਦਾ ਕਿਸ਼ਤਾਂ ਪੰਜਾਬ ਸਰਕਾਰ ਨੂੰ ਕਰ ਦੇਣੀਆਂ ਚਾਹੀਦੀਆਂ ਹਨ ਤਾਂਕਿ ਗਰੀਬ ਕਿਸਾਨ ਵਿਚਾਰੇ ਜ਼ਿਆਦਾ ਕਿਸ਼ਤਾਂ ਵਿਚ ਰੁਪਿਆ ਜਮ੍ਹਾਂ ਕਰਾ ਸਕਣ ਅਤੇ ਕੁਨੈਕਸ਼ਨ ਲੈ ਸਕਣ। ਚੇਅਰਮੈਨ ਸਾਹਿਬ, ਇਕ ਹੋਰਸ ਪਾਵਰ ਦਾ ਰੇਟ ਪਹਿਲਾਂ 13 ਰੁਪਏ ਹੁੰਦਾ ਸੀ ਜੋ ਕਿ ਹੁਣ 18 ਰੁਪਏ ਕਰ ਦਿਤਾ ਗਿਆ ਹੈ। ਇਹ ਰੇਟ ਪੰਜਾਬ ਸਰਕਾਰ ਨੂੰ ਨਹੀਂ ਵਧਾਉਣਾ ਚਾਹੀਦਾ ਅਤੇ ਵਾਪਸ ਲੈਣਾ ਚਾਹੀਦਾ ਹੈ। (ਥੰਪਿੰਗ) ਜਿਹੜਾ ਫਾਰਮਰ ਦਿਨ ਰਾਤ ਮਿਹਨਤ ਕਰਕੇ ਅਨਾਜ ਪੈਦਾ ਕਰਦਾ ਹੈ, ਉਸ ਨੂੰ ਸਰਕਾਰ ਵਲੋਂ ਜ਼ਰੂਰ ਰਿਆਇਤ ਦੇਣੀ ਚਾਹੀਦੀ ਹੈ। ਫਾਰਮਰਜ਼ ਨੂੰ ਕੁਨੈਕਸ਼ਨ ਲੈਣ ਵੇਲੇ, ਚੇਅਰਮੈਨ ਸਾਹਿਬ, ਬੜੀ ਡਿਫੀਕਲਟੀ ਹੁੰਦੀ ਹੈ ਅਤੇ ਉਹ ਵਿਚਾਰਾ ਗਰੀਬ ਕਿਸਾਨ ਬੈਂਕਾਂ ਕੋਲੋਂ ਕਰਜ਼ੇ ਲੈਣ ਲਈ ਭੱਜ ਦੌੜ ਕਰਦਾ ਹੈ। ਇਸ ਲਈ ਗਰੀਬ ਕਿਸਾਨਾਂ ਨੂੰ ਟਿਊਬਵੈੱਲ ਕੁਨੈਕਸ਼ਨ ਪ੍ਰਾਇਰਿਟੀ ਤੇ ਦੇਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇੰਡਸਟਰੀ ਲਈ ਵੀ ਪੂਰੀ ਬਿਜਲੀ ਨਹੀਂ ਮਿਲਦੀ ਹੈ। ਉਨ੍ਹਾਂ ਨੂੰ ਵੀ ਪੂਰੀ ਬਿਜਲੀ ਮਿਲਣੀ ਚਾਹੀਦੀ ਹੈ ਤਾਂਕਿ ਇੰਡਸਟਰੀਅਲਿਸਟ ਆਪਣੀ ਪਰੋਡਕਸ਼ਨ ਵਧਾ ਸਕਣ।

ਚੇਅਰਮੈਨ ਸਾਹਿਬ, ਕਿਸਾਨਾਂ ਨੂੰ ਬਿਜਲੀ ਦੇ ਬਿਲ ਦੇਣ ਵਿਚ ਬੜੀ ਡਿਫੀਕਲਟੀ ਪੇਸ਼ ਆਉਂ-ਦੀ ਹੈ। ਗਰੀਬ ਕਿਸਾਨ ਨੂੰ 10-10 ਮੀਲ ਤੇ ਜਾਕੇ ਬਿਲ ਭਰਨਾ ਪੈਂਦਾ ਹੈ। ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੂੰ ਪੰਜ-ਛੇ ਪਿੰਡਾਂ ਨੂੰ ਇਕੱਠਾ ਕਰਕੇ ਅਤੇ ਕੋਈ ਡੇਟ ਫਿਕਸ ਕਰਕੇ ਬਿਲਾਂ ਦੀ ਅਦਾਇਗੀ ਲਈ ਕੋਈ ਕਲਰਕ ਪਿੰਡਾਂ ਵਿਚ ਭੇਜਣਾ ਚਾਹੀਦਾ ਹੈ ਜੋ ਕਿ ਬਿਲ ਲੈ ਲਵੇ। ਇਸ ਤਰ੍ਹਾਂ ਕਿਸਾਨਾਂ ਨੂੰ ਬਿਲ ਦੇਣ ਵਿਚ ਜੋ ਮੁਸ਼ਕਲ ਪੇਸ਼ ਆਉਂਦੀ ਹੈ, ਉਹ ਦੂਰ ਹੋ ਜਾਵੇਗੀ।

ਚੇਅਰਮੈਨ ਸਾਹਿਬ, ਹੁਸ਼ਿਆਰਪੁਰ ਵਿਚ 1951 ਤੋਂ 1957 ਤਕ ਪ੍ਰਾਈਵੇਟ ਕੰਪਨੀ ਕੋਲ ਜੈਨ-ਰੇਟਰ ਸੈਟ ਹੁੰਦਾ ਸੀ ਜੋ ਕਿ ਸਾਰੇ ਹੁਸ਼ਿਆਰਪੁਰ ਨੂੰ ਬਿਜਲੀ ਸਪਲਾਈ ਕਰਦਾ ਸੀ। ਉਹ ਸਾਰੇ ਸ਼ਹਿਰ ਵਿਚ ਬਿਜਲੀ ਫੀਡ ਕਰਦਾ ਸੀ ਅਤੇ ਕੋਈ ਸ਼ਿਕਾਇਤ ਹੁੰਦੀ ਸੀ ਤਾਂ ਝੱਟ ਸੁਣੀ ਜਾਂਦੀ ਸੀ। ਜਦੋਂ ਦਾ ਪੰਜਾਬ ਸਟੇਟ ਇਲੈਕਟ੍ਰੀਸਿਟੀ ਬੋਰਡ ਬਣ ਗਿਆ ਹੈ ਹੁਣ ਜਦੋਂ ਬਿਜਲੀ ਦੀ ਕੋਈ ਕੰਪਲੇਂਟ ਹੁੰਦੀ ਹੈ ਤਾਂ ਟੈਲੀਫੂਨ ਕਰਦੇ ਹਾਂ ਅਤੇ ਚਾਰ, ਚਾਰ ਘੰਟੇ ਕੰਪਲੇਂਟ ਤਕ ਨਹੀਂ ਸੁਣੀ ਜਾਂਦੀ।

**ਸ੍ਰੀ ਸਭਾਪਤੀ** : ਮੈਂ ਮੈਂਬਰ ਸਾਹਿਬਾਨ ਨੂੰ ਰਿਕੁਐਸਟ ਕਰਦਾ ਹਾਂ ਕਿ ਉਹ ਕੋਈ ਗੱਲ ਦੁਬਾਰਾ ਦੁਬਾਰਾ ਰਿਪੀਟ ਨਾ ਕਰਨ ਕਿਉਂਕਿ ਦੂਸਰੇ ਮੈਂਬਰ ਸਾਹਿਬਾਨ ਨੇ ਵੀ ਬੋਲਣਾ ਹੈ। ਤੁਸੀਂ ਦੁਬਾਰਾ ਦੁਬਾਰਾ ਉਸੀ ਗੱਲ ਨੂੰ ਰਿਪੀਟ ਕਰ ਰਹੇ ਹੋ।

**ਸ਼੍ਰੀ ਹਰੀ ਮਿੱਤਰ ਹੰਸ** : ਚੇਅਰਮੈਨ ਸਾਹਿਬ, ਕਈ ਵਾਰ ਬਿਜਲੀ ਦੀਆਂ ਤਾਰਾਂ ਵਿਚ ਕਰੰਟ ਆ ਜਾਂਦਾ ਹੈ। ਉਹ ਤਾਰਾਂ ਅਲਮੋਨੀਅਮ ਦੀਆਂ ਹੁੰਦੀਆਂ ਹਨ। ਕਰੰਟ ਆ ਜਾਣ ਕਾਰਨ ਕਈ ਵਾਰ ਕਿਸੇ ਇੰਪਲਾਈ ਦੀ ਮੌਤ ਤਕ ਵੀ ਹੋ ਜਾਂਦੀ ਹੈ। ਇਸ ਲਈ, ਚੇਅਰਮੈਨ ਸਾਹਿਬ, ਬਿਜਲੀ ਬੋਰਡ ਦੇ ਸਾਰੇ ਮੁਲਾਜ਼ਮਾਂ ਦੀ ਕੰਪਲਸਰੀ ਇਨਸ਼ੋਰੈਂਸ ਹੋਣੀ ਚਾਹੀਦੀ ਹੈ ਤਾਕਿ ਕਿਸੇ ਇੰਪਲਾਈ ਦੀ ਮੌਤ ਹੋ ਜਾਣ ਤੇ ਉਸ ਨੂੰ ਰਿਲੀਫ ਦਿੱਤਾ ਜਾਵੇ। ਮੈਂ ਇਤਨਾ ਕਹਿੰਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਭਾਪਤੀ** : ਸ੍ਰੀ ਚਮਨ ਲਾਲ ਜੀ ਤੁਸੀਂ ਬੋਲੋ। ਤੁਹਾਡੇ ਤੋਂ ਬਾਅਦ ਸ੍ਰੀ ਗੁਰਦਿਆਲ ਸੈਣੀ ਜੀ ਬੋਲਣਗੇ। ਇਸ ਲਈ ਤੁਸੀਂ ਕਿਸੇ ਚੀਜ਼ ਨੂੰ ਦੁਬਾਰਾ ਦੁਹਰਾਉਣ ਦੀ ਕੋਸ਼ਿਸ਼ ਨਾ ਕਰਨਾ ਔਰ ਨਵੀਆਂ ਨਵੀਆਂ ਸੁਜੈਸ਼ਨਜ਼ ਦੇਣਾ।

**ਸ਼੍ਰੀ ਚਮਨ ਲਾਲ (ਸੁਜਾਨਪੁਰ)** : ਚੇਅਰਮੈਨ ਸਾਹਿਬ, ਮੈਂ ਬੀਰ ਦਵਿੰਦਰ ਸਿੰਘ ਜੀ ਦਾ ਬੜਾ ਧੰਨਵਾਦੀ ਹਾਂ ਜਿਸ ਨੇ ਪੰਜਾਬ ਸਟੇਟ ਬਿਜਲੀ ਬੋਰਡ ਦੇ ਬਾਰੇ ਰੈਜ਼ੋਲਿਊਸ਼ਨ ਲਿਆਂਦਾ ਹੈ। ਚੇਅਰਮੈਨ ਸਾਹਿਬ, ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਬਿਜਲੀ ਵਧਾਉਣ ਵਿਚ ਬਹੁਤ ਵੱਡਾ ਰੋਲ ਪਲੇ ਕੀਤਾ ਹੈ। ਮੈਂ ਉਨ੍ਹਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਮੈਂ, ਚੇਅਰਮੈਨ ਸਾਹਿਬ, ਸਮਝਦਾ ਹਾਂ ਕਿ ਮੇਰਾ ਇਲਾਕਾ ਇਕ ਪਛੜਿਆ ਹੋਇਆ ਇਲਾਕਾ ਸੀ ਅਤੇ ਅਕਾਲੀ-ਜਨਤਾ ਸਰਕਾਰ ਦੇ ਵੇਲੇ ਮੇਰੇ ਇਲਾਕੇ ਦੇ 307 ਪਿੰਡਾਂ ਵਿਚ ਬਿਜਲੀ ਨਹੀਂ ਸੀ। ਪਰ ਹੁਣ ਮੇਰੀ ਸਰਕਾਰ ਵੇਲੇ ਸਿਰਫ ਮੇਰੇ ਇਲਾਕੇ ਵਿਚ 13-14 ਪਿੰਡ ਬਿਜਲੀ ਤੋਂ ਬਗੈਰ ਰਹਿ ਗਏ ਹਨ। ਮੇਰੇ ਇਲਾਕੇ ਵੱਲ ਮੁੱਖ ਮੰਤਰੀ ਜੀ ਨੇ ਬੜਾ ਧਿਆਨ ਦਿਤਾ ਹੈ। ਚੇਅਰਮੈਨ ਸਾਹਿਬ, ਥੀਨ ਡੈਮ ਦਾ ਇਕ ਬਹੁਤ ਵੱਡਾ ਮਸਲਾ ਹੈ। ਥੀਨ ਡੈਮ ਬਣਨ ਦੇ ਨਾਲ ਹਰਿਆਣਾ ਸਰਕਾਰ, ਹਿਮਾਚਲ ਸਰਕਾਰ, ਜੰਮੂ ਅਤੇ ਕਸ਼ਮੀਰ ਸਰਕਾਰ ਅਤੇ ਪੰਜਾਬ ਸਰਕਾਰ ਨੂੰ ਫਾਇਦਾ ਪਹੁੰਚਣਾ ਸੀ। ਪਹਿਲਾਂ, ਚੇਅਰਮੈਨ ਸਾਹਿਬ, ਥੀਨ ਡੈਮ ਤੇ 65 ਕਰੋੜ ਰੁਪਿਆ ਖਰਚ ਹੋਣਾ ਸੀ। ਪਰ ਹੁਣ ਥੀਨ ਡੈਮ ਤੇ 500 ਕਰੋੜ ਰੁਪਏ ਤੋਂ ਵੀ ਜ਼ਿਆਦਾ ਖਰਚ ਹੋਵੇਗਾ। ਚੇਅਰਮੈਨ ਸਾਹਿਬ, ਥੀਨ ਡੈਮ ਹੁਣ ਥੇਹ ਹੋ ਗਿਆ ਹੈ। ਮੇਰਾ ਇਲਾਕਾ ਥੇਹ ਹੋ ਗਿਆ ਹੈ। 29 ਪਿੰਡ ਘਰੋਂ ਬੇਘਰ ਹੋ ਗਏ ਹਨ। ਚੇਅਰਮੈਨ ਸਾਹਿਬ, ਮੇਰਾ ਖਿਆਲ ਹੈ ਕਿ 1,000 ਪਿੰਡ ਥੀਨ ਡੈਮ ਬਣਨ ਕਰਕੇ ਤਬਾਹ ਹੋ ਗਏ ਹਨ। ਥੀਨ ਡੈਮ ਬਣਨ ਨਾਲ ਤਿੰਨ ਸੂਬਿਆਂ ਨੂੰ ਫਾਇਦਾ ਹੋਣਾ ਹੈ। ਇਸ ਲਈ, ਚੇਅਰਮੈਨ ਸਾਹਿਬ, ਮੇਰੀ ਸੁਜੈਸ਼ਨ ਹੈ ਕਿ ਥੀਨ ਡੈਮ ਦਾ ਨਾਂ ਰਣਜੀਤ ਸਰੋਵਰ ਜਾਂ ਗੋਬਿੰਦ ਸਰੋਵਰ ਰੱਖ ਦਿਤਾ ਜਾਏ ਤਾਂ ਠੀਕ ਰਹੇਗਾ।

**ਸ਼੍ਰੀ ਸਭਾਪਤੀ** : ਮੇਰਾ ਖਿਆਲ ਹੈ ਕਿ ਥੀਨ ਡੈਮ ਦਾ ਨਾਂ ਬਸੰਤ ਸਰੋਵਰ ਰਖਿਆ ਜਾਏ ਜੋ ਕਿ ਇਤਨਾ ਸੋਹਣਾ ਹੈ।

**ਸ਼੍ਰੀ ਚਮਨ ਲਾਲ** : ਚੇਅਰਮੈਨ ਸਾਹਿਬ, 29 ਪਿੰਡਾਂ ਵਿਚੋਂ ਜ਼ਮੀਨ ਲੈ ਕੇ ਥੀਨ ਡੈਮ ਬਣਾਉਣਾ ਸ਼ੁਰੂ ਕੀਤਾ ਹੈ। ਹਜ਼ਾਰਾਂ ਦੀ ਤਾਦਾਦ ਵਿਚ ਮਜ਼ਦੂਰ ਅਤੇ ਲੇਬਰ ਘਰੋਂ ਬੇਘਰ ਹੋ ਗਏ ਹਨ। ਇਸ ਲਈ ਮੈਂ, ਚੇਅਰਮੈਨ ਸਾਹਿਬ, ਬੇਨਤੀ ਕਰਨਾ ਚਾਹੁੰਦਾ ਹਾਂ ਕਿ ਥੀਨ ਡੈਮ ਦਾ ਨਾਂ ਬਦਲ ਕੇ ਰਣਜੀਤ ਸਰੋਵਰ ਜਾਂ ਗੋਬਿੰਦ ਸਰੋਵਰ ਰੱਖ ਦਿਤਾ ਜਾਏ।

**ਸ਼੍ਰੀ ਸਭਾਪਤੀ** : ਚਮਨ ਲਾਲ ਜੀ, ਮੈਂ ਪਹਿਲਾਂ ਵੀ ਕਿਹਾ ਸੀ ਕਿ ਕੋਈ ਨਵੀਂ ਗੱਲ ਜਾਂ ਸੁਝਾਓ ਦਿਓ। ਤੁਸੀਂ ਉਹੀ ਗੱਲ ਦੁਹਰਾਉਣ ਲੱਗ ਪਏ ਹੋ।

**ਸ੍ਰੀ ਚਮਨ ਲਾਲ** : ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਪੂਰੇ ਹਾਲਾਤ ਦੱਸ ਰਿਹਾ ਹਾਂ ।ਮੇਰੀ ਤੁਸੀਂ ਫਰਿਆਦ ਨਹੀਂ ਸੁਣ ਰਹੇ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮੇਰੇ ਹਲਕੇ ਵਿੱਚ ਅਗਰ ਇਹ ਡੈਮ ਮੁਕੰਮਲ ਹੋ ਜਾਵੇ ਤਾਂ ਇਸ ਦੇ ਨਾਲ ਜਿਹੜਾ ਪਾਣੀ ਪਾਕਿਸਤਾਨ ਆਦਿ ਨੂੰ ਨਜਾਇਜ਼ ਚਲਾ ਜਾਂਦਾ ਹੈ, ਉਹ ਨਹੀਂ ਜਾਵੇਗਾ। ਵੈਸੇ ਵੀ ਸਾਡਾ ਇਲਾਕਾ ਖੁਸ਼ਕ ਇਲਾਕਾ ਹੈ, ਉਥੇ ਲੋਕਾਂ ਨੂੰ ਪਾਣੀ ਨਹੀਂ ਮਿਲਦਾ। ਇਹ ਪਹਾੜੀ ਇਲਾਕਾ ਹੈ ਅਤੇ ਬੇਟ-ਏਰੀਆ ਹੈ। ਚੇਅਰਮੈਨ ਸਾਹਿਬ, ਇਸ ਦਾ ਕੰਮ ਬੰਦ ਹੋਣ ਨਾਲ ਕੋਈ 14,000 ਦੇ ਕਰੀਬ ਆਦਮੀ ਬੇਕਾਰ ਹੋ ਰਿਹਾ ਹੈ। ਉਹ ਲੋਕ ਰੈਗੂਲਰ ਬੇਸਿਜ਼ ਤੇ ਕੰਮ ਨਹੀਂ ਕਰ ਰਹੇ ਸਨ ਅਤੇ ਕੁਝ ਡੇਲੀ ਵੇਜਿਜ਼ ਤੇ ਵੀ ਸਨ ਅਤੇ ਕਈ ਦੂਜੇ ਪ੍ਰਾਜੈਕਟਾਂ ਤੋਂ ਆਏ ਸਨ। ਉਨ੍ਹਾਂ ਦੀਆਂ ਸਰਵਿਸਿਜ਼ ਟਰਮੀਨੇਟ ਹੋ ਰਹੀਆਂ ਹਨ। ਉਨ੍ਹਾਂ ਮਜ਼ਦੂਰਾਂ ਨੂੰ ਜਵਾਬ ਦਿੱਤਾ ਜਾ ਰਿਹਾ ਹੈ। ਮੈਂ ਸਰਕਾਰ ਨੂੰ ਇਸ ਕਰਕੇ ਬੇਨਤੀ ਕਰ ਰਿਹਾ ਹਾਂ, ਰਿਕੁਐਸਟ ਕਰ ਰਿਹਾ ਹਾਂ ਕਿ ਚਾਹੇ ਕਿਧਰੋਂ ਵੀ ਪੈਸਾ ਲਿਆਉਣ, ਪਰ ਇਨ੍ਹਾਂ ਲੋਕਾਂ ਦਾ ਇੰਤਜ਼ਾਮ ਕਰਨ। ਮੈਂ ਉਨ੍ਹਾਂ ਦੀ ਯੂਨੀਅਨ ਦਾ ਚੇਅਰਮੈਨ ਵੀ ਹਾਂ। ਉਨ੍ਹਾਂ ਵਿਚੋਂ 64 ਆਦਮੀ ਰੈਗੂਲਰ ਵੀ ਸਨ, ਪਰ ਹੁਣ ਉਨ੍ਹਾਂ ਨੂੰ ਵੀ ਜਵਾਬ ਦਿੱਤਾ ਜਾ ਰਿਹਾ ਹੈ। ਉਨ੍ਹਾਂ ਨੂੰ ਨੋਟਿਸ ਜਾਰੀ ਹੋ ਗਏ ਹਨ। ਲੋਕੀਂ ਬੜੇ ਹੋਪ-ਲੈਸ ਅਤੇ ਨਾ-ਉਮੀਦ ਹੋ ਰਹੇ ਹਨ। ਉਹ ਸਾਨੂੰ ਬਦਨਾਮ ਕਰ ਰਹੇ ਹਨ ਕਿ ਇਹ ਸਰਕਾਰ ਥੀਨ-ਡੈਮ ਦਾ ਕੰਮ ਬੰਦ ਕਰਕੇ ਲੋਕਾਂ ਨਾਲ ਧੱਕਾ ਕਰ ਰਹੀ ਹੈ। (ਘੰਟੀ)

ਚੇਅਰਮੈਨ ਸਾਹਿਬ, ਸਾਨੂੰ ਪਤਾ ਹੈ ਕਿ ਇਹ ਸਰਕਾਰ ਲੋਕਾਂ ਦੀ ਅਤੇ ਖਾਸ ਕਰਕੇ ਗਰੀਬ ਲੋਕਾਂ ਦੀ ਪੂਰੀ ਮਦਦ ਕਰਦੀ ਹੈ ਅਤੇ ਹਮੇਸ਼ਾ ਉਨ੍ਹਾਂ ਦੇ ਭਲੇ ਲਈ ਹਰੇਕ ਕੰਮ ਕਰਦੀ ਹੈ। ਪਰ ਬਦਕਿਸਮਤੀ ਨਾਲ ਮੇਰੇ ਇਲਾਕੇ ਦੇ 8--10 ਪਿੰਡਾਂ ਵਿਚ ਗੜ੍ਹਿਆਂ ਨਾਲ ਸਭ ਕੁਝ ਤਬਾਹ ਹੋ ਗਿਆ ਹੈ। ਝਜੇਲੀ, ਰਾਣੀਪੁਰ, ਜਾਨੀ, ਸ਼ਾਹਪੁਰ-ਕੰਡੀ ਆਦਿ ਇਹ ਸਾਰੇ ਪਿੰਡ ਤਬਾਹ ਹੋ ਗਏ ਹਨ । ਕੁਝ ਪਿੰਡ ਥੀਨ-ਡੈਮ ਕਰਕੇ ਤਬਾਹ ਹੋ ਗਏ ਹਨ ਕਿਉਂਕਿ ਉਨ੍ਹਾਂ ਲੋਕਾਂ ਦਾ ਰੋਜ਼ਗਾਰ ਇਸ ਤੇ ਹੀ ਨਿਰਭਰ ਕਰਦਾ ਸੀ। ਜੇ ਥੀਨ ਡੈਮ ਦਾ ਕੰਮ ਸ਼ੁਰੂ ਹੋ ਜਾਵੇ ਤਾਂ ਇਨ੍ਹਾਂ ਬਰਬਾਦ ਹੋਏ ਪਿੰਡਾਂ ਦੇ ਲੋਕਾਂ ਦੀਆਂ ਤਕਲੀਫਾਂ ਵੀ ਦੂਰ ਹੋ ਸਕਦੀਆਂ ਹਨ। ਚੇਅਰਮੈਨ ਸਾਹਿਬ, ਜਿਥੋਂ ਤੱਕ ਬਿਜਲੀ ਦਾ ਸਵਾਲ ਹੈ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਵਿੱਚ ਇੰਡਸਟਰੀ ਬਿਜਲੀ ਨਾ ਮਿਲਣ ਦੀ ਵਜ੍ਹਾ ਨਾਲ ਹੀ ਨਹੀਂ ਲਗ ਸਕਦੀ। ਉਥੇ ਸਮਾਲ ਸਕੇਲ ਇੰਡਸਟਰੀ ਵੀ ਨਹੀਂ ਲਗ ਸਕੀ। (ਘੰਟੀ) ਮੈਂ ਆਪਣੇ ਸਾਥੀਆਂ ਨੂੰ ਅਪੀਲ ਕਰਕੇ ਅਤੇ ਕੋਸ਼ਿਸ਼ ਕਰਕੇ ਉਥੇ ਛੋਟੇ ਛੋਟੇ ਕਾਰਖਾਨੇ ਲਗਵਾਉਣ ਦੀ ਕੋਸ਼ਿਸ਼ ਕੀਤੀ ਸੀ ਲੇਕਿਨ ਗੱਲ ਸਿਰੇ ਪੂਰੀ ਤਰ੍ਹਾਂ ਨਹੀਂ ਚੜ੍ਹੀ।

**ਸ੍ਰੀ ਸਭਾਪਤੀ** : ਚਮਨ ਲਾਲ ਜੀ, ਇਹ ਗੱਲ ਤੁਸੀਂ ਸੀ.ਐਮ. ਸਾਹਿਬ ਨੂੰ ਹੀ ਦੱਸ ਦੇਣਾ। ਸਾਰੇ ਮੈਂਬਰ ਸਾਹਿਬਾਨ ਨੇ ਬੋਲਣਾ ਹੈ। ਤੁਸੀਂ ਸਮੇਂ ਦਾ ਲਾਲਚ ਨਾ ਕਰੋ ਅਤੇ ਹੁਣ ਬੈਠ ਜਾਓ।

**ਸ੍ਰੀ ਚਮਨ ਲਾਲ** : ਚੇਅਰਮੈਨ ਸਾਹਿਬ, ਇਹ ਬੜਾ ਧੱਕਾ ਹੈ । ਤੁਸੀਂ ਮੇਰੀ ਪੂਰੀ ਗੱਲ ਤਾਂ ਸੁਣ ਲਓ।

**ਸ੍ਰੀ ਸਭਾਪਤੀ** : ਚਮਨ ਲਾਲ ਜੀ, ਤੁਸੀਂ ਇਸ ਵਕਤ ਵਿਧਾਨ ਸਭਾ ਵਿੱਚ ਖੜੇ ਹੋ ਅਤੇ ਇਕ ਵਿਧਾਇਕ ਦੀ ਹੈਸੀਅਤ ਨਾਲ ਖੜੇ ਹੋ। ਤੁਹਾਨੂੰ ਮੈਂ ਕਿਹਾ ਹੈ ਕਿ ਤੁਸੀਂ ਬੈਠ ਜਾਓ । ਇਸ ਲਈ ਤੁਹਾਨੂੰ ਬੈਠ ਜਾਣਾ ਚਾਹੀਦਾ ਹੈ। ਗੁਰਦਿਆਲ ਸੈਣੀ ਜੀ, ਤੁਸੀਂ ਬੋਲੋ।

**ਸ੍ਰੀ ਗੁਰਦਿਆਲ ਸੈਣੀ (ਜਲੰਧਰ ਉਤਰੀ)** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਸਰਦਾਰ ਬੀਰਦਵਿੰਦਰ ਸਿੰਘ ਜੀ ਦੇ ਰੈਜ਼ੋਲਿਊਸ਼ਨ ਤੇ ਬੋਲਣ ਦੀ ਆਗਿਆ ਦਿੱਤੀ ਹੈ। ਮੈਂ ਉਸ

ਦੀ ਪ੍ਰੋੜਤਾ ਕਰਨ ਲਈ ਖੜਾ ਹੋਇਆ ਹਾਂ। ਇਸ ਗੱਲ ਦੀ ਵਧਾਈ ਮੈਂ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੂੰ ਦੇਂਦਾ ਹਾਂ ਕਿ ਜਿੰਨਾ ਧਿਆਨ ਇਸ ਸਰਕਾਰ ਨੇ ਬਿਜਲੀ ਦੇ ਪਾਸੇ ਦਿੱਤਾ ਹੈ, ਉਨ੍ਹਾਂ ਅਜੇ ਤੱਕ ਕਿਸੇ ਸਰਕਾਰ ਨੇ ਵੀ ਨਹੀਂ ਦਿੱਤਾ ਅਤੇ ਨਾ ਹੀ ਐਨਾ ਪੈਸਾ ਇਸ ਲਈ ਰਖਿਆ ਹੈ। ਤੁਸੀਂ 1982-83 ਅਤੇ 1983-84 ਦਾ ਬਜਟ ਦੇਖ ਲਓ। ਜਿਸ ਚੀਜ਼ ਤੋਂ ਬਿਨਾਂ ਐਗਰੀਕਲਚਰ ਅਤੇ ਇੰਡਸਟਰੀ ਚਲ ਹੀ ਨਹੀਂ ਸਕਦੀ, ਉਸ ਚੀਜ਼ ਵੱਲ ਹੀ ਧਿਆਨ ਦੇਣਾ ਇਕ ਮਹੱਤਵਪੂਰਨ ਗੱਲ ਹੈ। ਕਾਮਰੇਡ ਕੁਲਵੰਤ ਸਿੰਘ ਜੀ ਨੇ ਇਥੇ ਬੜੇ ਕਟਾਕਸ਼ ਕੀਤੇ ਹਨ। ਅੱਛਾ ਹੁੰਦਾ ਜੇ ਇਹ ਪਬਲਿਕ ਅੰਡਰ-ਟੇਕਿਗਜ਼ ਕਮੇਟੀ ਦੀ ਰਿਪੋਰਟ ਜਿਹੜੀ ਸਾਡੇ ਪਾਸ ਆਈ ਹੈ, ਪੜ੍ਹ ਲੈਂਦੇ। ਉਸ ਦੇ ਚੇਅਰਮੈਨ ਵੀ ਸ੍ਰੀ ਰਾਜ ਕੁਮਾਰ ਜੀ ਹੀ ਹਨ ਅਤੇ ਮੈਂ ਉਸ ਕਮੇਟੀ ਦਾ ਮੈਂਬਰ ਰਿਹਾ ਹਾਂ। ਮੇਰਾ ਖਿਆਲ ਹੈ ਜਿੰਨੀ ਸੈਟਿਸਫੈਕਸ਼ਨ ਬਿਜਲੀ ਬੋਰਡ ਤੋਂ ਉਨ੍ਹਾਂ ਨੂੰ ਹੈ, ਸ਼ਾਇਦ ਹੀ ਕਿਸੇ ਹੋਰ ਨੂੰ ਹੋਵੇ। ਉਨ੍ਹਾਂ ਨੇ ਅਤੇ ਮੈਂਬਰਾਂ ਨੇ ਐਨੀ ਮਿਹਨਤ ਕਰਕੇ ਅਤੇ ਮੌਕਿਆਂ ਤੇ ਜਾ ਜਾ ਕੇ ਦੇਖਿਆ ਹੈ। ਰੋਪੜ ਥਰਮਲ ਪਲਾਂਟ ਅਸੀਂ ਅੱਜ ਤੋਂ 8 ਮਹੀਨੇ ਪਹਿਲਾਂ ਦੇਖਣ ਗਏ ਸੀ। ਜਿਥੇ ਪਹਿਲਾਂ ਕੋਈ ਚੀਜ਼ ਨਹੀਂ ਸੀ, ਅੱਜ ਉਥੇ ਜੰਗਲ ਵਿੱਚ ਮੰਗਲ ਹੋਇਆ ਹੈ। ਬਠਿੰਡਾ ਥਰਮਲ ਪਲਾਂਟ ਤੋਂ ਵੀ ਸ਼ਹਿਰ ਵਿੱਚ ਰਹਿੰਦੇ ਲੋਕਾਂ ਤੇ ਪਹਿਲਾਂ ਧੂੰਆਂ ਅਤੇ ਸੁਆਹ ਵਗੈਰਾ ਡਿਗਦੀ ਰਹਿੰਦੀ ਸੀ। ਇਥੇ ਚੇਅਰਮੈਨ ਸਾਹਿਬ, ਐਸੀ ਮਸ਼ੀਨ-ਰੀ ਲਗ ਰਹੀ ਹੈ, ਜਿਸ ਨਾਲ ਧੂੰਆਂ ਬਿਲਕੁਲ ਬਾਹਰ ਨਹੀਂ ਨਿਕਲੇਗਾ ਅਤੇ ਸੁਆਹ ਵਗੈਰਾ ਵੀ ਨਹੀਂ ਡਿਗੇਗੀ।

**ਮਾਸਟਰ ਬਾਬੂ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਚੇਅਰਮੈਨ ਸਾਹਿਬ, ਬੜੇ ਦੁੱਖ ਦੀ ਗੱਲ ਹੈ ਕਿ ਇਥੇ ਆਈ.ਪੀ.ਐਮ. ਸਾਹਿਬ ਮੌਜੂਦ ਨਹੀਂ ਹਨ। ਇਥੇ ਮੈਂਬਰ ਸਾਹਿਬਾਨ ਸੁਝਾਓ ਦੇ ਰਹੇ ਹਨ। ਇਹ ਮਨਿਸਟਰ ਕਨਸਰਨਡ ਨੂੰ ਨੋਟ ਕਰਨੇ ਚਾਹੀਦੇ ਹਨ। ਇਹ ਆਗਸਟ ਹਾਊਸ ਦੀ ਬੇਇਜ਼ਤੀ ਦੇ ਸਮਾਨ ਗੱਲ ਹੈ।

**ਸ੍ਰੀ ਸਭਾਪਤੀ** : ਬਾਬੂ ਸਿੰਘ ਜੀ, ਐਸੀ ਕੋਈ ਗਲ ਨਹੀਂ ਹੈ। ਦੂਸਰੇ ਮਨਿਸਟਰ ਸਾਹਿਬਾਨ ਬੈਠੇ ਹਨ। ਇਹ ਇਨ੍ਹਾਂ ਦੀ ਕੁਲੈਕਟਿਵ ਰਿਸਪਾਂਸਿਬਿਲਿਟੀ ਹੈ।

**ਸ੍ਰੀ ਗੁਰਦਿਆਲ ਸੈਣੀ** : ਚੇਅਰਮੈਨ ਸਾਹਿਬ, ਮੈਂ ਪੂਰਾ 10 ਮਿੰਟ ਦਾ ਟਾਈਮ ਲਵਾਂਗਾ। ਇਸ ਵਿਚ ਤੁਸੀਂ ਮੈਨੂੰ ਡਿਸਟਰਬ ਨਾ ਕਰਨਾ। ਕਾਮਰੇਡ ਕੁਲਵੰਤ ਜੀ ਨੇ ਕਿਹਾ ਕਿ ਅਨੰਦਪੁਰ ਹਾਈਡਲ ਪ੍ਰਾਜੈਕਟ, ਕਿਹਾ ਗਿਆ ਸੀ ਕਿ ਪਿਛਲੇ ਸਾਲ ਪੂਰਾ ਹੋ ਜਾਵੇਗਾ। ਅਗਰ ਇਹ ਆਪਣੇ ਚੇਅਰਮੈਨ ਸਾਹਿਬ ਨੂੰ ਪੁੱਛਦੇ ਕਿ ਕੀ ਬਿਜਲੀ ਬੋਰਡ ਨੇ ਆਪਣਾ ਪਹਿਲਾ ਯੂਨਿਟ ਮੁਕੰਮਲ ਕਰ ਦਿਤਾ ਹੈ ਜਾਂ ਨਹੀਂ ? ਅਗਰ ਨਹੀਂ, ਤਾਂ ਕਸੂਰਵਾਰ ਕੌਣ ਹੈ ? ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਸਹੀ ਗੱਲ ਹੋਵੇ, ਉਸਨੂੰ ਇਨ੍ਹਾਂ ਨੂੰ ਵੀ ਠੀਕ ਕਹਿਣਾ ਚਾਹੀਦਾ ਹੈ ਅਤੇ ਜਿਹੜੀ ਗੱਲ ਮਾੜੀ ਹੋਵੇ, ਉਸ ਨੂੰ ਤਾਂ ਅਸੀਂ ਵੀ ਮਾੜਾ ਹੀ ਕਹਾਂਗੇ। ਜਿਹੜੀ 3 ਹਜ਼ਾਰ ਰੁਪਏ ਸਿਕਿਉਰਿਟੀ ਵਾਲੀ ਗੱਲ ਹੈ, ਇਹ ਬੜੀ ਜ਼ਿਆਦਾ ਹੈ। ਸ਼ਹਿਰਾਂ ਵਿਚ ਇਕ ਕਿਲੋਵਾਟ ਮਗਰ ਇਕ ਹਜ਼ਾਰ ਰੁਪਿਆ ਲਿਆ ਜਾਂਦਾ ਹੈ। ਅਮੀਰ ਆਦਮੀ ਤਾਂ ਪੈਸੇ ਜਮ੍ਹਾਂ ਕਰਵਾ ਕੇ ਕੁਨੈਕਸ਼ਨ ਲੈ ਜਾਣਗੇ ਪਰ ਗਰੀਬ ਆਦਮੀ ਕੀ ਕਰੇਗਾ। ਇਹ ਰਕਮ ਬਹੁਤ ਜ਼ਿਆਦਾ ਹੈ। ਇਸ ਨੂੰ ਘਟਾਉਣਾ ਚਾਹੀਦਾ ਹੈ। ਇਹ ਗਲ ਠੀਕ ਹੈ, ਕਿ ਪੈਸੇ ਤੋਂ ਬਿਨਾਂ ਗੱਡੀ ਨਹੀਂ ਤੁਰ ਸਕਦੀ। ਹਾਈਡਲ ਅਤੇ ਥਰਮਲ ਪਲਾਂਟਸ ਨਹੀਂ ਬਣ ਸਕਦੇ। ਪੀਲੇ ਕਾਰਡਾਂ ਬਾਰੇ ਕਾਮਰੇਡ ਕੁਲਵੰਤ ਜੀ ਨੇ ਕਿਹਾ ਹੈ। ਪਰ ਮੈਂ ਕਹਿੰਦਾ ਹਾਂ ਕਿ ਜਦੋਂ ਸਰਕਾਰ ਨੇ ਇਹ ਦੇਣ ਦਾ ਫੈਸਲਾ ਕੀਤਾ ਸੀ, ਤਾਂ ਇਹ ਵਿਰੋਧਤਾ ਕਰਦੇ

[ਸ਼੍ਰੀ ਗੁਰਦਿਆਲ ਸੈਣੀ]

ਸਨ। ਹੁਣ ਇਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਇਹ ਸਰਕਾਰ ਨੇ ਚੰਗਾ ਕੰਮ ਕੀਤਾ ਹੈ। ਪਰ ਇਹ ਇਸਦੀ ਵੀ ਨਿੰਦਿਆ ਕਰਦੇ ਹਨ। ਇਨ੍ਹਾਂ ਨੂੰ ਕਹਿਣਾ ਚਾਹੀਦਾ ਹੈ ਕਿ ਇਹ ਜਿਹੜੇ ਪੀਲੇ ਕਾਰਡਾਂ ਵਾਲਾ ਕੰਮ ਸਰਕਾਰ ਨੇ ਕੀਤਾ ਹੈ, ਇਹ ਚੰਗਾ ਕੀਤਾ ਹੈ। ਪਰ ਇਨ੍ਹਾਂ ਦੇ ਹੋਲਡਰਜ਼ ਤੋਂ ਸਿਕਿਉਰਿਟੀ ਪੁਰਾਣੇ ਰੇਟ ਨਾਲ ਹੀ ਲੈਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਅੱਜ ਜਿੰਨੇ ਵੀ ਥਰਮਲ ਪਲਾਂਟਸ ਚਲ ਰਹੇ ਹਨ, ਉਨ੍ਹਾਂ ਵਿਚ ਜਿੰਨਾ ਵੀ ਕੋਲਾ ਲਗਦਾ ਹੈ, ਉਹ ਫੋਰਥ ਗਰੇਡ ਦਾ ਲਗਦਾ ਹੈ। ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਘਾਟੇ ਕਿਸ ਤਰ੍ਹਾਂ ਪੈਂਦੇ ਹਨ। ਅਸੀਂ ਮੌਕੇ ਤੇ ਜਾ ਕੇ ਦੇਖਿਆ ਸੀ ਕਿ ਜਿਥੇ ਗਰੇਡ 2 ਕੋਲਾ ਚਾਹੀਦਾ ਹੈ, ਉਥੇ ਗਰੇਡ 4 ਪਿਆ ਸੀ ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਕੋਲਾ ਪਿਛੋਂ ਸਹੀ ਆਉਂਦਾ ਹੈ, ਉਹੀ ਲਗਣਾ ਚਾਹੀਦਾ ਹੈ। ਘਾਟਾ ਕਿਸ ਤਰ੍ਹਾਂ ਪੈਂਦਾ ਹੈ। ਪਿਛਲੇ ਸਾਰੇ ਸਾਲ ਦਾ ਬਠਿੰਡਾ ਥਰਮਲ ਪਲਾਂਟ ਦਾ ਰਿਕਾਰਡ ਦੇਖ ਲਓ। ਬਿਜਲੀ ਬੋਰਡ ਨੂੰ ਘਾਟੇ ਪੈ ਰਹੇ ਹਨ। ਘਾਟੇ ਕਿਸ ਤਰ੍ਹਾਂ ਪੈਂਦੇ ਹਨ। ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦਸਦਾ ਹਾਂ ਕਿ ਜਦੋਂ ਇਨ੍ਹਾਂ ਨੇ ਕੋਲਾ ਬੁੱਕ ਕਰਵਾਇਆ ਹੁੰਦਾ ਹੈ ਝਰੀਆ ਤੋਂ ਜਾਂ ਧੰਨਬਾਦ ਤੋਂ ਤਾਂ ਉਹ ਇਨ੍ਹਾਂ ਨੂੰ ਘੱਟ ਪਹੁੰਚਦਾ ਹੈ। ਇਸ ਪ੍ਰਕਾਰ ਇਨ੍ਹਾਂ ਦੇ ਕਲੇਮ ਖੜ੍ਹੇ ਰਹਿੰਦੇ ਹਨ। ਚੇਅਰਮੈਨ ਸਾਹਿਬ, ਜੇ 100 ਗੱਡੀ ਕੋਲਾ ਇਥੇ ਆਉਣਾ ਹੁੰਦਾ ਹੈ ਤਾਂ ਉਸ ਵਿਚੋਂ 75 ਗੱਡੀ ਕੋਲਾ ਹੀ ਇਨ੍ਹਾਂ ਪਾਸ ਪਹੁੰਚਦਾ ਹੈ। ਇਹ ਪਤਾ ਨਹੀਂ ਰਸਤੇ ਵਿਚ ਕਿਧਰ ਚਲਿਆ ਜਾਂਦਾ ਹੈ। ਉਹ ਰਸਤੇ ਵਿਚ ਹੀ ਮਿਲ ਮਿਲਾ ਕੇ ਵੇਚ ਦਿਤਾ ਜਾਂਦਾ ਹੈ। ਕਿਸੇ ਪਾਸੇ ਹੋਰ ਲਾਹ ਦਿਤਾ ਜਾਂਦਾ ਹੈ। ਜਿਸ ਅਫ਼ਸਰ ਦੀ ਉਥੋਂ ਕੋਲਾ ਵਗੈਰਾ ਭੇਜਣ ਦੀ ਜ਼ਿੰਮੇਵਾਰੀ ਹੁੰਦੀ ਹੈ ਉਹ ਨਾਲ ਮਿਲ ਜਾਂਦੇ ਹਨ। ਉਹ ਮਿਲ ਕੇ ਵੇਚ ਦੇਂਦੇ ਹਨ। ਇਹ ਕੁਝ ਹੋ ਰਿਹਾ ਹੈ ਜਿਸ ਕਾਰਨ ਬਿਜਲੀ ਬੋਰਡ ਨੂੰ ਘਾਟੇ ਪੈਂਦੇ ਹਨ। 1981-82 ਅਤੇ 82-83 ਦਾ ਇਨ੍ਹਾਂ ਦਾ ਰਿਕਾਰਡ ਮੰਗਾ ਕੇ ਦੇਖ ਲਓ ਕਿ ਕਿੰਨਾ ਘਾਟਾ ਪਿਆ ਹੋਇਆ ਹੈ। ਇਹ ਘਾਟੇ ਸਿਰਫ ਇਕ ਵਜ੍ਹਾ ਕਾਰਨ ਹਨ। ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਬਿਜਲੀ ਬੋਰਡ ਵਾਲਿਆਂ ਨੇ ਬਿਜਲੀ ਦੀ ਚੋਰੀ ਰੋਕਣ ਵਾਸਤੇ ਇਕ ਬਹੁਤ ਅੱਛਾ ਕੰਮ ਕੀਤਾ ਹੈ ਕਿ ਇਨ੍ਹਾਂ ਨੇ ਇਸ ਵਾਸਤੇ ਫਲਾਇੰਗ ਸਕਵੈਡ ਜੋ ਰੱਖੇ ਹਨ। ਉਹ ਛਾਪੇ ਮਾਰਦੇ ਹਨ ਔਰ ਦੇਖਦੇ ਹਨ ਕਿ ਕੌਣ ਬਿਜਲੀ ਦੀ ਚੋਰੀ ਕਰਦਾ ਹੈ। ਪਰ ਇਨ੍ਹਾਂ ਵਿਚ ਇਕ ਮਾੜੀ ਗੱਲ ਇਹ ਹੈ ਕਿ ਇਹ ਜਿਹੜੇ ਅਫ਼ਸਰ ਇਸ ਕੰਮ ਲਈ ਨਿਯੁਕਤ ਕੀਤੇ ਹਨ ਉਨ੍ਹਾਂ ਦਾ ਬੀਹੇਵੀਅਰ ਅੱਛਾ ਨਹੀਂ। ਉਹ ਇੰਡਸਟਰੀਅਲਿਸਟ ਨੂੰ ਹੈਰਾਸ ਕਰਦੇ ਹਨ। ਇੱਕ ਬੰਦਾ ਠੀਕ ਹੈ ਜੋ ਚੋਰੀ ਕਰਦਾ ਹੈ ਉਸ ਨੂੰ ਤਾਂ ਪੈਨਲਟੀ ਲਾ ਦਿਤੀ ਜਾਣੀ ਚਾਹੀਦੀ ਹੈ। ਪਰ ਫਲਾਇੰਗ ਵਾਲਿਆਂ ਨੂੰ ਇਹ ਯਕੀਨ ਕਰ ਲੈਣਾ ਚਾਹੀਦਾ ਹੈ ਕਿ ਚੋਰੀ ਹੋਈ ਵੀ ਹੈ ਕਿ ਨਹੀਂ। ਜਿਹੜਾ ਚੋਰੀ ਨਹੀਂ ਵੀ ਕਰਦਾ ਉਸ ਨੂੰ ਵੀ ਇਹ ਠੀਕ ਤਰ੍ਹਾਂ ਕੰਮ ਕਰਨ ਨਹੀਂ ਦੇਂਦੇ। ਇਨ੍ਹਾਂ ਅਫ਼ਸਰਾਂ ਦਾ ਇੰਡਸਟਰੀਅਲਿਸਟਾਂ ਨਾਲ ਬੀਹੇਵੀਅਰ ਅੱਛਾ ਨਹੀਂ। ਉਨ੍ਹਾਂ ਦਾ ਬੀਹੇਵੀਅਰ ਅੱਛਾ ਹੋਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਇਕ ਮੇਰਾ ਹੋਰ ਸੁਝਾਅ ਹੈ ਕਿ ਇਹ ਆਪਣੇ ਸਟੋਰਾਂ ਦੇ ਅੰਦਰ ਬਹੁਤ ਸਾਰਾ ਕਰੋੜਾਂ ਰੁਪਏ ਦਾ ਮਾਲ ਪਰਚੇਜ਼ ਕਰਕੇ ਪਹਿਲਾਂ ਹੀ ਰੱਖ ਲੈਂਦੇ ਹਨ ਜਦੋਂ ਕਿ ਉਸ ਸਮਾਨ ਦੀ ਵਰਤੋਂ ਚਾਰ ਪੰਜ ਸਾਲ ਬਾਅਦ ਹੋਣੀ ਹੁੰਦੀ ਹੈ। ਉਸ ਦਾ ਤੁਸੀਂ ਇਹ ਅੰਦਾਜ਼ਾ ਲਗਾ ਲਓ ਕਿ ਉਨ੍ਹਾਂ ਨੇ ਕਿਤਨੇ ਰੁਪਏ ਦਾ ਇਨਟਰੈਸਟ ਵੇਸਟ ਕਰ ਦਿਤਾ ਹੈ ਸਰਕਾਰ ਦਾ ਇਹ ਮਹੱਤਵਪੂਰਨ ਪੈਸਾ ਚੀਜ਼ ਦੀ ਸਮੇਂ ਤੋਂ ਪਹਿਲਾਂ ਹੀ ਪਰਚੇਜ਼ ਕਰਕੇ ਖਰਾਬ ਕਰ ਦੇਂਦੇ ਹਨ। ਤੁਸੀਂ ਹਿਸਾਬ ਲਾ ਕੇ ਦੇਖ ਲਓ। ਇਸ ਤਰ੍ਹਾਂ ਇਹ ਸਰਕਾਰੀ ਪੈਸੇ ਦਾ ਨੁਕਸਾਨ

ਕਰਦੇ ਹਨ। ਇਨ੍ਹਾਂ ਨੂੰ ਬਕਾਇਦਾ ਸਖਤ ਹਦਾਇਤਾਂ ਹੋਣੀਆਂ ਚਾਹੀਦੀਆਂ ਹਨ। ਜਿੰਨਾ ਸਾਮਾਨ 1982-83 ਵਿੱਚ ਲਗਣਾ ਸੀ ਉਸ ਤੋਂ ਵਧ ਬਿਲਕੁਲ ਨਹੀਂ ਸੀ ਖਰੀਦਣਾ ਚਾਹੀਦਾ। ਪਰ ਇਨ੍ਹਾਂ ਦੇ ਸਟੋਰਾਂ ਵਿਚ ਲੋੜ ਤੋਂ ਕਿਤੇ ਵਧੇਰੇ ਸਾਮਾਨ ਪਿਆ ਹੈ। ਚੇਅਰਮੈਨ ਸਾਹਿਬ, ਤੁਸੀਂ ਇਨ੍ਹਾਂ ਦੇ ਸਟੋਰ ਦੇਖੋ, ਉਹ ਭਰੇ ਪਏ ਹਨ। ਮੈਂ ਕਹਿੰਦਾ ਹਾਂ ਕਿ ਉਹ ਜਿਹੜਾ ਫਾਲਤੂ ਸਮਾਨ ਹੈ ਉਸ ਨੂੰ ਨਿਲਾਮ ਕਰ ਦੇਣਾ ਚਾਹੀਦਾ ਹੈ। ਇਸ ਵਾਸਤੇ ਬੇਸ਼ਕ ਕੋਈ ਕਮੇਟੀ ਬਣਾ ਲਈ ਜਾਵੇ। ਇਹ ਸਾਮਾਨ ਇਨ੍ਹਾਂ ਪਾਸ ਲੋੜ ਤੋਂ ਕਿਤੇ ਵਧੇਰੇ ਜਮ੍ਹਾਂ ਕੀਤਾ ਹੋਇਆ ਹੈ। ਚੇਅਰਮੈਨ ਸਾਹਿਬ, ਬਹੁਤ ਸਾਰੀ ਬਿਜਲੀ ਦੀ ਚੋਰੀ ਕੀਤੀ ਜਾਂਦੀ ਹੈ। ਉਹ ਇਸ ਤਰ੍ਹਾਂ ਹੁੰਦੀ ਹੈ ਕਿ ਲੋਕੀਂ ਤਾਰਾਂ ਸਿੱਟ ਲੈਂਦੇ ਹਨ। 232 ਵਾਟ ਦੀ ਤਾਰ ਉਤੇ ਤਾਰ ਸਿੱਟ ਲਈ, ਇਸ ਤਰ੍ਹਾਂ ਬਿਜਲੀ ਦੀ ਚੋਰੀ ਕੀਤੀ ਜਾਂਦੀ ਹੈ। ਸਾਨੂੰ ਇਸ ਤਰ੍ਹਾਂ ਦੀ ਚੋਰੀ ਨੂੰ ਰੋਕਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਐਗਰੀਕਲਚਰ ਨੂੰ ਬਿਜਲੀ ਦੀ ਲੋੜ ਹੈ ਬਿਲਕੁਲ ਉਸੇ ਤਰ੍ਹਾਂ ਇੰਡਸਟਰੀ ਨੂੰ ਵੀ ਬਿਜਲੀ ਦੀ ਬਹੁਤ ਲੋੜ ਹੈ। ਅਸੀਂ ਕਹਿੰਦੇ ਹਾਂ 3 ਹਾਰਸ ਪਾਵਰ ਦੀ ਮੋਟਰ ਦੇ 85 ਰੁਪਏ ਇਹ ਲੈਂਦੇ ਹਨ। ਅਸੀਂ ਤਿੰਨ ਹਾਰਸ ਪਾਵਰ ਵਾਸਤੇ ਡੇਢ ਸੌ ਰੁਪਏ ਦੇਣ ਨੂੰ ਵੀ ਤਿਆਰ ਹਾਂ। ਲੇਕਿਨ ਇੰਡਸਟਰੀ ਨਾਲ ਜ਼ੁਲਮ ਨਹੀਂ ਕਰਨਾ ਚਾਹੀਦਾ। ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਸਾਨੂੰ ਜਿਹੜੀ ਬਿਜਲੀ ਘਰਾਂ ਵਿਚ ਸ਼ਹਿਰਾਂ ਵਿਚ ਵਰਤਣ ਲਈ ਮਿਲਦੀ ਹੈ ਇਹ ਸਾਨੂੰ 78 ਪੈਸੇ ਯੂਨਿਟ ਦੇ ਹਿਸਾਬ ਨਾਲ ਦਿੱਤੀ ਜਾਂਦੀ ਰਹੀ ਹੈ। ਸਾਡੇ ਤੇ ਟੈਕਸ ਲਗਾਏ ਜਾ ਰਹੇ ਹਨ। ਬਿਜਲੀ ਦੇ ਹੋਰ ਟੈਕਸ ਸਾਡੇ ਤੇ ਲੱਗ ਰਹੇ ਹਨ। ਜਿੰਨੀ ਬਿਜਲੀ ਵਰਤੀ ਜਾਵੇ ਉਸ ਤੇ ਇਕ ਪੈਸਾ ਹੋਰ ਟੈਕਸ ਲਾਇਆ ਜਾ ਰਿਹਾ ਹੈ। ਚੇਅਰਮੈਨ ਸਾਹਿਬ, ਸਾਡੇ ਤੇ ਤਾਂ ਪਹਿਲਾਂ ਹੀ ਬਹੁਤ ਟੈਕਸ ਲੱਗੇ ਹੋਏ ਹਨ। ਕਾਮਰੇਡ ਕੁਲਵੰਤ ਸਿੰਘ ਨੇ ਜੋ ਕਿਹਾ ਹੈ ਉਹ ਠੀਕ ਹੈ। (ਘੰਟੀ)

**ਸ਼੍ਰੀ ਸਭਾਪਤੀ** : ਸ਼੍ਰੀ ਗੁਰਦਿਆਲ ਸੈਣੀ ਜੀ, ਹੁਣ ਤੁਸੀਂ ਬੈਠੋ। ਕਿਸੇ ਹੋਰ ਨੇ ਵੀ ਬੋਲਣਾ ਹੈ।

**ਸ਼੍ਰੀ ਗੁਰਦਿਆਲ ਸੈਣੀ** : ਬੱਸ ਜੀ ਮੈਂ ਹੁਣੇ ਹੀ ਇਕ ਦੋ ਮਿੰਟਾਂ ਵਿੱਚ ਬੰਦ ਕਰਦਾ ਹਾਂ। ਆਨੰਦਪੁਰ ਹਾਈਡਲ ਪ੍ਰਾਜੈਕਟ, ਰੋਪੜ ਥਰਮਲ ਪਲਾਂਟ ਇਹ ਸਭ ਸਾਨੂੰ ਠੀਕ ਤਰ੍ਹਾਂ ਨਾਲ ਚਲਾਉਣੇ ਚਾਹੀਦੇ ਹਨ ਤਾਂ ਹੀ ਪੰਜਾਬ ਦੀ ਤਰੱਕੀ ਹੋ ਸਕਦੀ ਹੈ। ਚੇਅਰਮੈਨ ਸਾਹਿਬ, ਪਿਛਲੇ ਸਮੇਂ ਵਿਚ ਅਕਾਲੀ ਪਾਰਟੀ ਨੇ ਔਰ ਜਨਤਾ ਪਾਰਟੀ ਨੇ ਜਿਸ ਦੀ ਕਿ ਇਥੇ ਵੀ ਸਰਕਾਰ ਸੀ ਅਤੇ ਉਪਰ ਵੀ ਉਸ ਦੀ ਹੀ ਸਰਕਾਰ ਸੀ. ਲੇਕਿਨ ਉਹ ਸਾਨੂੰ ਇਨ੍ਹਾਂ ਪ੍ਰਾਜੈਕਟਾਂ ਦੀ ਮਨਜ਼ੂਰੀ ਨਹੀਂ ਲੈ ਕੇ ਦੇ ਸਕੀ। ਲੇਕਿਨ ਸਾਡੀ ਸਰਕਾਰ ਨੇ ਇਥੇ ਆ ਕੇ ਸਭ ਤੋਂ ਪਹਿਲਾਂ ਇਹ ਕੰਮ ਕੀਤਾ। ਥੀਨ ਡੈਮ ਦੀ ਮਨਜ਼ੂਰੀ ਲੈ ਕੇ ਦਿਤੀ।

**ਸ਼੍ਰੀ ਸਭਾਪਤੀ** : ਤੁਸੀਂ ਬੈਠ ਜਾਓ। ਤੁਹਾਡਾ ਟਾਈਮ ਸਮਾਪਤ ਹੋ ਚੁਕਿਆ ਹੈ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬੀ) : ਚੇਅਰਮੈਨ ਸਾਹਿਬ, ਮੈਂ ਆਪਣੀ ਸਪੀਚ ਵਿਚ ਨਵੇਂ ਨਵੇਂ ਸੁਝਾਓ ਦੇਵਾਂਗਾ।

**ਸ਼੍ਰੀ ਸਭਾਪਤੀ** : ਤੁਹਾਡੀ ਸਪੀਚ ਬਰੀਫ ਹੋਣੀ ਚਾਹੀਦੀ ਹੈ ਔਰ ਜੋ ਗੱਲ ਪਹਿਲਾਂ ਆਖੀ ਜਾ ਚੁੱਕੀ ਹੈ ਉਸ ਨੂੰ ਰਿਪੀਟ ਨਹੀਂ ਕੀਤਾ ਜਾਣਾ ਚਾਹੀਦਾ। ਇਸ ਤਰ੍ਹਾਂ ਹਾਊਸ ਦਾ ਸਮਾਂ ਖਰਾਬ ਹੁੰਦਾ ਹੈ। ਹੋਰ ਵੀ ਕਈ ਸਾਥੀਆਂ ਨੇ ਬੋਲਣਾ ਹੁੰਦਾ ਹੈ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਠੀਕ ਹੈ ਜੀ, ਮੈਂ ਆਪਣੀ ਸਪੀਚ ਛੇਤੀ ਸਮਾਪਤ ਕਰ ਦਿਆਂਗਾ। ਲੇਕਿਨ ਤੁਸੀਂ ਮੈਨੂੰ ਵਿਚੋਂ ਟੋਕਣਾ ਨਾ। ਮੈਂ ਛੇਤੀ ਸਮਾਪਤ ਕਰ ਲਵਾਂਗਾ।

ਚੇਅਰਮੈਨ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਰੈਜ਼ੋਲਿਊਸ਼ਨ ਤੇ ਬੋਲਣ ਲਈ ਵਕਤ ਦਿਤਾ ਹੈ। ਮੈਂ ਦੋ ਚਾਰ ਗੱਲਾਂ ਕਰਨੀਆਂ ਚਾਹੁੰਦਾ ਹਾਂ। ਸਾਡੇ ਆਪੋਜ਼ੀਸ਼ਨ ਵਾਲੇ ਸਾਥੀ ਔਰ ਲੀਡਰ ਕਹਿੰਦੇ ਰਹੇ ਹਨ ਕਿ ਕੋਈ ਪਰਾਸਪੈਰਿਟੀ ਨਹੀਂ ਹੋਈ। ਕਾਂਗਰਸ ਸਰਕਾਰ ਨੇ ਕੁਝ ਨਹੀਂ ਕੀਤਾ ਜਿਸ ਨਾਲ ਕਿ ਪੰਜਾਬ ਦੇ ਲੋਕਾਂ ਦੀ ਤਰੱਕੀ ਹੋ ਸਕਦੀ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਬਿਜਲੀ ਜਿਹੜੀ ਹੈ ਇਹ ਬਹੁਤ ਜ਼ਰੂਰੀ ਹੈ। ਇਹ ਬੜੀ ਅਹਿਮ ਚੀਜ਼ ਹੈ ਜਿਸ ਤੇ ਸਾਰੇ ਹਿੰਦੁਸਤਾਨ ਦੀ ਇਕਾਨੋਮੀ ਡੀਪੈਂਡ ਕਰਦੀ ਹੈ। ਅਸੀਂ ਜਦੋਂ 1947 ਵਿੱਚ ਆਜ਼ਾਦ ਹੋਏ ਸੀ ਤਾਂ ਸਾਡੀ ਪਾਵਰ ਦੀ ਪਰੋਡਕਸ਼ਨ ਜਿਹੜੀ ਸੀ ਉਹ ਸਿਰਫ ਉਸ ਵੇਲੇ 48 ਮੈਗਾਵਾਟ ਹੁੰਦੀ ਸੀ। ਹੁਣ 1982 ਵਿਚ ਸਾਡੀ ਇਹ ਬਿਜਲੀ ਦੀ ਪਰੋਡਕਸ਼ਨ ਜਿਹੜੀ ਹੈ ਉਹ 1632 ਮੈਗਾਵਾਟ ਤੱਕ ਜਾ ਚੁੱਕੀ ਹੈ। ਸਾਡੇ ਵਿਲੇਜ ਜਿਹੜੇ ਉਸ ਵੇਲੇ ਤਕ ਇਲੈਕਟ੍ਰੀਫਾਈ ਹੋਏ ਸਨ ਉਹ ਕੇਵਲ 20 ਸਨ। ਅੱਜ ਇਨ੍ਹਾਂ ਦੀ ਤਾਦਾਦ 12,216 ਹੋ ਚੁੱਕੀ ਹੈ। ਘਰੇਲੂ ਕੁਨੈਕਸ਼ਨ ਉਨ੍ਹਾਂ ਦਿਨਾਂ ਵਿਚ ਕੇਵਲ 174 ਸੀ ਜਿਹੜੇ ਇਸ ਵੇਲੇ 23 1/2 ਲੱਖ ਦੇ ਕਰੀਬ ਜਾ ਚੁੱਕੇ ਹਨ। ਇਸ ਵੇਲੇ ਪੰਜਾਬ ਦੀ ਫੀਕਸ ਆਮਦਨ ਸਾਰੇ ਹਿੰਦੁਸਤਾਨ ਨਾਲੋਂ ਜ਼ਿਆਦਾ ਹੋ ਗਈ ਹੈ। ਮੇਰੇ ਦੋਸਤ ਇਹ ਕਹਿੰਦੇ ਹਨ ਕਿ ਕਾਂਗਰਸ ਸਰਕਾਰ ਨੇ ਕੁਝ ਨਹੀਂ ਕੀਤਾ। ਇਹ ਸਾਰਾ ਕੁਝ ਕਾਂਗਰਸ ਸਰਕਾਰ ਵੇਲੇ ਹੀ ਹੋਇਆ ਹੈ। ਇਹ ਤਰੱਕੀ ਸਾਡੇ ਆਉਣ ਨਾਲ ਹੀ ਹੋਈ ਹੈ। ਅਸੀਂ ਹੀ ਤਾਂ ਇਸ ਤਰੱਕੀ ਦੀ ਬੁਨਿਆਦ ਰੱਖੀ ਸੀ। ਹੁਣ ਅਸੀਂ ਇਸ ਹੱਦ ਤੱਕ ਪਹੁੰਚ ਗਏ ਹਾਂ ਕਿ ਇਹੋ ਜਿਹਾ ਖੂਬਸੂਰਤ ਸਦਨ ਜਿਹੜਾ ਅਸੀਂ ਅੱਜ ਦੇਖ ਰਹੇ ਹਾਂ ਅਸੀਂ ਕਦੇ ਇਹ ਦੇਖ ਨਹੀਂ ਸਕਦੇ ਸੀ। ਇਹ ਸਭ ਕੁਝ ਬਿਜਲੀ ਦੀਆਂ ਬਰਕਤਾਂ ਹੀ ਹਨ ਜਿਸ ਨਾਲ ਅਸੀਂ ਏਥੇ ਤਕ ਦੇਖ ਰਹੇ ਹਾਂ। ਇਸ ਵਿਚ ਸਾਡੇ ਦੇਸ਼ ਦੇ ਇੰਜੀਨੀਅਰਾਂ ਨੇ ਕਾਫੀ ਵੱਡਾ ਹਿਸਾ ਪਾਇਆ ਹੈ। ਉਨ੍ਹਾਂ ਨੇ ਬਹੁਤ ਜ਼ੋਰ ਲਗਾਇਆ ਹੈ। ਮੈਂ ਇਸ ਗਲ ਨਾਲ ਸਹਿਮਤ ਹਾਂ ਕਿ ਇੰਜੀਨੀਅਰਜ਼ ਦੀਆਂ ਜਿਹੜੀਆਂ ਡੀਮਾਂਡਜ਼ ਹਨ ਉਨ੍ਹਾਂ ਤੇ ਜ਼ਰੂਰ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਹ ਇੰਜੀਨੀਅਰ ਜਿਸ ਤਰ੍ਹਾਂ ਸਾਡੇ ਆਈ. ਏ. ਐਸ. ਜਾਂ ਦੂਸਰੇ ਅਫ਼ਸਰ ਹਨ, ਇਹ ਵੀ ਹਿੰਦੁਸਤਾਨ ਦੇ ਪੰਜਾਬ ਦੇ ਬਿਲਡਰ ਹਨ ਔਰ ਇਨ੍ਹਾਂ ਨੂੰ ਮਾਯੂਸ ਨਹੀਂ ਕਰਨਾ ਚਾਹੀਦਾ। ਸਾਨੂੰ ਇਨ੍ਹਾਂ ਦੀਆਂ ਮੰਗਾਂ ਧਿਆਨ ਨਾਲ ਸੁਣਨੀਆਂ ਚਾਹੀਦੀਆਂ ਹਨ ਔਰ ਵਿਚਾਰ ਕਰਨਾ ਚਾਹੀਦਾ ਹੈ। ਜਿਹੜੀ ਅੱਜ ਪੰਜਾਬ ਦੇ ਅੰਦਰ ਬਿਜਲੀ ਦੀ ਤਰੱਕੀ ਹੋਈ ਹੈ ਇਸ ਲਈ ਅਸੀਂ ਖਾਸ ਤੌਰ ਤੇ ਸੈਂਟਰ ਦੇ ਅਤੇ ਸ਼੍ਰੀਮਤੀ ਇੰਦਰਾ ਗਾਂਧੀ ਜੀ, ਪ੍ਰਾਈਮ ਮਨਿਸਟਰ ਸਾਹਿਬਾ ਦੇ ਧੰਨਵਾਦੀ ਹਾਂ ਜਿਹਨਾਂ ਨੇ ਸਾਨੂੰ ਛੇਤੀ ਛੇਤੀ ਵਿੱਤੀ ਸਹਾਇਤਾ ਦਿਤੀ ਔਰ ਇਹ ਪ੍ਰਾਜੈਕਟ ਚਾਲੂ ਕਰਨ ਦੀ ਪ੍ਰਵਾਨਗੀ ਦਿਤੀ। ਉਨ੍ਹਾਂ ਦਾ ਇਸ ਕੰਮ ਵਿਚ ਬੜਾ ਸਹਿਯੋਗ ਹੈ। ਚੇਅਰਮੈਨ ਸਾਹਿਬ, ਜਿਹੜੀ ਪਰੋਡਕਸ਼ਨ ਦੀ ਕਾਸਟ ਹੈ ਮੈਂ ਐਗਰੀਕਲਚਰ ਬਾਰੇ ਗੱਲ ਕਰਦਾ ਹਾਂ ਕਿ ਸਾਡੇ ਪੰਜਾਬ ਦੀ ਤਰੱਕੀ ਇਸ ਤੇ ਅਧਾਰਤ ਹੈ। ਇਹ ਇਸ ਵੇਲੇ ਸੈਚੂਰੇਸ਼ਨ ਪੁਆਇੰਟ ਉਤੇ ਆ ਚੁੱਕੀ ਹੈ। ਜਿੰਨੀ ਇਸ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਸੀ ਤਕਰੀਬਨ ਉਸਦਾ ਅਸੀਂ 95% ਪ੍ਰਾਪਤ ਕਰ ਚੁਕੇ ਹਾਂ। ਹੁਣ ਅਸੀਂ 95% ਜ਼ਮੀਨ ਜ਼ਰਾਇਤ ਅਧੀਨ ਲੈ ਆਂਦੀ ਹੈ ਹੁਣ ਹਿੰਦੁਸਤਾਨ ਦੀ ਡਿਵੈਲਪਮੈਂਟ ਇੰਡਸਟਰੀ ਤੇ ਡਿਪੈਂਡ ਕਰਦੀ ਹੈ ਜੇ ਸਾਨੂੰ ਇਸ ਖੇਤਰ ਵਿਚ ਪੂਰੀ ਬਿਜਲੀ ਨਹੀਂ ਮਿਲਦੀ ਤਾਂ ਸਾਡੇ ਦੇਸ਼ ਦੀ ਤਰੱਕੀ ਰੁਕ ਜਾਵੇਗੀ। ਮੇਰੀ ਬੇਨਤੀ ਹੈ ਇਸ ਵੇਲੇ ਜੇ ਕੋਈ ਘਾਟਾ ਪੈ ਰਿਹਾ ਹੈ ਬਿਜਲੀ ਬੋਰਡ ਨੂੰ ਉਹ ਪੂਰਾ ਹੋਣਾ ਚਾਹੀਦਾ ਹੈ। ਜੇ ਬਿਜਲੀ ਕਾਸਟ ਆਫ ਪ੍ਰੋਡਕਸ਼ਨ ਤੋਂ ਘੱਟ ਰੇਟ ਤੇ ਦਿਤੀ ਜਾਵੇਗੀ ਤਾਂ ਜ਼ਰੂਰੀ ਹੈ ਕਿ

ਘਾਟਾ ਪਵੇਗਾ ਹੀ। ਲੇਕਿਨ ਇਹ ਬੜੇ ਨਾ ਸ਼ੁਕਰੇ ਹਨ। ਫਿਰ ਵੀ ਇਹ ਕਹਿੰਦੇ ਹਨ ਕਿ ਪੈਸੇ ਲਗ ਰਹੇ ਹਨ। ਸਰਕਾਰ ਨੇ ਕੁਨੈਕਸ਼ਨ ਦਿੱਤੇ ਹਨ, ਪੈਸੇ ਤਾਂ ਲੈਣੇ ਹੀ ਹਨ। ਮੈਂ ਕਹਿੰਦਾ ਹਾਂ ਕਿ ਜੇ ਤੁਸੀਂ 13 ਪੈਸੇ ਦੇਣੇ ਵੀ ਹਨ ਤਾਂ ਇਨ੍ਹਾਂ ਦੇ ਮੀਟਰ ਤਾਂ ਲਗਾ ਦਿਓ। ਇਸ ਤਰ੍ਹਾਂ ਜਿਹੜੀ ਚੋਰੀ ਹੈ ਉਹ ਤਾਂ ਜ਼ਰੂਰ ਰੁੱਕ ਜਾਵੇਗੀ। ਫਲੈਟ ਰੇਟ ਨਾਲ ਜ਼ਰੂਰ ਘਾਟਾ ਪਵੇਗਾ। ਇੰਡਸਟਰੀ ਦੇ ਅੰਦਰ ਚੈਕ ਮੀਟਰ ਲਗਣੇ ਚਾਹੀਦੇ ਹਨ। ਇਸ ਤਰ੍ਹਾਂ ਬਿਜਲੀ ਦੀ ਜਿਹੜੀ ਚੋਰੀ ਕੀਤੀ ਜਾਂਦੀ ਹੈ ਉਹ ਜ਼ਰੂਰ ਰੋਕੀ ਜਾ ਸਕਦੀ ਹੈ। ਜਿਹੜੀ ਆਮ ਸ਼ਿਕਾਇਤ ਜਾਂਦੀ ਹੈ ਮੇਰੀ ਸੁਜੈਸ਼ਨ ਹੈ ਕਿ ਐਗਰੀ-ਕਲਚਰ ਲਈ ਵੀ ਮੀਟਰ ਲਗਣੇ ਚਾਹੀਦੇ ਹਨ। ਪਾਵਰ ਦੇ ਰੇਟਸ ਜਿਸ ਤਰ੍ਹਾਂ ਨਾਲ ਮੇਰੇ ਸਾਥੀ ਨੇ ਦਸਿਆ ਹੈ 24 ਪੈਸੇ ਪਰ ਯੂਨਿਟ ਤੋਂ 78 ਪੈਸੇ ਪਰ ਯੂਨਿਟ ਤਕ ਚਲੇ ਗਏ ਹਨ। ਜਿਹੜੀ ਘਰੇਲੂ ਮਿਡਲ ਕਲਾਸ ਹੈ, ਪੂਅਰ ਕਲਾਸ ਹੈ ਉਸਨੂੰ ਬਿਜਲੀ ਲਈ ਕਾਫੀ ਪੈਸੇ ਦੇਣੇ ਪੈ ਰਹੇ ਹਨ। ਇਨ੍ਹਾਂ ਨੂੰ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ। ਇੰਡਸਟਰੀ ਵੱਲ ਐਗਰੀਕਲਚਰ ਵਲ ਬਿਜਲੀ ਦੇ ਰੇਟ ਵਧਾ ਕੇ ਇਨ੍ਹਾਂ ਮਿਡਲ ਮੈਨ ਨੂੰ ਰਾਹਤ ਦੇਣੀ ਚਾਹੀਦੀ ਹੈ। ਫਰਦਰ ਡਿਵੈਲਪਮੈਂਟ ਹੋਣੀ ਹੈ ਅਤੇ ਇਹ ਬਿਜਲੀ ਨਾਲ ਹੋਣੀ ਹੈ। ਇਸ ਲਈ ਮੈਂ ਛੋਟੀ ਜਿਹੀ ਸੁਜੈਸ਼ਨ ਦੇਣੀ ਚਾਹੁੰਦਾ ਹਾਂ। ਐਗਰੀ-ਕਲਚਰ ਦੇ ਥੋੜ੍ਹੇ ਜਿਹੇ ਰੇਟ ਵਧਾ ਕੇ ਕੀਮਤ ਫਿਕਸ ਕੀਤੀ ਜਾਂਦੀ ਹੈ, ਚਾਵਲਾਂ ਦੇ, ਧਾਨ ਦੇ ਅਤੇ ਕਣਕ ਦੇ, ਉਸ ਵਿਚ ਕੈਲਕੂਲੇਸ਼ਨ ਆ ਜਾਂਦੀ ਹੈ ਕਿ ਇੱਕ ਕੁਇੰਟਲ ਤੇ ਕਿੰਨੀ ਬਿਜਲੀ ਲਗਦੀ ਹੈ। ਕਣਕ ਦੀ ਪਰਾਈਸ ਉਤਨੀ ਵਧਾਈ ਜਾ ਸਕਦੀ ਹੈ। ਜਦੋਂ ਅਸੀਂ ਕਣਕ ਜਾਂ ਧਾਨ ਦੀ ਕੀਮਤ ਫਿਕਸ ਕਰਦੇ ਹਾਂ ਤਾਂ ਥੋੜ੍ਹੀ ਜਿਹੀ ਸੈਸ ਐਡ ਕਰਕੇ ਬਿਜਲੀ ਬੋਰਡ ਨੂੰ ਉਹ ਰਕਮ ਦਿੱਤੀ ਜਾ ਸਕਦੀ ਹੈ। ਬੋਰਡ ਕੋਲ ਐਕਸਕਿਊਜ਼ ਹੈ ਕਿ ਐਗਰੀਕਲਚਰ ਨੂੰ ਸੱਸਤੀ ਬਿਜਲੀ ਦਿੰਦੇ ਹਾਂ ਇਸ ਲਈ ਬਿਜਲੀ ਬੋਰਡ ਨੂੰ ਘਾਟਾ ਪੈ ਰਿਹਾ ਹੈ। ਇਹ ਘਾਟਾ ਇਸ ਸੈਸ ਤੋਂ ਪੂਰਾ ਹੋ ਸਕਦਾ ਹੈ। ਇਸ ਦੇ ਨਾਲ ਹੀ ਮੈਨੇਜਮੈਂਟ ਵਿਚ ਵੀ ਮੈਂ ਜ਼ਰੂਰ ਕਹਾਂਗਾ ਕਿ ਕੁਝ ਇੰਪਰੂਵਮੈਂਟ ਹੋਈ ਹੈ ਜਿਸ ਤਰ੍ਹਾਂ ਕਿ ਪਬਲਿਕ ਅੰਡਰ ਟੇਕਿੰਗ ਕਮੇਟੀ ਦੀ ਰਿਪੋਰਟ ਵਿਚ ਇਹ ਚੀਜ਼ ਹੈ ਕਿ ਇਸ ਵਿਚ ਕਾਫੀ ਇੰਪਰੂਵਮੈਂਟ ਲਿਆਉਣ ਦੀ ਕੋਸ਼ਿਸ਼ ਹੋ ਰਹੀ ਹੈ। ਪਰ ਮੈਂ ਸਮਝਦਾ ਹਾਂ ਕਿ ਉਸ ਲੈਵਲ ਤੇ ਇੰਪਰੂਵਮੈਂਟ ਨਹੀਂ ਹੋਈ ਜਿਸ ਤੇ ਹੋਣੀ ਚਾਹੀਦੀ ਹੈ। ਜਾਂ ਤਾਂ ਸਾਡੇ ਇੰਜੀਨੀਅਰਜ਼ ਦੀ ਗਲ ਮੰਨੀ ਨਹੀਂ ਜਾਂਦੀ ਜਾਂ ਫਿਰ ਕੋਈ ਹੋਰ ਵਜ੍ਹਾ ਹੋ ਸਕਦੀ ਹੈ। ਪਰ ਮੈਂ ਚਾਹੁੰਦਾ ਹਾਂ ਕਿ ਇਸ ਸਬੰਧ ਵਿਚ ਸਰਕਾਰ ਨੂੰ ਚੰਗੇ ਸਟੈਪਸ ਲੈਣੇ ਚਾਹੀਦੇ ਹਨ ਜਿਸ ਨਾਲ ਜੋ ਘਾਟਾ ਪੈ ਰਿਹਾ ਹੈ, ਉਹ ਨਾ ਪਵੇ।

ਚੇਅਰਮੈਨ ਸਾਹਿਬ, ਬਿਜਲੀ ਦੀ ਸਾਨੂੰ ਲੋੜ ਹੈ। ਨਵੇਂ ਥਰਮਲ ਪਲਾਂਟ ਜਾਂ ਹਾਈਡਰੋ ਇਲੈਕ-ਟ੍ਰਿਕ ਪਲਾਂਟ ਲਗਾਉਣ ਦੀ ਕਾਸਟ ਜ਼ਿਆਦਾ ਹੋਣ ਲਗ ਪਈ ਹੈ। ਇਸ ਲਈ ਜਿਨ੍ਹਾਂ ਥਰਮਲ ਪਲਾਂਟਾਂ ਦੀ ਕਪੈਸਿਟੀ ਪੂਰੀ ਨਹੀਂ ਹੋਈ ਜਾਂ ਹਾਈਡਰੋ ਇਲੈਕਟ੍ਰਿਕ ਪਲਾਂਟ ਕੰਪਲੀਟ ਨਹੀਂ ਹੋਏ, ਇਹ ਕੰਪਲੀਟ ਕਰਨੇ ਚਾਹੀਦੇ ਹਨ। ਜਿੰਨਾਂ ਚਿਰ ਇਹ ਸਾਰੀਆਂ ਸਕੀਮਾਂ ਪੂਰੀਆਂ ਨਹੀਂ ਹੁੰਦੀਆਂ ਨਵੀਆਂ ਸਕੀਮਾਂ ਨਾ ਲਈਆਂ ਜਾਣ ਤਾਂਕਿ ਥੋੜ੍ਹੇ ਖਰਚੇ ਨਾਲ ਜ਼ਿਆਦਾ ਬਿਜਲੀ ਦੀ ਪ੍ਰੋਡਕਸ਼ਨ ਕਰ ਸਕੀਏ। ਬਿਜਲੀ ਦੇ ਬਗੈਰ, ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੈ ਕਿ ਇੰਡਸਟਰੀ ਨੂੰ ਕਾਫੀ ਨੁਕਸਾਨ ਪਹੁੰਚਦਾ ਹੈ। ਸ਼ਹਿਰਾਂ ਵਿਚ ਇਸ ਵੇਲੇ ਲੱਖ ਸਵਾ ਲੱਖ ਯੂਨਿਟਸ ਰਲ ਕੇ ਕੰਮ ਕਰ ਰਹੇ ਹਨ। ਇਸ ਵੇਲੇ ਐਗਰੀਕਲਚਰ ਦਾ ਜ਼ਿਆਦਾ ਸਕੋਪ ਨਹੀਂ ਰਹਿ ਗਿਆ ਹੈ। ਇਸ ਲਈ ਐਗਜ਼ਿਸਟਿੰਗ ਜੋ ਕੰਮ ਹੈ ਉਸ ਨੂੰ ਹੀ ਡਿਵੈਲਪ ਕਰਨਾ ਚਾਹੀਦਾ ਹੈ। ਜੇਕਰ ਇੰਡਸਟਰੀਜ਼ ਨੂੰ ਬਿਜਲੀ ਨਾ ਮਿਲੀ ਅਤੇ ਬਰੇਕ ਡਾਊਨ ਹੋ ਜਾਏ ਤਾਂ ਲੇਬਰ ਨੂੰ ਕੰਪਨਸੇਸ਼ਨ ਨਹੀਂ ਦਿੱਤਾ ਜਾਂਦਾ ਹੈ ਅਤੇ ਇਸ ਦੇ ਨਾਲ ਇੰਡਸਟਰੀਅਲ ਗੁੱਡਜ਼ ਦੀ ਵੀ ਸ਼ਾਰਟੇਜ ਆਏਗੀ। ਅਗਰ ਬਿਜਲੀ ਦੂਸਰਿਆਂ ਸੂਬਿਆਂ ਤੋਂ ਵੀ

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਲਿਆਈ ਜਾ ਸਕਦੀ ਹੈ ਤਾਂ ਲਿਆਉਣੀ ਚਾਹੀਦੀ ਹੈ ਤਾਕਿ ਲੇਬਰ ਕੰਮ ਕਰਦੀ ਰਹੇ ਅਤੇ ਇੰਡਸਟਰੀ ਵੀ ਆਪਣਾ ਕੰਮ ਕਰਦੀ ਰਹੇ (ਘੰਟੀ)

ਇਥੇ ਇੱਕ ਦੋ ਸ਼ਿਕਾਇਤਾਂ ਆਈਆਂ ਹਨ। ਸਾਰੀ ਮਸ਼ੀਨਰੀ ਮੌਡਰੇਨਾਈਜ਼ ਕਰ ਰਹੇ ਹਾਂ। ਫਰਜ਼ ਕਰੋ ਕਿਸੇ ਕਾਰਖਾਨੇ ਵਾਸਤੇ 100 ਹਾਰਸ ਪਾਵਰ ਦੀ ਮੋਟਰ ਮੰਨਜ਼ੂਰ ਹੋਈ ਹੋਈ ਹੈ। ਪਰ ਐਟ ਏ ਟਾਈਮ ਸਾਰੀ ਮਸ਼ੀਨਰੀ ਨਹੀਂ ਚਲਦੀ ਅਤੇ ਕਿਤੇ ਦੋ ਹਾਰਸ ਪਾਵਰ ਵੱਧ ਖਰਚ ਹੋ ਜਾਏ ਤਾਂ ਬਿਜਲੀ ਬੋਰਡ ਵਾਲੇ ਉਸ ਦੇ ਗਲ ਤੇ ਆ ਕੇ ਬੈਠ ਜਾਂਦੇ ਹਨ। 100 ਹਾਰਸ ਪਾਵਰ ਦੀ ਬਜਾਏ ਜੇਕਰ ਕਿਤੇ 120 ਹਾਰਸ ਪਾਵਰ ਹੋ ਜਾਏ ਤਾਂ ਉਸ ਦੀ ਬਿਜਲੀ ਕੱਟ ਦਿੱਤੀ ਜਾਂਦੀ ਹੈ। ਬਿਜਲੀ ਤਾਂ ਉਸ ਦੇ ਮੀਟਰ ਦੇ ਹਿਸਾਬ ਨਾਲ ਰਿਕਾਰਡ ਹੋਣੀ ਹੈ ਫਿਰ ਬਿਜਲੀ ਬੋਰਡ ਵਾਲਿਆਂ ਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ ਹੈ। ਜਿਹੜਾ ਇਸ ਲਈ ਸਕੁਐਡ ਬਣਿਆ ਹੋਇਆ ਹੈ, ਤੁਹਾਨੂੰ ਪਤਾ ਹੈ ਉਹ ਕੀ ਕਰਦਾ ਹੈ। ਇਸ ਲਈ ਮੈਂ ਤੁਹਾਡੇ ਰਾਹੀਂ ਪਾਵਰ ਬੋਰਡ ਨੂੰ ਸੁਜੈਸਟ ਕਰਾਂਗਾ ਕਿ ਇਸ ਤਰ੍ਹਾਂ ਦੀਆਂ ਜ਼ਿਆਦਤੀਆਂ ਨਹੀਂ ਕਰਨੀਆਂ ਚਾਹੀਦੀਆਂ ਜਿਸ ਨਾਲ ਕਿ ਕਾਰ-ਖਾਨੇ ਬੰਦ ਹੋ ਜਾਣ, ਔਰ ਲੇਬਰ ਅਨਇੰਪਲਾਇਡ ਹੋ ਜਾਏ। ਬਿਜਲੀ ਦੀ ਚੋਰੀ ਨਹੀਂ ਹੋ ਸਕਦੀ ਕਿਉਂਕਿ ਸਾਰੀ ਬਿਜਲੀ ਦੀ ਕਨਜ਼ੰਪਸ਼ਨ ਤਾਂ ਮੀਟਰ ਵਿਚ ਆ ਜਾਂਦੀ ਹੈ। ਇਸ ਵਲ ਧਿਆਨ ਦੇਣਾ ਚਾਹੀਦਾ ਹੈ

ਹੁਣ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ।

**ਸ਼੍ਰੀ ਰਤਨ ਲਾਲ (ਗੁਰਦਾਸਪੁਰ)**: ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਇਜਾਜ਼ਤ ਦਿੱਤੀ ਹੈ।

**ਮਾਸਟਰ ਚੰਦ ਸਿੰਘ**: ਇਹ ਬੜੀ ਮਾੜੀ ਗਲ ਹੈ। ਤੁਸੀਂ ਮੇਰੇ ਵਲ ਝਾਕਦੇ ਨਹੀਂ ਹੋ। ਤੁਸੀਂ ਕਿਸ ਤਰ੍ਹਾਂ ਮੈਨੂੰ ਬੋਲਣ ਤੋਂ ਰੋਕ ਸਕਦੇ ਹੋ। ਉਹ ਬੈਠੇ ਹਨ ਔਰ ਮੈਂ ਖੜਾ ਹਾਂ ਫਿਰ ਵੀ ਤੁਸੀਂ ਮੈਨੂੰ ਬੋਲਣ ਲਈ ਨਹੀਂ ਕਹਿ ਰਹੇ ਹੋ । ਮੈਂ ਵੀ ਆਪਣੀ ਪਾਰਟੀ ਦੇ ਟਾਈਮ ਵਿਚੋਂ ਬੋਲਣਾ ਹੈ।

**ਸ਼੍ਰੀ ਸਭਾਪਤੀ**: ਤੁਹਾਨੂੰ ਵੀ ਟਾਈਮ ਮਿਲੇਗਾ।

**ਸ਼੍ਰੀ ਰਤਨ ਲਾਲ**: ਚੇਅਰਮੈਨ ਸਾਹਿਬ, ਤੁਹਾਡਾ ਹੁਕਮ ਹੈ ਕਿ ਨਵੀਆਂ ਗਲਾਂ ਬਾਰੇ ਦਸਿਆ ਜਾਏ ਅਤੇ ਪੁਰਾਣੀਆਂ ਗਲਾਂ ਦੁਹਰਾਈਆਂ ਨਾ ਜਾਣ। ਇਸ ਵੇਲੇ ਬਿਜਲੀ ਪਿੰਡਾਂ ਵਿਚ ਗਈ ਹੋਈ ਹੈ। ਇਸ ਤੇ ਇੱਕ ਗਾਣਾ ਬਣਿਆ ਸੀ: "ਲਾਟੂ ਜਲਾਕੇ ਦੁੱਧ ਪਈ ਰਿੜਕਾਂ" । ਪਹਿਲਾਂ, ਚੇਅਰ-ਮੈਨ ਸਾਹਿਬ, ਕਦੇ ਵੀ ਪਿੰਡਾਂ ਵਿਚ ਬਿਜਲੀ ਦੇਖਣ ਵਿਚ ਨਹੀਂ ਆਉਂਦੀ ਸੀ। ਪਰ ਅੱਜ ਇਹ ਬਿਜਲੀ ਭਾਖੜਾ ਡੈਮ ਤੋਂ ਅਤੇ ਹੋਰ ਬੜੇ ਬੜੇ ਪਰਾਜੈਕਟਾਂ ਤੋਂ ਲੈ ਕੇ ਇਸ ਨਾਲ ਬੜੀ ਬੜੀ ਇੰਡਸਟਰੀ ਚਲ ਰਹੀ ਹੈ। ਇਹ ਇੰਡਸਟਰੀ ਬਿਜਲੀ ਨਾਲ ਚਮਕ ਰਹੀ ਹੈ। ਜਿਸ ਤਰ੍ਹਾਂ ਨਾਲ ਆਬਾਦੀ ਵੱਧ ਰਹੀ ਹੈ ਉਸੇ ਤਰ੍ਹਾਂ ਹੀ ਜ਼ਰੂਰੀਆਤੇ ਜ਼ਿੰਦਗੀ ਵੀ ਬਿਜਲੀ ਰਾਹੀਂ ਪੂਰੀ ਹੋ ਰਹੀ ਹੈ। ਮੈਂ ਬੇਨਤੀ ਕਰ ਰਿਹਾ ਹਾਂ ਕਿ ਮੁਗ਼ਲਾਂ ਵੇਲੇ ਊਠਾਂ ਨੂੰ ਕੋਹਿਮਾਲੀਆ ਪਰਬਤ ਤੋਂ ਬਰਫ ਲਿਆਉਣ ਵਾਸਤੇ ਇਸਤੇਮਾਲ ਕਰਦੇ ਸਨ ਅਤੇ ਉਨ੍ਹਾਂ ਤੇ ਦਸ ਦਸ ਮਣ ਬਰਫ ਲਦਕੇ ਕਿਲੋਆਂ ਦੀ ਸ਼ੱਕਲ ਵਿੱਚ ਇਹ ਦਿੱਲੀ ਪਹੁੰਚਦੀ ਸੀ। ਅੱਜ ਇਸ ਬਿਜਲੀ ਨੇ ਘਰ ਘਰ ਬਰਫ ਪਹੁੰਚਾ ਦਿੱਤੀ ਹੈ ਅਤੇ

ਗਰੀਬ ਆਦਮੀ ਨੂੰ 5 ਪੈਸੇ ਖਰਚ ਕੇ ਠੰਡਾ ਪਾਣੀ ਦਾ ਗਲਾਸ ਪੀਣ ਨੂੰ ਮਿਲ ਜਾਂਦਾ ਹੈ। ਸਾਇੰਸ-ਦਾਨਾਂ ਦੀ ਇਹ ਦੇਣ ਹੈ। ਇਨ੍ਹਾਂ ਸਾਇੰਸਦਾਨਾਂ ਦਾ ਮਨੁੱਖਤਾ ਅਤੇ ਸਾਰੇ ਹਿੰਦੁਸਤਾਨ ਦੀ ਹਰ ਚੀਜ਼ ਤੇ ਬੜਾ ਅਹਿਸਾਨ ਹੈ। ਸਾਇੰਸਦਾਨ ਲੋਕਾਂ ਦੀ ਬੜੀ ਖਿਦਮਤ ਕਰਦੇ ਹਨ। ਇਹ ਨਵੀਆਂ ਨਵੀਆਂ ਰਿਸਰਚਾਂ ਕਰਦੇ ਹਨ। ਪਰ ਡੀਫੀਟਿਡ ਸਾਇੰਸਦਾਨ ਲੋਕਾਂ ਨੂੰ ਮੂਰਖ ਬਣਾਉਂਦੇ ਹਨ। ਮੈਂ ਬੇਨਤੀ ਕਰਾਂਗਾ ਕਿ ਜਿੰਨੇ ਵੀ ਪਰਾਜੈਕਟਸ ਹਨ ਉਹ ਸਾਰੇ ਬਿਜਲੀ ਨਾਲ ਹੀ ਚਲਦੇ ਹਨ। ਮੈਂ ਪਹਿਲੀ ਦਫਾ ਬਠਿੰਡਾ ਥਰਮਲ ਪਲਾਂਟ ਦੇਖਿਆ ਹੈ। ਐਡਾ ਵੱਡਾ ਪਰਾਜੈਕਟ ਮੈਂ ਪਹਿਲਾਂ ਕਦੇ ਨਹੀਂ ਦੇਖਿਆ, ਉਸ ਨੂੰ ਦੇਖ ਕੇ ਅਕਲ ਦੰਗ ਰਹਿ ਗਈ ਸੀ ਕਿ ਕਿਸ ਤਰ੍ਹਾਂ ਨਾਲ ਉਥੇ ਕੰਮ ਹੋ ਰਿਹਾ ਸੀ। ਉਸ ਤੋਂ ਬਾਅਦ ਕੰਟ੍ਰੋਲ ਰੂਮ ਦੇਖਿਆ। ਇਸ ਵਾਸਤੇ ਮੈਂ ਸਾਇੰਸਦਾਨਾਂ ਦਾ ਧੰਨਵਾਦ ਕਰਦਾ ਹਾਂ। ਜਿਨ੍ਹਾਂ ਨੇ ਐਨੀ ਬਿਜਲੀ ਪੈਦਾ ਕਰਕੇ ਦਿੱਤੀ ਹੈ। (ਘੰਟੀ) ਅੱਜ ਬਿਜਲੀ ਦਾ ਕੀ ਕਹਿਣਾ ਹੈ। ਇਸ ਨਾਲ ਪ੍ਰੈਸ ਲਗ ਗਏ ਹਨ। ਸ਼ਾਰਟ-ਹੈਂਡ ਹੋ ਜਾਣੀ ਹੈ ਅਤੇ ਹੁਣੇ ਹੀ ਸਪੀਚਾਂ ਮਿਲ ਜਾਣੀਆਂ ਹਨ। ਇਹ ਸਭ ਕੁਝ ਬਿਜਲੀ ਦੀ ਕਰਾਮਾਤ ਕਰਕੇ ਹੀ ਹੈ।

**ਸ੍ਰੀ ਸਭਾਪਤੀ**: ਹਾਂ ਜੀ, ਚੋਪੜਾ ਜੀ ਤੁਸੀਂ ਸ਼ੁਰੂ ਕਰੋ। ਖਿਆਲ ਰੱਖਣਾ ਕਿ ਬਰੀਫ ਕਹਿਣਾ ਅਤੇ ਨਵੇਂ ਸੁਝਾਓ ਦੇਣੇ। ਪੁਰਾਣੇ ਸੁਝਾਵਾਂ ਮਗਰ ਨਾ ਜਾਣਾ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ.ਸੀ.): ਤੁਸੀਂ ਕਿਰਪਾ ਕਰਕੇ ਟੋਕਣਾ ਨਾ, ਮੈਂ ਠੀਕ ਬੋਲਾਂਗਾ।

**ਸ੍ਰੀ ਸਭਾਪਤੀ**: ਜੇ ਐਸੀ ਵੈਸੀ ਗਲ ਕਰੋਗੇ ਤਾਂ ਮੈਂ ਰੋਕਾਂਗਾ।

**ਮਾਸਟਰ ਚੰਦ ਸਿੰਘ**: ਮੈਂ ਐਸੀ ਵੈਸੀ ਗਲ ਨਹੀਂ ਕਰਦਾ।

ਚੇਅਰਮੈਨ ਸਾਹਿਬ, ਇਥੇ ਬੜੇ ਦਮਗਜੇ ਮਾਰੇ ਗਏ ਕਿ ਬਿਜਲੀ ਦਾ ਬੜਾ ਉਤਪਾਦਨ ਹੋ ਗਿਆ ਹੈ। ਪਰ ਪਿਛਲੇ ਸਮੇਂ ਵਿਚ ਜੇ ਦੇਖਿਆ ਜਾਵੇ ਤਾਂ ਥੀਨ ਡੈਮ ਦੀ ਗਲ ਕਰ ਲਈਏ, ਇਸ ਦੀ ਸਮੇਂ ਸਿਰ ਮੰਨਜ਼ੂਰੀ ਨਹੀਂ ਆਈ। ਜੇ ਥਰਮਲ ਪਲਾਂਟ, ਬਠਿੰਡਾ ਦੀ ਗਲ ਕਰੀਏ ਤਾਂ ਉਸ ਦੇ 3 ਯੂਨਿਟ ਹਨ, ਉਨ੍ਹਾਂ ਤੇ ਬਹੁਤ ਖਰਚਾ ਹੁੰਦਾ ਰਿਹਾ ਹੈ ਅਤੇ ਬੜੀ ਲੀਕੇਜ ਹੁੰਦੀ ਰਹੀ ਹੈ। ਉਹ ਚੱਲਦਾ ਨਹੀਂ ਰਿਹਾ। ਜੇ ਰੋਪੜ ਥਰਮਲ ਪਲਾਂਟ ਦੀ ਗਲ ਕਰੀਏ ਤਾਂ ਉਥੇ 41 ਲੱਖ ਰੁਪਏ ਦੀ ਚੋਰੀ ਹੋਈ ਹੈ। ਆਨੰਦਪੁਰ ਹਾਈਡਲ ਪ੍ਰਾਜੈਕਟ ਜਿਹੜਾ ਹੈ ਉਹ ਫਰਵਰੀ, 1982 ਵਿਚ ਚਾਲੂ ਹੋਣਾ ਸੀ। ਪਰ ਉਸ ਦੇ ਚਾਲੂ ਹੋਣ ਦੀ ਕੋਈ ਡੇਟ ਮੁਕੱਰਰ ਨਹੀਂ ਹੋਈ। ਕੋਈ ਵੀ ਪ੍ਰਾਜੈਕਟ ਸਮੇਂ ਸਿਰ ਬਿਲਕੁਲ ਪੂਰਾ ਨਹੀਂ ਹੁੰਦਾ। ਇਥੇ ਬਹੁਤ ਵੱਡੀ ਘਪਲੇਬਾਜ਼ੀ ਹੋ ਰਹੀ ਹੈ। ਇਹ ਜਿਹੜਾ ਥੀਨ ਡੈਮ ਹੈ, ਤੁਹਾਨੂੰ ਪਤਾ ਹੈ ਕਿ ਪਿਛਲੇ ਸਮੇਂ ਵਿਚ ਜਦੋਂ ਥੀਨ ਡੈਮ ਸ਼ੁਰੂ ਕਰਨਾ ਸੀ ਉਦੋਂ ਇਹ 67 ਕਰੋੜ ਰੁਪਏ ਨਾਲ ਸ਼ੁਰੂ ਕੀਤਾ ਗਿਆ ਸੀ ਹੁਣ ਉਸ ਉਤੇ 700 ਕਰੋੜ ਰੁਪਏ ਦੇ ਕਰੀਬ ਲੱਗਣਾ ਹੈ। ਪੰਜਾਬ ਬਣੇ ਨੂੰ 16 ਸਾਲ ਹੋ ਗਏ ਹਨ। ਹੁਣ 1982 ਵਿਚ 16 ਸਾਲਾਂ ਬਾਅਦ ਇਹ ਕਹਿੰਦੇ ਹਨ ਕਿ ਉਸ ਦੀ ਮੰਨਜ਼ੂਰੀ ਲਈ ਹੈ। ਇਹ ਜਿਹੜਾ ਐਨੇ ਕਰੋੜ ਰੁਪਿਆ ਲੱਗਣਾ ਹੈ, ਇਹ ਐਨਾ ਪੈਸਾ ਕਿਥੋਂ ਆਉਣਾ ਹੈ? ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਪੈਸਾ ਲੋਕਾਂ ਤੇ ਟੈਕਸ ਲਾ ਕੇ ਉਨ੍ਹਾਂ ਦੀਆਂ ਜੇਬ੍ਹਾਂ ਵਿਚੋਂ ਕੱਢਣਾ ਹੈ। ਪਿਛਲੇ ਸਮੇਂ ਵਿਚ ਬਹੁਤ ਸਾਰੇ ਟੈਕਸ ਲਾ ਕੇ ਲੋਕਾਂ ਤੇ ਭਾਰ ਪਾਇਆ ਗਿਆ ਹੈ। ਪਹਿਲਾਂ ਜਿਹੜਾ ਪਰ ਹਾਰਸ ਪਾਵਰ ਰੇਟ 13 ਰੁਪਏ ਨਿਯਤ ਕੀਤਾ ਸੀ

[ਮਾਸਟਰ ਚੰਦ ਸਿੰਘ]

ਇਹ ਵਧਾਕੇ ਹੁਣ 18 ਰੁਪਏ ਕਰ ਦਿੱਤਾ ਹੈ। ਸਬਸਿਡੀ ਖ਼ਤਮ ਕਰ ਦਿਤੀ ਹੈ। ਇਹ ਸਬਸਿਡੀਆਂ ਸਾਰੀਆਂ ਖ਼ਤਮ ਕਰ ਰਹੇ ਹਨ। ਆਈ.ਐਮ.ਐਫ਼ ਤੋਂ ਇਨ੍ਹਾਂ ਨੇ 5 ਹਜ਼ਾਰ ਕਰੋੜ ਰੁਪਿਆ ਲਿਆ ਹੈ। ਉਸ ਹਿਸਾਬ ਨਾਲ ਇਹ ਸਾਰੀਆਂ ਸਬਸਿਡੀਆਂ ਖ਼ਤਮ ਕਰ ਰਹੇ ਹਨ। ਇਸ ਤਰ੍ਹਾਂ ਸਰਕਾਰ ਸਾਰੀਆਂ ਸਬਸਿਡੀਆਂ ਬੰਦ ਕਰਕੇ ਘਾਟਾ ਪੂਰਾ ਕਰੇਗੀ। ਇਹ ਇਨ੍ਹਾਂ ਨੇ ਲੋਕਾਂ ਤੇ ਟੈਕਸ ਲਾ ਕੇ ਘਾਟਾ ਪੂਰਾ ਕਰਨਾ ਹੈ। ਤੁਹਾਨੂੰ ਪਤਾ ਹੈ ਕਿ ਲੋਕਾਂ ਤੇ ਟੈਕਸਾਂ ਦਾ ਕਿੰਨਾਂ ਭਾਰ ਪਾਇਆ ਜਾ ਰਿਹਾ ਹੈ। ਪਹਿਲਾਂ ਜਿਹੜੀ 500 ਰੁਪਏ ਦੀ ਸਿਕਿਉਰਿਟੀ ਹੁੰਦੀ ਸੀ ਉਹ ਹੁਣ 3000 ਰੁਪਏ ਕਰ ਦਿਤੀ ਹੈ ਜਿਹੜੀ ਕਿ ਬੜੀ ਨਾਵਾਜਿਬ ਹੈ। ਇਹ ਵਾਪਿਸ ਹੋਣੀ ਚਾਹੀਦੀ ਹੈ।

6.01 ਬਾਅਦ ਦੁਪਹਿਰ | (ਇਸ ਸਮੇਂ ਸ੍ਰੀ ਸੁਰਿੰਦਰ ਕਪੂਰ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਦੂਸਰੇ ਪਾਸੇ ਇਨ੍ਹਾਂ ਧੰਨੀ, ਜਾਗੀਰਦਾਰ ਲੋਕਾਂ ਕੋਲੋਂ 10 ਹਜ਼ਾਰ ਰੁਪਿਆ ਲੈ ਕੇ ਕੁਨੈਕਸ਼ਨ ਦੇਣ ਦੀ ਗਲ ਕੀਤੀ ਹੈ, ਇਹ ਠੀਕ ਨਹੀਂ ਹੈ। ਇਨ੍ਹਾਂ ਨੂੰ ਜਿਹੜੇ ਲੰਬਿਤ ਕੇਸ ਹਨ ਉਨ੍ਹਾਂ ਨੂੰ ਪ੍ਰਾਇਰਿਟੀ ਦੇ ਕੇ ਨਿਪਟਾਉਣਾ ਚਾਹੀਦਾ ਹੈ 10 ਹਜ਼ਾਰ ਰੁਪਿਆ ਲੈ ਕੇ ਜਿਹੜੀ ਧੰਨੀ ਲੋਕਾਂ ਨੂੰ ਕੁਨੈਕਸ਼ਨ ਦੇਣ ਦੀ ਗਲ ਹੈ ਇਹ ਬੰਦ ਹੋਣੀ ਚਾਹੀਦੀ ਹੈ। ਨਾਲ ਹੀ ਇਹ ਵੀ ਹੈ ਕਿ ਇਹ ਬਿਜਲੀ ਦੇ ਬਿਲ ਗਲਤ ਭੇਜ ਦਿੰਦੇ ਹਨ। ਇਸ ਤਰ੍ਹਾਂ ਉਨ੍ਹਾਂ ਲੋਕਾਂ ਤੇ ਭਾਰ ਪਾਇਆ ਜਾ ਰਿਹਾ ਹੈ। ਬਾਕੀ ਇਹ ਜਿਹੜਾ ਪਰ ਹਾਰਸ ਪਾਵਰ ਰੇਟ 13 ਰੁਪਏ ਤੋਂ 18 ਰੁਪਏ ਕੀਤਾ ਹੈ ਇਹ ਠੀਕ ਨਹੀਂ ਹੈ। ਇਸ ਨੂੰ ਵਾਪਿਸ ਲੈਣਾ ਚਾਹੀਦਾ ਹੈ। ਇਹ ਠੀਕ ਅਸੈਸਮੈਂਟ ਨਹੀਂ ਕਰਦੇ। ਉਹ ਜਾ ਕੇ ਚੈਕ ਨਹੀਂ ਕਰਦੇ ਅਤੇ ਦਫ਼ਤਰ ਵਿਚ ਬੈਠਕੇ ਗਲਤ ਬਿੱਲ ਬਣਾ ਕੇ ਭੇਜ ਦਿੰਦੇ ਹਨ ਅਤੇ ਇਸ ਤਰ੍ਹਾਂ ਇਹ ਕਿਸਾਨਾਂ ਤੇ ਵਾਧੂ ਬੋਝ ਪਾਇਆ ਜਾ ਰਿਹਾ ਹੈ। ਬਿੱਲ ਠੀਕ ਭੇਜਣੇ ਚਾਹੀਦੇ ਹਨ ਤਾਕਿ ਸਾਡੇ ਗਰੀਬਾਂ ਨੂੰ ਕੁਝ ਰਾਹਿਤ ਮਿਲੇ। ਪਰ ਅੱਜ ਕੀ ਹੋ ਰਿਹਾ ਹੈ? ਬਿਜਲੀ ਦੇ ਕੁਨੈਕਸ਼ਨ ਜਿਹੜੇ ਗਰੀਬ ਘਰਾਂ ਲਈ ਲੈਂਦੇ ਹਨ ਉਨ੍ਹਾਂ ਦੇ ਨਾਮ ਤੇ 15-15 ਰੁਪਏ ਵਿਚ 40-40 ਰੁਪਏ ਹੋਰ ਪਾ ਕੇ ਉਨ੍ਹਾਂ ਨੂੰ ਬਿੱਲ ਭੇਜੇ ਜਾ ਰਹੇ ਹਨ। ਜੇ ਕਿਸੇ ਨੇ ਅਗਸਤ ਵਿਚ ਕੁਨੈਕਸ਼ਨ ਲਈ ਐਪਲਾਈ ਕੀਤਾ ਤਾਂ ਉਸ ਨੂੰ 10 ਰੁਪਏ ਹੋਰ ਜ਼ਿਆਦਾ ਪਾ ਕੇ ਇਸ ਤਰ੍ਹਾਂ ਉਨ੍ਹਾਂ ਦੇ 25 ਰੁਪਏ ਕਰ ਦਿਤੇ ਹਨ। ਇਹ ਉਨ੍ਹਾਂ ਤੇ ਬੜਾ ਭਾਰੀ ਬੋਝ ਹੈ। ਇਹ ਵਾਪਿਸ ਹੋਣੇ ਚਾਹੀਦੇ ਹਨ ਅਤੇ ਗਰੀਬਾਂ ਨੂੰ ਵਧ ਤੋਂ ਵਧ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ।

ਜੇਕਰ ਦੇਖਿਆ ਜਾਵੇ ਤਾਂ ਪੰਜਾਬ ਦਾ ਕਿਸਾਨ 60% ਸੈਂਟਰਲ ਪੂਲ ਵਿਚ ਅਨਾਜ ਦਾ ਹਿੱਸਾ ਪਾਉਂਦਾ ਹੈ। ਇਸ ਲਈ ਪੰਜਾਬ ਦੇ ਕਿਸਾਨ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਪਰ ਦੇਖਿਆ ਇਹ ਜਾਂਦਾ ਹੈ ਕਿ ਉਸ ਨੂੰ ਠੀਕ ਕੁਨੈਕਸ਼ਨ ਨਹੀਂ ਦਿਤੇ ਜਾਂਦੇ। ਕੁਨੈਕਸ਼ਨਜ਼ ਨੂੰ ਕਾਫ਼ੀ ਲੰਬਿਤ ਰਖਿਆ ਜਾਂਦਾ ਹੈ। ਉਨ੍ਹਾਂ ਨੇ ਖਾਦ ਖਰੀਦੀ ਹੋਈ ਹੈ। ਹਜ਼ਾਰਾਂ ਰੁਪਏ ਦੀਆਂ ਉਨ੍ਹਾਂ ਨੇ ਮੋਟਰਾਂ ਖਰੀਦੀਆਂ ਹੋਈਆਂ ਹਨ ਅਤੇ ਕਰਜ਼ੇ ਲੈ ਕੇ ਉਨ੍ਹਾਂ ਨੇ ਆਪਣੀਆਂ ਜ਼ਮੀਨਾਂ ਗਹਿਣੇ ਰੱਖੀਆਂ ਹੋਈਆਂ ਹਨ। ਲੇਕਿਨ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਦਿਤੇ ਜਾ ਰਹੇ। ਉਨ੍ਹਾਂ ਨੂੰ ਕੁਨੈਕਸ਼ਨ ਛੇਤੀ ਦੇਣੇ ਚਾਹੀਦੇ ਹਨ। ਇਹ ਜਿਹੜੇ 10 ਹਜ਼ਾਰੀਆਂ ਧੰਨੀ ਲੋਕਾਂ ਨੂੰ ਕੁਨੈਕਸ਼ਨ ਦੇਣ ਦੀ ਸਕੀਮ ਹੈ, ਇਹ ਖ਼ਤਮ ਹੋਣੀ ਚਾਹੀਦੀ ਹੈ। 3000 ਰੁਪਏ ਦੀ ਸਿਕਿਉਰਿਟੀ ਖ਼ਤਮ ਹੋਣੀ ਚਾਹੀਦੀ ਹੈ। ਗਰੀਬਾਂ ਨੂੰ ਵੱਧ ਤੋਂ ਵੱਧ ਕੁਨੈਕਸ਼ਨ ਦੇਣੇ ਚਾਹੀਦੇ ਹਨ। ਬੜੀ ਘੱਪਲੇਬਾਜ਼ੀ ਹੁੰਦੀ ਹੈ। ਸੀਨੀ-ਆਰਿਟੀ ਲਿਸਟਾਂ ਤੋੜੀਆਂ ਜਾਂਦੀਆਂ ਹਨ। ਜਿਹੜਾ ਇਨ੍ਹਾਂ ਦੇ ਅਫ਼ਸਰਾਂ ਨੂੰ ਕੋਈ ਚੰਗਾ ਚੜ੍ਹਾਵਾ

ਚੜ੍ਹਾ ਦਿੰਦਾ ਹੈ ਉਸ ਦਾ ਮੂਹਰੇ ਨੰਬਰ ਲਗ ਜਾਂਦਾ ਹੈ। ਇਸ ਤਰ੍ਹਾਂ ਸਾਡੇ ਗਰੀਬ ਕਿਸਾਨਾਂ ਨਾਲ ਬੜਾ ਭਾਰੀ ਧੱਕਾ ਹੋ ਰਿਹਾ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਤੁਹਾਨੂੰ ਪਤਾ ਹੈ ਕਿ ਬਿਜਲੀ ਬੋਰਡ ਨੇ ਕੁਨੈਕਸ਼ਨ ਲੈਣ ਵਾਲਿਆਂ ਲਈ ਇਕ ਸਰਕੂਲਰ ਭੇਜਿਆ ਸੀ ਕਿ ਉਹ ਮੋਨੋ ਬਲਾਕ ਦੀਆਂ ਮੋਟਰਾਂ ਲਗਾਉਣ। ਉਹ ਬੜੀ ਮਾੜੀ ਮੋਟਰ ਹੈ। ਉਸ ਵਿਚ ਜਿਹੜਾ ਪੱਖਾ ਹੈ ਜੇ ਉਸ ਵਿਚ ਪਾਣੀ ਪੈ ਜਾਵੇ ਤਾਂ ਉਸ ਨਾਲ ਉਹ ਸੜ ਜਾਂਦਾ ਹੈ। ਇਸ ਤਰ੍ਹਾਂ ਕਿਸਾਨ ਦਾ ਨੁਕਸਾਨ ਹੁੰਦਾ ਹੈ। ਇਹ ਆਰਡਰ ਵਾਪਿਸ ਲੈਣਾ ਚਾਹੀਦਾ ਹੈ। ਇਹ ਕਿਸਾਨ ਦੀ ਮਰਜ਼ੀ ਤੇ ਛੱਡ ਦੇਣਾ ਚਾਹੀਦਾ ਹੈ ਕਿ ਉਹ ਜਿਹੜੀ ਮਰਜ਼ੀ ਹੋਵੇ ਮੋਟਰ ਲਗਾਵੇ ਅਤੇ ਉਸ ਦੀ ਟੈਸਟ ਰਿਪੋਰਟ ਮੰਨਣੀ ਚਾਹੀਦੀ ਹੈ। (ਘੰਟੀ)

**ਸ੍ਰੀ ਸਭਾਪਤੀ** : ਤੁਸੀਂ ਖਤਮ ਕਰੋ।

**ਮਾਸਟਰ ਚੰਦ ਸਿੰਘ** : ਮੈਂ ਖਤਮ ਹੀ ਕਰਨ ਲਗਾ ਹਾਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਿਜਲੀ ਦੀ ਬੜੀ ਚੋਰੀ ਹੈ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਜਿਨ੍ਹਾਂ ਨੇ ਅਗਸਤ, 1982 ਵਿਚ ਕੁਨੈਕਸ਼ਨ ਲੈ ਲਏ ਸੀ ਉਨ੍ਹਾਂ ਨੂੰ ਕਾਗਜ਼ਾਂ ਦੇ ਵਿਚ ਅਕਤੂਬਰ, 1982 ਵਿਚ ਚਾਲੂ ਹੋਇਆਂ ਦੱਸਿਆ ਗਿਆ। ਇਹ ਇਸ ਲਈ ਕੀਤਾ ਗਿਆ ਕਿਉਂਕਿ ਉਸ ਵੇਲੇ ਉਨ੍ਹਾਂ ਦੀ ਸਿਕਿਉਰਿਟੀ ਵਧਾ ਦਿੱਤੀ ਸੀ। ਜੇ ਉਨ੍ਹਾਂ ਦੇ ਕੁਨੈਕਸ਼ਨ ਪਹਿਲਾਂ ਚਾਲੂ ਹੋਏ ਦੱਸਦੇ ਤਾਂ ਉਨ੍ਹਾਂ ਨੂੰ ਵਧ ਪੈਸੇ ਨਹੀਂ ਸੀ ਦੇਣੇ ਪੈਣੇ। ਪਰ ਸਿਕਿਉਰਿਟੀ ਵਧਾਉਣ ਨਾਲ ਉਨ੍ਹਾਂ ਦੇ ਬਿੱਲ ਦੇ ਨਾਲ 3 ਹਜ਼ਾਰ ਰੁਪਏ ਹੋਰ ਪਾ ਦਿੱਤੇ ਹਨ। ਇਸ ਤਰ੍ਹਾਂ ਕਿਸਾਨ ਨਾਲ ਧੱਕਾ ਹੋ ਰਿਹਾ ਹੈ। ਫਿਰ ਚੋਰੀ ਬੜੀ ਹੋ ਰਹੀ ਹੈ। ਇਸ ਤਰ੍ਹਾਂ ਬਿਜਲੀ ਬੋਰਡ ਦੇ ਕਰਮਚਾਰੀ ਆਪਣੀਆਂ ਜੇਬ੍ਹਾਂ ਗਰਮ ਕਰਦੇ ਹਨ।

**ਸ੍ਰੀ ਸਭਾਪਤੀ** : ਤੁਸੀਂ ਵਾਈਂਡ ਅੱਪ ਕਰੋ।

**ਮਾਸਟਰ ਚੰਦ ਸਿੰਘ** : ਮੈਂ ਇਕ ਮਿੰਟ ਵਿਚ ਖਤਮ ਕਰਦਾ ਹਾਂ। ਤੁਸੀਂ ਪਹਿਲੇ ਦਿਨ ਕੁਰਸੀ ਤੇ ਬੈਠੇ ਹੋ। ਕੁਝ ਤਾਂ ਸਾਡਾ ਖਿਆਲ ਰੱਖੋ। ਲੰਬੀਆਂ ਲਾਈਨਾਂ ਛੋਟੀਆਂ ਕਰਨੀਆਂ ਚਾਹੀਦੀਆਂ ਹਨ। ਮੇਰੇ ਹਲਕੇ ਵਿਚ ਬੜੀਆਂ ਬੜੀਆਂ ਲੰਬੀਆਂ ਲਾਈਨਾਂ ਹਨ, ਉਹ ਛੋਟੀਆਂ ਕਰਨੀਆਂ ਚਾਹੀਦੀਆਂ ਹਨ। ਮੇਰੇ ਹਲਕੇ ਸ਼ੇਰਪੁਰ ਵਿਚ ਪ੍ਰਾਇਰਿਟੀ ਤੇ ਕੁਨੈਕਸ਼ਨ ਦੇਣੇ ਚਾਹੀਦੇ ਹਨ।

ਹੁਣ ਮੈਂ ਮੁਲਾਜ਼ਮਾਂ ਦੀ ਗੱਲ ਕਰਨੀ ਚਾਹੁੰਦਾ ਹਾਂ। ਜਿਸ ਦੇਸ਼ ਵਿਚ ਉਥੋਂ ਦੇ ਟੈਕਨੀਕਲ ਆਦਮੀ ਅਤੇ ਡਾਕਟਰ ਵਿਹਲੇ ਫਿਰਦੇ ਹੋਣ ਉਸ ਦੇਸ਼ ਦੀ ਹਾਲਤ ਚੰਗੀ ਨਹੀਂ ਹੋਵੇਗੀ। ਸਾਡੇ ਦੇਖ ਲਓ ਕੀ ਹਾਲ ਹੈ ? (ਘੰਟੀ) ਉਨ੍ਹਾਂ ਦੀਆਂ ਮੰਗਾਂ ਮੰਨਣੀਆਂ ਚਾਹੀਦੀਆਂ ਹਨ। ਫਰਾਖਦਿਲੀ ਤੋਂ ਕੰਮ ਲੈਣਾ ਚਾਹੀਦਾ ਹੈ। ਕਲਾਸ ਫੋਰ ਤੇ ਵਰਕ ਚਾਰਜ ਮੁਲਾਜ਼ਮਾਂ ਦੀ ਗਲ ਹੈ। (ਘੰਟੀ)

**ਸ੍ਰੀ ਸਭਾਪਤੀ** : ਤੁਸੀਂ ਵਾਈਂਡ ਅੱਪ ਕਰੋ।

**ਮਾਸਟਰ ਚੰਦ ਸਿੰਘ** : ਮੈਂ ਵਾਈਂਡ ਅਪ ਕਰਦਾ ਹਾਂ ਜੀ। ਜਿਨ੍ਹਾਂ ਮੁਲਾਜ਼ਮਾਂ ਦੀ ਇਕ ਸਾਲ ਦੀ ਸਰਵਿਸ ਹੋਏ ਉਨ੍ਹਾਂ ਨੂੰ ਰੈਗੂਲਰ ਕਰਨਾ ਚਾਹੀਦਾ ਹੈ। ਦਸ-ਦਸ, ਪੰਦਰਾਂ-ਪੰਦਰਾਂ ਸਾਲ ਦੀ ਸਰਵਿਸ ਵਾਲੇ ਵਰਕਰ ਜਿਹੜੇ ਹਨ ਉਨ੍ਹਾਂ ਨੂੰ ਘਰ ਨੂੰ ਭੇਜ ਦਿੰਦੇ ਹਨ। ਉਨ੍ਹਾਂ ਨੂੰ ਰੈਗੂਲਰ ਨਹੀਂ ਕੀਤਾ ਜਾਂਦਾ। ਇਸ ਚੀਜ਼ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਹਾਈਡਲ ਪ੍ਰਾਜੈਕਟਸ ਤੋਂ

[ਮਾਸਟਰ ਚੰਦ ਸਿੰਘ]

15 ਹਜ਼ਾਰ ਮੁਲਾਜ਼ਮਾਂ ਦੀ ਛਾਂਟੀ ਕਰ ਦਿੱਤੀ ਹੈ, ਉਨ੍ਹਾਂ ਨੂੰ ਰੁਜ਼ਗਾਰ ਦੇਣਾ ਚਾਹੀਦਾ ਹੈ। ਉਨ੍ਹਾਂ ਨੂੰ ਮੁਆਵਜ਼ਾ ਦੇਣਾ ਚਾਹੀਦਾ ਹੈ। (ਘੰਟੀ)

**ਸ਼੍ਰੀ ਸਭਾਪਤੀ :** ਤੁਸੀਂ ਵਾਈਂਡ ਅੱਪ ਕਰੋ।

**ਮਾਸਟਰ ਚੰਦ ਸਿੰਘ:** ਹਾਊਸ ਦਾ ਟਾਈਮ ਸਾਢੇ ਛੇ ਵਜੇ ਤਕ ਹੈ। ਤੁਸੀਂ ਟਾਈਮ ਵਧਾ ਲਓ। (ਘੰਟੀ) ਜੇ ਕਿਸੇ ਨੇ ਆਪਣੀ ਮੋਟਰ 3 ਹਾਰਸ ਪਾਵਰ ਤੋਂ 5 ਹਾਰਸ ਪਾਵਰ ਕਰਨੀ ਹੈ ਜਾਂ 5 ਹਾਰਸ ਪਾਵਰ ਤੋਂ 3 ਹਾਰਸ ਪਾਵਰ ਕਰਨੀ ਹੈ ਤਾਂ ਉਸ ਵਾਸਤੇ ਸਿੰਪਲ ਐਪਲੀਕੇਸ਼ਨ ਲੈ ਕੇ ਕਰ ਦੇਣੀ ਚਾਹੀਦੀ ਹੈ। ਫਿਰ ਸ਼ੰਟ ਕਪੈਸੀਟਰ ਦੀ ਲੋੜ ਨਹੀਂ ਹੈ। ਇਹ ਖਤਮ ਕਰਨੇ ਚਾਹੀਦੇ ਹਨ। ਬਿਜਲੀ ਬੋਰਡ ਵਿਚ ਬੜੀ ਧਾਂਦਲੀ ਹੈ, ਕੁਰੱਪਸ਼ਨ ਹੈ। ਉਸ ਵਾਸਤੇ ਹਾਈ ਲੈਵਲ ਤੇ ਕਮੇਟੀ ਮੁਕੱਰਰ ਕਰੋ। ਕਿਉਂਕਿ ਜਿਹੜੇ ਵੱਡੇ ਵੱਡੇ ਅਫ਼ਸਰ ਹਨ, ਉਹ ਸਾਰਾ ਕੁਝ ਖਾਧੀ ਪੀਤੀ ਜਾਂਦੇ ਹਨ। ਮੈਂ ਇਸ ਗਲ ਦੀ ਮੰਗ ਕਰਦਾ ਹਾਂ ਕਿ ਇਸ ਕੁਰੱਪਸ਼ਨ ਨੂੰ ਦੂਰ ਕਰਨ ਵਾਸਤੇ ਕੁਝ ਨਿੱਗਰ ਉਪਰਾਲੇ ਹੋਣੇ ਚਾਹੀਦੇ ਹਨ।

**ਸ਼੍ਰੀ ਸਭਾਪਤੀ :** ਤੁਸੀਂ ਵਾਈਂਡ ਅਪ ਕਰੋ ਜੀ, ਹੋਰਨਾਂ ਨੇ ਵੀ ਬੋਲਣਾ ਹੈ।

**ਮਾਸਟਰ ਚੰਦ ਸਿੰਘ :** ਮੈਂ ਇਕ ਗਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਵਾਲੇ ਕਿਸੇ ਐਮ. ਐਲ. ਏ. ਵਲੋਂ ਦਿਤਾ ਗਿਆ ਹਰੀਜਨ ਹੋਣ ਦਾ ਸਰਟੀਫਿਕੇਟ ਨਹੀਂ ਮੰਨਦੇ, ਉਨ੍ਹਾਂ ਨੂੰ ਇਸ ਸਰਟੀਫਿਕੇਟ ਨੂੰ ਮੰਨਣਾ ਚਾਹੀਦਾ ਹੈ।

**Public Works Minister (Sardar Beant Singh) :** Sardar Bir Devinder Singh has moved the resolution that while appreciating the efforts being made by the State Government to increase the generation of electricity, this House recommends to the State Government to take further steps to maximise power generation in the State with a view to implement the policy as envisaged in the 20-Point Programme.

ਚੇਅਰਮੈਨ ਸਾਹਿਬ, ਸਟੇਟ ਦੀ ਪ੍ਰਾਗਰੈਸ ਵਾਸਤੇ ਮੁੱਖ ਤੌਰ ਤੇ ਸਾਨੂੰ 3 ਚੀਜ਼ਾਂ ਦੀ ਲੋੜ ਪੈਂਦੀ ਹੈ—ਬਿਜਲੀ, ਤੇਲ ਅਤੇ ਨੇਚੂਰਲ ਗੈਸ, ਮੈਨੂੰ ਇਹ ਗੱਲ ਕਹਿਣ ਵਿਚ ਕੁਝ ਅਫ਼ਸੋਸ ਹੁੰਦਾ ਹੈ ਕਿ ਸਾਡੇ ਕੋਲ ਇਨ੍ਹਾਂ ਤਿੰਨਾਂ ਚੀਜ਼ਾਂ ਦੀ ਹੀ ਘਾਟ ਹੈ। ਤੇਲ ਤਾਂ ਸਾਨੂੰ ਬਾਹਰਲੇ ਮੁਲਕਾਂ ਤੋਂ ਮੰਗਵਾਉਣਾ ਪੈਂਦਾ ਹੈ ਅਤੇ ਉਹ ਮੁਲਕ ਜਦੋਂ ਵੀ ਚਾਹੁੰਦੇ ਹਨ, ਤੇਲ ਦੀ ਕੀਮਤ ਵਧਾ ਲੈਂਦੇ ਹਨ। ਤੇਲ ਤਰੱਕੀ ਦਾ ਧੁਰਾ ਹੈ ਪਰ ਤੇਲ ਦਾ ਇਹ ਸਾਧਨ ਸਾਡੇ ਕੋਲੋਂ ਨਿਕਲਦਾ ਜਾਂਦਾ ਹੈ। ਬਿਜਲੀ ਅਸੀਂ ਕਾਫੀ ਤਿਆਰ ਕੀਤੀ ਹੈ। ਪਰ ਇਸ ਵਿਚ ਸਾਨੂੰ ਹੋਰ ਜ਼ਿਆਦਾ ਅਗੇ ਵਧਣ ਦੀ ਲੋੜ ਹੈ। ਇਸ ਦੇ ਬਾਰੇ ਮੈਂ ਅੱਗੇ ਚਲ ਕੇ ਦਸਾਂਗਾ। ਜਿਥੋਂ ਤੱਕ ਨੇਚੂਰਲ ਗੈਸ ਦਾ ਸਬੰਧ ਹੈ, ਇਸ ਵਾਸਤੇ ਵੀ ਗੈਸ ਕਮਿਸ਼ਨ ਬਣਿਆ ਹੋਇਆ ਹੈ ਅਤੇ ਬੜੀ ਸ਼ਿੱਦਤ ਨਾਲ ਇਸ ਬਾਰੇ ਰਿਸਰਚ ਹੋ ਰਹੀ ਹੈ। ਇਸ ਦੀ ਪ੍ਰੋਡਕਸ਼ਨ ਵਧਾਉਣ ਵਾਸਤੇ ਵੀ ਅਸੀਂ ਕਾਫੀ ਯਤਨ ਕਰ ਰਹੇ ਹਾਂ। ਚੇਅਰਮੈਨ ਸਾਹਿਬ, ਤੁਹਾਡੀ ਉਮਰ ਘੱਟ ਹੈ, ਇਸ ਕਰਕੇ ਤੁਸੀਂ ਸ਼ਾਇਦ ਨਾ ਸੁਣਿਆ ਹੋਵੇ, ਜਦੋਂ ਭਾਖੜਾ ਡੈਮ ਤਿਆਰ ਹੋਇਆ, ਉਸ ਵੇਲੇ ਲੋਕ ਇਹ ਕਹਿੰਦੇ ਸਨ ਕਿ ਇਸ ਡੈਮ ਤੋਂ ਐਨੀ ਜ਼ਿਆਦਾ ਬਿਜਲੀ ਤਿਆਰ ਹੋਵੇਗੀ ਕਿ ਉਹ ਸਾਰੀ ਦੀ ਸਾਰੀ ਸ਼ਾਇਦ ਹੀ ਕਨਜ਼ਿਊਮ ਹੋ ਸਕੇ। ਪਰ ਅੱਜ ਹਾਲਤ ਇਹ ਹੈ ਕਿ ਬਿਜਲੀ ਪੂਰੀ ਹੋਣ ਵਿਚ ਨਹੀਂ ਆ ਰਹੀ। ਇਹ ਬਿਜਲੀ ਦੀ ਬਦੌਲਤ

ਹੀ ਇਹ ਹੈ ਕਿ ਅਸੀਂ ਐਨੀ ਤਰੱਕੀ ਕਰ ਸਕੇ ਹਾਂ । ਇੰਡਸਟਰੀ ਵੀ ਵਧੀ ਅਤੇ ਖੇਤੀ ਵੀ ਵਧੀ। ਵੱਡੀ ਤੋਂ ਵੱਡੀ ਇੰਡਸਟਰੀ ਲਾ ਕੇ ਅਤੇ ਸਮਾਲ ਸਕੇਲ ਇੰਡਸਟਰੀ ਨੂੰ ਵੱਧਣ ਫੁੱਲਣ ਦੇ ਮੌਕੇ ਮੁਹੱਈਆ ਕਰਕੇ ਪੰਜਾਬ ਨੇ ਆਪਣਾ ਨਾਂ ਪੈਦਾ ਕੀਤਾ ਹੈ। ਪਰ ਇਕ ਵਕਤ ਸੀ ਜਦ ਸਾਡੇ ਕੁਝ ਦੋਸਤ ਇਹ ਕਹਿ ਕੇ ਸਰਕਾਰ ਦੀ ਭੰਡੀ ਕਰਦੇ ਹੁੰਦੇ ਸਨ ਕਿ ਇਹ ਜਿਹੜਾ ਪਾਣੀ ਸਾਡੇ ਕੋਲ ਆਉਂਦਾ ਹੈ, ਇਸ ਨੂੰ ਰਿੜਕ ਲਿਆ ਗਿਆ ਹੈ, ਇਸ ਵਿਚੋਂ ਮੱਖਣ ਕੱਢ ਲਿਆ ਗਿਆ ਹੈ ਅਤੇ ਹੁਣ ਤਾਂ ਸਿਰਫ ਲੱਸੀ ਹੀ ਲੱਸੀ ਯਾਨੀ ਬਿਜਲੀ ਕੱਢ ਲੈਣ ਤੋਂ ਬਾਅਦ ਬਾਕੀ ਦਾ ਪਾਣੀ ਤਾਂ ਐਵੇਂ ਫੋਕਾ ਜਿਹਾ ਹੀ ਹੈ, ਇਸ ਵਿਚ ਕੋਈ ਤਾਕਤ ਨਹੀਂ ਹੈ । ਪਰ, ਚੇਅਰਮੈਨ ਸਾਹਿਬ, ਇਸ ਚੀਜ਼ ਦਾ ਨਤੀਜਾ ਸਾਡੇ ਸਾਹਮਣੇ ਬਾਅਦ ਵਿਚ ਆਇਆ। ਅੱਜ ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਇਸ ਬਿਜਲੀ ਦੇ ਸਦਕਾ ਸਾਡੇ ਸੂਬੇ ਵਿਚ ਕਿੰਨਾ ਜ਼ਿਆਦਾ ਅਨਾਜ ਪੈਦਾ ਹੁੰਦਾ ਹੈ। ਇਸੇ ਕਰਕੇ ਹੀ ਜ਼ਿਮੀਦਾਰ ਅਮੀਰ ਹੋਏ ਹਨ। ਮੈਨੂੰ ਯਾਦ ਹੈ ਕਿ ਅੱਜ ਤੋਂ 10 ਸਾਲ ਪਹਿਲਾਂ ਐਨਾ ਝੋਨਾ ਬੀਜਿਆ ਨਹੀਂ ਸੀ ਜਾਂਦਾ ਕਿਉਂਕਿ ਲੋਕਾਂ ਨੂੰ ਡਰ ਹੁੰਦਾ ਸੀ ਕਿ ਜੇ ਝੋਨਾ ਬੀਜ ਲਿਆ ਤਾਂ ਸਾਨੂੰ ਪਾਣੀ ਨਹੀਂ ਮਿਲਣਾ। ਉਸ ਵੇਲੇ ਜਾਪਾਨ ਦੀ ਮਿਸਾਲ ਦਿੱਤੀ ਜਾਂਦੀ ਹੁੰਦੀ ਸੀ ਕਿ ਜਾਪਾਨੀ ਤਰੀਕੇ ਨਾਲ ਝੋਨਾ ਬੀਜੋ। ਲੇਕਿਨ ਮੈਂ ਪੰਜਾਬ ਦੇ ਕਿਸਾਨ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਬਿਜਲੀ ਅਤੇ ਹੋਰ ਸਰਕਾਰੀ ਸਹੂਲਤਾਂ ਨਾਲ ਝੋਨੇ ਦੀ ਫਸਲ ਵਿਚ ਰੈਵੋਲਿਊਸ਼ਨ ਲੈ ਆਂਦਾ ਹੈ। ਇਸ ਦੇ ਪਿੱਛੇ ਮੁੱਖ ਤੌਰ ਤੇ ਜਿਹੜੀ ਸ਼ਕਤੀ ਸੀ, ਉਹ ਬਿਜਲੀ ਹੀ ਸੀ। ਜੇ ਬਿਜਲੀ ਨਾ ਹੁੰਦੀ ਤਾਂ ਇਹ ਰੈਵੋਲਿਊਸ਼ਨ ਕਦੇ ਨਹੀਂ ਸੀ ਆ ਸਕਦਾ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਕਈ ਦੋਸਤ ਇਥੇ ਕਹਿੰਦੇ ਹਨ ਕਿ ਬਿਜਲੀ ਵਧਾਓ। ਪਰ ਨਾਲ ਹੀ ਸਿਆਸੀ ਮਾਹੌਲ ਪਿਛਲੇ ਕੁਝ ਸਾਲਾਂ ਤੋਂ ਹੋਰ ਹੀ ਤਰ੍ਹਾਂ ਬਣਾਈ ਜਾ ਰਹੇ ਹਨ। ਇਸੇ ਮਾਹੌਲ ਸਦਕਾ ਪਹਿਲਾਂ ਪੰਜਾਬ ਦੀ ਵੰਡ ਹੋਈ, ਪੰਜਾਬੀ ਸੂਬਾ ਬਣਿਆ, ਹਰਿਆਣਾ ਬਣਿਆ ਅਤੇ ਹਿਮਾਚਲ ਬਣਿਆ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਹਿਮਾਚਲ ਬਣਨ ਨਾਲ ਬੜੇ ਭਾਰੀ ਆਬਸ਼ਾਰ ਸਾਡੇ ਹੱਥੋਂ ਨਿਕਲ ਗਏ। ਅੱਜ ਉਨ੍ਹਾਂ ਕੋਲ ਬਿਜਲੀ ਪੈਦਾ ਕਰਨ ਲਈ ਬਹੁਤ ਪੋਟੈਂਸ਼ੀਅਲ ਹੈ। ਕੁਝ ਆਬਸ਼ਾਰ ਉਥੇ ਐਸੇ ਹਨ ਜਿਨ੍ਹਾਂ ਵਿਚੋਂ ਇਕੱਲੇ ਇਕੱਲੇ ਵਿਚੋਂ ਦੋ, ਦੋ ਹਜ਼ਾਰ ਮੈਗਾਵਾਟ ਬਿਜਲੀ ਪੈਦਾ ਹੋ ਸਕਦੀ ਹੈ। ਸੋ, ਚੇਅਰਮੈਨ ਸਾਹਿਬ, ਸਾਨੂੰ ਅਜਿਹੇ ਸਿਆਸੀ ਮਾਹੌਲ ਵਿਚੋਂ ਨਿਕਲਣ ਦੀ ਲੋੜ ਹੈ ਜਿਸ ਕਾਰਨ ਸਾਨੂੰ ਪਹਿਲਾਂ ਹੀ ਕਾਫੀ ਨੁਕਸਾਨ ਹੋਇਆ ਹੈ। ਮੈਂ ਇਸ ਹਾਊਸ ਵਿਚ ਬੈਠੇ ਕੁਝ ਸਾਥੀਆਂ (ਇਸ਼ਾਰਾ) ਨੂੰ ਕਹਿੰਦਾ ਹਾਂ ਕਿ ਤੁਸੀਂ ਵੋਟਾਂ ਤਾਂ ਲੈਂਦੇ ਹੋ ਲੋਕਾਂ ਦਾ ਭਲਾ ਕਰਨ ਲਈ ਪਰ ਗੱਲਾਂ ਤੁਸੀਂ ਹੋਰ ਕਿਸਮ ਦੀਆਂ ਕਰਦੇ ਹੋ। ਮੈਨੂੰ ਹਾਲੇ ਤੱਕ ਪਤਾ ਨਹੀਂ ਲੱਗਿਆ ਕਿ ਤੁਹਾਡਾ ਅਸਲ ਵਿਚ ਮਾਲਕ ਕੌਣ ਹੈ।

**ਪ੍ਰੋਫੈਸਰ ਬਲਵੰਤ ਸਿੰਘ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਲੋਕ ਨਿਰਮਾਣ ਮੰਤਰੀ**: ਚੇਅਰਮੈਨ ਸਾਹਿਬ, ਇਨ੍ਹਾਂ ਨੇ ਜੋ ਕਿਹਾ ਹੈ, ਉਸ ਬਾਰੇ ਮੈਂ ਤੁਹਾਨੂੰ ਇਕ ਗੱਲ ਸੁਣਾਉਣੀ ਚਾਹੁੰਦਾ ਹਾਂ। ਇਕ ਔਰਤ ਸੀ, ਉਸ ਦਾ ਕਿਸੇ ਹੋਰ ਨਾਲ ਵੀ ਦੋਸਤਾਨਾ

---

**Expunged as ordered by the Chair.

[ਲੋਕ ਨਿਰਮਾਣ ਮੰਤਰੀ]

ਹੋ ਗਿਆ। ਜਦੋਂ ਉਸਨੂੰ ਪੁਛਿਆ ਗਿਆ ਕਿ ਅਸਲ ਮੰਾਅਨਿਆਂ ਵਿਚ ਤੇਰਾ ਘਰ ਵਾਲਾ ਕੌਣ ਹੈ ਤਾਂ ਉਹ ਕਹਿਣ ਲੱਗੀ––

'ਅੱਧੀ ਤੇਰੀ ਹਾਂ ਮੁਲਾਹਜੇਦਾਰਾ, ਅੱਧੀ ਹਾਂ ਮੈਂ ਹੌਲਦਾਰ ਦੀ।' (ਹਾਸਾ) ਮੈਨੂੰ ਅਫਸੋਸ ਹੈ ਕਿ ਇਹੀ ਗੱਲ ਮੈਨੂੰ ਇਨ੍ਹਾਂ ਸਾਥੀਆਂ ਬਾਰੇ ਕਹਿਣੀ ਪਈ ਹੈ। ਪਰ ਮੈਂ ਇਹ ਉਮੀਦ ਕਰਾਂਗਾ ਕਿ ਇਹ ਇਸ ਗੱਲ ਦਾ ਬੁਰਾ ਨਾ ਮਨਾਉਣ । ਮੈਂ ਕੋਈ ਬੁਰੀ ਸੈਨਸ ਵਿਚ ਇਹ ਗੱਲ ਨਹੀਂ ਕੀਤੀ। ਨਾਲ ਹੀ ਮੈਂ ਇਹ ਵੀ ਜ਼ਰੂਰ ਕਹਾਂਗਾ ਕਿ ਇਨ੍ਹਾਂ ਨੂੰ ਆਪਣੇ ਸਾਥੀਆਂ ਨੂੰ ਸਮਝਾਉਣਾ ਚਾਹੀਦਾ ਹੈ। ਇਨ੍ਹਾਂ ਵਿਚ ਕੁਝ ਬਹੁਤ ਅੱਛੇ ਆਦਮੀ ਹਨ। ਸਰਦਾਰ ਹਰਕਿਸ਼ਨ ਸਿੰਘ ਸੁਰਜੀਤ ਨੇ ਪੰਜਾਬ ਦਾ ਮਸਲਾ ਸੁਲਝਾਉਣ ਦੀ ਬੜੀ ਕੋਸ਼ਿਸ਼ ਕੀਤੀ। ਭਾਵੇਂ ਉਨ੍ਹਾਂ ਦੀ ਕੋਈ ਪੇਸ਼ ਨਹੀਂ ਗਈ ਪਰ ਮੈਂ ਉਨ੍ਹਾਂ ਦੇ ਯਤਨਾਂ ਦੀ ਸਰਾਹਨਾ ਕਰਦਾ ਹਾਂ । ਇਥੇ ਜਿਹੜੇ ਅਸ-ਤੀਫੇ ਦਿਤੇ ਗਏ ਹਨ, ਡੈਮੋਕਰੇਟਿਕ ਕੰਟਰੀ ਵਿਚ ਇਸ ਤਰ੍ਹਾਂ ਦੀ ਗੱਲ ਚੰਗੀ ਨਹੀਂ ਕਹੀ ਜਾ ਸਕਦੀ। ਇਹ ਜਿਹੜੇ ਸੱਜਣ ਹਨ ਮੈਂ ਇਨ੍ਹਾਂ ਦਾ ਬੜਾ ਸਤਕਾਰ ਕਰਦਾ ਹਾਂ। ਮੈਂ ਇਨ੍ਹਾਂ ਨੂੰ ਅਰਜ਼ ਕਰਾਂਗਾ ਕਿ ਇਹ ਉਸ ਪਾਰਟੀ ਨੂੰ ਕਹਿਣ ਕਿ ਉਹ ਮਾਹੌਲ ਨੂੰ ਸੁਖਾਵਾਂ ਕਰਨ। ਆਪੋਜ਼ੀਸ਼ਨ ਦਾ ਕੰਮ ਹੁੰਦਾ ਹੈ ਸਰਕਾਰ ਦੇ ਕੀਤੇ ਕੰਮਾਂ ਬਾਰੇ ਆਪਣੇ ਵਿਚਾਰ ਚੰਗੇ ਢੰਗ ਨਾਲ ਦੇਣਾ। ਉਹ ਇਥੇ ਆਉਂਦੇ ਅਤੇ ਡਿਬੇਟ ਵਿਚ ਹਿਸਾ ਪਾਉਂਦੇ ਕਿ ਇਹ ਇਹ ਕੰਮ ਹਨ ਜੋ ਸਰਕਾਰ ਨੇ ਕੀਤੇ ਹਨ ਅਤੇ ਇਹ ਇਹ ਕੰਮ ਹਨ ਜੋ ਕਰਨੇ ਹਨ ਉਹ ਅਸੀਂ ਕਰਦੇ। ਇਸ ਲਈ ਮੈਂ, ਚੇਅਰਮੈਨ ਸਾਹਿਬ, ਅਰਜ਼ ਕਰਾਂਗਾ ਇਨ੍ਹਾਂ ਸੱਜਣਾਂ ਨੂੰ ਕਿ ਉਨ੍ਹਾਂ ਨੂੰ ਇਹ ਕਹਿਣ ਕਿ ਇਸ ਮਾਹੌਲ ਨੂੰ ਦਰੁਸਤ ਕਰਨ ਤਾਕਿ ਅਸੀਂ ਇਸ ਸਟੇਟ ਨੂੰ ਅਗੇ ਲੈ ਜਾ ਸਕੀਏ ।

ਤੋ, ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਸਾਡੀ ਸਰਕਾਰ ਨੇ ਅਗੇ ਨਾਲੋਂ ਜ਼ਿਆਦਾ ਪੈਸਾ ਬਿਜਲੀ ਤੇ ਲਾਇਆ ਹੈ ਔਰ ਇਸ ਤੋਂ ਵੀ ਵੱਧ ਪੈਸਾ ਅਸੀਂ ਇਸ ਸਾਲ ਲਾ ਰਹੇ ਹਾਂ। ਸਰਕਾਰ ਇਸ ਗਲ ਨੂੰ ਅਨੁਭਵ ਕਰਦੀ ਹੈ ਕਿ ਬਿਜਲੀ ਨੂੰ ਜੇ ਵਧਾਵਾਂਗੇ, ਜੇ ਪਾਵਰ ਜੈਨਰੇਸ਼ਨ ਨੂੰ ਵਧਾਵਾਂਗੇ ਤਾਂ ਸਾਡੀ ਸਟੇਟ ਛਾਲਾਂ ਮਾਰਦੀ ਅੱਗੇ ਵਧੇਗੀ । 1981-82 ਵਿੱਚ 189 ਕਰੋੜ ਰੁਪਿਆ ਅਸੀਂ ਬਿਜਲੀ ਤੇ ਖਰਚਿਆ ਸੀ। ਪਰ ਇਸ ਸਾਲ ਅਸੀਂ ਇਸ ਦੇ ਲਈ 213 ਕਰੋੜ ਰੁਪਿਆ ਰਖਿਆ ਹੈ ਜਿਹੜਾ ਕਿ ਸਾਰੇ ਬਜਟ ਦਾ 48% ਬਣਦਾ ਹੈ। ਇਹ ਇਸ ਸਰਕਾਰ ਨੇ ਕਿੰਨੀ ਵੱਡੀ ਗਲ ਕੀਤੀ ਹੈ। ਇਹ ਸਾਡੀ ਸਰਕਾਰ ਦੀ ਕੋਸ਼ਿਸ਼ ਹੈ ਕਿ ਸਾਡੇ ਪ੍ਰੋਜੈਕਟਸ ਜੋ ਚਲਦੇ ਹਨ, ਆਨੰਦਪੁਰ ਸਾਹਿਬ ਹਾਈਡਲ ਪ੍ਰੋਜੈਕਟ ਜਾਂ ਹੋਰ ਦੂਸਰੇ ਪ੍ਰੋਜੈਕਟਸ ਹਨ ਉਨ੍ਹਾਂ ਤੋਂ ਵੱਧ ਤੋਂ ਵਧ ਬਿਜਲੀ ਪੈਦਾ ਹੋਵੇ। ਆਨੰਦਪੁਰ ਸਾਹਿਬ ਹਾਈਡਲ ਪ੍ਰੋਜੈਕਟ ਦੇ ਬਾਰੇ ਇਹ ਕਹਿੰਦੇ ਹਨ ਕਿ ਪੂਰਾ ਨਹੀਂ ਹੋਣਾ। ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ 1983-84 ਵਿਚ ਇਹ ਸਾਲ ਜਿਹੜਾ ਖਤਮ ਹੋਣਾ ਹੈ ਇਸ ਸਾਲ ਦੇ ਅੰਤ ਤਕ ਦਸੰਬਰ ਦੇ ਵਿਚ ਅਸੀਂ ਇਹ ਤਿਆਰ ਕਰਾਂਗੇ ਔਰ ਇਸ ਦੇ ਨਾਲ ਹੀ ਜਿੰਨੇ ਹੋਰ ਪ੍ਰੋਜੈਕਟਸ ਹਨ ਜਿਵੇਂ ਮੁਕੇਰੀਆਂ ਹਾਈਡਲ ਜਾਂ ਰੋਪੜ ਦਾ ਥਰਮਲ ਪਲਾਂਟ ਹੈ ਉਸ ਦੇ ਵਿਚ ਜੋ ਬਿਜਲੀ ਪੈਦਾ ਹੋਣੀ ਹੈ ਉਹ ਇਕ ਹੈਰਾਨਕੁਨ ਗਲ ਹੈ। ਮੁਕੇਰੀਆਂ ਹਾਈਡਲ ਪ੍ਰੋਜੈਕਟ ਤੋਂ ਸਾਨੂੰ 45 ਮੈਗਾਵਾਟ ਅਤੇ ਆਨੰਦਪੁਰ ਸ਼ਾਹਿਬ ਹਾਈਡਲ ਪ੍ਰੋਜੈਕਟ ਤੋਂ 134 ਮੈਗਾਵਾਟ ਬਿਜਲੀ ਮਿਲਣੀ ਹੈ। ਰੋਪੜ ਦਾ ਥਰਮਲ ਪਲਾਂਟ ਜਿਸ ਦਾ ਇਕ ਯੂਨਿਟ ਹੈ ਉਸ ਤੋਂ 210 ਮੈਗਾਵਾਟ ਬਿਜਲੀ ਮਿਲੇਗੀ। ਇਹ ਇੱਕ ਕਿੰਨੀ ਵੱਡੀ ਗਲ ਹੈ। ਇਥੇ ਹੀ ਬਸ ਨਹੀਂ, ਚੇਅਰਮੈਨ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਸਾਡੀ ਸਟੇਟ ਨੇ ਇਸ ਵਿਚ ਕਿੰਨੀ ਪ੍ਰੋਗਰੈਸ ਕੀਤੀ ਹੈ।

ਸਾਲ 1980-81 ਵਿਚ 5521 ਮਿਲੀਅਨ ਯੂਨਿਟ ਬਿਜਲੀ ਪੈਦਾ ਹੁੰਦੀ ਸੀ । ਸਾਲ 1981-82, 1982-83 ਵਿਚ 6065 ਮਿਲੀਅਨ ਯੂਨਿਟ ਔਰ ਅਜ 6145 ਮਿਲੀਅਨ ਯੂਨਿਟ ਬਿਜਲੀ ਪੈਦਾ ਹੁੰਦੀ ਹੈ। ਮੈਨੂੰ ਹੈਰਾਨੀ ਹੈ ਕਿ ਹਾਲੀਂ ਵੀ ਸਾਡੇ ਇਹ ਸੱਜਣ ਕਹਿੰਦੇ ਹਨ ਕਿ ਬਿਜਲੀ ਘੱਟ ਜੈਨਰੇਟ ਹੋਈ ਹੈ। ਅਸੀਂ ਚਾਹੁੰਦੇ ਹਾਂ ਕਿ ਬਿਜਲੀ ਤਾਂ ਵੱਧ ਤੋਂ ਵੱਧ ਹੋਵੇ ਅਤੇ ਲੋਕਾਂ ਨੂੰ ਵੱਧ ਤੋਂ ਵੱਧ ਦਿੱਤੀ ਜਾਵੇ। ਚੇਅਰਮੈਨ ਸਾਹਿਬ, ਮੈਨੂੰ ਬਠਿੰਡੇ ਜਾਣ ਦਾ ਮੌਕਾ ਮਿਲਿਆ। ਮੇਰੇ ਇਹ ਦੋਸਤ ਗੁੱਸਾ ਨਾ ਕਰਨ। ਲੇਕਿਨ ਹਰ ਪੋਲੀਟੀਕਲ ਪਾਰਟੀ ਦਾ ਫਰਜ਼ ਹੈ ਜੋ ਉਹ ਆਪਣਾ ਫਰਜ਼ ਪੂਰਾ ਕਰਦੀ ਹੈ । ਇਨ੍ਹਾਂ ਨੇ ਸਟਰਾਈਕ ਵਾਸਤੇ ਕਿਹਾ। ਤੁਸੀਂ ਵੀ, ਚੇਅਰਮੈਨ ਸਾਹਿਬ, ਬਠਿੰਡੇ ਸੀ। ਤੁਸੀਂ ਦੇਖਿਆ ਹੈ ਕਿ ਵਰਕਰਜ਼ ਨੇ ਸਟਰਾਈਕ ਨਹੀਂ ਕੀਤੀ। ਇਸ ਗਲ ਦੀ ਮੈਂ ਬਿਜਲੀ ਬੋਰਡ ਨੂੰ ਵਧਾਈ ਦਿੰਦਾ ਹਾਂ ਕਿ ਜਿਸ ਨੇ ਬਠਿੰਡੇ ਥਰਮਲ ਪਲਾਂਟ ਵਿਚ ਜੋ ਨੁਕਸ ਸਨ ਉਨ੍ਹਾਂ ਨੂੰ ਦੂਰ ਕਰਕੇ ਉਸ ਦੀ ਜੈਨਰੇਸ਼ਨ ਨੂੰ ਵਧਾਇਆ ਹੈ। ਇਹ ਬਿਜਲੀ ਬੋਰਡ ਨੂੰ ਇਕ ਸਫੇਦ ਹਾਥੀ ਦੱਸਦੇ ਹਨ। ਪਰ ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਸਫੇਦ ਹਾਥੀ ਨਹੀਂ ਹੈ। ਜਿਥੇ ਪਹਿਲਾਂ ਬਠਿੰਡੇ ਵਿੱਚ ਘੱਟ ਬਿਜਲੀ ਪੈਦਾ ਹੁੰਦੀ ਸੀ ਉਸ ਦੀ ਇਸ ਬਿਜਲੀ ਬੋਰਡ ਨੇ ਪਰਸੈਂਟੇਜ ਵਧਾਈ ਹੈ ਔਰ ਅੱਜ ਅਸੀਂ ਦੇਖ ਰਹੇ ਹਾਂ ਕਿ ਇਹ 68% ਬਿਜਲੀ ਪੈਦਾ ਕਰਦਾ ਹੈ ਜਿਹੜੀ ਕਿ ਪਿਛਲਿਆਂ ਸਮਿਆਂ ਵਿੱਚ ਪਿਛਲੀ ਸਰਕਾਰ ਦੇ ਵੇਲੇ 33% ਸੀ। ਇਹ ਜੈਨਰੇਸ਼ਨ ਵੀ ਅਸੀਂ ਵੱਧ ਕੀਤੀ ਹੈ। (ਥੰਪਿੰਗ) ਚੇਅਰਮੈਨ ਸਾਹਿਬ, ਅਗੇ ਨਾਲੋਂ ਅਸੀਂ ਬਿਜਲੀ ਜ਼ਿਆਦਾ ਪੈਦਾ ਕੀਤੀ ਹੈ। ਸਾਡਾ ਜ਼ਿਆਦਾ ਬਿਜਲੀ ਪੈਦਾ ਕਰਨ ਦਾ ਮਤਲਬ ਇਹ ਹੈ ਕਿ ਹਰ ਇਕ ਪਿੰਡ ਦੇ ਵਿਚ ਜਿਥੇ ਸਾਡੀ ਪਿਛਲੀ ਕਾਂਗਰਸ ਦੀ ਸਰਕਾਰ ਬਿਜਲੀ ਦੇ ਗਈ ਸੀ ਉਥੇ ਸਾਡੀ ਕੋਸ਼ਿਸ਼ ਹੈ ਕਿ ਹਰ ਪਿੰਡ ਵਿਚ ਲਾਟੂ ਜਲਦਾ ਰਹੇ ਅਤੇ ਇਸ ਦੇ ਨਾਲ ਖੇਤੀਬਾੜੀ ਦੇ ਖੇਤਰ ਵਿਚ, ਇੰਡਸਟਰੀ ਦੇ ਖੇਤਰ ਵਿਚ ਅਸੀਂ ਤਰੱਕੀ ਕਰਦੇ ਰਹੀਏ। (ਥੰਪਿੰਗ) ਅਸੀਂ ਬਿਜਲੀ ਵਧਾਉਣ ਵਾਲੇ ਪਾਸੇ ਬੜੇ ਭਾਰੀ ਕਦਮ ਚੁੱਕੇ ਹਨ। ਸਾਡੇ ਚੀਫ ਮਨਿਸਟਰ ਸਾਹਿਬ, ਸਰਦਾਰ ਦਰਬਾਰਾ ਸਿੰਘ ਜੀ ਤਾਂ ਇਹ ਗਲ ਕਹਿੰਦੇ ਹਨ ਕਿ ਹੋਰ ਪ੍ਰੋਗਰੈਸ ਜਿਹੜੀ ਅਸੀਂ ਕਰਦੇ ਹਾਂ ਉਸ ਨੂੰ ਬੇਸ਼ਕ ਛੱਡ ਲਈਏ ਪਰ ਜੇ ਬਿਜਲੀ ਜ਼ਿਆਦਾ ਪੈਦਾ ਕਰ ਦੇਈਏ ਤਾਂ ਸਾਡੀ ਸਟੇਟ ਆਪੇ ਛਾਲਾਂ ਮਾਰਦੀ ਵਧੇਗੀ, ਤਰੱਕੀ ਕਰੇਗੀ। ਚੇਅਰਮੈਨ ਸਾਹਿਬ, ਜਿਹੜਾ ਮਤਾ ਸਰਦਾਰ ਬੀਰਦਵਿੰਦਰ ਸਿੰਘ ਜੀ ਨੇ ਰਖਿਆ ਹੈ ਅਤੇ ਜਿਸ ਤੇ ਮੇਰੇ ਬਹੁਤ ਸਾਰੇ ਸਾਥੀ ਬੋਲੇ ਹਨ, ਮੈਂ ਇਹ ਕਹਾਂਗਾ ਕਿ ਸਾਨੂੰ ਸਾਰਿਆਂ ਨੂੰ ਰਲ ਕੇ ਇਸ ਦੇ ਲਈ ਯਤਨ ਕਰਨਾ ਚਾਹੀਦਾ ਹੈ ਕਿ ਬਿਜਲੀ ਦੀ ਜਨਰੇਸ਼ਨ ਨੂੰ ਵਧਾਈਏ ਅਤੇ ਸਟੇਟ ਨੂੰ ਤਰੱਕੀ ਦੇ ਰਾਹ ਤੇ ਲੈ ਜਾਈਏ। ਜਿਹੜਾ ਇਥੇ ਜ਼ਿਕਰ ਆਇਆ ਹੈ ਕਿ ਚੀਫ ਇਲੈਕਟਰੀਕਲ ਇਨਸਪੈਕਟਰ ਉਹ ਇਕ ਹੀ ਹੈ, ਇਸ ਦਾ ਸਟਾਫ ਵਧਾਇਆ ਜਾਵੇ ਇਹ ਬਿਜਲੀ ਬੋਰਡ ਦਾ ਇਨਸਪੈਕਟਰ ਨਹੀਂ, ਗੌਰਮਿੰਟ ਦਾ ਹੈ। ਇਸ ਦਾ ਸਟਾਫ ਵਧਾਇਆ ਜਾ ਰਿਹਾ ਹੈ। ਤੇ ਮੈਂ ਅਰਜ਼ ਕਰਾਂਗਾ ਕਿ ਆਓ ਅਸੀਂ ਸਾਰੇ ਇਕੱਠੇ ਹੋ ਕੇ ਇਸ ਪੰਜਾਬ ਦੇ ਵਾਤਾਵਰਨ ਨੂੰ ਠੀਕ ਕਰੀਏ, ਇਸ ਮਾਹੌਲ ਨੂੰ ਸੁਖਾਵਾਂ ਕਰੀਏ ਤਾਕਿ ਸੂਬੇ ਦੀ ਤਰੱਕੀ ਹੋਵੇ, ਇੰਡਸਟਰੀ ਦੇ ਖੇਤਰ ਵਿਚ ਅਸੀਂ ਤਰੱਕੀ ਕਰੀਏ, ਖੇਤੀਬਾੜੀ ਦੇ ਖੇਤਰ ਵਿਚ ਅਸੀਂ ਤਰੱਕੀ ਕਰੀਏ। ਚੰਗਾ ਮਾਹੌਲ ਪੈਦਾ ਕਰਕੇ ਇਸ ਸੂਬੇ ਦੀ ਦਿਨ ਦੁਗਣੀ ਤੇ ਰਾਤ ਚੌਗਣੀ ਤਰੱਕੀ ਕਰੀਏ। ਇਨ੍ਹਾਂ ਸ਼ਬਦਾਂ ਨਾਲ, ਚੇਅਰਮੈਨ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**Mr. Chairman :** Question is—

While appreciating the efforts being made by the State Government to increase the generation of electricity, this House recommends to the State Govern-

[Mr. Chairman]

ment to take further steps to maximise power generation in the State with a view to implement the policy as envisaged in the 20-Point Programme.

*The motion was carried.*

**Mr. Chairman :** The House stands adjourned till 9.00 A.M. on Friday, the 25th March, 1983.

*6.27 *P.M.* (*The Sabha then *adjourned till* 9.00 *A.M. on Friday, the 25th March,* 1983)

APPENDIX

TO

PUNJAB VIDHAN SABHA DEBATES

**Dated 24th March, 1983**

*Vol. VI No.* 14

STARRED QUESTIONS AND ANSWERS

**Construction of a Bridge on Saidoke Chak Drain**

***2035. Seth Khushhal Chand :** Will the Minister for Agriculture be pleased to state—

(a) whether it is a fact that a bridge on Saidoke Chak Drain on Guruharsahai-Muktsar Road, to connect by road, village Jundwala and Tatewala has been sanctioned by the Government ; and

(b) if the reply to part (a) above be in the affirmative the action being taken by the Government for the construction of the said bridge and the scheduled date for its completion ?

**ਸਰਦਾਰ ਬੇਅੰਤ ਸਿੰਘ (ਲੋਕ ਨਿਰਮਾਣ ਮੰਤਰੀ : (ੳ ਅਤੇ ਅ) ਨਹੀਂ ਜੀ ।**

---

**LAND AFFECTED BY CHANGING OF COURSES OF RIVER RAVI**

***2012. Comrade Sarwan Singh Cheema :** Will the Minister for Revenue be pleased to state the total area of land in India affected as a result of changing course of the River Ravi from the Pakistan side since 1981 ?

**ਸਰਦਾਰ ਗੁਰਦਰਸ਼ਨ ਸਿੰਘ :** 1886 ਹੈਕਟੇਅਰ ਪੰਜਾਬ ਰਾਜ ਵਿੱਚ ।

12366/PVS—325 Copies —Govt. Press, U.T, Chd.

15

# Punjab Vidhan Sabha
# DEBATES

*25th March, 1983*
*(Forenoon Sitting)*

**Vol. VI—No. 15.**

**OFFICIAL REPORT**

CONTENTS

**Friday, the 25th March, 1983**
*(Forenoon Sitting)*




Punjab Vidhan Sabha Secretariat, Chandigarh.

**Price :** Rs. 50-20.

# PUNJAB VIDHAN SABHA

**Friday, the 25th March, 1983**

**(Forenoon Sitting)**

*The Vidhan Sahha met in the Punjab Vidhan Sabha Hall, Vidhan Bhavan, Chandigarh, at 9·00 A.M. of the Clock. Mr. Speaker (Shri Brij Bhushan Mehra) in the Chair.*

## STARRED QUESTIONS AND ANSWERS

### Visit to Foreign Countries by Officials of Drainage Department

***1925. Shri Sewa Ram** : Will the Minister for Agriculture be pleased to state —

(a) whether certain officials of the Drainage Department, Amritsar visited foreign countries (other than Pakistan) in the month of December, 1982 without permission ;

(b) if the reply to part (a) above be in the affirmative, the names of the officials and the country visited by them and the action taken against them for not taking permission ?

**Chaudhri Kanshi Ram** (a) Yes, Sir.

(b) A list of officers and the countries visited by them is laid on the Table of the House. Action against the officers is being taken.

LIST

| Serial No. | Name and designation of the officer | Name of the Foreign Country visited |
|---|---|---|
| 1 | Shri R.S. Sandhu, Executive Engineer | Bangkok City (Thailand) and Singapore |
| 2 | Shri Gurdial Singh, Sub-Divisional Officer | Bangkok City (Thailand) and Singapore |

**ਸ਼੍ਰੀ ਸੇਵਾ ਰਾਮ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਉਹ ਅਫਸਰ ਹਨ ਜਿਨ੍ਹਾਂ ਨੇ 1.25 ਕਰੋੜ ਰੁਪਿਆ ਸਰਕਾਰ ਦਾ ਜ਼ਾਇਆ ਕੀਤਾ ਹੈ। ਗੌਰਮਿੰਟ ਆਫ ਇੰਡੀਆ ਨੇ ਰੂਲਜ਼ ਬਣਾਏ ਹੋਏ ਹਨ ਕਿ ਕੋਈ ਵੀ ਅਫਸਰ ਬਾਹਰ ਜਾਣ ਤੋਂ ਪਹਿਲਾਂ ਪਰਮਿਸ਼ਨ ਲਵੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਅਫ਼ਸਰ ਬਗੈਰ ਪਰਮਿਸ਼ਨ ਬਾਹਰ ਗਏ, ਉਨ੍ਹਾਂ ਦੇ ਖਿਲਾਫ ਕੀ ਐਕਸ਼ਨ ਲਿਆ ਹੈ ? ਮੇਰੇ ਸੁਆਲ ਦਾ ਜਵਾਬ ਅਧੂਰਾ ਮਿਲਿਆ ਹੈ।

**ਮੰਤਰੀ**: ਸਪੀਕਰ ਸਾਹਿਬ, ਮੈਂ ਜਵਾਬ ਬਿਲਕੁਲ ਠੀਕ ਦਿਤਾ ਹੈ; ਅਫ਼ਸਰਾਂ ਦੇ ਖਿਲਾਫ ਐਕਸ਼ਨ ਲਿਆ ਜਾ ਰਿਹਾ ਹੈ।

**ਸ਼੍ਰੀ ਸੇਵਾ ਰਾਮ**: ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਥੇ ਸਮਾਨ ਲੈ ਕੇ ਆਏ ਸਨ; ਕੀ ਉਨ੍ਹਾਂ ਦੇ ਖਿਲਾਫ ਉਥੇ ਕੋਈ ਬਦਇਖਲਾਕੀ ਦਾ ਕੇਸ ਬਣਿਆ ਔਰ ਇਹ ਕਦੋਂ ਤਕ ਐਕਸ਼ਨ ਲੈ ਲੈਣਗੇ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਤਿੰਨ ਕੁਐਸਚਨ ਕੀਤੇ ਹਨ। ਪਹਿਲਾ ਇਹ ਕਿ ਕੀ ਉਹ ਸਮਾਨ ਲੈ ਕੇ ਆਏ ਹਨ ? ਇਹ ਕੰਮ ਮੇਰਾ ਖਿਆਲ ਹੈ ਕਿ ਪੰਜਾਬ ਸਰਕਾਰ ਦੇ ਜ਼ਿੰਮੇ ਨਹੀਂ ਹੈ ; ਇਹ ਕਸਟਮ ਅਥਾਰਿਟੀਜ਼ ਨੇ ਵੇਖਣਾ ਹੁੰਦਾ ਹੈ। ਜਿਥੋਂ ਤਕ ਉਨ੍ਹਾਂ ਦੇ ਖਿਲਾਫ ਕੋਈ ਕੇਸ ਬਾਰੇ ਗਲ ਹੈ, ਇਹ ਉਥੇ ਦੀ ਸਰਕਾਰ ਜਾਣੇ, ਉਥੇ ਦਾ ਕਾਨੂੰਨ ਜਾਣੇ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦੱਸਣ ਦੀ ਕਿਰਪਾ ਕਰਨਗੇ ਇਹ ਜੋ ਦੋ ਅਫ਼ਸਰ ਬਾਹਰ ਗਏ ਸਨ, ਕੀ ਉਨ੍ਹਾਂ ਨੇ ਕੋਈ ਆਪਣਾ ਪ੍ਰੋਗਰਾਮ ਬਣਾ ਕੇ ਸਰਕਾਰ ਤੋਂ ਕੋਈ ਮਨਜ਼ੂਰੀ ਲਈ ਸੀ ਕਿ ਉਹ ਇਹ ਕੰਮ ਕਰਨ ਜਾ ਰਹੇ ਹਨ ਔਰ ਵਾਪਸ ਆਕੇ ਉਨ੍ਹਾਂ ਨੇ ਕੋਈ ਰਿਪੋਰਟ ਦਿਤੀ ਹੈ ਕਿ ਇਹ ਪ੍ਰੋਗਰੈਸ ਕਰਕੇ ਆਏ ਹਨ, ਕੀ ਕੰਮ ਸਿਖ ਕੇ ਆਏ ਹਨ ? ਕੀ ਕੋਈ ਚੀਜ਼ ਉਨ੍ਹਾਂ ਦੇ ਨੋਟਿਸ ਵਿਚ ਆਈ ਹੈ ?

**ਮੰਤਰੀ**: ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਜਵਾਬ ਵਿਚ ਕਹਿ ਦਿਤਾ ਹੈ ਕਿ ਪਰਮਿਸ਼ਨ ਨਹੀਂ ਲਈ ਸੀ, ਉਹ ਆਪਣੇ ਖਰਚੇ ਤੇ ਗਏ ਸਨ। ਸਰਕਾਰ ਦੀ ਕੋਈ ਜ਼ਿਮੇਵਾਰੀ ਨਹੀਂ ਸੀ ਉਨ੍ਹਾਂ ਕੋਲੋਂ ਪੁਛਣ ਦੀ। ਇਹ ਨੋਟਿਸ ਵਿਚ ਆਇਆ ਹੈ ਕਿ ਉਨ੍ਹਾਂ ਨੇ ਇਨਸਟਰਕਸ਼ਨਜ਼ ਦੀ ਵਾਇਓ-ਲੇਸ਼ਨ ਕੀਤੀ ਹੈ। ਇਹ ਪ੍ਰਾਸੈਸ ਕਰਕੇ ਉਨ੍ਹਾਂ ਦੇ ਖਿਲਾਫ ਜੋ ਵੀ ਐਕਸ਼ਨ ਹੋਇਆ, ਲਿਆ ਜਾਵੇਗਾ।

**ਸ਼੍ਰੀ ਸੇਵਾ ਰਾਮ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਟਰਾਂਸਫਰ ਕਰਕੇ ਇਨਕੁਆਇਰੀ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਇਸ ਸੁਆਲ ਨਾਲ ਕਿਸੇ ਅਫ਼ਸਰ ਦੀ ਟਰਾਂਸਫਰ ਲਿੰਕਡ ਨਹੀਂ।

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਤੁਸੀਂ ਜ਼ਰਾ ਧਿਆਨ ਦਿਓ। ਸੁਆਲ ਵਿਚ ਪੁੱਛਿਆ ਗਿਆ ਹੈ ਕਿ ਕੋਈ ਐਕਸ਼ਨ ਲਿਆ ਗਿਆ ਹੈ ਜਾਂ ਨਹੀਂ। ਐਮ. ਐਲ. ਏ. ਸਾਹਿਬ ਨੇ ਜਿਹੜਾ ਟਰਾਂਸਫਰ ਬਾਰੇ ਪੁਛਿਆ ਹੈ ਉਹ ਐਕਸ਼ਨ ਦੇ ਸਬੰਧ ਵਿਚ ਪੁਛਿਆ ਹੈ ਕਿਉਂਕਿ ਅਸੀਂ 15 ਦਿਨ ਪਹਿਲਾਂ ਸੁਆਲ ਭੇਜਦੇ ਹਾਂ। ਪਹਿਲਾਂ ਤਾਂ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਹ ਪ੍ਰਾਸੈਸ ਕਰਨਗੇ ਔਰ ਫਿਰ ਐਕਸ਼ਨ ਲੈਣਗੇ। ਮੈਂਬਰ ਸਾਹਿਬ ਨੇ ਗਰੋਸ ਮਿਸਕੰਡਕਟ ਜਾਂ ਬਦਇਖਲਾਕੀ ਦੀ ਗਲ ਦੱਸੀ ਹੈ, ਜਦੋਂ ਇਸ ਤਰ੍ਹਾਂ ਦੇ ਸੀਰੀਅਸ ਚਾਰਜਿਜ਼ ਹੋਣ ਔਰ ਸਰਕਾਰ ਅਗਰ ਵਾਕਿਅਈ ਕੁਰੱਪਸ਼ਨ ਨੂੰ ਰੂਟ ਆਊਟ ਕਰਨਾ ਚਾਹੁੰਦੀ ਹੈ ਤਾਂ ਉਨ੍ਹਾਂ ਨੂੰ ਐਕਸ਼ਨ ਲੈ ਲੈਣਾ ਚਾਹੀਦਾ ਸੀ।

**ਮੰਤਰੀ**: ਸਪੀਕਰ ਸਾਹਿਬ, ਇਸ ਨੂੰ ਮਾਮੂਲੀ ਵਾਇਓਲੇਸ਼ਨ ਕਹਿ ਦਿਓ ਜਾਂ ਵੱਡੀ ਵਾਇਓਲੇਸ਼ਨ ਕਹਿ ਦਿਓ ਇਹ ਇਨਸਟਰਕੱਸ਼ਨ ਦੀ ਗੱਲ ਹੈ। ਮੈਂ ਮਾਸਟਰ ਜੀ ਨੂੰ ਕਹਾਂਗਾ ਕਿ ਐਕਸ਼ਨ ਲਿਆ ਜਾ ਰਿਹਾ ਹੈ। ਇਸ ਦੇ ਲਈ ਉਨ੍ਹਾਂ ਨੂੰ ਐਕਸਪਲੇਨ ਕਰਨ ਦੀ ਕੋਈ ਅਪਰਚੂਨਿਟੀ ਦਿਆਂਗੇ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਦੇ ਖਿਲਾਫ ਸਿਰਫ ਇਨਸਟਰਕਸ਼ਨਜ਼ ਦੀ ਵਾਇਓਲੇਸ਼ਨ ਦਾ ਕੇਸ ਹੈ ਜਾਂ ਉਨ੍ਹਾਂ ਦੇ ਖਿਲਾਫ ਉਥੋਂ ਗਲਤ ਤੌਰ ਤੇ ਮਾਲ ਸਮਗਲ ਕਰਨ ਦਾ ਕੇਸ ਹੈ ਜਾਂ ਉਨ੍ਹਾਂ ਤੇ ਬਦ-ਇਖਲਾਕੀ ਦੇ ਕੇਸ ਦਾ ਇਲਜ਼ਾਮ ਹੈ ?

**Mr. Speaker** : This has already been answered.

(At this stage the Agriculture Minister rose to speak).

**Shri Gopal Krishan Chatrath** : Sir, I seek your protection. I would like to know whether the charges levelled against them exist or not ? I do not want to know whether they are correct or not ? Whether an enquiry has been held or not ? I simply ask the question whether these charges levelled against them exist or not ?

**ਮੰਤਰੀ** : ਸਪੀਕਰ ਸਾਹਿਬ, ਚਤਰਥ ਸਾਹਿਬ ਨੇ ਅਗਰ ਸੁਆਲ ਅਤੇ ਜਵਾਬ ਪੜ੍ਹਨ ਦਾ ਕਸ਼ਟ ਕੀਤਾ ਹੁੰਦਾ ਤਾਂ he could have gathered this from what has been said in the reply.

**Shri Gopal Krishan Chatrath** : It is not the way in which he is replying. I strongly protest against this. He has no right to pass remarks against me. I have the right to ask anything in regard to the question.

**Minister** : Please listen to me. (*Interruption*). A Member has not got a right to intervene when I am speaking. Mr. Speaker, I seek your protection.

(At this stage Shri Gopal Krishan Chatrath rose to speak).

**Mr. Speaker** : Mr. Chatrath, please sit down. The Minister is on his legs.

**ਮੰਤਰੀ** : ਸਪੀਕਰ ਸਾਹਿਬ, ਮੈਂ ਫਿਰ ਇਹ ਗੁਜ਼ਾਰਿਸ਼ ਕਰਾਂਗਾ ਕਿ ਚਤਰਥ ਸਾਹਿਬ ਬਗੈਰ ਮਤਲਬ ਟੈਂਪਰ ਲੂਜ਼ ਕਰ ਰਹੇ ਹਨ। It is not a fault on my part and I am sorry to say that the Member is boiling like this. ਸਪੀਕਰ ਸਾਹਿਬ, ਉਨ੍ਹਾਂ ਦਾ ਜਿਹੜਾ ਸਵਾਲ ਸੀ ਕਿ ਕੀ ਉਹ ਕੋਈ ਸਮੱਗਲਡ ਗੁੱਡਜ਼ ਲਿਆਏ ਹਨ, ਮੈਂ ਉਸਦਾ ਜਕਾਬ ਪਹਿਲਾਂ ਦੇ ਦਿਤਾ ਸੀ ਕਿ ਇਹ ਕੰਮ ਕਸਟਮ ਅਥਾਰਿਟੀਜ਼ ਦਾ ਹੈ। ਮੇਰੇ ਪਾਸ ਕੋਈ ਸ਼ਿਕਾਇਤ ਨਹੀਂ ਆਈ।

---

## Kandi Canal

***1981. Pandit Sarwan Ram**: Will the Minister for Agriculture be pleased to state the total area of land proposed to be covered by the Kandi Canal for the purpose of Irrigaion in District Hoshiarpur ?

**Chaudhri Kanshi Ram**: 37,358 hectares of gross area and 29,886 hectares of culturable command area.

**ਪੰਡਤ ਸਰਵਣ ਰਾਮ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਇੰਨਾ ਇੰਨਾ ਏਰੀਆ ਇਹ ਕੰਡੀ ਕੈਨਾਲ ਸੈਰਾਬ ਕਰੇਗੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੈਨਾਲ ਕੰਡੀ ਏਰੀਆ ਅਤੇ ਗੜ੍ਹਸ਼ੰਕਰ ਦੇ ਕਿਹੜੇ ਹਲਕੇ ਤਕ ਜਾਏਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਸਾਰੇ ਗਰੌਸ ਏਰੀਆ ਅਤੇ ਕਲਚਰਏਬਲ ਕਮਾਂਡ ਏਰੀਆ ਬਾਰੇ ਦੱਸ ਦਿਤਾ ਹੈ। ਇਹ ਗੜ੍ਹ ਸ਼ੰਕਰ ਵਗੈਰਾ ਦੇ ਕਿੰਨੇ ਏਰੀਆ ਤਕ ਜਾਏਗੀ, ਇਸ ਬਾਰੇ ਇਹ ਸਪੈਸਿਫਿਕ ਕੁਐਸਚਨ ਦੇ ਦੇਣ, ਮੈਂ ਜਵਾਬ ਦੇ ਦਿਆਂਗਾ।

---

## Drainage of Standing Water on the Road

***2044. Sardar Lakha Singh** : Will the Minister for Local Government be pleased to state whether he is aware of the fact that the water remains standing on the road from Sultanwind Gate, Amritsar to Canal bridge of village Sultanwind with the result that the road has got damaged resulting in a large number of accidents ; if so, the steps, if any, taken or proposed to be taken for the proper drainage of the said water ?

**ਸ੍ਰੀ ਸਰਦਾਰੀ ਲਾਲ ਕਪੂਰ** : ਹਾਂ ਜੀ। ਖਾਸ ਤੌਰ ਪਰ ਬਾਰਸ਼ਾਂ ਦੇ ਦਿਨਾਂ ਵਿਚ ਸੁਲਤਾਨਵਿੰਡ ਗੇਟ ਅੰਮ੍ਰਿਤਸਰ ਤੋਂ ਕਨਾਲ ਬ੍ਰਿਜ ਸੁਲਤਾਨਵਿੰਡ ਨੂੰ ਜਾਂਦੀ ਸੜਕ ਦੇ ਇਕ ਹਿੱਸੇ (ਲੱਗਭੱਗ 200 ਫੁਟ) ਤੇ ਪਾਣੀ ਖੜਾ ਰਹਿੰਦਾ ਹੈ। ਹੁਣੇ ਹੁਣੇ ਪਾਣੀ ਨੂੰ ਚੰਗੀ ਤਰ੍ਹਾਂ ਕੱਢਣ ਲਈ ਇਕ ਸੌ ਪੰਜਾਹ ਹਾਰਸ ਪਵਾਰ ਦਾ ਪੰਪ ਲਗਾਇਆ ਗਿਆ ਹੈ। ਲੰਮੇ ਸਮੇਂ ਲਈ ਇਹ ਸਮੱਸਿਆ ਹੱਲ ਕਰਨ ਲਈ ਕੰਮ ਦਾ ਨਿਰਮਾਣ ਕੀਤਾ ਜਾ ਰਿਹਾ ਹੈ। ਇਸ ਦੀ ਅਗਲੇ ਮਾਲੀ ਸਾਲ ਦੌਰਾਨ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ।

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦਸਿਆ ਹੈ ਕਿ ਪਾਣੀ ਕੱਢਣ ਲਈ ਉਥੇ ਮੋਟਰ ਲਾ ਦਿੱਤੀ ਹੈ ਔਰ ਬਾਕੀ ਪ੍ਰਬੰਧ ਛੇਤੀ ਕਰਾਂਗੇ। ਮੈਂ ਇਹ ਕੇਸ ਗਰੀਵੈਂਸਿਜ਼ ਕਮੇਟੀ ਵਿਚ ਵੀ ਦਿਤਾ ਸੀ। ਮੈਂ ਕਹਿੰਦਾ ਹਾਂ ਕਿ ਅਗਰ ਮੀਂਹ ਪੈ ਜਾਏ ਤਾਂ ਕੋਈ ਗਲ ਨਹੀਂ ਪਰ ਮੀਂਹ ਜਲੰਧਰ ਪੈਂਦਾ ਹੈ ਤਾਂ ਪਾਣੀ ਉਥੇ ਖੜ੍ਹਾ ਹੁੰਦਾ ਹੈ ।

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਕਹਿ ਦਿਤਾ ਹੈ ਕਿ ਅਗਲੇ ਸਾਲ ਹੋ ਜਾਏਗਾ ।

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਮੈਨੂੰ ਇਸ ਤਰ੍ਹਾਂ ਨਾ ਟਾਲੋ। ਇਹ ਘੱਟੋ ਘੱਟ ਇਕ ਕਿਲੋਮੀਟਰ ਦਾ ਪੈਂਡਾ ਹੈ, ਇਹ ਦੱਸ ਦੇਣ ਕਿ ਕਦੋਂ ਤਕ ਠੀਕ ਕਰ ਦੇਣਗੇ ?

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਅਗਲੇ ਸਾਲ ਵਿਚ ਇਹ ਹੋ ਜਾਵੇਗਾ।

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਕਦੋਂ 1983 ਲੰਘਣਾ ਹੈ ਅਤੇ ਕਦੋਂ 1984 ਆਉਣਾ ਹੈ। ਅਗਲੇ ਸਾਲ ਦੀ ਕੋਈ ਗਲ ਨਹੀਂ ਹੈ।

**ਮੰਤਰੀ** : ਇਹ ਆਪਣਾ ਸਵਾਲ ਅਤੇ ਮੇਰਾ ਦਿਤਾ ਹੋਇਆ ਜਵਾਬ ਇਕ ਵਾਰੀ ਫਿਰ ਪੜ੍ਹ ਲੈਣ ।

**ਸਰਦਾਰ ਪ੍ਰਿਥੀਪਾਲ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸੁਲਤਾਨਵਿੰਡ ਗੇਟ ਤੇ 200 ਫੁੱਟ ਪਾਣੀ ਖੜ੍ਹਾ ਹੈ ਉਹ ਇਸ ਕਰਕੇ ਤਾਂ ਨਹੀਂ ਖੜਾ ਕਿ ਉਥੇ ਮੇਨ ਸੀਵਰ ਬਲਾਕ ਹੋ ਗਿਆ ਸੀ ? ਮੈਂਬਰ ਸਾਹਿਬ ਨੇ ਕਿਹਾ ਹੈ ਕਿ ਉਥੇ ਬੜੀਆਂ ਦੁਰਘਟਨਾਵਾਂ ਹੋਈਆਂ ਹਨ ਅਤੇ ਬੰਦੇ ਮਰੇ ਹਨ। ਇਸ ਦਾ ਕੀ ਇੰਤਜ਼ਾਮ ਕਰਨਗੇ ?

**ਮੰਤਰੀ** : ਦੁਰਘਟਨਾਵਾਂ ਦਾ ਤਾਂ ਮੈਨੂੰ ਪਤਾ ਨਹੀਂ, ਇਹ ਆਪ ਦਸ ਸਕਦੇ ਹਨ। ਪਾਣੀ ਕੱਢਣ ਵਾਸਤੇ 150 ਹਾਰਸ ਪਾਵਰ ਦਾ ਪੰਪ ਲਗਾ ਦਿਤਾ ਹੈ। ਇਸ ਸਮੱਸਿਆ ਨੂੰ ਹੱਲ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਲੱਖਾ ਸਿੰਘ**: ਸਪੀਕਰ ਸਾਹਿਬ, ਮੇਰੇ ਪਿੰਡ ਦੇ ਦੋ ਮੁੰਡਿਆਂ ਦੀ ਮੌਤ ਹੋ ਗਈ ਸੀ। ਟਾਂਗੇ ਦਾ ਐਕਸੀਡੈਂਟ ਹੋ ਗਿਆ ਸੀ। ਬਾਕੀ ਮੇਰੇ ਪਿੰਡ ਦੇ ਹਰੀਜਨਾਂ ਅਤੇ ਸਰਦਾਰਾਂ ਦੀ ਇਸ ਗਲ ਤੇ ਲੜਾਈ ਹੋਈ ਸੀ। ਅਗਰ ਉਥੇ ਇਹ ਘਟਨਾ ਹੋਈ ਹੈ ਤਾਂ ਹੀ ਮੈਂ ਸਵਾਲ ਕੀਤਾ ਹੈ।

**ਮੰਤਰੀ**: ਮੈਂ ਨਹੀਂ ਕਿਹਾ ਕਿ ਕੋਈ ਘਟਨਾ ਨਹੀਂ ਹੋਈ। ਪਰ ਅਸੀਂ ਇਸਨੂੰ ਵਾਰ-ਫੁਟਿੰਗ ਤੇ ਲੈ ਰਹੇ ਹਾਂ।

**ਸ੍ਰੀ ਸੁਰਿੰਦਰ ਕਪੂਰ** : ਸਪੀਕਰ ਸਾਹਿਬ, ਬਠਿੰਡੇ ਵਿੱਚ ਅਮਰੀਕ ਸਿੰਘ ਰੋਡ ਤੇ ਬਰਸਾਤਾਂ ਦੇ ਦਿਨਾਂ ਵਿਚ ਤਾਂ ਖਾਸ ਤੌਰ ਤੇ ਲੇਕਿਨ ਉਂਜ ਵੀ ਤਕਰੀਬਨ ਰੋਜ਼ਾਨਾ ਸੀਵਰ ਦਾ ਪਾਣੀ ਸੜਕ ਉਤੇ ਰਹਿੰਦਾ ਹੈ ਜਿਸਦੇ ਕਾਰਨ ਬਦਬੂ ਬਹੁਤ ਫੈਲਦੀ ਹੈ। ਉਥੇ ਦੇ ਅਧਿਕਾਰੀ ਇਸ ਪ੍ਰਾਬਲਮ ਵੱਲ ਕੋਈ ਧਿਆਨ ਨਹੀਂ ਦਿੰਦੇ। ਕੀ ਵਜ਼ੀਰ ਸਾਹਿਬ ਵਿਸ਼ਵਾਸ ਦਿਵਾਉਣਗੇ ਕਿ ਉਥੇ ਦੇ ਅਧਿ-ਕਾਰੀਆਂ ਨੂੰ ਇਹ ਹਦਾਇਤਾਂ ਖਾਸ ਤੌਰ ਤੇ ਦੇਣਗੇ ਤਾਂ ਕਿ ਇਹ ਪ੍ਰਾਬਲਮ ਨਾ ਰਹੇ ? ਇੰਪਰੂਵਮੈਂਟ ਟਰੱਸਟ ਨੇ ਉਥੇ ਬਹੁਤ ਅੱਛੀ ਕਾਲੋਨੀ ਬਣਾਈ ਹੋਈ ਹੈ। ਗਰੀਵੈਂਸਿਜ਼ ਕਮੇਟੀ ਵਿੱਚ ਵੀ ਮੈਂ ਇਹ ਮਸਲਾ ਉਠਾਇਆ ਸੀ।

**ਮੰਤਰੀ**: ਕਪੂਰ ਸਾਹਿਬ ਮੇਰੇ ਅਜ਼ੀਜ਼ ਹਨ। ਇਹ ਮੈਨੂੰ ਲਿਖ ਕੇ ਭੇਜ ਦੇਣ। ਮੈਂ ਲਾਜ਼ਮੀ ਤੌਰ ਤੇ ਹਦਾਇਤਾਂ ਭਿਜਵਾ ਕੇ ਅਮਲ ਕਰਵਾਵਾਂਗਾ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਜਲੰਧਰ ਸ਼ਹਿਰ ਵਿੱਚ ਗਮੋਰੀਆ ਪੁਲ ਹੈ। ਰੋਜ਼ ਉਥੇ ਮਨਿਸਟਰ ਸਾਹਿਬ ਦੀ ਆਵਾਜਾਈ ਰਹਿੰਦੀ ਹੈ। ਉਥੇ ਜਿਸ ਵੇਲੇ ਬਰਸਾਤ ਹੁੰਦੀ ਹੈ ਤਾਂ ਸ਼ਹਿਰ ਦੋ ਹਿਸਿਆ ਵਿੱਚ ਵੰਡਿਆ ਜਾਂਦਾ ਹੈ। ਇਹ ਆਪ ਵੀ ਮੌਕਾ ਵੇਖ ਆਏ ਹਨ। ਮੌਕਾ ਵੇਖਣ ਦੇ ਬਾਵਜੂਦ ਅਤੇ ਮੇਰੇ ਵਲੋਂ ਚਿੱਠੀਆਂ ਲਿਖਣ ਦੇ ਬਾਵਜੂਦ ਵੀ ਕੋਈ ਐਕਸ਼ਨ ਨਹੀਂ ਲਿਆ ਗਿਆ। ਕੀ ਉਥੇ ਦੀ ਪ੍ਰਾਬਲਮ ਦੂਰ ਕਰਨ ਲਈ ਐਕਸ਼ਨ ਲੈਣਗੇ ?

**ਮੰਤਰੀ**: ਸਪੀਕਰ ਸਾਹਿਬ, ਸਵਾਲ ਅੰਮ੍ਰਿਤਸਰ ਦਾ ਹੈ, ਇਹ ਜਲੰਧਰ ਨੂੰ ਤੁਰ ਪਏ ਹਨ। ਅਗਰ ਜਲੰਧਰ ਦੇ ਪੁਲ ਦੇ ਮੁਤਾਬਿਕ ਕੁਝ ਨਹੀਂ ਹੋਇਆ ਤਾਂ ਇਹ ਲਿਖ ਕੇ ਭੇਜ ਦੇਣ, ਉਸ ਬਾਰੇ ਪਤਾ ਕਰਵਾ ਲਵਾਂਗੇ।

---

## Condition of Slums

*1959. **Shri Gopal Krishan Chatrath**
**Sardar Harcharan Singh Hero** : Will the Minister of Local Government be pleased to state whether there is any proposal under

[Shri Gopal Krishan Chatrath]

the consideration of the Government to improve the living conditions of the slums areas of cities in the State, if so, the details thereof ?

**Shri Sardari Lal Kapur** : Yes, Sir. Under the Sixth Five-Year Plan, out of Rs. 5 crores earmarked for Environmental Improvement of Urban Slums in various cities of Punjab, a sum of Rs. 19 lacs during 1980-81 and Rs 80 lacs during 1981-82, was released and Rs. 80 lacs have been provided during 1982-83 for providing the following facilities :—

(i) Drainage facilities by way of surface drains or underground sewerage.

(ii) Pavement or metalling of streets.

(iii) Water Supply or Installation of hand pumps.

(iv) Provision of street light/points.

(v) Community baths/urinals/latrines.

Details regarding expenditure incurred and population covered yearwise during the Sixth Plan period and prior thereto are placed on the Table of the House as per Annexure.

## ANNEXURE

**Details regarding Expenditure incurred and Population covered Yearwise during the Sixth Five Year Plan period on Slum Improvement**

| Period | Slum dwellers covered | Expenditure incurred | |
|---|---|---|---|
| | | Own resources of Local Bodies (in lacs) | Financial asssitance provided by the State Government (in lacs) |
| 1 | 2 | 3 | 4 |
| Prior to 1980-81 .. | 96,656 | 335·60 | 2·00 |
| During 1980-81 .. | 53,810 | 158·67 | 19·00 |
| During 1981-82 .. | 57,242 | 109·78 | 80·00 |
| Total .. | 2,07,708 | 604.05 | 101·00 |

1982-83

| Period | Target fixed | Slum dwellers covered | Expenditure incurred Own resources of Local Bodies (in lacs) | Expenditure incurred Financial assistance provided by the State Govt.) (in lacs) | % of achievement | Remarks |
|---|---|---|---|---|---|---|
| 1 | 2 | 3 | 4 | 5 | 6 | 7 |
| 1982-83 (upto 28-2-83) | 28,000 (initial) | 58,380 | 233·52 | 80·00 (being disbursed) | 209% | |
| Do | 60,000 (Revised) | Do | Do | Do | 97% | This will also be surpassed by the end of the current financial year |
| 1983-84 | 81,000 | .. | .. | 80·00 | | |
| 1984-85 | 81,000 | .. | .. | *241·00 | *(Balance of Rs 5 crores allocated for the Sixth Five Year plan period) | |

*Note.* Rs 636.31 lacs are required to cover remaining population out of 3.33 lacs fixed as physical target for the Sixth Five Year Plan.

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 80 ਲੱਖ ਰੁਪਿਆ 1981-82 ਵਿੱਚ ਅਤੇ 80 ਲੱਖ ਰੁਪਿਆ ਹੀ 1982-83 ਵਿਚ ਖਰਚਿਆ ਜਾ ਰਿਹਾ ਹੈ। ਮੈਂ ਇਕ ਗਲ ਜਾਣਨਾ ਚਾਹੁੰਦਾ ਹਾਂ ਕਿ ਕੀ ਇਹ ਪੈਸਾ ਕਮੇਟੀਆਂ ਨੂੰ ਬਤੌਰ ਲੋਨ ਦੇ ਰਹੇ ਹਨ ਜਾਂ ਗਰਾਂਟ ਦੇ ਰਹੇ ਹਨ ? ਅਗਰ ਗਰਾਂਟ ਦੇ ਤੌਰ ਤੇ ਦੇ ਰਹੇ ਹਨ ਤਾਂ ਬਟਾਲੇ ਦੀ ਮਿਉਂਸਪਲ ਕਮੇਟੀ ਨੂੰ ਕੀ ਦਿੱਤਾ ਹੈ ? ਜੇ ਨਹੀਂ ਦਿੱਤਾ ਤਾਂ ਇਸਦੇ ਕੀ ਕਾਰਨ ਹਨ ?

**ਮੰਤਰੀ :** ਸਪੀਕਰ ਸਾਹਿਬ, ਚੱਤਰਥ ਸਾਹਿਬ ਜਾਣਦੇ ਹਨ ਕਿ ਗਰਾਂਟ ਵੀ ਹੁੰਦੀ ਹੈ ਅਤੇ ਲੋਨ ਵੀ ਹੁੰਦਾ ਹੈ । ਮੈਂ ਇਨ੍ਹਾਂ ਦਾ ਬੜਾ ਮਾਣ ਕਰਦਾ ਹਾਂ। ਜਿਸ ਵੇਲੇ ਵੀ ਇਨ੍ਹਾਂ ਨੇ ਕਿਹਾ ਹੈ, ਮੈਂ ਪੈਸਾ ਦਿੱਤਾ ਹੈ। ਅਗਰ ਨਹੀਂ ਦਿਤਾ ਤਾਂ ਕਹਿ ਦੇਣ । ਅਗਰ ਮੈਨੂੰ ਇਹ ਅਲਹਿਦਾ ਪੁੱਛਣਗੇ ਤਾਂ ਮੈਂ ਦੱਸ ਦਿਆਂਗਾ ਕਿ ਲੋਨ ਹੈ ਜਾਂ ਗਰਾਂਟ ਹੈ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ :** ਸਪੀਕਰ ਸਾਹਿਬ, ਬਟਾਲਾ ਇੰਡਸਟਰੀਅਲ ਟਾਊਨ ਹੈ ਜਿਸ ਕਰਕੇ ਉਥੇ ਇਨਵਾਇਰਨਮੈਂਟਲ ਸਕੀਮ ਲਾਗੂ ਨਹੀਂ ਹੈ। ਇਹ ਪਿੰਡਾਂ ਵਿਚ ਲਾਗੂ ਹੈ । ਬਟਾਲੇ ਦੇ ਆਲੇ ਦੁਆਲੇ ਜਿਤਨੇ ਪਿੰਡ ਹਨ ਉਹ ਸਾਰੇ ਸਲੱਮ ਏਰੀਆਜ਼ ਬਣ ਗਏ ਹਨ। ਪਹਿਲਾਂ ਬਟਾਲਾ ਸ਼ਹਿਰ ਦੀ ਆਬਾਦੀ 40 ਹਜ਼ਾਰ ਹੁੰਦੀ ਸੀ ਹੁਣ ਇਹ ਵਧ ਕੇ 1 ਲੱਖ 12 ਹਜ਼ਾਰ ਹੋ ਗਈ ਹੈ। ਅਗਰ ਇਨ੍ਹਾਂ ਨੇ ਬਟਾਲੇ ਸ਼ਹਿਰ ਨੂੰ ਕੋਈ ਪੈਸਾ ਨਹੀਂ ਦਿੱਤਾ ਤਾਂ ਕੀ 31 ਮਾਰਚ ਤਕ ਸਾਨੂੰ ਵੀ 10, 20 ਲੱਖ ਰੁਪਿਆ ਦੇ ਦੇਣਗੇ ?

**ਮੰਤਰੀ**: ਚਤਰਥ ਸਾਹਿਬ ਮੈਨੂੰ ਜਾਣਦੇ ਹਨ, ਮੈਂ ਇਨ੍ਹਾਂ ਨੂੰ ਜਾਣਦਾ ਹਾਂ। ਇਹ ਮੈਨੂੰ ਆ ਕੇ ਇਸ ਬਾਰੇ ਦੱਸ ਦੇਣ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ**: ਸਪੀਕਰ ਸਾਹਿਬ, ਇਹ ਜਿਹੜਾ 80 ਲੱਖ ਰੁਪਿਆ ਸਲੱਮ ਕਲੀਅਰੈਂਸ ਲਈ ਰਖਿਆ ਹੈ ਇਹ ਬਹੁਤ ਘੱਟ ਅਮਾਊਂਟ ਹੈ। ।

**ਸ਼੍ਰੀ ਸਪੀਕਰ**: ਮੰਤਰੀ ਸਾਹਿਬ ਨੇ ਕਿਹਾ ਹੈ ਕਿ ਮੈਂ ਤੁਹਾਨੂੰ ਜਾਣਦਾ ਹਾਂ। ਤੁਸੀਂ ਉਨ੍ਹਾਂ ਕੋਲ ਚਲੇ ਜਾਓ, ਉਹ ਸਭ ਦਾ ਕੰਮ ਕਰ ਦੇਣਗੇ।

---

### Link Road to village Khankot-Ram Singh Wala

***2045. Sardar Lakha Singh** : Will the Minister for Public Works be pleased to state—

(a) whether he is aware of the fact that no link road has been provided to village Khankot-Ram Singh Wala, District Amritsar so far ;

(b) if the reply to part (a) above be in the affirmative, the reasons therefor and the time by which the link road is likely to be provided to the said village ?

**Sardar Beant Singh** : (a) Yes, Please.

(b) The village Khankot-Ram Singhwala is not a separate village as it has no hadbast number according to 1971 census.

**ਸਰਦਾਰ ਲੱਖਾ ਸਿੰਘ**: ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਇਸ ਪਿੰਡ ਦਾ ਜਿਹੜਾ ਸੜਕ ਦਾ ਟੋਟਾ ਰੇਲਵੇ ਸਟੇਸ਼ਨ ਤਕ ਹੈ ਉਹ ਕੇਵਲ ਡੇਢ ਕਿਲੋਮੀਟਰ ਦਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਦੋਂ ਤਕ ਬਣਾ ਦੇਣਗੇ ਤਾਂਕਿ ਲੋਕਾਂ ਨੂੰ ਤਕਲੀਫ ਨਾ ਹੋਵੇ ?

**ਸਰਦਾਰ ਪ੍ਰਿਥੀਪਾਲ ਸਿੰਘ**: ਸਪੀਕਰ ਸਾਹਿਬ, ਮੈਂਬਰ ਸਾਹਿਬ ਦਾ ਪੰਜਾਬੀ ਵਿਚ ਸਵਾਲ ਹੈ, ਇਨ੍ਹਾਂ ਨੇ ਉੱਤਰ ਅੰਗਰੇਜ਼ੀ ਵਿਚ ਦਿੱਤਾ ਹੈ। ਇਨ੍ਹਾਂ ਨੂੰ ਕਹੋ ਕਿ ਉਹ ਜਵਾਬ ਵੀ ਪੰਜਾਬੀ ਵਿਚ ਹੀ ਦਿਆ ਕਰਨ।

**ਸ਼੍ਰੀ ਸਪੀਕਰ**: ਤੁਸੀਂ ਬੈਠੋ, ਉਹ ਸਮਝ ਗਏ ਹਨ।

**ਮੰਤਰੀ**: ਸਪੀਕਰ ਸਾਹਿਬ, ਮੈਂ ਪੰਜਾਬੀ ਵਿਚ ਵੀ ਦੱਸ ਦਿੰਦਾ ਹਾਂ। ਇਨ੍ਹਾਂ ਨੇ ਪੁੱਛਿਆ ਸੀ ਕਿ ਖਾਨਕੋਟ-ਰਾਮ ਸਿੰਘ ਵਾਲਾ ਕੋਈ ਲਿੰਕ ਰੋਡ ਨਹੀਂ ਬਣੀ, ਮੈਂ ਕਿਹਾ ਵਾਕਿਆ ਕੋਈ ਸੜਕ ਨਹੀਂ ਬਣੀ ਹੈ। ਦੂਸਰੀ ਗੱਲ ਇਹ ਸੀ ਕਿ ਇਹ ਕਦੋਂ ਤਕ ਬਣਾ ਦੇਣਗੇ, ਇਸ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਖਾਨਕੋਟ ਅਲੱਗ ਪਿੰਡ ਹੈ, ਰਾਮ ਸਿੰਘ ਵਾਲਾ ਅਲੱਗ ਪਿੰਡ ਹੈ। ਖਾਨਕੋਟ ਨੂੰ ਤਾਂ ਸੜਕ ਬਣੀ ਹੈ ਪਰ ਜਿਹੜਾ ਰਾਮ ਸਿੰਘ ਵਾਲਾ ਹੈ ਇਸ ਤੋਂ ਅੱਗੇ ਪਿੰਡ ਮਾੜੇਵਾਲਾ ਨੂੰ ਸੜਕ ਜਾਂਦੀ ਹੈ। ਉਹ ਮਿਸਿੰਗ ਲਿੰਕ ਹੈ। ਜੇ ਇਹ ਬਣਾਉਣੀ ਹੋਵੇ ਤਾਂ ਦੱਸ ਦੇਣ। ਜੇ ਕੋਈ ਹੋਰ ਚਾਹੁੰਦੇ ਹਨ ਤਾਂ ਇਹ ਮੇਰੇ ਨਾਲ ਆਕੇ ਗਲ ਕਰ ਲੈਣ, ਅਸੀਂ ਵੇਖ ਲਵਾਂਗੇ।

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਜਿਹੜੀ ਸੜਕ ਉਥੇ ਬਣੀ ਸੀ ਉਹ ਸਿਰਫ ਲੈਂਡਲਾਰਡ ਔਰ ਜ਼ਿਮੀਦਾਰਾਂ ਦੇ ਘਰ ਦੇ ਅੱਗੇ ਦੀ ਬਣੀ ਹੈ, ਪਰ ਜਿਥੇ ਹਰੀਜਨਾਂ ਦੇ 300–400 ਘਰ ਹਨ ਉਥੇ ਕੋਈ ਸੜਕ ਨਹੀਂ ਜਾਂਦੀ। ਇਸ ਲਈ ਮੈਂ ਬੇਨਤੀ ਕੀਤੀ ਹੈ ਕਿ ਇਹ ਕਦੋਂ ਤਕ ਬਣਾ ਦੇਣਗੇ ?

**ਮੰਤਰੀ** : ਜਿਥੇ ਵੀ ਹਰੀਜਨ ਰਹਿੰਦੇ ਹਨ ਸਰਕਾਰ ਉਥੇ ਸੜਕ ਬਣਾਉਣ ਲਈ ਤਿਆਰ ਹੈ। ਜੇ ਉਥੇ 300–400 ਘਰ ਹਰੀਜਨਾਂ ਦੇ ਹਨ ਤਾਂ ਇਹ ਮੈਨੂੰ ਨਾਲ ਲੈ ਚਲਣ, ਵਿਖਾ ਦੇਣ, ਅਸੀਂ ਬਣਵਾ ਦਿਆਂਗੇ।

(ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਲੱਖਾ ਸਿੰਘ ਸਪਲੀਮੈਂਟਰੀ ਕਰਨੇ ਲਈ ਖੜ੍ਹੇ ਹੋਏ।)

**ਸ੍ਰੀ ਸਪੀਕਰ** : ਤੁਸੀਂ ਬੈਠੋ ਜੀ, ਤੁਹਾਡੇ ਦੋ ਸਪਲੀਮੈਂਟਰੀਜ਼ ਹੋ ਗਏ ਹਨ।

**ਸਰਦਾਰ ਲੱਖਾ ਸਿੰਘ** : ਬਸ ਜੀ, ਮੈਂ ਛੋਟੀ ਜਿਹੀ ਗੱਲ ਕਰਕੇ ਬੈਠ ਜਾਂਦਾ ਹਾਂ। ਇਨ੍ਹਾਂ ਨੇ ਕਿਹਾ ਹੈ ਕਿ ਮੈਨੂੰ ਵਿਖਾ ਦੇਣ, ਮੈਂ ਇਨ੍ਹਾਂ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਮੈਨੂੰ ਹੁਣੇ ਹੀ ਟਾਈਮ ਦਸ ਦੇਣ, ਮੈਂ ਇਨ੍ਹਾਂ ਨੂੰ ਨਾਲ ਲੈ ਜਾ ਕੇ ਵਿਖਾ ਦੇਵਾਂਗਾ।

**ਮੰਤਰੀ** : ਚਲੋ, ਮੈਂ ਮੌਕਾ ਨਹੀਂ ਵੇਖਦਾ, ਇਨ੍ਹਾਂ ਤੇ ਇਤਬਾਰ ਕਰ ਲੈਂਦਾ ਹਾਂ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੇ ਜਵਾਬ ਵਿਚ ਹੱਦਬਸਤ ਦਾ ਜ਼ਿਕਰ ਕੀਤਾ ਹੈ। ਜੇ ਇਕ ਹੱਦਬਸਤ ਵਿਚ ਇਕ ਲਿੰਕ ਰੋਡ ਹੋਵੇ ਤਾਂ ਦੂਜੀ ਸੜਕ ਨਹੀਂ ਦਿੱਤੀ ਜਾ ਸਕਦੀ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਹੱਦਬਸਤਾਂ ਤਾਂ ਅੰਗਰੇਜ਼ਾਂ ਦੇ ਵੇਲੇ ਦੀਆਂ ਬਣੀਆਂ ਹੋਈਆਂ ਹਨ। ਹੁਣ ਤਾਂ ਆਬਾਦੀ ਔਰ ਏਰੀਆ ਕਾਫੀ ਵੱਧ ਚੁੱਕਾ ਹੈ। ਕੀ ਮਨਿਸਟਰ ਸਾਹਿਬ, ਇਸ ਪ੍ਰਾਬਲਮ ਨੂੰ ਹਲ ਕਰਨ ਵਾਸਤੇ ਰੈਵੇਨਿਊ ਮਨਿਸਟਰ ਸਾਹਿਬ ਨਾਲ ਕੋਈ ਮੀਟਿੰਗ ਕਰਕੇ ਕੋਈ ਇਸ ਦਾ ਹੱਲ ਕਢਵਾ ਦੇਣਗੇ। ਕਈ ਹੱਦਬਸਤਾਂ ਵਿਚ ਤਾਂ 10–12 ਪਿੰਡ ਆ ਜਾਂਦੇ ਹਨ।

**ਸ੍ਰੀ ਸਪੀਕਰ** : ਤੁਸੀਂ ਸਪਲੀਮੈਂਟਰੀ ਪੁੱਛੋ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਅਜਿਹਾ ਸਿਸਟਮ ਬਣਾਉਣਗੇ ਕਿ ਪਾਪੂਲੇਸ਼ਨ ਦੇ ਮੁਤਾਬਿਕ ਜਾਂ ਏਰੀਆ ਦੇ ਮੁਤਾਬਿਕ ਕੋਈ ਨਵੀਆਂ ਹੱਦਬਸਤਾਂ ਬਣਾਉਣਗੇ ਜਿਸ ਦਾ ਵਖਰਾ ਨੰਬਰ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਇਹ ਹੱਦਬਸਤਾਂ ਬੜੀਆਂ ਪੁਰਾਣੀਆਂ ਬਣੀਆਂ ਹਨ, ਸ਼ਾਇਦ ਟੋਡਰ ਮਲ ਦੇ ਵੇਲੇ ਦੀਆਂ ਬਣੀਆਂ ਹੋਈਆਂ ਹਨ। ਪਰ ਇਸ ਵਿਚ ਸਾਡੀ ਕੋਈ ਜ਼ਿੰਮੇਵਾਰੀ ਨਹੀਂ ਹੈ। ਇਸ ਵੇਲੇ ਸਵਾਲ ਹੱਦਬਸਤਾਂ ਦਾ ਨਹੀਂ, ਸਵਾਲ ਤਾਂ ਸੜਕਾਂ ਦਾ ਹੈ। ਜੇ ਕੋਈ ਹਰੀਜਨਾਂ ਦੀ ਬਸਤੀ ਵਿਚ ਲਿੰਕ ਰੋਡ ਬਣਨੀ ਹੈ ਤਾਂ ਦੱਸ ਦੇਣ, ਅਸੀਂ ਬਣਾ ਦੇਵਾਂਗੇ।

---

## New Road constructed in the State

***1990. Sardar Gurnaib Singh Brar :** Will the Minister for Public Works be pleased to state—

(a) the total mileage of roads newly constructed and repaired separately in the State during the years 1981-82 and 1982-83 (todate) separately ;

(b) the total mileage of roads to be newly constructed and repaired separately during the year 1983-84 in the State ?

**ਸਰਦਾਰ ਬੇਅੰਤ ਸਿੰਘ :** (ਏ)

| ਸਾਲ | ਨਵੀਆਂ ਸੜਕਾਂ ਬਣਾਈਆਂ ਗਈਆਂ | ਮੁਰੰਮਤ ਕੀਤੀਆਂ ਗਈਆਂ |
|---|---|---|
| 1981-82 | 211 ਕਿ : ਮੀ : | 18549 ਕਿ : ਮੀ: |
| 1982-83 | 78 ਕਿ : ਮੀ : | 13293 ਕਿ : ਮੀ : |

(ਬੀ)

| | ਨਵੀਆਂ ਸੜਕਾਂ ਬਨਾਉਣ ਦੀ ਤਜਵੀਜ਼ ਹੈ । | ਮੁਰੰਮਤ ਕਰਨ ਦੀ ਤਜਵੀਜ਼ ਹੈ |
|---|---|---|
| 1983-84 | 40 ਕਿ : ਮੀ : | 2550 ਕਿ · ਮੀ : |
| | 200 ਕਿ : ਮੀ : | 5550 ਕਿ : ਮੀ : |

(ਜੇ ਮਾਰਕੀਟ ਕਮੇਟੀਆਂ ਤੋਂ ਪੈਸੇ ਮਿਲੇਂ)

**ਸਰਦਾਰ ਗੁਰਨੈਬ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਜਾਣਨਾ ਚਾਹ-ਵਾਂਗਾ ਕਿ ਮਾਰਕਿਟ ਫੀਸ ਵੀ ਇਨ੍ਹਾਂ ਨੇ ਇਕ ਰੁਪਿਆ ਵਧਾ ਦਿੱਤੀ ਸੀ ਪਰ ਫਿਰ ਵੀ ਕਈ ਸੜਕਾਂ ਬਣਨ ਵਾਲੀਆਂ ਪਈਆਂ ਹਨ। ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਇਨ੍ਹਾਂ ਨੂੰ ਫੰਡਜ਼ ਮਿਲਣ ਵਿਚ ਕੋਈ ਦਿੱਕਤ ਆ ਰਹੀ ਹੈ ਜਿਸ ਕਰਕੇ 1981-82 ਵਿਚ 211 ਕਿਲੋਮੀਟਰ ਸੜਕ ਬਣਾਈ ਸੀ, 1982-83 ਵਿਚ 78 ਕਿਲੋਮੀਟਰ ਔਰ ਹੁਣ 1983-84 ਵਿਚ ਹੋਰ ਘੱਟ ਬਣਾਈ ਹੈ ?

**ਮੰਤਰੀ :** ਫੰਡਜ਼ ਮਿਲਣ ਦੀ ਕੋਈ ਦਿੱਕਤ ਨਹੀਂ ਆ ਰਹੀ। ਇਸ ਬਾਰੇ ਇਕ ਮੀਟਿੰਗ ਵੀ ਹਾਈ ਪੱਧਰ ਤੇ ਹੋ ਚੁੱਕੀ ਹੈ। ਦੂਸਰੀ ਗਲ ਜਿਹੜੀ ਇਨ੍ਹਾਂ ਨੇ ਕਹੀ ਹੈ ਕਿ ਹਰ ਸਾਲ ਸੜਕ ਘਟਦੀ ਗਈ ਹੈ, ਇਸ ਦਾ ਜਵਾਬ ਤਾਂ ਇਹ ਹੈ ਕਿ ਪਹਿਲੇ ਸਾਲ ਜ਼ਿਆਦਾ ਲਿੰਕ ਰੋਡਜ਼ ਸਨ ਤਾਂ ਜ਼ਿਆਦਾ ਬਣਾਈਆਂ ਗਈਆਂ ਸਨ, ਪਰ ਜਦੋਂ ਥੋੜ੍ਹੀਆਂ ਰਹਿ ਗਈਆਂ ਸਨ ਤਾਂ ਬਣਨੀਆਂ ਵੀ ਘੱਟ ਹੀ ਸਨ। ਬਾਕੀ ਫੰਡਜ਼ ਦੀ ਕੋਈ ਦਿੱਕਤ ਨਹੀਂ ਹੈ।

**ਸਰਦਾਰ ਗੁਰਨੈਬ ਸਿੰਘ ਬਰਾੜ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹ-ਵਾਂਗਾ ਕਿ ਹੁਣ ਤਕ ਮੇਰੇ ਹਲਕੇ ਵਿਚ ਨਵੀਂ ਸੜਕ ਇਕ ਫਰਲਾਂਗ ਵੀ ਨਹੀਂ ਬਣੀ, ਕੀ ਮੇਰੇ ਹਲਕੇ ਵਿਚ ਹੁਣ ਕੋਈ ਲਿੰਕ ਰੋਡਜ਼ ਜਾਂ ਮਿਸਿੰਗ ਲਿੰਕ ਬਣਾਉਣ ਲਈ ਵਿਸ਼ਵਾਸ ਦਿਵਾਉਣਗੇ ?

**ਮੰਤਰੀ :** ਸਪੀਕਰ ਸਾਹਿਬ, ਮਿਸਿੰਗ ਲਿੰਕ ਦੀ ਇੰਟਰਪਰੇਟੇਸ਼ਨ ਵੀ ਅਲੱਗ ਅਲੱਗ ਕੀਤੀ ਜਾਂਦੀ ਹੈ। ਕਿਸੇ ਪਿੰਡ ਦੇ ਇਕ ਪਾਸੇ ਦੀ ਵੀ ਸੜਕ ਜਾਂਦੀ ਹੈ ਔਰ ਦੂਜੇ ਪਾਸੇ ਦੀ ਵੀ ਸੜਕ

ਜਾਂਦੀ ਹੈ ਤਾਂ ਇਕ ਨੂੰ ਮਿਸਿੰਗ ਲਿੰਕ ਮੰਨਿਆ ਜਾਂਦਾ ਹੈ। ਪਰ ਅਸਲੀਅਤ ਇਹ ਹੈ ਕਿ ਮਿਸਿੰਗ ਲਿੰਕ ਉਹ ਹੁੰਦੀ ਹੈ ਜਿਸ ਦੇ ਬਣਨ ਨਾਲ ਜਿਹੜਾ ਰਾਹ ਲੰਬਾ ਪੈਂਦਾ ਹੋਵੇ ਉਹ ਵੀ ਛੋਟਾ ਹੋ ਜਾਵੇ ਔਰ ਉਹ ਸੜਕ ਕਿਸੇ ਮਾਰਕਿਟ ਸੈਂਟਰ ਵਿਚ ਜਾਂ ਪਰਚੇਜ਼ ਸੈਂਟਰ ਵਿਚ ਪਹੁੰਚਦੀ ਹੋਵੇ। ਦੂਸਰੇ ਗਲ ਜਿਹੜੀ ਇਨ੍ਹਾਂ ਨੇ ਕਹੀ ਹੈ ਕਿ ਇਨ੍ਹਾਂ ਦੇ ਹਲਕੇ ਵਿਚ ਵੀ ਸੜਕ ਬਣਾਈ ਜਾਵੇ, ਇਹ ਮੇਰੇ ਨਾਲ ਆ ਕੇ ਚੈਂਬਰ ਵਿਚ ਗਲਬਾਤ ਕਰ ਲੈਣ, ਮੈਨੂੰ ਸਮਝਾਣ, ਅਸੀਂ ਬਣਵਾ ਦੇਵਾਂਗੇ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਮਿਸਿੰਗ ਲਿੰਕਸ ਮਾਰਕਿਟ ਤਕ ਪਹੁੰਚਦੀਆਂ ਹਨ, ਪਰ ਉਨ੍ਹਾਂ ਵਿਚੋਂ ਕਈ ਅਧੂਰੀਆਂ ਪਈਆਂ ਹਨ, ਕੀ ਉਨ੍ਹਾਂ ਵਾਸਤੇ ਫੰਡਜ਼ ਦਾ ਇੰਤਜ਼ਾਮ ਕਰਕੇ ਉਹ ਮਿਸਿੰਗ ਲਿੰਕਸ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਥੇ ਜਿਥੇ ਮਾਰਕਿਟ ਕਮੇਟੀਆਂ ਲਗਦੀਆਂ ਹਨ ਉਥੇ ਅਸੀਂ ਮਾਰਕਿੰਟਿੰਗ ਬੋਰਡ ਦੇ ਨਾਲ ਕੋਆਰਡੀਨੇਟ ਕਰ ਲਵਾਂਗੇ। ਇਸ ਵੱਲ ਅਸੀਂ ਧਿਆਨ ਦੇ ਦੇਵਾਂਗੇ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** : ਸਪੀਕਰ ਸਾਹਿਬ, ਜਿਥੇ ਜਿਥੇ ਜ਼ਿਲ੍ਹਿਆਂ ਦੀ ਆਪਸ ਵਿਚ ਹੱਦ ਮਿਲਦੀ ਹੈ ਉਥੇ ਤਕਰੀਬਨ ਪੰਜਾਬ ਵਿਚ ਬਹੁਤ ਸਾਰਿਆਂ ਜ਼ਿਲ੍ਹਿਆਂ ਵਿਚ ਸੜਕਾਂ ਛੱਡੀਆਂ ਹੋਈਆਂ ਹਨ। ਕੀ ਉਨ੍ਹਾਂ ਸੜਕਾਂ ਨੂੰ ਬਨਾਉਣ ਵੱਲ ਧਿਆਨ ਦੇਣਗੇ ਜਿਥੇ ਇੰਟਰ-ਡਿਸਟ੍ਰਿਕਟ ਮਿਸਿੰਗ ਰੋਡਜ਼ ਹਨ ?

**ਮੰਤਰੀ** : ਸਪੀਕਰ ਸਾਹਿਬ, ਸਾਰਿਆਂ ਜ਼ਿਲ੍ਹਿਆਂ ਵਿਚ ਸੜਕਾਂ ਬਣੀਆਂ ਹੋਈਆਂ ਹਨ ਜਿਥੇ ਇੰਟਰ-ਡਿਸਟ੍ਰਿਕਟ ਹਨ ਪਰ, ਕੋਈ ਹੋ ਵੀ ਸਕਦਾ ਹੈ ਜਿਥੇ ਨਾ ਬਣੀ ਹੋਵੇ ਜਾਂ ਰਹਿ ਗਈ ਹੋਵੇ। ਆਮ ਤੌਰ ਤੇ ਸਾਰਿਆਂ ਜ਼ਿਲ੍ਹਿਆਂ ਦੇ ਨਾਲ ਆਪਸ ਵਿਚ ਸੜਕਾਂ ਮਿਲਦੀਆਂ ਹਨ। ਜਿਥੇ ਸੜਕ ਆਪਸ ਵਿਚ ਜੁੜੀ ਨਹੀਂ ਹੋਈ, ਇਹ ਮੈਨੂੰ ਮੇਰੇ ਚੈਂਬਰ ਵਿਚ ਆ ਕੇ ਦੱਸ ਦੇਣ।

**ਸ੍ਰੀ ਸੰਤ ਰਾਮ ਸਿੰਗਲਾ** : ਸਪੀਕਰ ਸਾਹਿਬ, ਟ੍ਰੈਫਿਕ ਬਹੁਤ ਵੱਧ ਗਈ ਹੈ ਇਸ ਕਰਕੇ ਸੜਕਾਂ ਨੂੰ ਵਾਈਡਨ ਕਰਨ ਦੀ ਲੋੜ ਹੈ ਖਾਸ ਕਰਕੇ ਸਮਾਣਾ ਤੋਂ ਪਟਿਆਲਾ ਰੋਡ ਦੇ 5-6 ਕਿਲੋਮੀਟਰ ਲੰਬੇ ਰਸਤੇ ਨੂੰ ਚੌੜਾ ਕਰਨ ਦੀ ਲੋੜ ਹੈ। ਸਮਾਣਾ ਤੋਂ ਭਿਵਾਨੀ ਰੋਡ ਜਿਹੜੀ ਬੜੀ ਇੰਪਾਰਟੈਂਟ ਰੋਡ ਹੈ ਉਸ ਨੂੰ ਵੀ ਵਾਈਡਨ ਕਰਨ ਦੀ ਲੋੜ ਹੈ। ਕੀ ਇਸ ਦਾ ਪ੍ਰਬੰਧ ਕਰਨ ਲਈ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਟ੍ਰੈਫਿਕ ਦੇ ਵਾਲਿਊਮ ਆਫ ਲੋਡ ਨੂੰ ਵੇਖਦੇ ਹੋਏ ਸੜਕਾਂ ਨੂੰ ਚੌੜਾ ਕੀਤਾ ਜਾਂਦਾ ਹੈ। ਮੈਂ ਇਹ ਸੜਕਾਂ ਦਾ ਕੇਸ ਐਗਜ਼ਾਮਿਨ ਕਰਵਾਇਆ ਸੀ ਔਰ ਥੋੜ੍ਹੀ ਵਾਈਡਨਿੰਗ ਵੀ ਕਰਵਾਈ ਸੀ। ਕੁਝ ਹਿੱਸਾ ਜਿਹੜਾ ਰਹਿ ਗਿਆ ਹੈ ਉਸ ਬਾਰੇ ਇਹ ਵੱਖਰਾ ਨੋਟਿਸ ਦੇ ਦੇਣ। ਉਸ ਨੂੰ ਮੈਂ ਦੇਖ ਲਵਾਂਗਾ ਕਿ ਕਿੰਨੇ ਫੰਡਜ਼ ਦੀ ਲੋੜ ਹੈ।

---

## Setting up a Labour Court at Bhatinda

***2038. Shri Surinder Kapur :** Will the Minister for Welfare and Labour be pleased to state whether there is any proposal under the consideration of the Government to establish Labour Court at Bhatinda; if so, the details thereof and the steps being taken or proposed to be taken in this behalf ?

**ਚੌਧਰੀ ਜਗਤ ਰਾਮ:** ਹਾਂ ਜੀ। ਬਠਿੰਡਾ ਵਿਖੇ ਇਕ ਕਿਰਤ ਕੋਰਟ ਅਪਰੈਲ, 1983 ਤੋਂ ਕੰਮ ਕਰਨਾ ਸ਼ੁਰੂ ਕਰ ਦੇਵੇਗੀ।

**ਸ਼੍ਰੀ ਸੁਰਿੰਦਰ ਕਪੂਰ :** ਸਪੀਕਰ ਸਾਹਿਬ, ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਬਠਿੰਡੇ ਲੇਬਰ ਕੋਰਟ ਸਥਾਪਿਤ ਕਰਨ ਦਾ ਫੈਸਲਾ ਕਰ ਲਿਆ ਹੈ ਕਿਉਂਕਿ ਉਥੇ ਮਜ਼ਦੂਰਾਂ, ਮੁਲਾਜ਼ਮਾਂ ਅਤੇ ਮਾਲਕਾਂ ਦੇ ਆਪਸ ਵਿਚ ਝਗੜੇ ਚਲਦੇ ਰਹਿੰਦੇ ਸਨ। ਮੈਂ ਇਨ੍ਹਾਂ ਨੂੰ ਹਾਊਸ ਵਿਚ ਅਤੇ ਨਿੱਜੀ ਤੌਰ ਤੇ ਭੀ ਲੇਬਰ ਕੋਰਟ ਦੀ ਮੰਗ ਕੀਤੀ ਸੀ ਜੋ ਇਨ੍ਹਾਂ ਨੇ ਪ੍ਰਵਾਨ ਕੀਤੀ ਹੈ। ਇਹ ਕੋਰਟ ਅਪ੍ਰੈਲ 1983 ਤੋਂ ਸ਼ੁਰੂ ਕਰਨ ਲਗੇ ਹਨ। ਕੀ ਉਥੇ ਬਿਲਡਿੰਗ ਅਤੇ ਸਟਾਫ ਦਾ ਪ੍ਰਬੰਧ ਪਹਿਲੇ ਹੋ ਗਿਆ ਹੈ ?

**ਮੰਤਰੀ :** ਸਪੀਕਰ ਸਾਹਿਬ, ਸਾਰਾ ਇੰਤਜ਼ਾਮ ਕਰਕੇ ਹੀ ਅਸੀਂ ਕੋਰਟ ਸ਼ੁਰੂ ਕਰਵਾ ਰਹੇ ਹਾਂ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ :** ਸਪੀਕਰ ਸਾਹਿਬ, ਲੁਧਿਆਣੇ ਵਿਚ ਮਜ਼ਦੂਰਾਂ ਅਤੇ ਮਾਲਿਕਾਂ ਦੇ ਆਪਸ ਵਿਚ ਬਹੁਤ ਝਗੜੇ ਚਲਦੇ ਹਨ ਪਰ ਮਜ਼ਦੂਰਾਂ ਦੇ ਕੇਸਿਜ਼ ਨੂੰ ਡੀਸਾਈਡ ਕਰਨ ਵਿਚ 2-2 ਸਾਲ ਲਗ ਜਾਂਦੇ ਹਨ। ਉਹ ਮਜ਼ਦੂਰ ਨਾ ਨੌਕਰੀ ਕਰ ਸਕਦੇ ਹਨ ਅਤੇ ਨਾ ਕੋਰਟ ਵਿਚ ਕੋਈ ਫੈਸਲਾ ਹੁੰਦਾ ਹੈ। ਕੀ ਲੁਧਿਆਣੇ ਵਿਚ ਇਹ 2 ਲੇਬਰ ਕੋਰਟ ਦਾ ਪ੍ਰਬੰਧ ਕਰਨਗੇ ਤਾਕਿ ਫੈਸਲੇ ਕੋਰਟ ਦੇ ਜਲਦੀ ਹੋ ਸਕਣ ?

**ਮੰਤਰੀ :** ਸਪੀਕਰ ਸਾਹਿਬ, ਸਵਾਲ ਸਿਰਫ ਬਠਿੰਡੇ ਜ਼ਿਲ੍ਹੇ ਦਾ ਸੀ। ਇਨ੍ਹਾਂ ਨੇ 2 ਕੋਰਟਸ ਦੀ ਮੰਗ ਕੀਤੀ ਹੈ। ਅਸੀਂ ਪਹਿਲੇ ਉਸ ਜ਼ਿਲ੍ਹੇ ਵਿਚ ਕੋਰਟ ਦਾ ਪ੍ਰਬੰਧ ਕਰਨਾ ਹੈ, ਜਿਥੇ ਇਹ ਕੋਰਟ ਨਹੀਂ ਹੈ।

**ਪ੍ਰੋਫੈਸਰ ਬਲਵੰਤ ਸਿੰਘ :** ਸਪੀਕਰ ਸਾਹਿਬ, ਸਰਕਾਰ ਨੂੰ ਹਰ ਜ਼ਿਲ੍ਹੇ ਵਿਚ ਲੇਬਰ ਕੋਰਟ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਕੀ ਮਲੇਰਕੋਟਲੇ ਵਿਚ ਇਹ ਲੇਬਰ ਕੋਰਟ ਬਣਾਉਣਗੇ ? ਉਥੇ ਲੇਬਰ ਕੇਸਿਜ਼ ਕਾਫੀ ਹਨ। ਕੀ ਸਰਕਾਰ ਲੇਬਰ ਕੋਰਟ ਨੂੰ ਰੇਲਵੇ ਸਟੇਸ਼ਨ/ਬੱਸ ਸਟੈਂਡ ਦੇ ਨਜ਼ਦੀਕ ਬਣਾਉਣ ਦਾ ਵਿਚਾਰ ਕਰੇਗੀ ਕਿਉਂਕਿ ਪਟਿਆਲੇ ਦੀ ਲੇਬਰ ਕੋਰਟ 3 ਕਿਲੋਮੀਟਰ ਦੂਰ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਗੱਲ ਨੂੰ ਵਿਚਾਰ ਵਿਚ ਰੱਖਦੇ ਹਾਂ। ਹੁਣੇ ਅਸੀਂ ਬਠਿੰਡੇ ਅਤੇ ਗੁਰਦਾਸਪੁਰ ਵਿਖੇ ਲੇਬਰ ਕੋਰਟਸ ਬਣਾਈਆਂ ਹਨ ਔਰ ਇਸ ਗੱਲ ਵੱਲ ਧਿਆਨ ਦਿੱਤਾ ਗਿਆ ਹੈ।

**ਕਾਮਰੇਡ ਬਲਦੇਵ ਸਿੰਘ ਲੁੰਬਾ :** ਸਪੀਕਰ ਸਾਹਿਬ, ਲੇਬਰ ਕੋਰਟ ਦਾ ਫੈਸਲਾ ਹੋ ਜਾਂਦਾ ਹੈ ਚਾਹੇ ਉਹ ਫੈਸਲਾ ਮਜ਼ਦੂਰਾਂ ਦੇ ਹੱਕ ਵਿਚ ਹੈ ਜਾਂ ਖਿਲਾਫ ਹੈ ਪਰ ਉਸ ਦੀ ਇੰਪਲੀਮੈਂਟੇਸ਼ਨ ਨਹੀਂ ਹੁੰਦੀ। ਕੀ ਇਨ੍ਹਾਂ ਫੈਸਲਿਆਂ ਨੂੰ ਇੰਪਲੀਮੈਂਟ ਕਰਨ ਲਈ ਸਰਕਾਰ ਕੋਈ ਪ੍ਰਬੰਧ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ ਅਸੀਂ ਸਾਰੇ ਫੈਸਲੇ ਇੰਪਲੀਮੈਂਟ ਕਰਵਾਉਂਦੇ ਹਾਂ।

---

### Village adopted under the Basti Sudhar Scheme

***2006. Sardar Gurnaib Singh Brar :** Will the Minister for Welfare and Labour be pleased to state—

(a) the total number of villages adopted under the Basti Sudhar Scheme in the State district-wise during the current financial year ;

(b) the names of the villages out of those referred to in part (a) above which are in district Ferozepur ;

(c) the amount sanctioned for the villages referred to in part (b) above under the said scheme during the period referred to in part (a) above ?

**ਚੌਧਰੀ ਜਗਤ ਰਾਮ :** (ੲ) 87, ਜ਼ਿਲ੍ਹੇਵਾਰ ਵੇਰਵਾ ਅਨੁਲਗ 'ੲ' ਵਿਚ ਦਿਤਾ ਜਾਂਦਾ ਹੈ।

| | | |
|---|---|---|
| (ਬ) ਅਤੇ | (1) ਅਰਨੀਵਾਲਾ-ਸ਼ੇਖ਼ | 2,48,043 |
| (ਸੀ) | (2) ਪੰਜਾਬਾ | 1,06,355 |
| | (3) ਕੇਲੋਂ | 2,15,115 |
| | (4) ਬਲੂਆਣਾ | 1,50,000 |
| | (5) ਸੁਰਸਿੰਘ ਵਾਲਾ | 1,09,331 |

ਅਨੁਲਗ 'ੲ'

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਪਿੰਡਾਂ ਦੀ ਗਿਣਤੀ |
|---|---|---|
| 1 | ਅੰਮ੍ਰਿਤਸਰ | 10 |
| 2 | ਬਠਿੰਡਾ | 5 |
| 3 | ਫਰੀਦਕੋਟ | 4 |
| 4 | ਫਿਰੋਜ਼ਪੁਰ | 5 |
| 5 | ਗੁਰਦਾਸਪੁਰ | 10 |
| 6 | ਹੁਸ਼ਿਆਰਪੁਰ | 10 |
| 7 | ਜਲੰਧਰ | 18 |
| 8 | ਕਪੂਰਥਲਾ | 2 |
| 9 | ਲੁਧਿਆਣਾ | 11 |
| 10 | ਪਟਿਆਲਾ | 3 |
| 11 | ਰੋਪੜ | 3 |
| 12 | ਸੰਗਰੂਰ | 6 |
| | ਜੋੜ | 87 |

**ਸਰਦਾਰ ਗੁਰਨੈਬ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਜਾਨਣਾ ਚਾਹੁੰਦਾ ਹਾਂ ਕਿ ਕਿਸੇ ਪਿੰਡ ਨੂੰ ਬਸਤੀ ਸੁਧਾਰ ਸਕੀਮ ਲਈ ਸਿਲੈਕਟ ਕਰਨ ਵਾਸਤੇ ਸਰਕਾਰ ਨੇ ਕੀ ਕਰਾਈਟੇਰੀਆ ਫਿਕਸ ਕੀਤਾ ਹੋਇਆ ਹੈ ? ਪਿਛਲੇ 3 ਸਾਲਾਂ ਤੋਂ ਮੈਂ ਇਨ੍ਹਾਂ ਨੂੰ ਇਸ ਸਕੀਮ ਲਈ ਪਿੰਡਾਂ ਦੇ ਨਾਂ ਦਿੱਤੇ ਸਨ ਪਰ ਹਾਲੇ ਤੱਕ ਕੋਈ ਪਿੰਡ ਇਸ ਸਕੀਮ ਅਧੀਨ ਨਹੀਂ ਲਿਆ ਗਿਆ ?

**ਮੰਤਰੀ** : ਸਪੀਕਰ ਸਾਹਿਬ, ਇਸ ਸਕੀਮ ਰਾਹੀਂ ਪਿੰਡਾਂ ਨੂੰ ਸਿਲੈਕਟ ਕਰਨ ਵਕਤ ਇਹ ਦੇਖ ਲਿਆ ਜਾਂਦਾ ਹੈ ਕਿ ਉਥੇ ਹਰੀਜਨਾਂ ਦੀ ਆਬਾਦੀ ਕਿੰਨੀ ਹੈ ਅਤੇ ਕਿੰਨੀ ਬਸਤੀ ਖਰਾਬ ਹੈ, ਉਥੇ ਅਸੀਂ ਪਹਿਲ ਦਿੰਦੇ ਹਾਂ। ਜਿਸ ਜਿਸ ਢੰਗ ਨਾਲ ਜ਼ਿਲ੍ਹਾ ਭਲਾਈ ਅਫਸਰ ਪਿੰਡਾਂ ਬਾਰੇ ਭੇਜਦੇ ਹਨ ਉਸ ਦੇ ਮੁਤਾਬਿਕ ਡਾਇਰੈਕਟਰ ਸਾਹਿਬ ਫੈਸਲਾ ਕਰ ਦਿੰਦੇ ਹਨ।

**ਸਰਦਾਰ ਗੁਰਨੈਬ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਪਿੰਡ ਖਾਨਪੁਰ ਹੈ ਜਿਹੜਾ ਹਰੀਜਨਾਂ ਦਾ ਹੀ ਪਿੰਡ ਹੈ। ਕੀ ਉਥੇ ਇਹ ਸਕੀਮ ਲਾਗੂ ਕਰਨਗੇ ? ਬਾਕੀ ਮੈਂ ਤੁਹਾਨੂੰ ਡਿਸਟ੍ਰਿਕਟਵਾਈਜ਼ ਜ਼ਿਲ੍ਹਿਆਂ ਵਿਚੋਂ ਇਸ ਸਕੀਮ ਅਧੀਨ ਲਏ ਗਏ ਪਿੰਡਾਂ ਦੀ ਗਿਣਤੀ ਦੱਸ ਦਿੰਦਾ ਹਾਂ ਫਿਰ ਪਤਾ ਲਗ ਜਾਵੇਗਾ ਕਿ ਸਾਡੇ ਜ਼ਿਲ੍ਹੇ ਨੂੰ ਕਿੰਨੇ ਮਿਲੇ ਹਨ। ਅੰਮ੍ਰਿਤਸਰ ਵਿਚ 10 ਪਿੰਡ ਹਨ, ਬਠਿੰਡੇ ਵਿਚ 5 ਪਿੰਡ ਹਨ, ਫਿਰੋਜ਼ਪੁਰ ਵਿਚ 5 ਪਿੰਡ ਹਨ ਪਰ ਇਨ੍ਹਾਂ ਦੇ ਜ਼ਿਲ੍ਹੇ ਦੇ ਪਿੰਡਾਂ ਦੀ ਗਿਣਤੀ 18 ਹੈ ਜਿਹੜੀ ਸਾਰਿਆਂ ਨਾਲੋਂ ਜ਼ਿਆਦਾ ਹੈ। ਗੁਰਦਾਸਪੁਰ ਵਿਚ 10 ਪਿੰਡ ਹਨ ਅਤੇ ਹੁਸ਼ਿਆਰਪੁਰ ਵਿਚ ਵੀ 10 ਪਿੰਡ ਹਨ। ਸਾਡੇ 3 ਜ਼ਿਲਿਆਂ ਦੀ ਡਵੀਜ਼ਨ ਵਿਚ ਕੇਵਲ 14 ਪਿੰਡ ਆਏ ਹਨ ਜਦ ਕਿ ਜਲੰਧਰ ਡਵੀਜ਼ਨ ਵਿਚ 18 ਪਿੰਡ ਆਏ ਹਨ। ਇਨ੍ਹਾਂ ਡਵੀਜ਼ਨਾਂ ਨੂੰ ਇਸ ਸਕੀਮ ਰਾਹੀਂ ਪ੍ਰਪੋਰਸ਼ਨੇਟਲੀ ਵੰਡਿਆ ਜਾਣਾ ਚਾਹੀਦਾ ਸੀ। ਇਹ ਸਾਡੇ ਨਾਲ ਵਿਤਕਰਾ ਕਿਉਂ ਕੀਤਾ ਗਿਆ ਹੈ ? ਕੀ ਇਹ ਵਿਤਕਰੇ ਨੂੰ ਦੂਰ ਕਰਨ ਲਈ ਬਰਾਬਰ ਬਰਾਬਰ ਜ਼ਿਲ੍ਹੇਵਾਰ ਪਿੰਡ ਸਿਲੈਕਟ ਕਰਨ-ਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਡਵੀਜ਼ਨ ਵਿਚ ਹਰੀਜਨਾਂ ਦੀ ਆਬਾਦੀ 18.17% ਹੈ ਜਦ ਕਿ ਜਲੰਧਰ ਡਵੀਜ਼ਨ ਵਿਚ ਹਰੀਜਨਾਂ ਦੀ ਆਬਾਦੀ 33% ਹੈ ਜਿਸ ਕਰਕੇ ਉਥੇ 18 ਪਿੰਡ ਸਿਲੇਕਟ ਕੀਤੇ ਗਏ ਹਨ। ਇਸ ਤਰ੍ਹਾਂ ਤਾਂ ਤੁਸੀਂ ਕੱਲ ਹਾਊਸ ਵਿਚ ਕਹੋਗੇ ਕਿ ਹਰੀਜਨਾਂ ਦੇ 4 ਐਮ.ਐਲ.ਏਜ਼ ਜ਼ਿਆਦਾ ਇਸ ਡਵੀਜ਼ਨ ਵਿੱਚ ਕਿਉਂ ਆ ਗਏ ਹਨ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਪਹਿਲਾਂ ਬਸਤੀ ਸੁਧਾਰ ਸਕੀਮ ਬਣਾਈ ਗਈ ਸੀ ਪਰ ਉਹ ਹੁਣ ਸਰਕਾਰ ਨੇ ਬੰਦ ਕਰ ਦਿੱਤੀ ਹੈ। ਜਿਹੜਾ 3 ਸਾਲਾਂ ਤੋਂ ਬਸਤੀ ਸੁਧਾਰ ਦਾ ਕੰਮ ਪਿੰਡਾਂ ਵਿਚ ਸ਼ੁਰੂ ਹੋਇਆ ਸੀ, ਉਹ ਅਜੇ ਤਕ ਅਧੂਰਾ ਹੈ। ਕੀ, ਸਪੀਕਰ ਸਾਹਿਬ, ਮਨਿਸਟਰ ਸਹਿਬ ਅਸ਼ੋਰੈਂਸ ਦੇਣਗੇ ਕਿ ਆਉਣ ਵਾਲੇ ਛੇ ਮਹੀਨਿਆਂ ਵਿਚ ਬਸਤੀ ਸੁਧਾਰ ਸਕੀਮ ਹੇਠ ਆਏ ਪਿੰਡਾਂ ਦਾ ਕੰਮ ਮੁਕੰਮਲ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਸਤੀ ਸੁਧਾਰ ਸਕੀਮ ਸਰਕਾਰ ਨੇ ਕੋਈ ਬੰਦ ਨਹੀਂ ਕੀਤੀ। ਬਸਤੀ ਸੁਧਾਰ ਸਕੀਮ ਜਿਵੇਂ ਪਹਿਲਾਂ ਚਲਦੀ ਸੀ, ਉਸੇ ਤਰ੍ਹਾਂ ਹੀ ਹੁਣ ਚਲ ਰਹੀ ਹੈ। ਜਿਸ ਪਿੰਡ ਵਿਚ ਇਸ ਸਕੀਮ ਅਧੀਨ ਕੰਮ ਸ਼ੁਰੂ ਹੋਇਆ ਹੈ ਅਤੇ ਪੈਸਾ ਥੋੜ੍ਹਾ ਹੈ ਉਸ ਪਿੰਡ ਨੂੰ ਲਾਜ਼ਮੀ ਤੌਰ ਤੇ ਕੰਪਲੀਟ ਕਰਾਂਗੇ ਅਤੇ ਫਿਰ ਅਗੇ ਨਿਕਲਾਂਗੇ।

**ਸਰਦਾਰ ਪ੍ਰਿਥੀਪਾਲ ਸਿੰਘ** : : ਸਪੀਕਰ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ ਵਿਚ ਬਹੁਤ ਸਾਰੇ ਪਿੰਡ ਬਸਤੀ ਸੁਧਾਰ ਸਕੀਮ ਅਧੀਨ ਨਹੀਂ ਆਏ ਹਨ ਅਤੇ ਕੁਝ ਆਏ ਹਨ। ਉਨ੍ਹਾਂ ਪਿੰਡਾਂ ਦੇ ਕੀ ਨਾਂ ਹਨ ?

ਮੰਤਰੀ : ਸਪੀਕਰ ਸਾਹਿਬ, ਮੈਂਬਰ ਸਾਹਿਬ ਪਹਿਲਾਂ ਸਵਾਲ ਨੂੰ ਪੜ੍ਹ ਲੈਣ ਕਿ ਸਵਾਲ ਕੀ ਪੁੱਛਿਆ ਗਿਆ ਸੀ ?

ਸਰਦਾਰ ਸ਼ਮਸ਼ੇਰ ਸਿੰਘ : ਸਪੀਕਰ ਸਾਹਿਬ, ਜਿਹੜੀ ਬਸਤੀ ਸੁਧਾਰ ਸਕੀਮ ਚਲਾਈ ਗਈ ਸੀ ਉਹ ਇਨ੍ਹਾਂ ਕੋਲੋਂ ਲੈ ਕੇ ਰੰਧਾਵਾ ਸਾਹਿਬ ਨੂੰ ਦੇ ਦਿੱਤੀ ਗਈ ਹੈ। ਕੀ ਮੁੜ ਕੇ ਫੇਰ ਇਹ ਸਕੀਮ ਇਨ੍ਹਾਂ ਨੂੰ ਵਾਪਸ ਮਿਲ ਜਾਏਗੀ ?

ਮੰਤਰੀ : ਸਪੀਕਰ ਸਾਹਿਬ, ਰੰਧਾਵਾ ਸਾਹਿਬ ਕੋਲ ਇਹ ਸਕੀਮ ਨਹੀਂ ਹੈ ਬਲਕਿ ਇਹ ਸਕੀਮ ਮੇਰੇ ਕੋਲ ਹੀ ਹੈ।

---

**Buildings for High and Middle Schools in District Hoshiarpur**

***1769. Master Dalip Chand :** Will the Minister for Education be pleased to state—

(a) whether it is a fact that there are no buildings for 10 High and 25 Middle Schools in District Hoshiarpur ;

(b) if the reply to part (a) above be in the affirmative, whether there is any proposal under the consideration of the Government to construct buildings for the schools referred to in part (a) above, if so, when ?

ਸਰਦਾਰ ਹਰਚਰਨ ਸਿੰਘ ਅਜਨਾਲਾ : (ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਕੇਵਲ ਇਕ ਸਰਕਾਰੀ ਮਿਡਲ ਸਕੂਲ ਇਮਾਰਤ ਤੋਂ ਬਿਨਾਂ ਹੈ । ਦੋ ਹੋਰ ਸਰਕਾਰੀ ਮਿਡਲ ਸਕੂਲਾਂ ਵਿਚੋਂ ਇਕ ਪ੍ਰਾਈਵੇਟ ਇਮਾਰਤ ਵਿਚ ਸਥਿਤ ਹੈ/ਲਗਦਾ ਹੈ ਅਤੇ ਦੂਜਾ ਪਿੰਡ ਦੇ ਜੰਞਘਰ ਵਿਚ ।

(ਅ) ਸਰਕਾਰ ਦੇ ਵਿਚਾਰ ਅਧੀਨ ਐਸਾ ਕੋਈ ਸੁਝਾਓ ਨਹੀਂ ਹੈ । ਸਰਕਾਰ ਦੀ ਨੀਤੀ ਅਤੇ ਹਦਾਇਤਾਂ ਅਨੁਸਾਰ ਲੋਕਲ ਪੰਚਾਇਤਾਂ ਨੇ ਇਨ੍ਹਾਂ ਸਕੂਲਾਂ ਦੀਆਂ ਇਮਾਰਤਾਂ ਬਨਾਉਣੀਆਂ ਹਨ । ਸਕੂਲਾਂ ਦਾ ਪੱਧਰ ਉੱਚਾ ਕਰਨ ਸਮੇਂ ਪੰਚਾਇਤਾਂ ਨੇ ਇਸ ਗੱਲ ਦੀ ਜ਼ਿਮੇਵਾਰੀ ਲਈ ਸੀ ।

ਮਾਸਟਰ ਦਲੀਪ ਚੰਦ : ਸਪੀਕਰ ਸਾਹਿਬ, ਕੰਡੀ ਏਰੀਆ, ਬੇਟ ਏਰੀਆ, ਬਾਰਡਰ ਏਰੀਆ ਅਤੇ ਹੋਰ ਪਛੜੇ ਹੋਏ ਇਲਾਕਿਆਂ ਵਿਚ ਕੀ ਮੰਤਰੀ ਜੀ ਮਿਡਲ ਅਤੇ ਹਾਈ ਸਕੂਲ ਦੀਆਂ ਬਿਲਡਿੰਗਾਂ ਬਣਾਉਣ ਲਈ ਗਰਾਂਟਾਂ ਦੇਣ ਤੇ ਵਿਚਾਰ ਕਰਨਗੇ ?

ਮੰਤਰੀ : ਸਪੀਕਰ ਸਾਹਿਬ, ਮੈਂ ਸਵਾਲ ਦਾ ਜਵਾਬ ਬੜੇ ਵਿਸਥਾਰ ਵਿਚ ਦਿਤਾ ਹੈ। ਮੈਂਬਰ ਸਾਹਿਬ ਦੀ ਸਪਲੀਮੈਂਟਰੀ ਕੰਡੀ ਏਰੀਆ, ਬੇਟ ਏਰੀਆ, ਸਬਮਾਊਂਟੇਨਸ ਏਰੀਆ ਅਤੇ ਹੋਰ ਬੈਕਵਰਡ ਏਰੀਆ ਨਾਲ ਤੁਅੱਲਕ ਰੱਖਦੀ ਹੈ। ਸਪੀਕਰ ਸਾਹਿਬ, ਇਸ ਸਬੰਧੀ ਮੈਂ ਅਸ਼ੋਰੈਂਸ ਤਾਂ ਨਹੀਂ ਦੇਣਾ ਚਾਹੁੰਦਾ ਲੇਕਿਨ ਮੈਂਬਰ ਸਾਹਿਬਾਨ ਨੂੰ ਇਤਨਾ ਜ਼ਰੂਰ ਕਹਾਂਗਾ ਕਿ ਸਰਕਾਰ ਦੀ ਪਾਲਿਸੀ ਹੈ ਕਿ ਜਿਹੜੇ ਬੈਕਵਰਡ ਏਰੀਆਜ਼ ਹਨ, ਉਨ੍ਹਾਂ ਵੱਲ ਜ਼ਿਆਦਾ ਧਿਆਨ ਰਖਿਆ ਜਾਵੇ।

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਜ਼ਿਲ੍ਹਾ ਹੁਸ਼ਿਆਰਪੁਰ ਸੈਂਟਰਲ ਸਰਕਾਰ ਵਲੋਂ ਬੈਕਵਰਡ ਇਲਾਕਾ ਕਰਾਰ ਦਿਤਾ ਗਿਆ ਹੈ। ਇਹ ਇਲਾਕਾ ਨਾਲ ਹੀ ਕੰਡੀ ਏਰੀਆ ਦਾ ਹੈ। ਇਸ ਲਈ ਕੀ ਮਨਿਸਟਰ ਸਾਹਿਬ ਜ਼ਿਲ੍ਹਾ ਹੁਸ਼ਿਆਰਪੁਰ ਦਾ ਜ਼ਿਆਦਾ ਧਿਆਨ ਰੱਖਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਬੈਕਵਰਡ ਏਰੀਆ ਹੈ, ਉਸ ਨੂੰ ਤਰਜੀਹ ਦਿੰਦੇ ਹਾਂ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਕੰਡੀ ਏਰੀਆ ਵਿਚ ਧਾਰ ਬਲਾਕ ਵਿਚ ਔਰ ਜਿਨ੍ਹਾਂ ਪੰਚਾਇਤਾਂ ਕੋਲ ਕੋਈ ਫੰਡ ਨਹੀਂ ਹੈ, ਕੀ ਉਥੇ ਸਰਕਾਰ ਆਪਣੇ ਕੋਲੋਂ ਪੈਸਾ ਖਰਚ ਕਰਕੇ ਸਕੂਲ ਦੀਆਂ ਬਿਲਡਿੰਗਾਂ ਬਣਾਏਗੀ ? ਸਪੀਕਰ ਸਾਹਿਬ, ਮੈਂ ਅਸੰਬਲੀ ਵਿਚ ਪਹਿਲਾਂ ਵੀ ਕਿਹਾ ਸੀ ਕਿ ਜਿਥੇ ਪਿੰਡਾਂ ਵਿਚ ਸਕੂਲਾਂ ਵਿਚ ਸਿੰਗਲ ਟੀਚਰ ਹਨ, ਉਨ੍ਹਾਂ ਸਕੂਲਾਂ ਦੀਆਂ ਜਦੋਂ ਸਿੰਗਲ ਟੀਚਰ ਲੜਕੀਆਂ ਛੁੱਟੀ ਤੇ ਚਲੀਆਂ ਜਾਂਦੀਆਂ ਹਨ, ਤਾਂ ਪਿੰਡਾਂ ਦੇ ਸਕੂਲ ਬੰਦ ਹੋ ਜਾਂਦੇ ਹਨ ਅਤੇ 3-4 ਮਹੀਨੇ ਬੱਚਿਆਂ ਦੀ ਪੜ੍ਹਾਈ ਦਾ ਬਹੁਤ ਨੁਕਸਾਨ ਹੁੰਦਾ ਹੈ। ਜਿਥੇ ਸਕੂਲਾਂ ਵਿਚ ਸਿੰਗਲ ਟੀਚਰ ਹਨ, ਕੀ ਉਥੇ ਡਬਲ ਟੀਚਰ ਦਿਤੇ ਜਾਣਗੇ ਤਾਂਕਿ ਪਿੰਡਾਂ ਵਿਚ ਸਕੂਲਾਂ ਦੇ ਬੱਚਿਆਂ ਦੀ ਪੜ੍ਹਾਈ ਖਰਾਬ ਨਾ ਹੋਵੇ ਅਤੇ ਸਕੂਲ ਖੁਲ੍ਹੇ ਰਹਿਣ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਸਪਲੀਮੈਂਟਰੀ ਦੇ ਦੋ ਭਾਗ ਹਨ। ਪਹਿਲੀ ਸਪਲੀਮੈਂਟਰੀ ਦਾ ਜਵਾਬ ਇਹ ਹੈ ਕਿ ਕੰਡੀ ਏਰੀਆ ਅਤੇ ਬੈਕਵਰਡ ਏਰੀਆ ਵਿਚ ਜਿਨ੍ਹਾਂ ਪੰਚਾਇਤਾਂ ਕੋਲ ਪੈਸਾ ਨਹੀਂ ਹੁੰਦਾ, ਉਨ੍ਹਾਂ ਨੂੰ ਪੈਸਾ ਔਰ ਹਰ ਸਕੀਮ ਮੈਰਿਟ ਦੇ ਆਧਾਰ ਤੇ ਦਿੱਤੀ ਜਾਂਦੀ ਹੈ ਦੂਜੀ ਸਪਲੀਮੈਂਟਰੀ ਸਿੰਗਲ ਟੀਚਰ ਸਕੂਲ ਬਾਰੇ ਕੀਤੀ ਗਈ ਹੈ। ਸਪੀਕਰ ਸਾਹਿਬ, ਅਸੀਂ ਹਰ ਚੀਜ਼ ਇੰਡੀਵਿਜੂਅਲ ਤੌਰ ਤੇ ਵੇਖਦੇ ਹਾਂ। (ਵਿਘਨ) ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਸਿੰਗਲ ਟੀਚਰ ਸਕੂਲ ਨੂੰ ਡਬਲ ਟੀਚਰ ਬਣਾਉਣ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਸਰਕਾਰ ਸਾਰੇ ਮਾਮਲੇ ਤੇ ਵਿਚਾਰ ਕਰ ਰਹੀ ਹੈ ਕਿ ਸਾਰੇ ਸਕੂਲ ਸਿੰਗਲ ਟੀਚਰ ਨਾ ਰਹਿਣ ਬਲਕਿ ਡਬਲ-ਟੀਚਰ ਹੋ ਜਾਣ। ਸਪੀਕਰ ਸਾਹਿਬ, ਇਸ ਨਾਲ ਫੰਡਜ਼ ਦੀ ਅਵੇਲੇਬਿਲਿਟੀ ਦਾ ਵੀ ਸਬੰਧ ਹੁੰਦਾ ਹੈ। ਸਾਰੀ ਚੀਜ਼ ਦੇਖਣ ਵਾਲੀ ਹੁੰਦੀ ਹੈ।

**ਸਰਦਾਰ ਗੁਰਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਇਕ ਚੀਜ਼ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ। ਇਕ ਪਿੰਡ ਬਡਾਲਾ ਹੈ, ਉਥੇ ਸਕੂਲ ਦੀ ਇਮਾਰਤ ਵਾਸਤੇ ਗੌਰਮਿੰਟ ਵਲੋਂ ਇਕ ਚਿੱਠੀ ਜਾਰੀ ਕੀਤੀ ਗਈ ਸੀ ਜਿਸ ਦਾ ਨੰ: 798, ਮਿਤੀ 2 ਜੁਲਾਈ, 1976 ਸੀ। ਸਪੀਕਰ ਸਾਹਿਬ, ਤੁਸੀਂ ਵੇਖ ਲਓ ਕਿ ਕਿਸ ਤੇਜ਼ੀ ਨਾਲ ਸਾਡਾ ਕੰਮ ਹੋ ਰਿਹਾ ਹੈ। ਅਜੇ ਤਕ ਉਥੇ ਕੋਈ ਕੰਮ ਸ਼ੁਰੂ ਨਹੀਂ ਹੋਇਆ। ਉਹ ਪਹਾੜੀ ਇਲਾਕਾ ਹੈ ਔਰ ਕਿਸੇ ਨੇ ਉਸ ਵੱਲ ਧਿਆਨ ਨਹੀਂ ਦਿੱਤਾ ਕਿ ਉਥੇ ਸਕੂਲ ਦੀ ਬਿਲਡਿੰਗ ਬਣਾਈ ਜਾਏ। ਉਸ ਤੋਂ ਬਾਅਦ ਹੁਸ਼ਿਆਰਪੁਰ ਡਿਸਟ੍ਰਿਕਟ ਵਿਚ ਕਈ ਬਿਲਡਿੰਗਾਂ ਸਕੂਲਾਂ ਦੀਆਂ ਬਣ ਗਈਆਂ ਹਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਹਾੜੀ ਇਲਾਕੇ ਨਾਲ ਅਤੇ ਸਾਡੇ ਪਛੜੇ ਹੋਏ ਇਲਾਕੇ ਨਾਲ ਵਿਤਕਰਾ ਕਿਉਂ ਕੀਤਾ ਜਾਂਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਜਿਹੜੀ ਇਨ-ਫਰਮੇਸ਼ਨ ਉਨ੍ਹਾਂ ਨੇ ਮੈਨੂੰ ਸਪਲਾਈ ਕੀਤੀ ਹੈ, ਉਸ ਦੀ ਜਾਂਚ ਕਰਕੇ ਪਹਿਲ ਦੇਣ ਦਾ ਯਤਨ ਕੀਤਾ ਜਾਵੇਗਾ। ਜੇਕਰ ਇਸ ਤਰ੍ਹਾਂ ਦੀ ਚਿੱਠੀ ਇਸ਼ੂ ਹੋਈ ਹੈ ਤਾਂ ਜ਼ਰੂਰ ਪਹਿਲ ਦਿੱਤੀ ਜਾਵੇਗੀ।

## Cases of Sterilisation in the State

*1958. **Shri Gopal Krishan Chatrath** }
**Sardar Harcharan Singh Hero** } : Will the Minister for Health be pleased to state the total number of cases of sterilisation (Vasectomy/tubectory operations) performed district-wise in the State during the year 1982-83 (to date) ?

**ਸ੍ਰੀ ਜੋਗਿੰਦਰ ਪਾਲ ਪਾਂਡੇ** : ਲੋੜੀਂਦੀ ਸੂਚਨਾ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

ਸਟੇਟਮੈਂਟ

| ਲੜੀ ਨੰ: | ਜ਼ਿਲ੍ਹੇ ਦਾ ਨਾਂ | | ਭਾਰਤ ਸਰਕਾਰ ਦੇ 1982-83 ਲਈ ਟੀਚੇ | 1982-83 (5-3-1983 ਤੱਕ) ਪ੍ਰਾਪਤੀਆਂ | | | ਸਾਲਾਨਾ ਟੀਚਿਆਂ ਦੀ ਪ੍ਰਾਪਤੀ |
|---|---|---|---|---|---|---|---|
| | | | | ਨਸਬੰਦੀ | ਨਲਬੰਦੀ | ਕੁਲ ਜੋੜ | |
| 1 | ਅੰਮ੍ਰਿਤਸਰ | ... | 13,260 | 2,152 | 14,581 | 16,733 | 126.2 |
| 2 | ਗੁਰਦਾਸਪੁਰ | ... | 9,190 | 448 | 6,849 | 7,297 | 79.4 |
| 3 | ਹੁਸ਼ਿਆਰਪੁਰ | ... | 7,528 | 563 | 6,428 | 6,991 | 92.9 |
| 4 | ਜਲੰਧਰ | ... | 10,547 | 949 | 8,528 | 9,477 | 89.9 |
| 5 | ਕਪੂਰਥਲਾ | ... | 3,284 | 289 | 3,112 | 3,401 | 103.6 |
| 6 | ਲੁਧਿਆਣਾ | ... | 11,047 | 490 | 10,489 | 10,979 | 99.4 |
| 7 | ਬਠਿੰਡਾ | ... | 7,925 | 177 | 9,444 | 9,621 | 121.4 |
| 8 | ਫਰੀਦਕੋਟ | ... | 8,741 | 367 | 9,090 | 9,457 | 108.2 |
| 9 | ਫਿਰੋਜ਼ਪੁਰ | ... | 7,956 | 225 | 9,172 | 9,397 | 118.1 |
| 10 | ਪਟਿਆਲਾ | ... | 9,557 | 847 | 9,918 | 10,765 | 112.6 |
| 11 | ਰੂਪ ਨਗਰ | ... | 4,366 | 331 | 4,620 | 4,951 | 113.4 |
| 12 | ਸਗਰੂਰ | ... | 9,599 | 308 | 9,674 | 9,982 | 116.1 |
| | ਜੋੜ | .. | 1,02,000 | 7,146 | 1,01,905 | 1'09,051 | 106.9 |

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਫੈਮਿਲੀ ਪਲੈਨਿੰਗ ਵਿਚ ਜਿਹੜਾ ਫਸਟ ਆਵੇ ਉਸ ਲਈ ਸੈਂਟਰਲ ਗੌਰਮਿੰਟ ਨੇ ਕੈਸ਼ ਅਵਾਰਡ ਦੇਣ ਦਾ ਪ੍ਰਾਈਜ਼ ਰਖਿਆ ਹੋਇਆ ਹੈ। ਜਿਹੜਾ ਹੋ ਸਕਦਾ ਹੈ ਕਿ ਪੰਜਾਬ ਲੈ ਜਾਵੇ। ਕੀ ਪੰਜਾਬ ਗੌਰਮਿੰਟ ਜਿਹੜੀ ਡਿਸਟਰਿਕਟ ਨੰਬਰ ਇਕ ਜਾਂ ਦੋ ਤੇ ਆ ਜਾਵੇ, ਉਨ੍ਹਾਂ ਨੂੰ ਫੈਮਿਲੀ ਪਲੈਨਿੰਗ ਲਈ ਕੋਈ ਕੈਸ਼ ਅਵਾਰਡ ਐਸੀ ਡਿਵੈਲਪਮੈਂਟ ਲਈ ਦੇਣ ਲਈ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਸਵਾਲ ਪੁੱਛਿਆ ਸੀ, ਉਸਦਾ ਜਵਾਬ ਤਾਂ ਦੇ ਦਿੱਤਾ ਗਿਆ ਹੈ। ਹੁਣ ਮੈਂ ਇਸਦੇ ਵਾਸਤੇ ਵੀ ਅਰਜ਼ ਕਰ ਦਿੰਦਾ ਹਾਂ ਚਾਹੇ ਇਸ ਦਾ ਸਵਾਲ ਨਾਲ ਕੋਈ ਤੁਅੱਲਕ ਨਹੀਂ ਹੈ। ਜੋ ਗੌਰਮਿੰਟ ਆਫ ਇੰਡੀਆ ਨੇ ਕੋਈ ਪੈਸਾ ਦੇਣਾ ਹੈ, ਉਹ ਵੀ ਫੈਮਿਲੀ ਪਲਾਨਿੰਗ ਤੇ ਹੀ ਖਰਚ ਹੋਣਾ ਹੈ। ਵੈਸੇ ਪੰਜਾਬ ਗੌਰਮਿੰਟ ਦਾ ਹਾਲੇ ਜ਼ਿਲ੍ਹਿਆਂ ਨੂੰ ਇਸ ਤਰ੍ਹਾਂ ਦੇ ਅਵਾਰਡਜ਼ ਦੇਣ ਦਾ ਕੋਈ ਫੈਸਲਾ ਨਹੀਂ ਹੈ। ਇਕ ਪ੍ਰਥਾ ਜ਼ਰੂਰ ਹੈ ਕਿ ਜਿਹੜਾ ਡਾਕਟਰ ਜਾਂ ਜ਼ਿਲ੍ਹਾ ਪਹਿਲੀ ਪੁਜ਼ੀਸ਼ਨ ਲੈ ਜਾਵੇ ਤਾਂ ਉਸਨੂੰ ਸ਼ੀਲਡ, ਇਨਾਮ ਅਤੇ ਸ਼ਾਬਾਸ਼ ਜ਼ਰੂਰ ਦਿੰਦੇ ਹਾਂ। ਜਿਹੜੀਆਂ ਪੰਜਾਬ ਦੀਆਂ ਵਾਲੰਟਰੀ ਆਰਗੇਨਾਈਜ਼ੇਸ਼ਨਜ਼ ਹਨ, ਹੁਣ ਉਨ੍ਹਾਂ ਨੂੰ ਵੀ ਇਸ ਵਿੱਚ ਸ਼ਾਮਿਲ ਕੀਤਾ ਹੈ ਅਤੇ ਜੇ ਉਹ ਵੀ ਫਸਟ ਜਾਂ ਸੈਕੰਡ ਆਉਣਗੀਆਂ ਤਾਂ ਉਨ੍ਹਾਂ ਨੂੰ ਵੀ ਸਨ-ਮਾਨਤ ਕਰਾਂਗੇ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਨੋਟਿਸ ਵਿੱਚ ਆਇਆ ਹੈ ਕਿ ਜਿਹੜੇ ਸਟੈਰਲਾਈਜ਼ੇਸ਼ਨ ਦੇ ਕੈਂਪ ਲਗੇ ਸਨ ਅਤੇ ਜਿਥੇ ਬਾਹਰਲੇ ਐਕਸਪਰਟ ਵੀ ਆਏ ਸਨ ਉਥੇ ਜਿਹੜਾ ਬੰਦਾ ਆਪਰੇਸ਼ਨ ਕਰਵਾਉਂਦਾ ਸੀ ਤਾਂ ਉਸਨੂੰ 200 ਰੁਪਿਆ ਦੇਣਾ ਬਣਦਾ ਸੀ। ਇਹ ਸਰਕਾਰ ਦੇ ਨੋਟਿਸ ਵਿੱਚ ਲਿਆਂਦਾ ਗਿਆ ਹੈ ਕਿ ਬਹੁਤ ਸਾਰੇ ਕੈਂਪਾਂ ਤੇ ਇਹ ਰੁਪਿਆ ਮਿਸਯੂਜ਼ ਹੋਇਆ ਹੈ। ਕੀ ਇਸ ਦੀ ਇਹ ਕੋਈ ਘੋਖ ਕਰਵਾਉਣਗੇ ਅਤੇ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਹਾਲੇ ਤੱਕ ਕੋਈ ਐਸੀ ਰਿਪੋਰਟ ਜਾਂ ਕੰਪਲੇਂਟ ਸਿੱਧੇ ਤੌਰ ਤੇ ਮੇਰੇ ਪਾਸ ਨਹੀਂ ਆਈ ਪਰ ਮੈਨੂੰ ਪਤਾ ਲਗਾ ਸੀ ਕਿ ਬਠਿੰਡੇ ਵਿੱਚ ਸਾਡੀ ਇਕ ਕਮੇਟੀ ਗਈ ਹੈ ਅਤੇ ਉਨ੍ਹਾਂ ਨੂੰ ਇਸ ਗੱਲ ਦਾ ਕੁਝ ਖਿਆਲ ਪੈਦਾ ਹੋਇਆ ਸੀ ਕਿ ਜਿਹੜੀ ਉਥੇ ਪੇਮੈਂਟ ਕੀਤੀ ਗਈ ਹੈ, ਉਹ ਦਰੁਸਤ ਨਹੀਂ। ਪਰ ਮੇਰੇ ਪਾਸ ਕੋਈ ਐਸੀ ਲਿਖਤੀ ਰਿਪੋਰਟ ਨਹੀਂ ਸੀ। ਜ਼ਬਾਨੀ ਪਤਾ ਲਗਣ ਦੇ ਬਾਵਜੂਦ ਵੀ ਇਸਦੀ ਇਨਕੁਆਇਰੀ ਕਰਵਾਈ ਗਈ ਹੈ ਅਤੇ ਪਿੰਡਾਂ ਵਿੱਚ ਆਫੀਸਰਜ਼ ਨੇ ਆਪ ਜਾ ਕੇ, ਲੋਕਾਂ ਨੂੰ ਮਿਲ ਕੇ ਪਤਾ ਕੀਤਾ ਹੈ ਅਤੇ ਉਨ੍ਹਾਂ ਦੀ ਰਿਪੋਰਟ ਹੈ ਕਿ ਪੇਮੈਂਟ ਬਕਾਇਦਾ ਹੋਈ ਹੈ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਬੜੀ ਅਹਿਮ ਸਪਲੀਮੈਂਟਰੀ ਹੈ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਸਟੈਰਲਾਈਜ਼ੇਸ਼ਨ ਬਾਰੇ 1982-83 ਦੀ ਪੋਜ਼ੀਸ਼ਨ ਦੱਸੀ ਹੈ ਕਿ ਟੋਟਲ ਕਿੰਨੇ ਕੇਸਿਜ਼ ਹੋਏ ਹਨ ਪਰ ਮੈਂ ਕਹਿੰਦਾ ਹਾਂ ਕਿ ਕੇਸਿਜ਼ ਐਮ.ਐਲ.ਏਜ਼ ਅਤੇ ਵਜ਼ੀਰਾਂ ਦੇ ਵੀ ਹੋਣੇ ਚਾਹੀਦੇ ਹਨ ਕਿਉਂਕਿ 20–ਨੁਕਾਤੀ ਪ੍ਰੋਗਰਾਮ ਉਨ੍ਹਾਂ ਤੇ ਵੀ ਲਾਗੂ ਹੁੰਦਾ ਹੈ। ਜੇ ਕੋਈ ਨਹੀਂ ਕਰਾਉਂਦਾ ਤਾਂ ਇਹ ਉਸਦੇ ਖਿਲਾਫ ਕੀ ਐਕਸ਼ਨ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਆਪਰੇਸ਼ਨ ਕਰ-ਵਾਉਣਾ ਵਾਲੰਟਰੀ ਹੈ। ਮੈਂ ਸਾਰੇ ਐਮ.ਐਲ.ਏਜ਼ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਜਿਹੜੇ ਆਪਰੇਸ਼ਨ ਕਰਵਾਉਣਾ ਚਾਹੁਣਗੇ, ਡਿਪਾਰਟਮੈਂਟ ਉਨ੍ਹਾਂ ਦੀ ਪੂਰੀ ਖਿਦਮਤ ਕਰੇਗਾ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਹ ਜਿਹੜੀ ਨਲ ਬੰਦੀ ਅਤੇ ਨਸ ਬੰਦੀ ਹੋਈ ਹੈ, ਇਸ ਦੇ ਮੁਤੱਲਕ ਬਹੁਤ ਸਾਰੇ ਕੇਸ ਪਿਛਲੇ ਸਮੇਂ ਵਿੱਚ ਐਸੇ ਵੀ ਹੋਏ ਹਨ ਜਿਥੇ ਜ਼ਬਰਦਸਤੀ ਕੀਤੀ ਗਈ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਲੋਕਾਂ ਨੂੰ ਪਰੇਰਨਾ ਦੇਣ ਲਈ ਇਨ੍ਹਾਂ ਨੇ ਕੋਈ ਸੈਮੀਨਾਰ ਜਾਂ ਕੋਈ ਹੋਰ ਪ੍ਰਬੰਧ ਕੀਤੇ ਹਨ ਤਾਂਕਿ ਲੋਕ ਇਸ ਲਈ ਆਪਣੇ ਆਪ ਤਿਆਰ ਹੋਣ ? ਨੰਬਰ ਦੋ ਤੇ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਇਸ ਆਪਰੇਸ਼ਨ ਦੇ ਦੌਰਾਨ ਪੰਜਾਬ ਵਿੱਚ ਕਈ ਮੌਤਾਂ ਹੋ ਗਈਆਂ ਹਨ। ਕੀ ਇਹ ਉਨ੍ਹਾਂ ਦੀ ਵੀ ਪੋਜ਼ੀਸ਼ਨ ਦੱਸਣਗੇ ?

**ਮੰਤਰੀ** : ਜਿਥੋਂ ਤਕ ਤਾਂ ਪਰੇਰਨਾ ਦਾ ਤੁਅੱਲਕ ਹੈ, ਇਹ ਸਾਰਾ ਕੰਮ ਇਸ ਪੰਜਾਬ ਦੇ ਅੰਦਰ ਸਰਕਾਰ ਦੇ ਬਣਾਏ ਹੋਏ ਪ੍ਰੋਗਰਾਮ ਦੇ ਮੁਤਾਬਿਕ ਪਰੇਰਨਾ ਦੇ ਨਾਲ ਹੀ ਹੋਇਆ ਹੈ। ਇਸ ਗੱਲ ਨੂੰ ਦੱਸਣ ਵਿੱਚ ਮੈਨੂੰ ਖੁਸ਼ੀ ਹੁੰਦੀ ਹੈ ਕਿ ਅਸੀਂ ਸਾਰੇ ਪੰਜਾਬ ਦੇ ਜ਼ਿਲਿਆਂ ਵਿੱਚ ਕਰੀਬ ਕਰੀਬ ਅੱਜ ਦੇ ਦਿਨ ਤੱਕ ਆਪਣੇ ਟਾਰਗੇਟ ਤੋਂ ਬਹੁਤ ਜ਼ਿਆਦਾ ਅੱਗੇ ਨਿਕਲੇ ਹਾਂ। ਜੇ ਲੋਕ ਸਹਿਮਤੀ ਨਾਲ, ਪਿਆਰ ਮੁਹੱਬਤ ਨਾਲ ਵਾਲੰਟਰੀ ਆਪਣੇ ਆਪ ਨਾ ਆਉਣ ਤਾਂ ਇਹ ਕੰਮ ਇਸ ਹੱਦ ਤੱਕ ਕਦੇ ਨਹੀਂ ਸੀ ਹੋ ਸਕਦਾ। ਜ਼ਬਰਦਸਤੀ ਵਾਲੀ ਕੋਈ ਗੱਲ ਨਹੀਂ ਅਤੇ ਸਵਾਲ ਹੀ ਪੈਦਾ ਨਹੀਂ ਹੋਇਆ। ਨੰਬਰ ਦੋ ਤੇ ਇਨ੍ਹਾਂ ਨੇ ਪੁੱਛਿਆ ਹੈ ਕਿ ਕਿੰਨੇ ਕੇਸਿਜ਼ ਹੋਏ ਹਨ, ਉਨ੍ਹਾਂ ਦਾ ਜਵਾਬ ਮੈਂ ਦਿੱਤਾ ਹੈ। ਜੇ ਇਹ ਕੁਝ ਹੋਰ ਵੀ ਪੁੱਛਣਾ ਚਾਹੁੰਦੇ ਹਨ, ਤਾਂ ਉਸਦਾ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ।

## 25 Bedded Hospital Bhinder Kalan District Ferozepur

***2004.** 1. **Comrade Sarwan Singh Dharamkot**
2. **Comrade Sohan Singh** : Will the Minister for Health be pleased to state whether it is a fact that the Government during the Akali Janta Ministry approved a 26/25 bedded hospital at Bhinder Kalan in Dharamkot Constituency (Ferozepur District) if so, the time by which construction work of the building is likely to be completed?

**ਸ੍ਰੀ ਜੋਗਿੰਦਰ ਪਾਲ ਪਾਂਡੇ** : ਸਾਲ 1978-79 ਦੌਰਾਨ ਭਾਰਤ ਸਰਕਾਰ ਦੀ 1/3 ਸਕੀਮ ਅਧੀਨ 25 ਬਿਸਤਰ ਦਾ ਰੂਰਲ ਹਸਪਤਾਲ ਸਥਾਪਨ ਕਰਨ ਹਿਤ ਭਿੰਡਰ ਕਲਾਂ ਚੁਣਿਆ ਗਿਆ ਸੀ। ਭਾਰਤ ਸਰਕਾਰ ਦੀ ਪ੍ਰਵਾਨਗੀ ਦੀ ਆਸ ਤੇ ਰੈੱਡ ਕਰਾਸ ਸੁਸਾਇਟੀ ਫਿਰੋਜ਼ਪੁਰ ਨੇ ਇਸ ਹਸਪਤਾਲ ਦੀ ਇਮਾਰਤ ਦੀ ਉਸਾਰੀ ਦਾ ਕੰਮ ਸ਼ੁਰੂ ਕਰ ਦਿਤਾ ਸੀ। ਹਸਪਤਾਲ ਦੀ ਮੁਖ ਇਮਾਰਤ ਦਾ ਗਰਾਊਂਡ ਅਤੇ ਪਹਿਲੀ ਮੰਜ਼ਲ ਲਗਭਗ ਮੁਕੰਮਲ ਹੋਣ ਹੀ ਵਾਲੀ ਹੈ।

**ਕਾਮਰੇਡ ਸਰਵਣ ਸਿੰਘ** ਧਰਮਕੋਟ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਰੈੱਡ ਕਰਾਸ ਸੋਸਾਇਟੀ ਨੇ ਕੰਮ ਸ਼ੁਰੂ ਕਰ ਦਿੱਤਾ ਸੀ ਅਤੇ ਉਸਦੀ ਇਮਾਰਤ ਮੁਕੰਮਲ ਹੋਣ ਵਾਲੀ ਹੈ। ਇਸਦੇ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਇਕ ਪੁਰਾਣੇ ਦੇਸ਼ਭਗਤ ਪਿੰਡ ਦੇ ਨਿਵਾਸੀ ਸ੍ਰੀ ਸੋਹਣ ਸਿੰਘ ਬਾਸੀ ਨੇ ਸਵਾ ਛੇ ਲੱਖ ਰੁਪਿਆ ਅਤੇ ਚਾਰ ਕਿਲੇ ਪੈਲੀ ਇਸ ਕੰਮ ਲਈ ਦਿੱਤੀ ਸੀ। ਰੈੱਡ ਕਰਾਸ ਸੋਸਾਇਟੀ ਨੇ ਤਾਂ ਸਿਰਫ 40,000 ਰੁਪਿਆ ਹੀ ਦਿੱਤਾ ਅਤੇ ਮੁੜ ਕੇ ਮੂੰਹ ਵੀ ਨਹੀਂ ਦਿਖਾਇਆ। ਮੈਂ ਇਨ੍ਹਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਕੀ ਇਹ ਰੈੱਡ ਕਰਾਸ ਸੋਸਾਇਟੀ ਤੋਂ 4–5 ਲੱਖ ਰੁਪਿਆ ਦਿਵਾਉਣਗੇ ਅਤੇ ਇਮਾਰਤ ਦਾ ਕੰਮ ਮੁਕੰਮਲ ਕਰਵਾ ਕੇ ਹਸਪਤਾਲ ਚਾਲੂ ਕਰਵਾ ਦੇਣਗੇ ?

ਮੰਤਰੀ : ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਉਸ ਵਿਅਕਤੀ ਨੇ ਜ਼ਮੀਨ ਵੀ ਦਿੱਤੀ ਔਰ ਜਿਸ ਤਰ੍ਹਾਂ ਇਨ੍ਹਾਂ ਨੇ ਫਰਮਾਇਆ ਹੈ, ਲੱਖਾਂ ਰੁਪਿਆ ਵੀ ਦਿੱਤਾ ਹੈ ਜਿਹੜਾ ਕਿ ਉਸ ਇਲਾਕੇ ਦੇ ਲੋਕਾਂ ਦੇ ਕੰਮ ਆਵੇਗਾ। ਇਹ ਜਿਹੜੀ 1/3 ਦੀ ਸਕੀਮ ਬਾਰੇ ਮੈਂ ਦੱਸਿਆ ਹੈ, ਉਸ ਵਿੱਚ ਵਾਲੰਟਰੀ ਆਰਗੇਨਾਈਜ਼ੇਸ਼ਨ ਆਪਣਾ ਤੀਜਾ ਹਿੱਸਾ ਪਾਉਂਦੀ ਹੈ, ਦੂਸਰਾ ਹਿੱਸਾ ਪੰਜਾਬ ਗੌਰਮਿੰਟ ਦਾ ਅਤੇ ਉਸ ਦੇ ਬਾਅਦ ਗੌਰਮਿੰਟ ਆਫ ਇੰਡੀਆ ਦਾ ਹੁੰਦਾ ਹੈ। ਇਹ ਕੇਸ ਗੌਰਮਿੰਟ ਆਫ ਇੰਡੀਆ ਤੋਂ ਕਲੀਅਰ ਹੀ ਨਹੀਂ ਹੋਇਆ ਅਤੇ ਰੈਡ ਕਰਾਸ ਨੇ ਜਿੰਨਾਂ ਵੀ ਕੰਮ ਮੁਕੰਮਲ ਕੀਤਾ ਹੈ, ਉਹ ਆਪਣੇ ਤੌਰ ਤੇ ਹੀ ਸ਼ੁਰੂ ਕੀਤਾ ਸੀ ਅਤੇ ਜਿਹੜਾ ਰੁਪਿਆ ਸਾਨੂੰ ਪ੍ਰਾਈਵੇਟ ਤੌਰ ਤੇ ਮਿਲਿਆ ਹੈ, ਉਸਨੇ ਵੀ ਕਾਫੀ ਸਹਾਇਤਾ ਕੀਤੀ ਹੈ। ਮੈਂ ਪੂਰੀ ਕੋਸ਼ਿਸ਼ ਕਰਾਂਗਾ ਕਿ ਜਿੰਨੀਆਂ ਵੀ 1/3 ਸਕੀਮਾਂ ਗੌਰਮਿੰਟ ਆਫ ਇੰਡੀਆ ਕੋਲ ਪਈਆਂ ਹਨ, ਉਨ੍ਹਾਂ ਨੂੰ ਸ਼ੁਰੂ ਕਰ ਦੇਈਏ। ਗੌਰਮਿੰਟ ਆਫ ਇੰਡੀਆ ਵਾਲੰਟਰੀ ਆਰਗੇਨਾਈਜ਼ੇਸ਼ਨਜ਼ ਦੀ ਸਕੀਮ ਨੂੰ ਕੁਝ ਚੇਂਜ ਕਰਨਾ ਚਾਹੁੰਦੀ ਹੈ। ਮੈਂ ਐਮ.ਐਲ.ਏ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜੇ ਕੋਈ ਇਸ ਸਕੀਮ ਦੀ ਡੈਫੀਨੇਸ਼ਨ ਚੇਂਜ ਹੋਈ ਤਾਂ ਇਸ ਬਜਟ ਸੈਸ਼ਨ ਤੋਂ ਬਾਅਦ ਅਸੀਂ ਉਸ ਡੈਫੀਨੀਸ਼ਨ ਦੇ ਮੁਤਾਬਿਕ ਬਿਲਡਿੰਗ ਨੂੰ ਮੁਕੰਮਲ ਵੀ ਕਰਾਂਗੇ ਅਤੇ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਹਸਪਤਾਲ ਨੂੰ ਚਾਲੂ ਵੀ ਕਰਾਂਗੇ।

------

**Irregularities in the Purchase of Spare parts in Punjab Roadways, Jalandhar.**

***2003. Comrade Sarwan Singh Dharamkot**
**Comrade Sohan Singh** : Will the Minister of State for Transport be pleased to state :-

(a) whether any irregularities pertaining to purchase of spare parts were noticed in the office of the Divisional Manager, Punjab Roadways Jalandhar in June/July, 1982; if so, details thereof ;

(b) the names of the officer (s)/officials (s) found guilty alongwith action taken/proposed to be taken against them?

**Sardar Avtar Singh Gatwali** :(a) No Sir.

(b) Question does not arise.

**ਕਾਮਰੇਡ ਸਰਵਣ ਸਿੰਘ ਧਰਮਕੋਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਹੜਾ ਮੈਂ ਇਨ੍ਹਾਂ ਨੂੰ ਪੁਛਿਆ ਹੈ ਕਿ ਕੀ ਡਵੀਜ਼ਨਲ ਮੈਨੇਜਰ, ਪੰਜਾਬ ਰੋਡਵੇਜ਼ ਜਲੰਧਰ ਦੇ ਆਫਿਸ ਵਿੱਚ ਸਪੇਅਰ ਪਾਰਟਸ ਬਾਰੇ ਕੋਈ ਘਪਲਾ ਹੋਇਆ ਹੈ ਇਨ੍ਹਾਂ ਨੇ ਕਹਿ ਦਿੱਤਾ ਹੈ ਕਿ ਨਹੀਂ ਹੋਇਆ ਅਤੇ ਜਿਹੜੇ ਮੈਂ ਇਨ੍ਹਾਂ ਤੋਂ ਕਰਮਚਾਰੀਆਂ ਅਤੇ ਅਫਸਰਾਂ ਦੇ ਨਾਂ ਪੁੱਛੇ ਹਨ, ਉਸਦਾ ਜਵਾਬ ਇਨ੍ਹਾਂ ਨੇ ਦਿੱਤਾ ਹੈ ਕਿ ਸਵਾਲ ਹੀ ਪੈਦਾ ਨਹੀਂ ਹੁੰਦਾ। ਯਾਨੀ ਕੋਈ ਘਪਲਾ ਹੋਇਆ ਹੀ ਨਹੀਂ। ਸਪੀਕਰ ਸਾਹਿਬ, ਫਿਰ ਜਿਹੜਾ ਉਥੇ ਰੌਲਾ ਪਾਇਆ ਜਾ ਰਿਹਾ ਹੈ ਕੀ ਉਹ ਗਲਤ ਪਾਇਆ ਜਾ ਰਿਹਾ ਹੈ ਜਾਂ ਕਿ ਜਿਹੜੀ ਬਿਊਰੋਕਰੇਸੀ ਹੈ, ਜਿਹੜੇ ਅਫਸਰ ਹਨ ਉਨ੍ਹਾਂ ਨੇ ਇਨ੍ਹਾਂ ਨੂੰ ਜੋ ਜਵਾਬ ਬਣਾ ਕੇ ਭੇਜਿਆ ਹੈ ਉਹ ਗਲਤ ਭੇਜਿਆ ਹੈ ਜਾਂ ਫਿਰ ਮੇਰਾ ਸਵਾਲ ਗਲਤ ਹੋ ਸਕਦਾ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਮਨਿਸਟਰ ਸਾਹਿਬ ਦੱਸਣ ਕਿ ਕੌਣ ਗਲਤ ਹੋ ਸਕਦਾ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪ੍ਰਸ਼ਨ ਵਿੱਚ ਇਨ੍ਹਾਂ ਨੇ ਇਹ ਪੁੱਛਿਆ ਹੈ :

"(a) whether any irregularities pertaining to purchase of spare parts were noticed in the office of the Divisional Manager, Punjab Roadways, Jullundur in June, July, 1982 if so, the details thereof.

ਸਪੀਕਰ ਸਾਹਿਬ, ਜਵਾਬ ਵਿੱਚ ਮੈਂ ਦੱਸਿਆ ਹੈ ਕਿ ਇਹਨਾਂ ਪਿਛਲੇ ਦੋ ਮਹੀਨਿਆਂ ਵਿੱਚ ਅਜਿਹੀ ਕੋਈ ਗੱਲ ਨਹੀਂ ਹੋਈ। ਇਸ ਕਰਕੇ (ਬੀ) ਪਾਰਟ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਸਪੀਕਰ**: ਇਨ੍ਹਾਂ ਦੇ ਪੁੱਛਣ ਦਾ ਮਤਲਬ ਹੈ ਕਿ ਇਸ ਸਮੇਂ ਦੇ ਨੇੜੇ ਤੇੜੇ ਤਾਂ ਕੋਈ ਨਹੀਂ ਹੋਈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਕੁਐਸਚਨ ਵਿੱਚ ਪਰਟੀਕੁਲਰ ਸਮਾਂ ਦਿੱਤਾ ਹੈ, ਉਸ ਦੌਰਾਨ ਕੁਝ ਨਹੀਂ ਹੋਇਆ। ਇਸ ਤੋਂ ਦੋ ਕੁ ਮਹੀਨੇ ਪਹਿਲਾਂ ਹੋਇਆ ਸੀ।

**ਕਾਮਰੇਡ ਸਰਵਣ ਸਿੰਘ ਚੱਬੇਵਾਲ**: ਸਪੀਕਰ ਸਾਹਿਬ, ਇਹ ਦੱਸ ਦੇਣ ਜੇ ਇਸ ਦੇ ਨੇੜੇ ਤੇੜੇ ਕੁਝ ਹੋਇਆ ਹੈ। ਇਸ ਪ੍ਰਕਾਰ ਉਥੇ ਪੰਜਾਬ ਰੋਡਵੇਜ਼ ਨੂੰ ਬੜਾ ਨੁਕਸਾਨ ਹੋਵੇਗਾ। ਇਹ ਸਾਡਾ ਇੱਕ ਲੋਕਲ ਅਦਾਰਾ ਹੈ ਜੇ ਇਸ ਵਿੱਚ ਕੋਈ ਨੁਕਸਾਨ ਪਹੁੰਚਦਾ ਹੈ ਤਾਂ ਇਹ ਸਿੱਧਾ ਸਾਡੇ ਖਜ਼ਾਨੇ ਨੂੰ ਨੁਕਸਾਨ ਹੋਵੇਗਾ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਟਾਈਮ ਦਿੱਤਾ ਹੈ ਉਸ ਦੌਰਾਨ ਕੁਝ ਨਹੀਂ ਹੋਇਆ। ਇਸ ਤੋਂ ਪਹਿਲਾਂ ਇੱਕ ਕੇਸ ਹੋਇਆ ਸੀ। ਅਸੀਂ ਉਸ ਬਾਰੇ ਰਿੱਟ ਪਟੀਸ਼ਨ ਹਾਈ ਕੋਰਟ ਵਿੱਚ ਦਾਇਰ ਕਰਵਾ ਦਿੱਤੀ ਸੀ ਔਰ ਉਹ ਇਸ ਵੇਲੇ ਉਥੇ ਚੱਲ ਰਹੀ ਹੈ। ਇਹ ਹਾਲੇ ਸਬਜੂਡਿਸ ਕੇਸ ਹੈ। ਮੈਂ ਤੁਹਾਡੇ ਰਾਹੀਂ ਇਥੇ ਬੇਨਤੀ ਕਰਦਾ ਹਾਂ ਕਿ ਸਾਨੂੰ ਇਸ ਨੂੰ ਇਥੇ ਡਿਸਕਸ ਨਹੀਂ ਕਰਨਾ ਚਾਹੀਦਾ।

**Mr Speaker**: Question hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### Construction of a Bus Stand At Balachaur

***1768. Master Dalip Chand**: Will the Minister of Stats for Transport be pleased to state whether the Government proposes to construct a Bus stand at Balachaur Sub-Division ; if so, by what time?

**ਸਰਦਾਰ ਅਵਤਾਰ ਸਿੰਘ ਗਟਵਾਲੀ** ; ਨਹੀਂ ਜੀ।

---

### Restoration of Confiscated Properties of Freedom Fighters.

***2019. Comrade Darshan Singh Jhabal** : Will the Chief Minister be pleased to state whether any complaints under registered post regar-

[Comrade DarshanSingh Jhabal]
ding discrimination in the restoration of the confiscated properties of freedom fighters were received by him between 10th August, 1982 and 15th September, 1982 from three legislators of Amritsar District, if so, the details thereof and the action taken thereon?

**ਸਰਦਾਰ ਦਰਬਾਰਾ ਸਿੰਘ** : ਹਾਂ ਜੀ ਜ਼ਿਲ੍ਹਾ ਅੰਮ੍ਰਿਤਸਰ ਦੇ ਤਿੰਨ ਵਿਧਾਨਕਾਰਾਂ ਵਲੋਂ ਮਿਤੀ 10-3-82 ਤੋਂ 15-4-82 ਦੇ ਵਿਚਕਾਰ ਛੇ ਪੱਤਰ ਪ੍ਰਾਪਤ ਹੋਏ ਸਨ ; ਇਹ ਸ਼ਿਕਾਇਤਾਂ ਚਾਰ ਸੁਤੰਤਰਤਾ ਸੰਗਰਾਮੀ ਜਿਨ੍ਹਾਂ ਦੇ ਨਾਂ ਸਵਰਗਵਾਸੀ ਸਰਵੇਸ਼੍ਰੀ ਚੰਨਣ ਸਿੰਘ ਪੁੱਤਰ ਬਾਲ ਸਿੰਘ, ਘੁਰ ਚੰਦ, ਤਹਿਸੀਲ ਪੱਟੀ, ਕਾਲਾ ਸਿੰਘ ਪੁੱਤਰ ਸੁਰਮੁੱਖ ਸਿੰਘ, ਪਿੰਡ ਜਗਤਪੁਰਾ, ਤਹਿਸੀਲ ਤਰਨ ਤਾਰਨ, ਖੁਸ਼ਹਾਲ ਸਿੰਘ ਪੁੱਤਰ ਸੁਚੇਤ ਸਿੰਘ, ਪਿੰਡ ਪੱਧਰੀ ਕਲਾਂ, ਤਹਿਸੀਲ ਤਰਨ ਤਾਰਨ ਅਤੇ ਬਖਸ਼ੀਸ਼ ਸਿੰਘ ਪੁੱਤਰ ਸੰਤ ਸਿੰਘ ਪਿੰਡ ਗਿਲਵਾਲੀ, ਜ਼ਿਲ੍ਹਾ ਅੰਮ੍ਰਿਤਸਰ ਦੀਆਂ ਜ਼ਬਤ ਹੋਈਆਂ ਜਾਇਦਾਦਾਂ ਨਾਂ ਵਾਪਸ ਕਰਨ ਵਿਰੁੱਧ ਕੀਤੀਆਂ । ਇਹ ਸ਼ਿਕਾਇਤਾਂ ਸ੍ਰੀ ਬਖਸ਼ੀਸ਼ ਸਿੰਘ ਗਿਲਵਾਲੀ, ਜਿਸ ਦਾ ਕੇਸ ਵਿਚਾਰ ਅਧੀਨ ਹੈ ਨੂੰ ਛੱਡ ਕੇ ਵਿਚਾਰੀਆਂ ਗਈਆਂ, ਪਰ ਰੱਦ ਕਰ ਦਿੱਤੀਆਂ ਗਈਆਂ,

---

## Deposit of Passenger Tax.

***1966. Comrade Raj Kumar** : Will the Minister for Finance be pleased to state —

(a) the amount of the Passenger Tax deposited by the Punjab Roadways, the Pepsu Road Transport Corporation and each of the Private Passenger Transport Companies of the State during the years 1981-82 and 1982-83 (upto 31st January, 1983) year-wise separately ;

(b) whether any amount on account of the Passenger Tax for the said period is due from the Roadways/Corporation/Companies referred to in part (a) above, if so, the details thereof in each case alongwith the action taken/proposed to be taken to realise the same ?

**Doctor Kewal Krishan**: (a) The amount of passenger tax deposited by the Panjab Roadways/Pepsu Road Transport Corporation and private transport companies is as under —

| | 1981-82 | 1982-83(upto 31.1.83) |
|---|---|---|
| | Rs. | Rs. |
| 1. Punjab Roadways | 12,06,31,636.00 | 11,75,50,702.00 |
| 2. Pepsu Road Transport Corporation. | 6,02,80,546.00. | 5,37,69,507.00. |
| 3. Private Passenger Transport Companies. | The company-wise details for these years are laid on the Table of the House as Annexure 'A'. | |

(b) The details of amount due from the Transport Companies, are laid on the Table of House as Annexure 'B'. Action taken/

proposed to be taken in each case to realise the amount has also been indicated therein.

## ANNEXURE A

**Statement showing the amount of Passenger Tax deposited by each of the Private Transport Companies during the years 1981-82 and 1982-83 (upto 31st January, 1983)**

| Serial No. | Name of the Transport Company | Passenger Tax Deposited 1981-82 | Passenger Tax Deposited 1982--83 (upto 31-1-83) |
|---|---|---|---|
| 1 | 2 | 3 | 4 |
| | **Hoshiarpur** | | |
| 1 | M/s. Azad Transport Company (Pvt.) Ltd., Hoshiarpur | 3,14,370 | 3,21,160 |
| 2 | The Dehra Friend Co. Op. Tpt. Society, Branch Hoshiarpur | 84,694 | 92,436 |
| 3 | Doaba Roadway Ltd., Hoshiarpur .. | 10,22,500 | 11,58,182 |
| 4 | The Hoshiarpur Doaba Transport Co. Ltd., Hoshiarpur | 10,92,455 | 11,07,888 |
| 5 | The Hoshiarpur Express Transport Co. (Pvt.) Ltd., Hoshiarpur | 10,61,807 | 10,99,047 |
| 6 | The Hamirpur Co. Op. Tpt. Society, Hamirpur | 20,400 | 22,824 |
| 7 | The Kulu Transport Co. Op. Transport Society (Pvt.) Ltd. | 1,23,004 (co. closed after 8/82) | 53,836 |
| 8 | The Hoshiarpur National Transport Co. (Pvt.) Hoshiarpur | 2,24,379 | 4,13,774 |
| 9 | New Kandi Transport Co. Society, Hoshiarpur | 4,006 | 10,812 |
| 10 | Public Roadways Hoshiarpur .. | 2,08,785 | 4,01,695 |
| 11 | D.P. Delux Transport Co. Op. Society, Daulatpur | 3,648 | 9,451 |
| 12 | The Swaraj Transport Co. Society, Garhshanker | 11,873 | 34,164 |
| 13 | The Blas View Ex-Serviceman Transport Co. Op. Society, Talwara | .. | 2,906 |
| 14 | Shri Rajinder Pal Singh Parmar, Hoshiarpur | .. | 2,418 |

[Finance Minister]

| Serial No. | Name of the Transport Company | Passenger Tax Deposited 1981-82 | 1982-83 (up to 31-1-83) |
|---|---|---|---|
| 1 | 2 | 3 | 4 |
| | **Jalandhar** | | |
| 15 | M/s New Sutlej Transport Co. .. | 37,83,779 | 37,07,168 |
| 16 | M/s Delux Transport Co. .. | 2,01,225 | 1,69,634 |
| 17 | M/s Onkar Bus Service .. | 13,06,124 | 10,36,257 |
| 18 | M/s Jullundur Transport Co. Op. Society .. | 9,55,690 | 7,22,897 |
| 19 | M/s Pritam Bus Service .. | 4,34,112 | 3,53,944 |
| 20 | M/s Bhogpur Sirowal Transport Co. .. | 1,53.595 | 84,315 |
| 21 | M/s Kartar Bus Service .. | 11,72,724 | 11,83,348 |
| 22 | M/s Azad Nakodar Bus Service .. | 9,49,832 | 8,13,933 |
| 23 | M/s Johal Tourist Highways .. | 72,305 | 1,15,282 |
| 24 | M/s Golden Temple Transport Co. .. | 2,43,240 | 2,00,671 |
| 25 | M/s Parhar Transport Co. .. | 51,594 | 6,480 |
| 26 | M/s Amar Doaba Ex-servicemen .. | 16,459 | 49,377 |
| 27 | M/s Hoshiarpur Highways Transport Co. .. | 3,520 | 9,762 |
| 28 | M/s New Punjab Bus Service .. | — | 19,205 |
| 29 | M/s Samra Bus Service .. | — | 16,214 |
| | **Amritsar** | | |
| 30 | M/s New Piar Bus Service, (Pvt.) Ltd., Amritsar (Group-A) | 2,25,855 | 1,85,780 |
| 31 | M/s New Piar Bus Service, (Pvt.) Ltd., Amtritsar (Group-B) | 2,33,655 | 2,03,015 |
| 32 | M/s Sandhu (Pvt.) Ltd., Amritsar .. | 23,004 | 18,232 |
| 33 | M/s New Majha Transport Co. Op. Society, Amritsar | 5,47,015 | 1,25,425 |
| 34 | M/s New Majha Transport Co. Op. Society, (PUB-9898) Amritsar | 12,366 | 21,860 |
| 35 | M/s Nishat Malwa Bus Service (Pvt.) Ltd., Amritsar (Group-A) | 2,61,760 | 2,91,082 |
| 36 | M/s Nishat Malwa Bus Service .. | 37,455 | Company closed |
| 37 | M/s Nishat Malwa Bus Service (Group-C) .. | 70,336 | 79,353 |
| 38 | M/s Nishat Bus Service, Amritsar .. | (New Registration) | 58,150 |
| 39 | M/s Waryam Bus Service, Amritsar .. | 51,070 | 31,136 |
| 40 | M/s New Amritsar Transport Co. Op., Amritsar | 1,04,824 | 1,14,330 |

| Serial No. | Name of the Transport Company | Passenger Tax Deposited 1981-82 | 1982-83 (upto 31-1-83) |
|---|---|---|---|
| 1 | 2 | 3 | 4 |
| 41 | M/s Punjab Transport Co., Op. Society (Bash-amber Dass Sons, Group) Amritsar | 3,85,793 | 1,38,783 |
| 42 | M/s Punjab Transport Co., Op. Society Amritsar (Abroi Group) | 15,790 | 63,861 |
| 43 | M/s Punjab Transport Co., Op. Society (Dhillon Group) | 22,415 | (Company Closed) |
| 44 | M/s Malni Bus Service P. Ltd., Amritsar .. | 57,820 | 71,660 |
| 45 | M/s Suraj Bus Service (Group A) .. | 73,040 | 65,051 |
| 46 | M/s Suraj Bus Service, (Group B) Amritsar .. | 96,140 | 1,30,765 |
| 47 | M/s Amritsar Pathankot Bus Service (Group A) Amritsar | 66,990 | 87,485 |
| 48 | M/s Amritsar-Pathankot Bus Service (Group-B) Amritsar | 1,72,880 | 32,010 |
| 49 | M/s Amritsar-Pathankot Bus Service (Group-C) Amritsar | 20,800 | 17,325 |
| 50 | M/s Sarabjit Transport Co., Amritsar .. | 72,202 | 12,659 |
| 51 | M/s Amritsar Harike Transport Co., Amritsar (Mahant Group) | -91,750 | 1,05,895 |
| 52 | M/s Amritsar Harike Pvt. (Booh Group) Amritsar | 48,190 | 43,795 |
| 53 | M/s Sangam Transport Co., Amritsar .. | 33,170 | 23,015 |
| 54 | M/s Raj Transport Co. .. | 3,46,060 | 1,98,015 |
| 55 | M/s Randhawa Transport Co. (A Group) Amritsar | 1,76,903 | 1,75,962 |
| 56 | M/s Randhawa Transport Co. (Group-D) Amritsar | 30,495 | 36,970 |
| 57 | M/s Randhawa Transport Co. (Group-E) Amritsar | 24,645 | 32,260 |
| 58 | M/s Randhawa Transport Co. (Group-F) Amritsar | 20,750 | (Company Closed) |
| 59 | M/s Randhawa Transport Co. (Group-G) Amritsar | 23,847 | Do |
| 60 | M/s Indian Airlines, Amritsar .. | 2,606 | 2,779 |
| 61 | M/s Khara Bus Service Pvt. Ltd., Amritsar .. | 14,634 | 2,419 |
| 62 | M/s New Suraj Transport Co., Amritsar (Lali Group) | 6,675 | (Company Closed) |

[Finance Minister]

| Serial No. | Name of the Transport Company | Passenger Tax Deposited 1981-82 | 1982-83 (upto 31-1-83) |
|---|---|---|---|
| 1 | 2 | 3 | 4 |
| 63 | M/s New Suraj, Transport Co. (Shakri Group) Amritsar | 2,880 | (Company Closed) |
| 64 | M/s Kisan Workers Transport Co. Amritsar .. | 2,98,413 | 1,54,189 |
| 65 | M/s Rohtak Distt. Transport Co. Pvt. Ltd., Amritsar (Group-A) | 1,11,19,531 | 11,12,851 |
| 66 | M/s Rohtak Distt. Transport Co. (Group-B) Amritsar | 2,04,809 | 2,95,727 |
| 67 | M/s New Azad Transport Co. Op. Amritsar .. | 1,97,619 | 1,33,902 |
| 68 | M/s Amritsar Bus Service (Group-A) Amritsar | 93,770 | 99,640 |
| 69 | M/s Amritsar Bus Service (Group Shakri) Amritsar | 52,955 | 34,550 |
| 70 | M/s Jolly Engg. Corp., Amritsar .. | 49,878 | (Company Closed) |
| 71 | M/s Dashmesh Bus Service, Amritsar .. | 76,133 | 81,300 |
| 72 | M/s Freedom Fighter Transport, Amritsar .. | 61,620 | 92,645 |
| 73 | M/s United Bus Service, Amritsar .. | 67,202 | 14,386 |
| 74 | M/s Silver Bus Service, Amritsar .. | 9,585 | 51,777 |
| 75 | M/s Navrang Bus Service, (Tarn Taran, Distt. Amritsar) | 2,17,810 | 2,45,695 |
| 76 | M/s New United Transport Co. (Kabal Singh Group) Amritsar | 2,48,245 | 1,43,770 |
| 77 | M/s New United Transport Co. (B-Group) Amritsar | 1,12,400 | 1,390 |
| 78 | M/s Distt. Transport Co., Amritsar .. | 5,21,140 | 4,11,633 |
| 79 | M/s Amritsar Majha Transport Co., Amritsar | 23,740 | (Company Closed) |
| 80 | M/s Buraj Transport Co. Society, Amritsar .. | 50,655 | Do |
| 81 | M/s Sandhu Roadways, Amritsar .. | 5,030 | Do |
| | DISTRICT GURDASPUR | | |
| 82 | M/s Delight Tour Operator, Gurdaspur .. | 80,510 | 49,829 |
| 83 | M/s New Jhang Transport Co., Batala .. | 6,40,812 | 5,16,463 |
| 84 | M/s Maahant Dawarka Dass Bus Service .. | 30,505 | 22,524 |
| 85 | M/s New Himalaya Transport Co., Batala .. | 3,29,010 | 2,80,161 |
| 86 | M/s New Midh Bhabar Transport Co. Batala (Group-A) | 2,10,611 | 1,66,665 |
| 87 | New Midh Bhabra Transport Co. Batala (Group-B) | 2,55,935 | 2,23,337 |
| 88 | M/s New Janta Bus Service Batala (Group-A) | 1,25,716 | 1,28,160 |

[ਰਾਜ ਮੰਤਰੀ, ਸਹਿਕਾਰਤਾ]

ਹਨ। "ਗੋਇੰਦਵਾਲ ਸਿੱਖੀ ਦਾ ਧੁਰਾ ਹੈ" ਇਹ ਗੱਲ ਹੁਣ ਤਕ ਸਿਰਫ ਕਹਿਣ ਵਾਸਤੇ ਹੀ ਸੀ ਲੇਕਿਨ ਅੱਜ ਉਥੇ ਹਿੰਦੁਸਤਾਨ ਦਾ ਬਿਹਤਰੀਨ ਇੰਡਸਟਰੀਅਲ ਕੰਪਲੈਕਸ ਬਣਾਇਆ ਜਾ ਰਿਹਾ ਹੈ। ਦਾਸ ਦੇ ਮਹਿਕਮੇਂ ਵਲੋਂ ਵੀ 10 ਕਰੋੜ ਰੁਪਏ ਦੀ ਲਾਗਤ ਨਾਲ ਜਿਨਿੰਗ ਮਿਲਾਂ, ਸ਼ੂਗਰ ਮਿਲਾਂ ਅਤੇ ਸਪਿੰਨਿੰਗ ਮਿੱਲਾਂ ਲਗਾਈਆਂ ਜਾ ਰਹੀਆਂ ਹਨ। ਇਹ ਸਾਰਾ ਕੁਝ ਇਸ ਕਰ ਕੇ ਕੀਤਾ ਜਾ ਰਿਹਾ ਹੈ ਤਾਂ ਕਿ ਲੋਕ ਅਮਨ ਅਮਾਨ ਨਾਲ ਰਹਿੰਦੇ ਹੋਏ ਦੇਸ਼ ਦੀ ਖੁਸ਼ਹਾਲੀ ਵਿਚ ਹਿੱਸਾ ਪਾ ਸਕਣ। ਪਰ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਦੇਸ਼ ਦੀ ਤਰੱਕੀ ਵਾਸਤੇ ਜਿਹੜਾ ਵਾਤਾਵਰਨ ਪੈਦਾ ਕੀਤਾ ਹੈ, ਅੱਜ ਉਸ ਨੂੰ ਵਿਗਾੜਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਇਹ ਸਾਜ਼ਸ਼ਾਂ ਨਾ ਸਿਰਫ ਪੰਜਾਬ ਵਾਸਤੇ ਸਗੋਂ ਹਿੰਦੁਸਤਾਨ ਵਾਸਤੇ ਵੀ ਨੁਕਸਾਨ ਦੇਹ ਹਨ। ਪੰਜਾਬ ਤੋਂ ਬਾਹਰ ਹਿੰਦੁਸਤਾਨ ਦੇ ਹੋਰਨਾਂ ਸੂਬਿਆਂ ਵਿਚ ਜਾਂ ਦੇਸ਼ ਤੋਂ ਬਾਹਰ ਹੋਰਨਾਂ ਦੇਸ਼ਾਂ ਵਿਚ ਰਹਿੰਦੇ ਪੰਜਾਬੀ ਹਮੇਸ਼ਾ ਪੰਜਾਬ ਦਾ ਹਿੱਤ ਚਾਹੁੰਦੇ ਰਹੇ ਹਨ। ਤੁਸੀਂ ਝਾਤੀ ਮਾਰ ਕੇ ਵੇਖ ਲਵੋ, ਜਿਥੇ ਕਿਤੇ ਵੀ ਕੋਈ ਪੰਜਾਬੀ ਬੈਠਾ ਹੈ, ਉਹ ਇਹੀ ਚਾਹੁੰਦਾ ਹੈ ਕਿ ਪੰਜਾਬ ਵਿਚ ਸ਼ਾਂਤੀ ਕਾਇਮ ਰਹੇ ਅਤੇ ਇਹੀ ਕਾਰਨ ਹੈ ਕਿ ਉਹ ਪੰਜਾਬ ਵੱਲ ਤੁਰਨ ਤੋਂ ਪਹਿਲਾਂ ਸੱਚੇ ਪਾਤਸ਼ਾਹ ਅੱਗੇ ਮੱਥਾ ਟੇਕ ਕੇ ਚਲਦਾ ਹੈ ਅਤੇ ਪੰਜਾਬ ਦੀ ਸ਼ਾਂਤੀ ਅਤੇ ਖੁਸ਼ਹਾਲੀ ਵਾਸਤੇ ਅਰਦਾਸ ਕਰਦਾ ਹੈ। ਮੈਂ ਕਹਿੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਪਰਮਾਤਮਾ ਮਾਹੌਲ ਖਰਾਬ ਕਰਨ ਵਾਲਿਆਂ ਨੂੰ ਸੁਮੱਤ ਬਖਸ਼ੇ। ਕੌਣ ਕਹਿੰਦਾ ਹੈ ਕਿ ਅੰਮ੍ਰਿਤ ਪਾਨ ਕਰਨਾ ਜਾਂ ਕਰਵਾਉਣਾ ਮਾੜਾ ਹੈ? ਅਸੀਂ ਤਾਂ ਇਹੀ ਚਾਹੁੰਦੇ ਹਾਂ ਕਿ ਹਰ ਕੋਈ ਅੱਛੇ ਮਾਰਗ ਤੇ ਚਲੇ ਮਗਰ ਸਮਾਜ ਵਿਚ ਕੁਰੀਤੀਆਂ ਫੈਲਾਉਣ ਵਾਲਿਆਂ ਨੂੰ, ਅਸ਼ਾਂਤੀ ਫੈਲਾਣ ਵਾਲਿਆਂ ਨੂੰ ਇਹ ਰਸਤਾ ਤਿਆਗ ਦੇਣਾ ਚਾਹੀਦਾ ਹੈ ਅਤੇ ਚੰਗਾ ਰਸਤਾ ਅਪਨਾਉਣਾ ਚਾਹੀਦਾ ਹੈ। ਸ. ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਟੌਹੜਾ ਨੂੰ ਅਰਜ਼ ਕਰਾਂਗਾ ਕਿ ਪੰਜਾਬ ਦੇ ਮਾਹੌਲ ਨੂੰ ਸੁਖਾਵਾਂ ਬਣਾਉਣ ਵਿਚ ਆਪਣਾ ਅਸਰ ਰਸੂਖ ਵਰਤਣ ਅਤੇ ਅੱਤਵਾਦੀਆਂ ਨੂੰ ਚਾਬੀਆਂ ਫੜਾ ਕੇ ਮਾਹੌਲ ਨੂੰ ਵਿਗੜਨ ਤੋਂ ਬਚਾਉਣ ਕਿਉਂਕਿ ਅਜਿਹੀਆਂ ਗੱਲਾਂ ਨਾਲ ਪੰਜਾਬ ਤੇ ਹੀ ਨਹੀਂ, ਦੇਸ਼ ਉਤੇ ਵੀ ਆਂਚ ਆਉਂਦੀ ਹੈ। ਅੱਜ ਸਿੱਖ ਧਰਮ ਨੂੰ ਅੱਤਵਾਦੀਆਂ ਅਤੇ ਵੱਖਵਾਦੀਆਂ ਵਲੋਂ ਬਦਨਾਮ ਕੀਤਾ ਜਾ ਰਿਹਾ ਹੈ ਅਤੇ ਗੁਰਦਆਰਿਆਂ ਦੀ ਸੈਂਕਟਿਟੀ ਨੂੰ ਖਤਮ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਧਾਰਮਿਕ ਅਸਥਾਨਾਂ ਦੀ ਸੁਧ ਲੈਣੀ ਚਾਹੀਦੀ ਹੈ ਅਤੇ ਸਮੂਚੇ ਪੰਜਾਬ ਦੇ ਲੋਕਾਂ ਨੂੰ ਇਕੱਠੇ ਹੋ ਕੇ ਇਸ ਪਾਸੇ ਹੰਭਲਾ ਮਾਰਨਾ ਚਾਹੀਦਾ ਹੈ ਤਾ ਕਿ ਵਾਤਾਵਰਨ ਪੁਰ ਅਮਨ ਬਣ ਸਕੇ ਅਤੇ ਦੇਸ਼ ਦੀ ਏਕਤਾ ਅਤੇ ਅਖੰਡਤਾ ਕਾਇਮ ਰਹਿ ਸਕ। ਇੰਨੇ ਸ਼ਬਦ ਕਹਿੰਦਾ ਹੋਇਆ ਮੈਂ ਇਹ ਆਸ ਕਰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਸਰਵ ਸੰਮਤੀ ਨਾਲ ਪਾਸ ਕੀਤਾ ਜਾਵੇ।

**Mr. Deputy Speaker** : Motion moved.—

(1) This House takes a serious view of the growing tendency in the State of defiling and discreation of the sanctity of the religious places.

Giving shelter to undesirable elements having unlicensed arms in holy places and continuous harbouring of criminals therein are clear manifestations thereof.

(2) It deprecates the placing of a dead body in the precincts of Darbar Sahib complex and sheltering three injured persons involved in an encounter and required by the State authorities for investigation.

(3) This House declares that acts stated above constitute a gross misuse of religiious places and earnestly desires that the authorities of Shiromani Gurdwara Parbandhak Committee should take steps urgently to hand over the suspects and such alleged criminals as are required by law to meet the ends of justice.

(4) Further, it recommends to the State Government to call a meeting of representatives of different communities and political parties in the State with a view to evolve a voluntary code of conduct to ensure proper use of freedom of religion and religious places.

**ਪ੍ਰੋਫੈਸਰ ਬਲਵੰਤ ਸਿੰਘ** ( ਰਾਜਪੁਰਾ ) : ਡਿਪਟੀ ਸਪੀਕਰ ਸਾਹਿਬ, ਸਰਦਾਰ ਬੀਰ ਪਾਲ ਸਿੰਘ ਨੇ ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ, ਉਹ ਦੇ ਬਾਰੇ ਆਪਣੀ ਪਾਰਟੀ ਦੇ ਵਿਚਾਰ ਵਿਅਕਤ ਕਰਨ ਲਈ ਮੈਂ ਖੜਾ ਹੋਇਆ ਹਾਂ। ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈ ਨੂੰ ਬੋਲਣ ਲਈ ਸਮਾਂ ਦਿਤਾ ਹੈ । ਮੇਰੀ ਬੇਨਤੀ ਇਹ ਹੈ ਕਿ ਇਸ ਰੈਜ਼ੋਲਿਊਸ਼ਨ ਨੂੰ ਪੜ੍ਹ ਕੇ ਮੈਂ ਬਹੁਤ ਹੈਰਾਨ ਹੋਇਆ ਹਾਂ । ਜਿਹੜੀਆਂ ਘਟਨਾਵਾਂ ਪਿਛਲੇ ਕੁਝ ਸਮੇਂ ਦੌਰਾਨ ਪੰਜਾਬ ਵਿਚ ਵਾਪਰੀਆਂ ਜਿਵੇਂ ਕਿ ਬੜੈਲ, ਕਾਦੀਆਂ, ਚੌਂਕ ਮਹਿਤਾ, ਪਟਿਆਲਾ ਅਤੇ ਤਰਨ ਤਾਰਨ ਆਦਿ ਵਿਚ ਸਾਡੀ ਪਾਰਟੀ ਉਨ੍ਹਾਂ ਨੂੰ ਬਹੁਤ ਸ਼ਰਮਨਾਕ ਸਮਝਦੀ ਹੈ ਅਤੇ ਉਨ੍ਹਾਂ ਬਾਰੇ ਕਾਫੀ ਫਿਕਰਮੰਦ ਵੀ ਹੈ । ਅਸੀਂ ਸਦਾ ਹੀ ਇਨ੍ਹਾਂ ਘਟ- ਨਾਵਾਂ ਦੀ ਨਿੰਦਿਆ ਕੀਤੀ ਹੈ, ਨਿਖੇਧੀ ਕੀਤੀ ਹੈ ਅਤੇ ਉਨ੍ਹਾਂ ਸਾਰੇ ਤੱਤਾਂ ਦੀ ਵੀ ਨਿਖੇਧੀ ਕੀਤੀ ਹੈ ਜਿਹੜੇ ਇਨ੍ਹਾਂ ਘਟਨਾਵਾਂ ਲਈ ਜ਼ਿਮੇਵਾਰ ਹਨ ।

ਮੈਂ ਇਸ ਰੈਜ਼ੋਲਿਊਸ਼ਨ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ਼ੂ ਤਾਂ ਲਾਅ ਐਂਡ ਆਰਡਰ ਦਾ ਹੈ ਪਰ ਇਹ ਰੈਜ਼ੋਲਿਊਸ਼ਨ ਕਨਵੇ ਕਰਦਾ ਹੈ, ਇਸ ਤੋਂ ਜ਼ਿਆਦਾ ਅਣਹੋਣੀ ਗਲ ਹੋਰ ਕੀ ਹੋਵੇਗੀ ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਬਾਰੇ। ਇਹ ਰੈਜ਼ੋਲਿਊਸ਼ਨ ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਬਾਰੇ ਚਿੰਤਾ ਪ੍ਰਗਟ ਕਰਦਾ ਹੈ ਪਰ ਲਾਅ ਐਂਡ ਆਰਡਰ ਦੀ ਜੋ ਪੋਜ਼ੀਸ਼ਨ ਸਾਰੇ ਪੰਜਾਬ ਵਿਚ ਬਣੀ ਹੋਈ ਹੈ ਉਸ ਦੇ ਬਾਰੇ ਇਨ੍ਹਾਂ ਨੂੰ ਕੋਈ ਚਿੰਤਾ ਨਹੀਂ ਹੈ। ਇਨ੍ਹਾਂ ਨੂੰ ਚਿੰਤਾ ਤਾਂ ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਬਾਰੇ ਹੈ । ਉਹ ਵੀ ਗਲ ਧਾਰਮਿਕ ਅਸਥਾਨਾਂ ਦੀ ਪਵਿਤਰਤਾ ਦੀ ਕਰਦੇ ਹਨ, ਇਹ ਵੀ ਇਹੀ ਗਲ ਕਹਿੰਦੇ ਹਨ ਤਾਂ ਜਿਹੜੀ ਪੰਜਾਬ ਵਿੱਚ ਹਾਲਤ ਹੈ ਉਸ ਦਾ ਫਿਕਰ ਕੌਣ ਕਰੇਗਾ ਜਿਹੜੇ ਪੰਜਾਬ ਵਿਚ ਲੋਕੀਂ ਮਾਰੇ ਜਾ ਰਹੇ ਹਨ ਉਨ੍ਹਾਂ ਦਾ ਫਿਕਰ ਕੌਣ ਕਰੇਗਾ ? ਡਿਪਟੀ ਸਪੀਕਰ ਸਾਹਿਬ, ਇਹ ਗਿਣੀ ਮਿਥੀ ਸਰਕਾਰ ਦੀ ਪਾਲਿਸੀ ਲਗਦੀ ਹੈ ਕਿ ਅਸਲ ਇਸ਼ੂ ਨੂੰ ਇਵੇਡ ਕੀਤਾ ਜਾਵੇ ਅਤੇ ਲੋਕਾਂ ਨੂੰ ਗੁਮਰਾਹ ਕਰਕੇ ਉਨ੍ਹਾਂ ਦਾ ਧਿਆਨ ਦੂਸਰੇ ਪਾਸੇ ਬਦਲਿਆ ਜਾਵੇ ਤਾ ਕਿ ਅਸਲੀ ਗਲ ਤੇ ਪਰਦਾ ਪਾ ਸਕੀਏ, ਆਪਣੀ ਡਿਊਟੀ ਨਿਭਾਉਣ ਵਿਚ ਜੋ ਇਸ ਸਰਕਾਰ ਨੇ ਕੁਤਾਹੀ ਕੀਤੀ ਹੈ ਉਸ ਤੇ ਪਰਦਾ ਪਾ- ਇਆ ਜਾ ਸਕੇ। ਐਸੀਆਂ ਨਿਰਮੂਲ ਗਲਾਂ ਕਰਨੀਆਂ ਜਿਸ ਦਾ ਕੋਈ ਸਿੱਟਾ ਨਹੀਂ ਨਿਕਲਦਾ, ਮੈਂ ਸਮਝਦਾ ਹਾਂ ਇਹ ਸਰਕਾਰ ਨੂੰ ਸ਼ੋਭਦਾ ਨਹੀਂ। ਇਨ੍ਹਾਂ ਨੇ ਆਪਣੇ ਵਲੋਂ ਤਾਂ ਬੜੀ ਹਿੰਮਤ ਕੀਤੀ ਹੈ , ਜੋ ਇਹ ਦੱਸਦੇ ਹਨ, ਪਰ ਇਨ੍ਹਾਂ ਨੂੰ ਪੁਛੋ ਕਿ ਜਿੰਨੀਆਂ ਵੀ ਪੰਜਾਬ ਵਿਚ ਭੈੜੀਆਂ ਘਟਨਾਵਾਂ ਵਾਪਰਦੀਆਂ ਹਨ, ਜਿੰਨੀਆਂ ਵੀ ਵਾਰਦਾਤਾਂ ਹੋ ਰਹੀਆਂ ਹਨ ਕੀ ਉਸ ਬਾਰੇ ਸਰਕਾਰ ਦੀ ਸਟੇਟਮੈਂਟ ਅਤੇ ਪੁਲਿਸ ਦੀ ਸਟੇਟਮੈਂਟ ਆਪਸ ਵਿਚ ਰਲਦੀ ਹੈ ? ਇਨ੍ਹਾਂ ਦੀ ਆਪਸ ਵਿਚ ਸਟੇਟਮੈਂਟ ਹੀ ਕੋਈ ਨਹੀਂ ਰਲਦੀ, ਨਿਰੀ ਬੰਗਲਿੰਗ ਹੁੰਦੀ ਹੈ, ਸਾਰੀਆਂ ਸਟੇਟਮੈਂਟਸ ਵਿਚ ਬੰਗਲਿੰਗ ਹੈ। ਮੇਰੀ ਪਾਰਟੀ ਨੇ ਅਤੇ ਮੈਂ ਕਈ ਵਾਰੀ ਕਿਹਾ ਹੈ ਕਿ ਜੋ ਘਟਨਾਵਾਂ ਪੰਜਾਬ ਵਿਚ ਵਾਪਰ ਰਹੀਆਂ ਹਨ ਉਨ੍ਹਾਂ ਬਾਰੇ ਅਗਰ ਵਾਈਟ ਪੇਪਰ ਛਾਪੋ ਤਾਂ ਇਸ ਵਿਚ ਤੁਹਾਨੂੰ ਕੀ ਇਤਰਾਜ਼ ਹੈ ? ਜਿਹੜੇ ਬੰਦੇ ਪੰਜਾਬ ਵਿਚ ਮਾਰੇ ਜਾ ਰਹੇ ਹਨ ਉਨ੍ਹਾਂ ਬਾਰੇ ਅਦਾਲਤੀ ਜਾਂਚ ਕਰਾਉਣ ਵਿਚ ਤੁਹਾਨੂੰ ਕੀ ਇਤਰਾਜ਼ ਹੈ ? ਇਹ ਕਹਿੰਦੇ ਹਨ ਕਿ ਸਾਨੂੰ ਗੁਰਦਵਾਰਿਆਂ ਦੀ, ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਦਾ ਫਿਕਰ ਹੈ, ਲੋਕਾਂ ਦੀਆਂ ਜ਼ਿੰਦਗੀਆਂ ਦਾ ਇਨ੍ਹਾਂ ਨੂੰ ਕੋਈ ਫਿਕਰ ਨਹੀਂ ਹੈ ਇਹ ਕਹਿੰਦੇ ਹਨ ਕਿ ਉਹ ਲੋਕ ਕਤਲ ਕਰਕੇ ਗੁਰਦੁਆਰਿਆਂ ਵਿਚ ਲੁਕ ਜਾਂਦੇ ਹਨ। ਕਤਲ ਤਾਂ, ਡਿਪਟੀ ਸਪੀਕਰ ਸਾਹਿਬ, ਹੁੰਦਾ ਹੈ ਜਾ ਕੇ ਬੜੈਲ ਤਾਂ ਹਰਿਮੰਦਰ ਸਾਹਿਬ ਉਥੋਂ ਕਿੰਨਾ ਦੂਰ ਹੈ ? ਉਹ ਗੁਰਦੁਆਰਾ ਉਥੋਂ ਤਕਰੀਬਨ 200 ਕਿਲੋ ਮੀਟਰ ਦੂਰ ਹੈ। ਰਸਤੇ ਵਿਚ

[ਪ੍ਰੋਫੈਸਰ ਬਲਵੰਤ ਸਿੰਘ]

ਇਤਨੀ ਪੁਲਿਸ ਬੈਠੀ ਹੈ ਫਿਰ ਉਹ ਕੀ ਕਰਦੀ ਹੈ ? ਪੰਜਾਬ ਦੀ ਪੁਲਿਸ, ਸਮੇਂ ਦੀ ਹਕੂਮਤ ਇਸ ਗਲ ਦੀ ਮੁਜਰਮ ਹੈ ਜਿਹੜੀ ਇਥੋਂ ਲੈ ਕੇ 200 ਕਿਲੋ ਮੀਟਰ ਦੇ ਪੈਂਡੇ ਤਕ ਵੀ ਕਿਸੇ ਮੁਜਰਮ ਨੂੰ ਫੜ ਨਹੀਂ ਸਕਦੀ। ਲੱਖਾਂ ਰੁਪਿਆ ਪੁਲਿਸ ਤੇ ਖਰਚ ਕੀਤਾ ਜਾ ਰਿਹਾ ਹੈ, ਲੱਖਾਂ ਰੁਪਿਆ ਲੋਕਾਂ ਦਾ ਬਰਬਾਦ ਕੀਤਾ ਜਾ ਰਿਹਾ ਹੈ ਤਾਂ ਫਿਰ ਇਨ੍ਹਾਂ ਨੂੰ ਕੀ ਹੱਕ ਹੈ ਪੰਜਾਬ ਵਿੱਚ ਰਾਜ ਕਰਨ ਦਾ ? ਪੰਜਾਬ ਵਿੱਚ ਪਟਿਆਲੇ ਵਿਚ ਇਕ ਜੱਜ ਦੇ ਘਰ ਬੰਬ ਦਾ ਧਮਾਕਾ ਹੋ ਰਿਹਾ ਹੈ ਪਰ ਇਹ ਰੇਜ਼ੋਲਿਊਸ਼ਨ ਅੰਮ੍ਰਿਤਸਰ ਵਿਚ ਹਰਿਮੰਦਰ ਸਾਹਿਬ ਗੁਰਦੁਆਰੇ ਦੀ ਪਵਿੱਤਰਤਾ ਬਾਰੇ ਲਿਆ ਰਹੇ ਹਨ। ਬੰਬ ਤਾਂ ਪਟਿਆਲੇ ਵਿੱਚ ਜੱਜ ਦੇ ਘਰ ਫਟ ਰਿਹਾ ਹੈ ਪਰ ਇਹ ਇਸ ਤਰਫ ਧਿਆਨ ਦੇਣ ਦੀ ਬਜਾਏ, ਲਾਅ ਐਂਡ ਆਰਡਰ ਸਿਚੂ-ਏਸ਼ਨ ਵਲ ਧਿਆਨ ਦੇਣ ਦੀ ਬਜਾਏ ਇਸ ਤਰ੍ਹਾਂ ਦੇ ਮਤੇ ਲਿਆ ਕੇ ਲੋਕਾਂ ਦਾ ਧਿਆਨ ਇਸ ਪਾਸੇ ਨੂੰ ਡਾਇਵਰਟ ਕਰਨਾ ਚਾਹੁੰਦੇ ਹਨ। ਇਸ ਬਾਰੇ ਜੋ ਰੈਜ਼ੋਲਿਊਸ਼ਨ ਵਿਚ ਇਕ ਸਤਰ ਵੀ ਪਾਉਣ ਨੂੰ ਤਿਆਰ ਨਹੀਂ ਤਾਂ ਮੈਨੂੰ ਤਾਂ ਇਸ ਤਰ੍ਹਾਂ ਲਗਦਾ ਹੈ ਕਿ ਅਸਲ ਵਿਚ ਇਹ ਇਸ ਤਰ੍ਹਾਂ ਦਾ ਗੋਲ ਮੋਲ ਰੈਜ਼ੋਲਿ-ਊਸ਼ਨ ਲਿਆ ਕੇ, ਜਿਹੜਾ ਲਾਅ ਐਂਡ ਆਰਡਰ ਦੀ ਪੋਜ਼ੀਸ਼ਨ ਨੂੰ ਟੱਚ ਵੀ ਨਹੀਂ ਕਰਦਾ, ਗੁਰਦੁਆਰਿਆਂ ਵਿਚ ਦਾਖਲ ਹੋਣਗੇ। ਪਰ ਸਾਡੀ ਪਾਰਟੀ ਤੁਹਾਨੂੰ ਇਹ ਗਲ ਪਹਿਲਾਂ ਦੱਸਣਾ ਚਾਹੁੰਦੀ ਹੈ ਕਿ ਸਰਕਾਰ ਨੇ ਜੇ ਕੋਈ ਐਸੀ ਸਾਜਿਸ਼ ਕੀਤੀ ਤਾਂ ਸਾਰੇ ਪੰਜਾਬ ਦਾ ਵਾਤਾਵਰਨ ਖਰਾਬ ਹੋ ਜਾਵੇਗਾ ਔਰ ਇਥੇ ਐਸੇ ਹਾਲਾਤ ਹੋਣਗੇ ਜਿਹੜੀ ਪੋਜ਼ੀਸ਼ਨ ਹੋਵੇਗੀ ਤੁਹਾਡੇ ਕੋਲੋਂ ਫਿਰ ਸੰਭਾਲੀ ਨਹੀਂ ਜਾਵੇਗੀ। ਅਸੀਂ ਇਹ ਤੁਹਾਨੂੰ ਪਹਿਲਾਂ ਹੀ ਕਹਿਣਾ ਚਾਹੁੰਦੇ ਹਾਂ ਕਿ ਇਸ ਤਰ੍ਹਾਂ ਦੀ ਸਾਜ਼ਿਸ਼ ਨਾ ਕਰਨਾ। ਜਦੋਂ ਸਾਰੇ ਪੰਜਾਬ ਵਿਚ ਲਾਟਾਂ ਮਚ ਰਹੀਆਂ ਸਨ ਤਾਂ ਅਸੀਂ ਵਡੀਆਂ ਵਡੀਆਂ ਥਾਵਾਂ ਤੇ ਵਡੇ ਵਡੇ ਜਲਸੇ ਕੀਤੇ, ਚਾਹੇ ਉਹ ਪਟਿਆਲਾ ਸੀ, ਚਾਹੇ ਅੰਮ੍ਰਿਤਸਰ ਸੀ ਅਤੇ ਚਾਹੇ ਕੋਈ ਹੋਰ ਜਗ੍ਹਾ ਸੀ। ਅਸੀਂ ਵਡੇ ਵਡੇ ਜਲੂਸ ਕਢੇ, ਵਡੇ ਵਡੇ ਜਲਸੇ ਕੀਤੇ ਅਤੇ ਕਿਹਾ ਕਿ ਹਿੰਦੂ ਸਿੱਖਾਂ ਲਈ ਅਸੀਂ ਲੜਾਂਗੇ ਜੇ ਹੋਰ ਕੋਈ ਨਹੀਂ ਲੜੇਗਾ ਅਤੇ ਅਸੀਂ ਡੱਟ ਕੇ ਪੰਜਾਬ ਵਿਚ ਇਸਦੀ ਆਵਾਜ਼ ਬੁਲੰਦ ਕੀਤੀ। ਅਸੀਂ ਉਦੋਂ ਵੀ ਕਿਹਾ ਸੀ ਕਿ ਭਿੰਡਰਾਂ ਵਾਲਾ ਤੋਂ ਹਥਿਆਰ ਸਰਕਾਰ ਕਿਉਂ ਨਹੀਂ ਲੈਂਦੀ ? ਫਿਰ, ਡਿਪਟੀ ਸਪੀਕਰ ਸਾਹਿਬ, ਹੁਣ ਤਕ ਅਸੀਂ ਦੇਖਿਆ ਹੈ ਕਿ ਜੇ ਕੋਈ ਸਿਆਸੀ ਲੀਡਰ ਗ੍ਰਿਫਤਾਰ ਹੁੰਦਾ ਹੈ, ਉਸ ਤੇ ਜੇ ਕੋਈ ਕੇਸ ਬਣਦਾ ਹੈ ਤਾਂ ਉਸ ਨੂੰ ਫੜ ਲਿਆ ਜਾਂਦਾ ਹੈ ਪਰ ਇਹ ਨਹੀਂ ਕਿ ਉਸ ਨੂੰ ਸਮਾਂ ਦਿਤਾ ਜਾਵੇ ਕਿ ਉਹ ਬਿਲਡ ਕਰਕੇ, 50 ਹਜ਼ਾਰ ਬੰਦਾ ਇਕਠਾ ਕਰ ਕੇ ਉਸ ਨੂੰ ਫਿਰ ਫੜਨ ਦਾ ਡਰਾਮਾ ਕੀਤਾ ਜਾਵੇ। ਉਸ ਨੂੰ ਪਹਿਲਾਂ ਬਿਲਡ ਕਰ ਦਿਤਾ, 50 ਹਜ਼ਾਰ ਬੰਦਾ ਉਸ ਨੇ ਇਕਠਾ ਕਰ ਲਿਆ ਤੇ ਫਿਰ ਸਰਕਾਰ ਨੇ ਉਸ ਨੂੰ ਗ੍ਰਿਫਤਾਰ ਕਰਨ ਦਾ ਡਰਾਮਾ ਕੀਤਾ ਹੈ। ਫਿਰ ਜਿਥੋਂ ਤਕ, ਡਿਪਟੀ ਸਪੀਕਰ ਸਾਹਿਬ, ਸਵਾਲ ਹੈ ਅਕਾਲੀਆਂ ਦਾ, ਅਸੀਂ ਉਨ੍ਹਾਂ ਨੂੰ ਅਲਗ ਕਹਿੰਦੇ ਰਹੇ ਕਿ ਉਹ ਇਹੋ ਜਿਹੇ ਅਤਵਾਦੀਆਂ ਨਾਲੋਂ ਆਪਣੇ ਆਪ ਨੂੰ ਨਖੇੜਨ। ਐਸੀਆਂ ਪਵਿੱਤਰ ਥਾਵਾਂ ਤੇ ਜਿਥੇ ਕੀਰਤਨ ਦੀਆਂ ਧੁਨਾਂ ਨਿਕਲਦੀਆਂ ਹੋਣ ਉਥੇ ਬਾਰੂਦ ਦੀ ਬੂ ਨਹੀਂ ਆਉਣੀ ਚਾਹੀਦੀ ਤਾਂ ਹੀ ਅਸੀਂ ਜਮਹੂਰੀਅਤ ਦਾ ਰੋਲ ਅਦਾ ਕਰ ਸਕਦੇ ਹਾਂ। ਬਾਦਲ ਸਾਹਿਬ ਦਾ ਬਿਆਨ ਆਇਆ ਹੈ, ਚੰਗਾ ਹੋਇਆ ਉਨ੍ਹਾਂ ਨੇ ਬੜੀ ਨਿੰਦਾ ਕੀਤੀ ਹੈ ਔਰ ਉਨ੍ਹਾਂ ਨੂੰ ਐਸਾ ਰੋਲ ਅਦਾ ਕਰਨਾ ਚਾਹੀਦਾ ਹੈ ਅਤੇ ਅੱਤ ਵਾਦੀਆਂ ਤੋਂ ਨਿਖੜਨਾ ਚਾਹੀਦਾ ਹੈ। ਜਿਹੜੇ ਸਮਾਜ ਵਿਚ ਇਸ ਤਰ੍ਹਾਂ ਦੀਆਂ ਭੈੜੀਆਂ ਗਲਾਂ ਕਰਦੇ ਹਨ ਉਨ੍ਹਾਂ ਤੋਂ ਨਿਖੜਨਾ ਚਾਹੀਦਾ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਹ ਜੋ ਡੀ-ਮਾਂਡਜ਼ ਹਨ ਇਹ ਪੰਜਾਬੀਆਂ ਦੀਆਂ ਡੀਮਾਂਡਜ਼ ਹਨ। ਇਹ ਡੀਮਾਂਡਜ਼ ਅਕਾਲੀਆਂ ਦੀਆਂ ਨਹੀਂ, ਇਹ ਡੀਮਾਂਡਜ਼ ਸਾਰੇ ਪੰਜਾਬੀਆਂ ਦੀਆਂ, ਸਾਰੇ ਪੰਜਾਬ ਦੀਆਂ ਹਨ। ਚੰਡੀਗੜ੍ਹ ਪੰਜਾਬ ਨੂੰ ਮਿਲੇ, ਇਸ ਵਿਚ ਕੀ ਬੁਰਾ ਹੈ ? ਨਹਿਰ ਦੇ ਪਾਣੀ ਦਾ ਜੋ ਮਸਲਾ ਹੈ ਅਗਰ ਉਹ ਮਸਲਾ ਟਰੀਬਿਊਨਲ ਨੂੰ ਸੌਂਪ ਦਿਤਾ ਜਾਵੇ

ਤਾਂ ਇਸ ਵਿਚ ਕੀ ਬੁਰਾ ਹੈ ? ਜਦੋਂ 3 ਤਾਰੀਖ ਨੂੰ ਵਾਰਤਾ ਲਾਪ ਟੁਟੀ ਸੀ ਤਾਂ ਅਸੀਂ ਫਿਕਰ ਮੰਦੀ ਦਾ ਇਜ਼ਹਾਰ ਕੀਤਾ ਸੀ ਕਿ ਇਹੋ ਜਿਹੇ ਤੱਤ ਫਿਰ ਮੁੜ ਕੇ ਸਰਗਰਮ ਹੋਣਗੇ। ਤੁਸੀਂ ਦੇਖਿਆ ਕਿ ਉਹੀ ਘਟਨਾਂ ਵਾਪਰੀ। ਤੁਸੀਂ, ਡਿਪਟੀ ਸਪੀਕਰ ਸਾਹਿਬ, ਪਾਰਲੀਮੈਂਟ ਦੀ ਕਾਰਵਾਈ ਦਾ ਭਾਗ ਅੱਜ ਪੇਪਰ ਵਿੱਚ ਪੜ੍ਹਿਆ ਹੋਵੇਗਾ। ਉਨ੍ਹਾਂ ਲੋਕਾਂ ਨੇ ਜਿਹੜੇ ਹਿੰਦੁਸਤਾਨ ਦੀ ਏਕਤਾ ਦੀ ਫਿਕਰਮੰਦੀ ਦਾ ਇਜ਼ਹਾਰ ਕਰਦੇ ਹਨ ਉਨ੍ਹਾਂ ਸਾਰਿਆਂ ਨੇ ਇਕੋ ਆਵਾਜ਼ ਨਾਲ ਕਿਹਾ ਹੈ ਅਤੇ ਇਕੋ ਸਤਰਾਂ ਆਖੀਆਂ ਹਨ ਕਿ ਪੰਜਾਬ ਦਾ ਮਸਲਾ ਹੱਲ ਕਰਨ ਲਈ ਕੇਂਦਰ ਪੰਜਾਬੀਆਂ ਦੀਆਂ ਮੰਗਾਂ ਮੰਨਣ ਲਈ ਡੀਲੇ ਨਾ ਕਰੇ ਅਤੇ ਫੌਰਨ ਉਨ੍ਹਾਂ ਨੂੰ ਪ੍ਰਵਾਨ ਕਰੇ ਤਾ ਕਿ ਇਨ੍ਹਾਂ ਤੱਤਾਂ ਨੂੰ ਕੋਈ ਥਾਂ ਨਾ ਮਿਲ ਸਕੇ। ਪਰ ਇਨ੍ਹਾਂ ਨੇ, ਡਿਪਟੀ ਸਪੀਕਰ ਸਾਹਿਬ, ਕੀਤਾ ਕੀ ? ਲਾਅ ਐਂਡ ਆਰਡਰ ਦੀ ਹਾਲਤ ਬਾਰੇ ਤਾਂ ਕੁਝ ਨਹੀਂ ਕੀਤਾ ਪਰ ਦਰਬਾਰ ਸਾਹਿਬ ਦੇ ਚਾਰੇ ਪਾਸੇ ਬੈਰੀਕੇਟ ਲਾ ਦਿੱਤੇ, ਸਪੀਡ ਬਰੇਕਰਜ਼ ਲਾ ਦਿਤੇ। ਇਹ ਕਹਿੰਦੇ ਹਨ ਕਿ ਇਹ ਸਾਰਾ ਕੁਝ ਤਾਂ ਕੀਤਾ ਹੈ ਕਿ ਕਿਸੇ ਕਿਸਮ ਦੀ ਵਾਰਦਾਤ ਨਾ ਹੋ ਸਕੇ। ਮੈਨੂੰ ਇਸ ਗਲ ਦੀ ਸਮਝ ਨਹੀਂ ਆਈ ਕਿ ਕਤਲ ਤਾਂ ਹੁੰਦਾ ਹੈ ਬੜੈਲ ਵਿਚ, ਕਤਲ ਤਾਂ ਹੁੰਦਾ ਹੈ ਪਟਿਆਲੇ ਵਿਚ ਜਾਂ ਤਰਨ ਤਾਰਨ ਵਿਚ ਜਾਂ ਕਿਸੇ ਹੋਰ ਜਗ੍ਹਾ ਤੇ ਔਰ ਉਨ੍ਹਾਂ ਥਾਵਾਂ ਤੇ ਤਾਂ ਕੋਈ ਪ੍ਰਬੰਧ ਨਹੀਂ ਕੀਤਾ। ਮੈਨੂੰ ਇਨ੍ਹਾਂ ਦੀ ਇਹ ਗਲ ਨਹੀਂ ਸਮਝ ਲਗੀ ਕਿ ਇਹ ਐਸਾ ਕਿਉਂ ਕਰ ਰਹੇ ਹਨ ? ਜਿਸ ਦਿਨ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਮਸਲੇ ਬਾਰੇ ਕੋਈ ਗਲ ਹੋਣ ਲਗਦੀ ਹੈ ਤਾਂ ਉਸੇ ਦਿਨ ਪੰਜਾਬ ਵਿਚ ਕੋਈ ਨਾ ਕੋਈ ਬੰਦਾ ਮੌਤ ਦੇ ਘਾਟ ਉਤਾਰ ਦਿਤਾ ਜਾਂਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਡਰਦਾ ਹਾਂ ਕਿ ਅੱਜ ਫਿਰ ਮੁੱਖ ਮੰਤਰੀ ਸਾਹਿਬ ਨੇ ਬੋਲਣਾ ਹੈ ਔਰ ਜਿਸ ਦਿਨ ਇਹ ਬੋਲਦੇ ਹਨ, ਛਾਤੀ ਤੇ ਹੱਥ ਮਾਰਦੇ ਹਨ, ਲਾਅ ਐਂਡ ਆਰਡਰ ਦੀ ਗਲ ਕਰਦੇ ਹਨ ਉਸ ਤੋਂ ਅਗਲੇ ਦਿਨ ਹੀ 2 ਬੰਦੇ ਆਪ-ਣੀਆਂ ਜ਼ਿੰਦਗੀਆਂ ਤੋਂ ਹੱਥ ਧੋ ਬੈਠਦੇ ਹਨ। ਅੱਜ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਇਹ ਚੁਪ ਰਹਿਣ ਕਿਧਰੇ ਫਿਰ ਨਾ 2 ਬੰਦੇ ਆਪਣੀਆਂ ਜ਼ਿੰਦਗੀਆਂ ਤੋਂ ਹੱਥ ਧੋਹ ਲੈਣ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਹੈ ਇਹ ਅਸਲ ਇਸ਼ੂ ਨੂੰ ਇਵੇਡ ਕਰਦਾ ਹੈ। ਸਾਡੇ ਸਾਰੇ ਦੇਸ਼ ਦੀ ਅਖੰਡਤਾ ਕਾਇਮ ਰਹੇ, ਇਹ ਟੋਟੇ ਟੋਟੇ ਨਾ ਹੋਵੇ, ਸ਼ਹੀਦਾਂ ਨੇ ਬਲੀਆਂ ਦੇ ਕੇ ਇਸ ਦੇਸ਼ ਨੂੰ ਆਜ਼ਾਦ ਕਰਵਾਇਆ ਔਰ ਦੇਸ਼ ਦੇ ਹਿੱਤ ਲਈ ਆਪਣਾ ਸਾਰਾ ਕੁਝ ਵਾਰ ਦਿਤਾ। ਉਨ੍ਹਾਂ ਦੇ ਸੁਪਨਿਆਂ ਨੂੰ ਅਸੀਂ ਮਿਟਣ ਤੋਂ ਬਚਾ ਸਕਦੇ ਹਾਂ ਜੇਕਰ ਪੰਜਾਬ ਦੀ ਸਿਥਿਤੀ ਜਿਹੜੀ ਹੈ ਉਹ ਪੂਰੀ ਤਰ੍ਹਾਂ ਸ਼ਾਂਤ ਹੋਵੇ ਐਸੇ ਹਾਲਾਤ ਵਿਚ ਜਿਹੜੇ ਅੱਜ ਪੰਜਾਬ ਦੇ ਹਨ, ਇਸ ਵਿਚ ਅਮਰੀਕੀ ਸਾਮਰਾਜ ਜਿਹੜਾ ਹੈ ਉਹ ਇਨ੍ਹਾਂ ਸਾਜ਼ਿਸ਼ਾਂ ਵਿਚ ਲਾਭ ਉਠਾ ਸਕਦਾ ਹੈ ਔਰ ਸਾਡੇ ਦੇਸ਼ ਨੂੰ ਟੁਕੜੇ ਟੁਕੜੇ ਕਰਨ ਵਲ ਲਿਜਾ ਸਕਦਾ ਹੈ। ਇਸ ਲਈ ਮੈਂ ਕਹਾਂਗਾ ਕਿ ਪੰਜਾਬੀਆਂ ਦੀਆਂ ਜਿਹੜੀਆਂ ਮੰਗਾਂ ਹਨ ਉਹ ਪ੍ਰਵਾਨ ਕੀਤੀਆਂ ਜਾਣ—ਔਰ ਤੁਰਤ ਪ੍ਰਵਾਨ ਕੀਤੀਆਂ ਜਾਣ ਔਰ ਦਲੇਰੀ ਨਾਲ ਕਹਿਣਾ ਚਾਹੀਦਾ ਹੈ ਕਿ ਪੰਜਾਬ ਸਰਕਾਰ ਕੇਂਦਰੀ ਸਰਕਾਰ ਦੇ ਸਾਹਮਣੇ ਆਪਣਾ ਕੇਸ ਰਖਣ ਵਿਚ ਫੇਲ੍ਹ ਹੋਈ ਹੈ। ਜਦੋਂ ਪੰਜਾਬ ਦਾ ਕੇਸ ਪੇਸ਼ ਕੀਤਾ ਜਾ ਰਿਹਾ ਸੀ ਤਾਂ ਪੰਜਾਬ ਦੀ ਸਰਕਾਰ ਵਲੋਂ ਕੋਈ ਵੀ ਪੇਪਰ ਮੁਹਈਆ ਨਹੀਂ ਕੀਤੇ ਗਏ। ਜਿਹੜੀ ਸਮੇਂ ਦੀ ਸਰਕਾਰ ਹੈ, ਜਿਹੜੀ ਪੰਜਾਬ ਦੀ ਲਾਅ ਐਂਡ ਆਰਡਰ ਦੀ ਸਥਿਤੀ ਵਿਗਾੜ ਰਹੀ ਹੈ ਅਗਰ ਇਸ ਪਾਸੇ ਇਸ ਨੇ ਦਰੁਸਤ ਸਟੈਪ ਨਾ ਲਿਆ ਅਤੇ ਕੇਂਦਰ ਦੀ ਸਰਕਾਰ ਨੂੰ ਕਹਿ ਕੇ ਪੰਜਾਬ ਦੀਆਂ ਮੰਗਾਂ ਨੂੰ ਤੁਰਤ ਨਾ ਮਨਵਾਇਆ ਤਾਂ ਪੰਜਾਬ ਦੇ ਹਾਲਾਤ ਲਾਜ਼ਮੀ ਤੌਰ ਤੇ ਬਦਤਰੀਨ ਹੋਣਗੇ ਔਰ ਇਹ ਜਿਹੜੇ ਝਗੜੇ ਚਲ ਰਹੇ ਹਨ ਇਹ ਵੱਧ ਸਕਦੇ ਹਨ। ਮੈਂ ਆਪਣੀ ਪਾਰਟੀ ਵਲੋਂ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਰੇਜ਼ੋਲਿਊਸ਼ਨ ਲੋਕਾਂ ਦਾ ਧਿਆਨ ਲਾਂਭੇ ਲਿਜਾਣ ਲਈ ਲਿਆਂਦਾ ਹੈ, ਅਸੀਂ ਇਸ ਨਾਲ ਬਿਲਕੁਲ ਮੁਤਫਿਕ ਨਹੀਂ। ਧੰਨਵਾਦ।

ਰਾਜ ਮੰਤਰੀ, ਆਵਾਜਾਈ (ਸਰਦਾਰ ਅਵਤਾਰ ਸਿੰਘ ਗਟਵਾਲੀ) : ਡਿਪਟੀ ਸਪੀਕਰ ਸਾਹਿਬ, ਅੱਜ ਸਦਨ ਵਿਚ ਸਾਡੇ ਸਾਥੀ ਵਲੋਂ ਜੋ ਮਤਾ ਪੇਸ਼ ਕੀਤਾ ਗਿਆ ਹੈ, ਇਹ ਉਨ੍ਹਾਂ ਪੰਜਾਬ ਦੇ ਭਖਦਿਆਂ ਮਸਲਿਆ ਵਾਸਤੇ ਹੈ ਜਿਨ੍ਹਾਂ ਵਿਚ ਅੱਜ ਦੀ ਸਰਕਾਰ ਦਾ ਧਿਆਨ ਲਗਾ ਹੋਇਆ ਹੈ ਔਰ ਜਿਨ੍ਹਾਂ ਦੇ ਕਾਰਨ ਧਾਰਮਿਕ ਪਰੰਪਰਾਵਾਂ ਨੂੰ ਕਾਫ਼ੀ ਧੱਕਾ ਲਗਾ ਹੈ। ਇਸ ਰੈਜ਼ੋਲਿਊਸ਼ਨ ਦੇ ਅੰਦਰ ਮੰਗ ਕੀਤੀ ਗਈ ਹੈ ਕਿ ਰਿਲੀਜਸ ਸ਼ਰਾਈਨਜ਼ ਚਾਹੇ ਕਿਸੇ ਵੀ ਤਬਕੇ ਨਾਲ ਤੁਅੱਲਕ ਰਖਦੀਆਂ ਹੋਣ ਉਨ੍ਹਾਂ ਦੀ ਪਵਿੱਤਰਤਾ ਬਾਰੇ ਉਨ੍ਹਾਂ ਦੀ ਸੈਂਕਟਿਟੀ ਬਾਰੇ ਇਸ ਹਾਊਸ ਨੂੰ ਮੰਗ ਕਰਨੀ ਚਾਹੀਦੀ ਹੈ ਲੋਕਾਂ ਕੋਲੋਂ ਔਰ ਉਨ੍ਹਾ ਧਾਰਮਿਕ ਜਥੇਬੰਦੀਆਂ ਕੋਲੋਂ ਜਿਹੜੇ ਉਨ੍ਹਾਂ ਨੂੰ ਚਲਾਉਂਦੇ ਹਨ ਤਾ ਕਿ ਪਵਿੱਤਰਤਾ ਔਰ ਸੈਂਕਟਿਟੀ ਨੂੰ ਕਾਇਮ ਰਖਿਆ ਜਾ ਸਕੇ। ਮੇਰੇ ਦੋਸਤ ਨੇ ਮੰਗ ਕੀਤੀ ਹੈ ਕਿ ਅਸੀਂ ਕੋਈ ਐਸੀ ਮੀਟਿੰਗ/ਕਾਂਨਫਰੰਸ ਬੁਲਾਈਏ ਜਿਸ ਵਿਚ ਸਾਰੇ ਰਿਲੀਜਸ ਹੈਡਜ਼ ਪੁਲੀਟੀਕਲ ਸੋਚ ਵਾਲੇ ਲੋਕਾਂ ਦੀ ਸਟੇਟ ਦੇ ਅੰਦਰ ਜਾਂ ਸਟੇਟ ਤੋਂ ਬਾਹਰ ਜਿਹੜੇ ਇਹ ਮੰਗ ਕਰ ਸਕਣ ਕਿ ਸਾਡੇ ਜਿਹੜੇ ਨਾਰਮਜ਼, ਪੁਰਾਣੇ ਪਵਿੱਤਰਤਾ ਦੇ ਸਾਧਨ ਸਨ ਜਿਸ ਨਾਲ ਅਸੀਂ ਆਪਣੇ ਧਰਮ ਦੀ ਰਖਿਆ ਕਰਦੇ ਸੀ ਔਰ ਜੋ ਲੋਕ ਉਨ੍ਹਾਂ ਧਾਰਮਿਕ ਨਾਰਮਜ਼ ਨੂੰ ਛਡ ਕੇ, ਉਨ੍ਹਾਂ ਅਸੂਲਾਂ ਨੂੰ ਛਡ ਕੇ ਧਾਰਮਿਕ ਸਥਾਨਾਂ ਨੂੰ ਆਪਣੇ ਜ਼ਾਤੀ ਮੁਫਾਦ ਲਈ ਵਰਤਦੇ ਹਨ ਉਨ੍ਹਾਂ ਦੀ ਨਿੰਦਾ ਕੀਤੀ ਜਾਵੇ। ਮੈਂ ਇਸ ਹਾਊਸ ਦੇ ਅੰਦਰ ਬੜੇ ਅਦਬ ਨਾਲ, ਸਤਿਕਾਰ ਨਾਲ ਸਾਰੇ ਦੋਸਤਾਂ ਦੇ ਸਾਹਮਣੇ ਆਪਣੇ ਵਿਚਾਰ ਪ੍ਰਗਟ ਕਰਨ ਲਈ ਖੜਾ ਹੋਇਆ ਹਾਂ। ਮੇਰੇ ਤੋਂ ਪਹਿਲਾਂ ਬੋਲਦਿਆਂ ਸਾਡੇ ਸਾਥੀ ਸਰਦਾਰ ਬੀਰਪਾਲ ਸਿੰਘ ਜੀ ਨੇ ਔਰ ਆਨਰੇਬਲ ਮੈਂਬਰ ਸਰਦਾਰ ਬਲਵੰਤ ਸਿੰਘ ਜੀ ਨੇ ਆਪਣੇ ਵਿਚਾਰ ਰਖੇ ਹਨ।

ਡਿਪਟੀ ਸਪੀਕਰ ਸਾਹਿਬ, ਜੋ ਅੱਜ ਪੰਜਾਬ ਅੰਦਰ ਹਾਲਾਤ ਪੈਦਾ ਹੋਏ ਹਨ ਉਸ ਵਿੱਚ ਜੋ ਰੋਲ ਗੁਰੂ ਨਾਨਕ ਨਿਵਾਸ ਵਿਚ ਬੈਠੇ ਲੋਕਾਂ ਨੇ ਅਦਾ ਕੀਤਾ ਹੈ ਉਹ ਕਿਸੇ ਤੋਂ ਛੁਪਿਆ ਹੋਇਆ ਨਹੀਂ। ਅੱਜ ਤੋਂ ਕੁਝ ਚਿਰ ਪਹਿਲਾਂ ਸਾਡੇ ਮੁੱਖ ਮੰਤਰੀ ਜੀ ਨੇ ਇਸ ਗਲ ਬਾਰੇ ਜਦੋਂ ਆਪਣੇ ਖਦਸ਼ੇ ਜ਼ਾਹਰ ਕੀਤੇ ਸਨ ਤਾਂ ਬਹੁਤ ਸਾਰੇ ਲੋਕ ਕਿਹਾ ਕਰਦੇ ਸਨ ਕਿ ਕਾਂਗਰਸ ਸਰਕਾਰ ਇਹ ਗਲਾਂ ਸਿਖਾਂ ਨੂੰ ਬਦਨਾਮ ਕਰਨ ਲਈ ਕਰਦੀ ਹੈ। ਸਾਡੇ ਸਾਹਮਣੇ ਸਾਥੀ ਜਿਹੜੇ ਬੈਠਦੇ ਸਨ ਅੱਜ ਉਹ ਗੈਰ-ਹਾਜ਼ਰ ਹਨ। ਉਹ ਇਸ ਸਦਨ ਵਿਚ ਬੜੇ ਉਭਰ ਉਭਰ ਕੇ ਕਿਹਾ ਕਰਦੇ ਸਨ ਕਿ ਤੁਸੀਂ ਗਲਤ ਇਲਜ਼ਾਮ ਲਗਾਉਂਦੇ ਹੋ। ਜਦੋਂ ਕਿਹਾ ਗਿਆ ਕਿ ਅਸੀਂ ਸਾਬਤ ਕਰ ਸਕਦੇ ਹਾਂ ਤਾਂ ਉਹ ਸਾਨੂੰ ਕੋਆਪ੍ਰੇਟ ਨਹੀਂ ਸਨ ਕਰਦੇ। ਮਾਨਾਂਵਾਲਾ ਇਨਸੀਡੈਂਟ ਹੋਣ ਤੋਂ ਬਾਦ ਇਸ ਵਿਚ ਕੋਈ ਸ਼ੱਕ ਨਹੀਂ ਰਹਿ ਗਿਆ, ਇਸ ਵਿਚ ਕੋਈ ਹੋਰ ਰਾਏ ਦੇਣ ਦੀ ਲੋੜ ਨਹੀਂ ਰਹਿ ਗਈ ਕਿਉਂਕਿ ਉਨ੍ਹਾਂ ਸੱਜਣਾਂ ਨੇ, ਜਿਹੜੇ ਇਹ ਗਲ ਚਲਾਉਂਦੇ ਹਨ, ਆਪਣੇ ਮੂੰਹੋਂ ਸਵੀਕਾਰਿਆ ਹੈ ਕਿ ਇਹ ਬੰਦੇ ਸਾਡੇ ਹਨ, ਉਥੇ ਗਏ ਸਨ ਅਤੇ ਉਥੋਂ ਫਿਰ ਇਕ ਮੁਰਦਾ ਲਾਸ਼ ਲੈ ਕੇ ਉਸ ਪਵਿੱਤਰ ਅਸਥਾਨ ਤੇ ਲੈ ਗਏ। ਮੈਂ ਕਹਿੰਦਾ ਹਾਂ ਕਿ ਸਾਡੀ ਪਵਿੱਤਰਤਾ ਨੂੰ ਭੰਗ ਕਰਨ ਦੀ ਇਹ ਇਕ ਬਹੁਤ ਵੱਡੀ ਮਿਸਾਲ ਹੈ। ਇਹ ਲਾਸ਼ ਉਸ ਜਗ੍ਹਾ ਤੇ ਲੈ ਗਏ ਜਿਥੇ ਮੀਆਂ ਮੀਰ ਨੇ ਇਸ ਦਾ ਨੀਂਹ ਪੱਥਰ ਰਖ ਕੇ ਮਿਸਾਲ ਕਾਇਮ ਕੀਤੀ ਸੀ ਸੈਂਕਟਿਟੀ ਦੀ ਸਿਖ ਧਰਮ ਅੰਦਰ ਜਿਸ ਨੂੰ ਕਹਿ ਸਕਦੇ ਹਾਂ ਸੈਕੂਲਰ ਨਜ਼ਰੀਏ ਨਾਲ ਆਪਣੇ ਧਰਮ ਦੀ ਪੂਜਾ ਕਰਦਾ ਹੈ। ਪਰ ਉਥੇ ਹੋਇਆ ਕੀ ? ਹਰਿਮੰਦਰ ਸਾਹਿਬ ਵਿਚ ਜਿਥੇ ਹਿੰਦੂ ਸਿਖ ਔਰ ਹੋਰ ਸਾਰੇ ਫ਼ਿਰਕਿਆਂ ਦੇ ਲੋਕ ਔਰ ਸੈਲਾਨੀ ਜਿਹੜੇ ਬਾਹਰੋਂ ਆਇਆ ਕਰਦੇ ਸਨ, ਜਿਹੜੇ ਹਰਿਮੰਦਰ ਸਾਹਿਬ ਵਿਚ ਵੇਖਣ ਵਿਚ ਨਜ਼ਰ ਆਇਆ ਕਰਦੇ ਸਨ ਅੱਜ ਸਾਧਾਰਨ ਸਿਖ ਵੀ ਉਥੇ ਜਾਣ ਤੋਂ ਡਰਦਾ ਹੈ ਕਿ ਜੇ ਉਹ ਉਥੇ ਮਥਾ ਟੇਕਣ ਵਾਸਤੇ ਗਿਆ ਤਾਂ ਵਾਪਸ ਆਏਗਾ ਵੀ ਜਾਂ ਨਹੀਂ। ਡਿਪਟੀ ਸਪੀਕਰ ਸਾਹਿਬ, ਜਿਸ ਜਗ੍ਹਾ ਤੇ ਬੈਠ ਕੇ ਬੜੇ ਬੜੇ ਫੈਸਲੇ ਹੋਇਆ

ਕਰਦੇ ਸਨ, ਉਸ ਜਗ੍ਹਾ ਤੇ ਜਿਥੇ ਮਹਾਰਾਜਾ ਰਣਜੀਤ ਸਿੰਘ ਨੇ ਆਪਣਾ ਸਿਰ ਝੁਕਾ ਦਿਤਾ ਸੀ। ਸਾਧ ਸੰਗਤ ਅਗੇ ਅੱਜ ਕੁਝ ਲੋਕ ਆਪਣੀ ਸਿਆਸੀ ਹਵਸ ਪੂਰੀ ਕਰਨ ਲਈ ਉਹ ਸਥਾਨ ਵਰਤੀ ਜਾ ਰਹੇ ਹਨ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਸ ਸਦਨ ਦੇ ਰਾਹੀਂ ਉਨ੍ਹਾਂ ਸਿੱਖ ਭਰਾਵਾਂ ਨੂੰ ਅਪੀਲ ਕਰਾਂਗਾ ਕਿ ਇਕੱਠੇ ਬੈਠ ਕੇ ਇਸ ਬਾਰੇ ਕੁਝ ਸੋਚਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਜਿਥੇ ਕਦੇ ਅਸੀਂ ਇਹ ਸੋਚਦੇ ਸੀ ਕਿ ਉਸ ਸਰੋਵਰ ਦਾ ਜਲ ਲੈ ਕੇ, ਜਿਸ ਨੂੰ ਅੰਮ੍ਰਿਤ ਸਮਝਦੇ ਸਨ, ਆਪਣਾ ਜੀਵਨ ਸਫ਼ਲ ਕਰਨ ਲਈ ਲਿਆ ਕਰਦੇ ਸੀ, ਅੱਜ ਕੁਝ ਸਵਾਰਥੀ ਲੋਕਾਂ ਵਲੋਂ ਉਸ ਵਿਚ ਵਿਸ਼ ਘੋਲਿਆ ਜਾ ਰਿਹਾ ਹੈ। ਉਸ ਜਲ ਦੀ ਪਵਿਤਰਤਾ ਨੂੰ ਭੰਗ ਕੀਤਾ ਜਾ ਰਿਹਾ ਹੈ। ਮੈਂ ਬੇਨਤੀ ਕਰਾਂਗਾ ਉਨ੍ਹਾਂ ਸੰਪਰਦਾਵਾਂ ਨੂੰ, ਉਨ੍ਹਾਂ ਸੱਜਣ ਵਿਅਕਤੀਆਂ ਨੂੰ ਜਿਹੜੇ ਸਿਖਇਜ਼ਮ ਵਿਚ ਵਿਸ਼ਵਾਸ ਰਖਦੇ ਹਨ, ਜੋ ਸਿਖਇਜ਼ਮ ਨਾਲ ਪਿਆਰ ਕਰਦੇ ਹਨ, ਉਨ੍ਹਾਂ ਸੰਸਥਾਵਾਂ ਨੂੰ ਜਿਹੜੀਆਂ ਕਿਸੇ ਵੀ ਧਰਮ ਵਿਚ ਵਿਸ਼ਵਾਸ ਰਖਦੀਆਂ ਹਨ ਕਿ ਇਸ ਦੀ ਸੈਂਕਟਿਟੀ ਨੂੰ ਮੇਨਟੇਨ ਕੀਤਾ ਜਾਏ। ਜਿਹੜਾ ਸੈਕੂਲਰਇਜ਼ਮ ਦਾ ਨਜ਼ਰੀਆ ਹੈ ਉਹ ਇਹ ਨਹੀਂ ਕਿ ਕੇਵਲ ਆਪਣੇ ਹੀ ਧਰਮ ਨਾਲ ਪਿਆਰ ਕਰੋ, ਹੋਰ ਧਰਮਾਂ ਨਾਲ ਵੀ ਪਿਆਰ ਕਰੋ। ਮੈਂ ਉਨ੍ਹਾਂ ਲੋਕਾਂ ਨੂੰ, ਡਿਪਟੀ ਸਪੀਕਰ ਸਾਹਿਬ, ਇਸ ਸਦਨ ਰਾਹੀਂ ਬੇਨਤੀ ਕਰਾਂਗਾ ਕਿ ਉਨ੍ਹਾਂ ਸਾਰਿਆਂ ਨੂੰ ਇਕੱਠੇ ਹੋ ਕੇ ਇਸ ਸਮੱਸਿਆ ਤੇ ਆਪਣੇ ਵਿਚਾਰ ਦੇਣੇ ਚਾਹੀਦੇ ਹਨ। ਮੈਂ ਇਸ ਸਦਨ ਰਾਹੀਂ ਇਸ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਬੁਧੀਜੀਵੀ ਵਰਗ ਨੂੰ ਇਕੱਤਰ ਕਰਕੇ ਵਿਚਾਰ ਕੀਤਾ ਜਾਏ।

ਇਸ ਤੇ ਬੋਲਦਿਆਂ ਮੇਰੇ ਸਾਥੀ ਸਰਦਾਰ ਬਲਵੰਤ ਸਿੰਘ ਨੇ ਕਿਹਾ ਕਿ ਇਹ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ ਜਿਸ ਵਿਚ ਪੰਜਾਬ ਦੀ ਲਾਅ ਐਂਡ ਆਰਡਰ ਦੀ ਸਥਿਤੀ ਤੇ, ਪੰਜਾਬ ਦੇ ਉਨ੍ਹਾਂ ਲੋਕਾਂ ਤੇ ਜਿਨ੍ਹਾਂ ਦੀ ਹੱਤਿਆ ਬਿਨਾਂ ਕਿਸੇ ਵਜ੍ਹਾ ਤੋਂ ਕੁਝ ਇਕ ਸ਼ਰਾਰਤੀ ਅਨਸਰ ਨੇ ਕੀਤੀ, ਉਤੇ ਚਿੰਤਾ ਪ੍ਰਗਟ ਨਹੀਂ ਕੀਤੀ ਗਈ। ਮੈਂ ਆਨਰੇਬਲ ਮੈਂਬਰ ਦੇ ਨਾਲ ਬਹਿਸ ਵਿਚ ਨਹੀਂ ਪੈਣਾ ਚਾਹੁੰਦਾ ਮੈਂ ਤਾਂ ਸਿਰਫ਼ ਇਕ ਗਲ ਕਰਨੀ ਚਾਹੁੰਦਾ ਹਾਂ ਕਿ ਜੇ ਉਨ੍ਹਾਂ ਨੂੰ ਧਿਆਨ ਹੋਵੇ ਤਾਂ ਇਹ ਇਸੇ ਚਿੰਤਾ ਦਾ ਸਿਟਾ ਸੀ, ਇਸ ਚਿੰਤਾ ਦਾ ਸਦਕਾ ਸੀ ਕਿ ਸਾਡੇ ਸਾਥੀ ਨੇ ਇਹ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਅਤੇ ਚਿੰਤਾ ਇਸ ਗਲ ਤੇ ਵੀ ਪ੍ਰਗਟ ਕੀਤੀ ਗਈ ਹੈ ਕਿ ਕੁਝ ਇਕ ਗੁਮਰਾਹ ਲੋਕਾਂ ਵਲੋਂ ਅੰਧਾ ਧੁੰਦ ਕੰਮ ਕੀਤੇ ਗਏ ਹਨ। ਚਿੰਤਾ ਪ੍ਰਗਟ ਕਰਨ ਦੇ ਬਾਵਜੂਦ ਅਸੀਂ ਆਪਣੇ ਹੋਲੀ ਸਥਾਨ ਤੇ ਬੈਠ ਕੇ ਇਸ ਬਾਰੇ ਵਿਚਾਰ ਨਾ ਕਰ ਸਕੀਏ ਤਾਂ ਇਹ ਕੋਈ ਚੰਗੀ ਗਲ ਨਹੀਂ। ਪੰਜਾਬ ਅੰਦਰ ਇਹ ਜਿਹੜੀ ਸਥਿਤੀ ਪੈਦਾ ਹੋਈ ਹੈ, ਇਹ ਕੋਈ ਹਿੰਦੂ ਸਿੱਖ ਫਸਾਦਾਂ ਕਰਕੇ ਨਹੀਂ ਹੋਈ, ਹਿੰਦੂ ਮੁਸਲਮਾਨ ਫਸਾਦਾਂ ਕਰਕੇ ਨਹੀਂ ਹੋਈ। ਸਾਡੇ ਕਈ ਧਾਰਮਿਕ ਲੀਡਰਾਂ ਨੇ ਇਥੋਂ ਤਕ ਕਿਹਾ ਸੀ ਕਿ ਪੰਜਾਬ ਅੰਦਰ 1947 ਵਾਲੇ ਹਾਲਾਤ ਪੈਦਾ ਕਰ ਦਿਆਂਗੇ। ਡਿਪਟੀ ਸਪੀਕਰ ਸਾਹਿਬ, ਉਸ ਵੇਲੇ ਹਾਲਾਤ ਹੋਰ ਸਨ। ਉਸ ਵੇਲੇ ਅੰਗਰੇਜ਼ ਹਿੰਦੁਸਤਾਨ ਨੂੰ ਛੱਡ ਕੇ ਜਾ ਰਹੇ ਸਨ। ਇਕ ਸੋਚੀ ਸਮਝੀ ਸਾਜ਼ਿਸ਼ ਦੇ ਤਹਿਤ ਅੰਗਰੇਜ਼ਾਂ ਨੇ ਹਿੰਦੂ ਸਿੱਖਾਂ ਨੂੰ ਇੱਕ ਪਾਸੇ ਅਤੇ ਮੁਸਲਮਾਨਾਂ ਨੂੰ ਦੂਸਰੇ ਪਾਸੇ ਖੜਾ ਕਰ ਦਿੱਤਾ ਸੀ, ਇਨ੍ਹਾਂ ਦੋ ਕਮਿਊਨਿਟੀਜ਼ ਨੂੰ ਪਾਕਿਸਤਾਨ ਬਣਾਕੇ ਲੜਾਈ ਦੇ ਮੂੰਹ ਉਤੇ ਖੜਾ ਕਰ ਦਿੱਤਾ ਸੀ। ਦੋਨੋ ਫਿਰਕੇ ਇਕ ਦੂਸਰੇ ਦੇ ਖੂਨ ਦੇ ਦੁਸ਼ਮਨ, ਖੂਨ ਦੇ ਪਿਆਸੇ ਹੋ ਗਏ ਸਨ। ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਅੰਦਰ ਉਹ ਹਾਲਾਤ ਨਹੀਂ ਹਨ। ਅੱਜ ਚੰਦ ਸ਼ਰਾਰਤੀ ਲੋਕ ਉਨ੍ਹਾਂ ਸਿਆਸਤਦਾਨਾਂ ਦੇ ਹੱਥਾਂ ਵਿਚ ਖੇਡ ਰਹੇ ਹਨ ਜਿਹੜੇ ਕਿ ਪੰਜਾਬ ਦੇ ਅਮਨ ਅਤੇ ਕਾਨੂੰਨ ਨੂੰ ਭੰਗ ਕਰਨਾ ਚਾਹੁੰਦੇ ਹਨ। ਉਹ ਲੋਕ ਇਸ ਕਿਸਮ ਦੇ ਹੱਥਕੰਡੇ ਅਪਣਾ ਰਹੇ ਹਨ। ਉਹ ਇਹ ਕਹਿੰਦੇ ਹਨ ਕਿ ਸਿੱਖਾਂ ਨਾਲ ਧੱਕਾ ਹੋਇਆ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਸਿੱਖੀ ਇਤਿਹਾਸ ਦਾ ਨਹੀਂ ਪਤਾ। ਤੁਹਾਨੂੰ ਯਾਦ ਹੋਵੇਗਾ ਕਿ ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਲੜਾਈ ਲੜ ਰਹੇ ਸਨ ਤਾਂ ਭਾਈ

[ਰਾਜ ਮੰਤਰੀ, ਆਵਾਜਾਈ]

ਘਨਈਆ ਨੇ ਸਿੱਖਾਂ ਨਾਲ ਲੜਦੀ ਮੁਸਲਮਾਨ ਫੌਜ ਨੂੰ ਪਾਣੀ ਪਿਲਾਇਆ ਸੀ। ਜਦੋਂ ਸਿੱਖਾਂ ਨੇ ਗੁਰੂ ਜੀ ਨੂੰ ਸ਼ਿਕਾਇਤ ਕੀਤੀ ਅਤੇ ਗੁਰੂ ਜੀ ਨੇ ਪੁੱਛਿਆ ਤਾਂ ਭਾਈ ਘਨਈਆ ਜੀਨੇ ਕਿਹਾ ਕਿ ਮੈਨੂੰ ਹਰੇਕ ਵਿੱਚ ਤੁਹਾਡਾ ਰੂਪ ਨਜ਼ਰ ਆਉਂਦਾ ਹੈ। ਪਰ ਅੱਜ ਦੇ ਸਿੱਖ ਇਹ ਕਹਿੰਦੇ ਹਨ ਕਿ ਅਸੀਂ ਸਿੱਖਾਂ ਨਾਲ ਹੋਏ ਧੱਕੇ ਦਾ ਬਦਲਾ ਲੈ ਰਹੇ ਹਾਂ। ਉਹ ਕਦੇ ਸਿੱਖ ਨਹੀਂ ਹੋ ਸਕਦੇ, ਉਹ ਕਦੇ ਗੁਰੂ ਦੇ ਪਿਆਰੇ ਨਹੀਂ ਹੋ ਸਕਦੇ। ਜਿਹੜੇ ਮਹਿਸੂਸ ਕਰਦੇ ਹਨ ਕਿ ਕਿਸੇ ਫਿਰਕੇ ਨੇ, ਕਿਸੇ ਸੱਜਣ ਨੇ ਸਿਖ ਧਰਮ ਬਾਰੇ ਕੋਈ ਗਲਤ ਗਲ ਕਹੀ ਹੋਵੇ ਤਾਂ ਉਸਦਾ ਜਵਾਬ ਮੈਂ ਗੋਲੀ ਨਾਲ ਦਿਆਂਗਾ, ਉਹ ਗੁਰੂ ਦੇ ਸਿੱਖ ਨਹੀਂ ਹਨ। ਉਸਦਾ ਜਵਾਬ ਸਿੱਖ ਧਰਮ ਅਨੁਸਾਰ ਹਮੇਸ਼ਾਂ ਪਿਆਰ ਨਾਲ, ਮੁਹੱਬਤ ਨਾਲ ਦੇਣਾ ਹੈ। ਤੁਸੀਂ ਗੁਰੂ ਨਾਨਕ ਦੇਵ ਜੀ ਦੀਆਂ ਸਾਖੀਆਂ ਪੜ੍ਹ ਲਓ। ਗੁਰੂ ਅਰਜਨ ਦੇਵ ਜੀ ਦੀ ਮਿਸਾਲ ਲੈ ਲਓ। ਗੁਰੂ ਤੇਗ ਬਹਾਦਰ ਜੀ ਦੀ ਮਿਸਾਲ ਲੈ ਲਓ। ਕੀ ਉਨ੍ਹਾਂ ਨੇ ਕਿਸੇ ਤੇ ਅਤਿਆਚਾਰ ਕੀਤਾ। ਕੀ ਉਸ ਵੇਲੇ ਸਾਡੇ ਤੇ ਅਤਿਆਚਾਰ ਨਹੀਂ ਸਨ ਹੋ ਰਹੇ? ਉਨ੍ਹਾਂ ਨੇ ਆਪਣੀ ਸ਼ਹਾਦਤ ਦੇ ਕੇ ਸਿੱਖ ਧਰਮ ਦੀਆਂ ਪਰੰਪਰਾਵਾਂ ਨੂੰ ਕਾਇਮ ਕੀਤਾ। ਸਿੱਖ ਧਰਮ ਨੂੰ ਉਨ੍ਹਾਂ ਨੇ ਉਸ ਜਗ੍ਹਾ ਲਿਆ ਕੇ ਖੜ੍ਹਾ ਕਰ ਦਿੱਤਾ ਸੀ ਜਿਸ ਦੀ ਲੋਕ ਕਹਿ ਸਕਦੇ ਹਨ ਕਿ ਕੋਈ ਮਿਸਾਲ ਨਹੀਂ। ਅੱਜ ਉਹ ਕੁਰਬਾਨੀਆਂ ਦੀ ਗਲ ਛੱਡ ਕੇ ਸਿੱਖ ਧਰਮ ਦੇ ਨਾਂ ਤੇ ਆਪਣੇ ਜਾਤੀ ਮਸਲਿਆਂ ਲਈ ਲੋਕਾਂ ਨੂੰ ਮਾਰ ਰਹੇ ਹਨ। ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਸਭ ਤੋਂ ਵੱਡੀ ਜ਼ਿਮੇਵਾਰੀ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਅਤੇ ਉਨ੍ਹਾਂ ਦੇ ਮੈਂਬਰਾਂ ਉਪਰ ਆਉਂਦੀ ਹੈ ਜਿਨ੍ਹਾਂ ਨੂੰ ਇਕੱਲੇ ਪੰਜਾਬ ਦੇ ਲੋਕਾਂ ਨੇ ਨਹੀਂ ਸਗੋਂ ਸਾਰੇ ਹਿੰਦੁਸਤਾਨ ਦੇ ਲੋਕਾਂ ਨੇ ਸਿੱਖੀ ਪਰੰਪ-ਰਾਵਾਂ ਕਾਇਮ ਰਖਣ ਲਈ ਚੁਣ ਕੇ ਉਥੇ ਹਰਿਮੰਦਰ ਸਾਹਿਬ ਅੰਦਰ ਸਿਖ ਧਰਮ ਦੀ ਸਭ ਤੋਂ ਵੱਡੀ ਸੀਟ ਤੇ ਬਿਠਾਇਆ ਹੈ। ਅੱਜ ਉਸੇ ਕੰਪਲੈਕਸ ਦੇ ਅੰਦਰ ਇਸ ਕਿਸਮ ਦੇ ਲੋਕ ਬੈਠੇ ਹਨ ਜਿਹੜੇ ਬਾਹਰ ਆਕੇ ਠਾਹ, ਠਾਹ ਕਰਕੇ ਮਹੀਨੇ ਦੋ ਮਹੀਨੇ ਬਾਅਦ ਬੰਦੇ ਮਾਰ ਕੇ ਚਲੇ ਜਾਂਦੇ ਹਨ। ਅੱਜ ਪੰਜਾਬ ਅੰਦਰ ਉਨ੍ਹਾਂ ਲੋਕਾਂ ਦੀ ਜ਼ਿਮੇਵਾਰੀ ਜ਼ਿਆਦਾ ਬਣਦੀ ਹੈ ਜਿਨ੍ਹਾਂ ਨੂੰ ਇਨ੍ਹਾਂ ਪਰੰਪਰਾਵਾਂ ਨੂੰ ਕਾਇਮ ਕਰਨ ਲਈ ਲੋਕਾਂ ਨੇ ਚੁਣ ਕੇ ਭੇਜਿਆ ਹੈ। ਉਹ ਆਪਣੀ ਜ਼ਿਮੇਵਾਰੀ ਤੋਂ ਫਾਰਗ ਨਹੀਂ ਹੋ ਸਕਦੇ। ਅੱਜ ਜੋ ਰੈਜ਼ੋਲਿਊਸ਼ਨ ਇਸ ਹਾਊਸ ਵਿੱਚ ਪੇਸ਼ ਕੀਤਾ ਗਿਆ ਹੈ, ਅਜਿਹਾ ਰੈਜ਼ੋਲਿਊਸ਼ਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪਹਿਲਾਂ ਪੇਸ਼ ਕਰਨਾ ਚਾਹੀਦਾ ਸੀ ਅਤੇ ਜੋ ਗਲਤਫਹਿਮੀਆਂ ਨਿਰੰਕਾਰੀਆਂ ਨਾਲ ਜਾਂ ਹਿੰਦੂਆਂ ਨਾਲ ਪੈਦਾ ਹੋਈਆਂ ਹਨ ਜਾਂ ਧਰਮ ਦੇ ਆਧਾਰ ਤੇ ਇਖਤਲਾਫਾਤ ਹੋਏ ਹਨ, ਉਨ੍ਹਾਂ ਤੇ ਬੈਠ ਕੇ ਵਿਚਾਰ ਕਰਨਾ ਚਾਹੀਦਾ ਸੀ। ਇਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਫਰਜ਼ ਸੀ। ਉਨ੍ਹਾਂ ਨੇ ਇਸ ਤੋਂ ਕੁਤਾਹੀ ਕੀਤੀ ਹੈ। ਅੱਜ ਇਸ ਹਾਊਸ ਦੇ ਅੰਦਰ ਜੋ ਲੋਕਾਂ ਦਾ ਚੁਣਿਆ ਹੋਇਆ ਹਾਊਸ ਹੈ, ਇਥੇ ਇਹ ਰੈਜ਼ੋਲਿਊਸ਼ਨ ਸਾਡੇ ਸਾਥੀ ਵੱਲੋਂ ਪੇਸ਼ ਕੀਤਾ ਗਿਆ ਹੈ। ਮੈਂ ਇਹ ਵੀ ਕਹਾਂਗਾ ਕਿ ਇਸ ਰੈਜ਼ੋਲਿਊਸ਼ਨ ਤੇ ਸਾਡੇ ਸਾਹਮਣੇ ਬੈਠਣ ਵਾਲੇ ਸਾਥੀਆਂ ਨੇ ਅਮਲ ਨਹੀਂ ਕਰਨਾ। ਇਸ ਲਈ ਸਾਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਇਸ ਪਾਸੇ ਸੋਚਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਜਿਥੇ ਵੀ, ਜ਼ਰੂਰਤ ਹੋਈ, ਪੰਜਾਬ ਦੀ ਸਰਕਾਰ ਨੇ ਉਸ ਤੇ ਐਕਸ਼ਨ ਲਿਆ ਹੈ। ਜਿਥੇ ਗਾਹੇ ਬਗਾਹੇ ਐਕਸ਼ਨ ਲਿਆ, ਅਤੇ ਮੁਲਜ਼ਮਾਂ ਨਾਲ ਮੁੱਠ ਭੇੜ ਹੋਏ ਅਤੇ ਕੁਝ ਬੰਦੇ ਮਾਰੇ ਗਏ ਤਾਂ ਸਾਡੇ ਦੋਸਤ ਕਹਿੰਦੇ ਹਨ ਕਿ ਫੇਕ ਐਨਕਾਊਂਟਰਜ ਹੋਈਆਂ। ਜਦੋਂ ਕੁਝ ਬੰਦੇ ਨੇਮ ਕਰ ਦਿੱਤੇ ਗਏ ਕਿ ਉਨ੍ਹਾਂ ਨੇ ਇਹ ਜੁਰਮ ਕੀਤਾ ਹੈ, ਉਨ੍ਹਾਂ ਨੂੰ ਪੇਸ਼ ਕੀਤਾ ਜਾਵੇ, ਪਰ ਪੰਜਾਬ ਦੀ ਸਰਕਾਰ, ਪੰਜਾਬ ਦੀ ਪੁਲਿਸ ਨੇ ਕਦੇ ਉਸ ਪਵਿੱਤਰ ਅਸਥਾਨ ਦੀ ਪਵਿੱਤਰਤਾ ਨੂੰ ਭੰਗ ਕਰਨ ਦੀ ਕੋਸ਼ਿਸ਼ ਨਹੀਂ ਕੀਤੀ ਭਾਵੇਂ ਪੰਜਾਬ ਦੇ ਅੰਦਰ ਕੁਝ ਦੇਰ ਲੋਕਾਂ ਨੇ ਇਹ ਮਹਿਸੂਸ ਕੀਤਾ ਹੋਵੇ ਕਿ ਮੁਲਜ਼ਮ ਕਿਉਂ ਨਹੀਂ ਫੜੇ ਗਏ। ਪੰਜਾਬ ਸਰਕਾਰ ਨੇ ਹਮੇਸ਼ਾਂ ਉਸ ਅਸਥਾਨ ਦੀ ਮਹੱਤਤਾ ਨੂੰ ਕਾਇਮ ਰਖਿਆ

ਜਿਹੜੀ ਸਦੀਆਂ ਤੋਂ ਬਣੀ ਹੋਈ ਹੈ। ਲੋਕਾਂ ਨੇ ਕੁਰਬਾਨੀਆਂ ਦੇ ਦੇ ਕੇ ਹਰਿਮੰਦਰ ਸਾਹਿਬ ਬਣਾਇਆ ਸੀ। ਅੱਜ ਵੇਖ ਲਓ ਕੋਈ ਆਦਮੀ ਕਰਾਈਮ ਕਰਕੇ ਉਥੇ ਚਲਾ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਫਰਜ਼ ਬਣ ਜਾਂਦਾ ਹੈ ਕਿ ਹਰਿਮੰਦਰ ਸਾਹਿਬ ਦੇ ਅੰਦਰ ਅਗਰ ਐਸੇ ਆਦਮੀ ਹਨ ਤਾਂ ਉਨ੍ਹਾਂ ਨੂੰ ਹੈਂਡ ਓਵਰ ਕਰੇ। ਪਰ ਉਹ ਇਸ ਦੇ ਉਲਟ ਸੋਚ ਰਹੇ ਹਨ। ਇੱਕ ਲੋਥ ਨੂੰ ਲਿਜਾ ਕੇ ਗੁਰਦੁਆਰੇ ਅੰਦਰ ਰਖਿਆ ਗਿਆ ਅਤੇ ਤੁਹਾਨੂੰ ਪਤਾ ਹੋਣਾ ਹੈ ਕਿ ਉਥੇ ਸੰਸਕਾਰ ਕਰਨ ਦੇ ਵੀ ਮਨਸੂਬੇ ਬਣੇ ਸੀ। ਹੱਦ ਹੋ ਚੁੱਕੀ ਹੈ, ਇਨਤਹਾਅ ਹੋ ਚੁੱਕੀ ਹੈ। ਸਾਨੂੰ ਇਸਦੇ ਉਤੇ ਜ਼ਰੂਰ ਕੁਝ ਨਾ ਕੁਝ ਵਿਚਾਰ ਕਰਨਾ ਪੈਣਾ ਸੀ। ਬਹੁਤ ਅੱਛਾ ਹੋਇਆ ਹੈ ਕਿ ਇਸ ਹਾਊਸ ਦੇ ਅੰਦਰ ਇਹ ਰੈਜ਼ੋ-ਲਿਊਸ਼ਨ ਪੇਸ਼ ਹੋਇਆ ਹੈ। ਮੈਂ ਆਪਣੇ ਇਧਰ ਅਤੇ ਉਧਰ ਬੈਠੇ ਸਾਥੀਆਂ ਨੂੰ ਇਹ ਕਹਾਂਗਾ ਕਿ ਸਾਨੂੰ ਇਸ ਤੇ ਪੁਲੀਟੀਕਲ ਐਂਗਲ ਤੋਂ ਨਹੀਂ ਸੋਚਣਾ ਚਾਹੀਦਾ। ਕੀ ਹੋਇਆ ਅਤੇ ਕਿਵੇਂ ਹੋਇਆ, ਸਾਨੂੰ ਇਸ ਤੇ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ। ਸਾਡੇ ਸਾਥੀ ਪ੍ਰੋਫੈਸਰ ਬਲਵੰਤ ਸਿੰਘ ਜੀ ਇਸ ਗਲ ਨੂੰ ਨਾ ਮੰਨਦੇ ਹੋਣ, ਪਤਾ ਨਹੀਂ ਉਨ੍ਹਾਂ ਦਾ ਪ੍ਰਮਾਤਮਾ ਵਿੱਚ ਵਿਸ਼ਵਾਸ ਵੀ ਹੈ ਜਾਂ ਨਹੀਂ, ਉਨ੍ਹਾਂ ਨੂੰ ਇਸ ਗਲ ਤੇ ਦੁੱਖ ਨਹੀਂ ਹੋਣਾ ਚਾਹੀਦਾ ਸੀ। ਅਗਰ ਇਸ ਰੈਜ਼ੋਲਿਊਸ਼ਨ ਵਿੱਚ ਕੋਈ ਲੈਪਸ ਰਹਿ ਗਈ ਸੀ ਤਾਂ ਬਜਾਏ ਇਸਦਾ ਕ੍ਰਿਟੀਸਿਜ਼ਮ ਕਰਨ ਦੇ ਇਸ ਵਿੱਚ ਅਮੈਂਡਮੈਂਟ ਕਰਨੀ ਚਾਹੀਦੀ ਸੀ, ਸੁਝਾਓ ਦੇਣਾ ਚਾਹੀਦਾ ਸੀ। ਉਨ੍ਹਾਂ ਨੇ ਜਿਹੜਾ ਇਸ ਨੂੰ ਕ੍ਰਿਟੀਸਾਈਜ਼ ਕੀਤਾ ਹੈ, ਇਹ ਬਹੁਤੀ ਸ਼ਲਾਘਾ ਦੀ ਗਲ ਨਹੀਂ ਕੀਤੀ। ਜਿਹੜੇ ਸਾਥੀ ਸਾਰਾ ਕੁਝ ਕਰਵਾ ਰਹੇ ਹਨ ਅਤੇ ਇਸ ਹਾਊਸ ਦੀ ਡੈਮੋਕਰੇਸੀ ਨੂੰ ਠੇਸ ਲਾ ਕੇ ਚਲੇ ਗਏ ਹਨ, ਇਸ ਗਲ ਨੂੰ ਕਦੇ ਇਹ ਦੱਸ ਦੇਣ ਜੇ ਕ੍ਰਿਟੀਸਾਈਜ਼ ਕੀਤਾ ਹੋਵੇ। ਉਹ ਆਪਣੇ ਆਪ ਨੂੰ ਲੋਕਾਂ ਦੇ ਨੁਮਾਇੰਦੇ ਕਹਾਉਂਦੇ ਹਨ ਪਰ ਆਪਣੀ ਜ਼ਿਮੇਵਾਰੀ ਛੱਡ ਕੇ ਦੌੜ ਗਏ ਹਨ। ਮੈਂ ਪੁੱਛਦਾ ਹਾਂ ਕਿ ਇਨ੍ਹਾਂ ਦਾ ਸਟੈਂਡ ਉਨ੍ਹਾਂ ਬਾਰੇ ਕੀ ਹੈ ? ਕੀ ਇਨ੍ਹਾਂ ਨੇ ਉਨ੍ਹਾਂ ਲੋਕਾਂ ਦੀ ਨਖੇਧੀ ਕੀਤੀ ਹੈ ਜੋ ਡੈਮੋਕਰੇਸੀ ਦਾ ਗਲਾ ਘੋਟ ਕੇ ਹਾਊਸ ਵਿੱਚੋਂ ਚਲੇ ਗਏ ਹਨ ? ਮੈਂ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਜਿਹੜੇ ਵਾਕਿਆਤ ਹੋਏ ਹਨ, ਜਿਹੜੀਆਂ ਗਲਾਂ ਰੈਜ਼ੋਲਿਊਸ਼ਨ ਵਿੱਚ ਕਹੀਆਂ ਹਨ, ਸਾਨੂੰ ਸਾਰਿਆਂ ਨੂੰ ਤਕੜੇ ਹੋ ਕੇ ਇਸਦੇ ਲਈ ਯਤਨ ਕਰਨੇ ਚਾਹੀਦੇ ਹਨ ਅਤੇ ਜਿਥੇ ਪੰਜਾਬ ਅੰਦਰ ਲਾਅ ਐਂਡ ਆਰਡਰ ਮੇਨਟੇਨ ਕਰਨ ਦੀ ਜ਼ਿਮੇਵਾਰੀ ਪੰਜਾਬ ਸਰਕਾਰ ਦੀ ਬਣਦੀ ਹੈ, ਉਸ ਦੇ ਲਈ ਸਾਨੂੰ ਵੀ ਯਤਨ ਕਰਨਾ ਚਾਹੀਦਾ ਹੈ ਅਤੇ ਇਨ੍ਹਾਂ ਨੂੰ ਮੇਨਟੇਨ ਕਰਦੇ ਹੋਏ ਸਾਡੀਆਂ ਜਿਹੜੀਆਂ ਪਰੰਪਰਾਵਾਂ ਹਨ, ਧਾਰਮਿਕ ਪਰੰਪਰਾਵਾਂ ਅਤੇ ਸੋਸ਼ਲ ਪਰੰਪਰਾਵਾਂ ਹਨ, ਉਨ੍ਹਾਂ ਦਾ ਜ਼ਰੂਰ ਧਿਆਨ ਰਖਣਾ ਚਾਹੀਦਾ ਹੈ। ਉਹ ਹੀ ਸਰਕਾਰ ਚੰਗੀ ਹੁੰਦੀ ਹੈ ਜਿਹੜੀ ਲੋਕਾਂ ਦੀਆਂ ਮਨੋਭਾਵਨਾਵਾਂ ਦਾ ਧਿਆਨ ਕਰਦੀ ਹੈ ਔਰ ਉਨ੍ਹਾਂ ਨੂੰ ਮੇਨਟੇਨ ਕਰਦੀ ਹੈ। ਇਸ ਲਈ ਮੈਂ ਫਿਰ ਬੇਨਤੀ ਕਰਦਾ ਹਾਂ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਇਥੇ ਅੱਜ ਪੇਸ਼ ਕੀਤਾ ਗਿਆ ਹੈ ਸਾਨੂੰ ਸਾਰਿਆਂ ਨੂੰ ਇਸ ਨੂੰ ਯੂਨਾਨੀਮਸਲੀ ਪਾਸ ਕਰਨਾ ਚਾਹੀਦਾ ਹੈ।

**ਵਿਦਿਆ ਮੰਤਰੀ (ਸਰਦਾਰ ਹਰਚਰਨ ਸਿੰਘ ਅਜਨਾਲਾ)** : ਡਿਪਟੀ ਸਪੀਕਰ ਸਾਹਿਬ, ਮੇਰੇ ਮੋਹਤਰਮ ਸਾਥੀ ਸਰਦਾਰ ਬੀਰਪਾਲ ਸਿੰਘ ਹੋਰਾਂ ਨੇ ਇਕ ਰੈਜ਼ੋਲਿਊਸ਼ਨ ਸਾਡੇ ਸਾਹਮਣੇ, ਸਦਨ ਦੇ ਸਾਹਮਣੇ ਲਿਆਂਦਾ ਹੈ ਔਰ ਇਸ ਤੇ ਉਨ੍ਹਾਂ ਨੇ ਆਪਣੇ ਵਿਚਾਰ ਵੀ ਪ੍ਰਗਟ ਕੀਤੇ ਹਨ। ਇਸ ਤੋਂ ਬਾਅਦ ਇਸ ਰੈਜ਼ੋਲਿਊਸ਼ਨ ਤੇ ਮੇਰੇ ਸਾਥੀ ਸੀ.ਪੀ.ਐਮ. ਦੇ ਪ੍ਰੋਫੈਸਰ ਬਲਵੰਤ ਸਿੰਘ ਜੀ ਨੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਇਸ ਤੋਂ ਬਾਅਦ ਮੇਰੇ ਮੋਹਤਰਮ ਦੋਸਤ ਸ੍ਰੀ ਗਟਵਾਲੀ ਸਾਹਿਬ ਨੇ ਵੀ ਆਪਣੇ ਵਿਚਾਰਾਂ ਦੁਆਰਾ ਇਸ ਹਾਊਸ ਨੂੰ ਜਾਣਕਾਰੀ ਦਿੱਤੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਐਸਾ ਹੈ ਜਿਸ ਤੇ ਸਾਰੇ ਹਾਊਸ ਨੂੰ ਦਿਲ ਖੋਲ੍ਹ ਕੇ ਇਸ ਦੀ ਪ੍ਰੋੜਤਾ ਕਰਨੀ ਚਾਹੀਦੀ ਸੀ ਕਿਉਂਕਿ ਇਸ ਰੈਜ਼ੋਲਿਊਸ਼ਨ ਦੁਆਰਾ ਕੁਝ ਐਸੀ ਵਿਵਸਥਾ ਨੂੰ ਬਿਆਨ ਕੀਤਾ ਗਿਆ ਸੀ ਜਿਹੜੀ

[ਵਿਦਿਆ ਮੰਤਰੀ]

ਕਿ ਸਾਡੀਆਂ ਪੁਰਾਣੀਆਂ ਪਰੰਪਰਾਵਾਂ, ਪੁਰਾਣੀਆਂ ਤਹਿਵੀਜਾਂ ਮੰਨਦੀਆਂ ਰਹੀਆਂ ਹਨ। ਇਸ ਰੈਜ਼ੋ-ਲਿਊਸ਼ਨ ਦੀ ਇਹ ਭਾਵਨਾ ਹੈ ਕਿ ਜਿਹੜੀਆਂ ਇਹ ਪਵਿੱਤਰ ਰਿਲੀਜਸ ਪਲੇਸਿਜ਼ ਹਨ ਉਨ੍ਹਾਂ ਦੀ ਜਿਹੜੀ ਮਾਨਤਾ ਹੈ ਉਨ੍ਹਾਂ ਨੂੰ ਉਹ ਵਾਪਸ ਮਿਲਣੀ ਚਾਹੀਦੀ ਹੈ। ਉਹ ਮਾਨਤਾ ਖਤਮ ਨਹੀਂ ਹੋਣੀ ਚਾਹੀਦੀ ਔਰ ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਦੂਜੀ ਰਾਏ ਨਹੀਂ ਹੋ ਸਕਦੀ। ਡਿਪਟੀ ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਤਾਂ ਇਹ ਸੀ, ਪਰ ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਮੋਹਤਰਮ ਦੋਸਤ ਪ੍ਰੋਫੈਸਰ ਬਲਵੰਤ ਸਿੰਘ ਜੀ ਨੇ ਇਸ ਰੈਜ਼ੋਲਿਊਸ਼ਨ ਨੂੰ ਇਕ ਲਾਅ ਐਂਡ ਆਰਡਰ ਦਾ ਮੌਜ਼ੂ ਬਣਾ ਦਿੱਤਾ ਹੈ। ਇਥੇ ਬਜਟ ਪੇਸ਼ ਹੋਇਆ, ਲਾਅ ਐਂਡ ਆਰਡਰ ਤੇ ਸਪੈਸ਼ਲ ਡਿਸਕਸ਼ਨ ਹੋਈ, ਗਵਰਨਰ ਐਡਰੈਸ ਤੇ ਇਨ੍ਹਾਂ ਨੂੰ ਖੁੱਲ ਦਿਲੀ ਨਾਲ ਬੋਲਣ ਦਾ ਮੌਕਾ ਦਿੱਤਾ ਗਿਆ ਔਰ ਇਨ੍ਹਾਂ ਨੇ ਆਪਣਾ ਮਨ ਖੋਲ੍ਹ ਕੇ ਸਰਕਾਰ ਦੀ ਨਿਖੇਧੀ ਵੀ ਕੀਤੀ, ਨਿੰਦਾ ਵੀ ਕੀਤੀ ਔਰ ਤੁਸੀਂ ਡਿਪਟੀ ਸਪੀਕਰ ਸਾਹਿਬ, ਕੋਈ ਇਸ ਤੇ ਰੋਕ ਨਹੀਂ ਲਗਾਈ। ਹਰ ਇਕ ਮੈਂਬਰ ਨੂੰ ਪੂਰਾ ਮੌਕਾ ਦਿਤਾ ਔਰ ਜੋ ਵੀ ਮੈਂਬਰ ਕੋਈ ਕੁਝ ਕਹਿਣਾ ਚਾਹੁੰਦਾ ਸੀ, ਉਸ ਨੇ ਕਿਹਾ। ਮੈਨੂੰ ਖੁਸ਼ੀ ਹੈ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਬੜੇ ਹੌਸਲੇ ਨਾਲ ਇਨ੍ਹਾਂ ਦੀਆਂ ਸਾਰੀਆਂ ਗੱਲਾਂ ਨੂੰ ਸੁਣਿਆ ਔਰ ਜਿਹੜੀਆਂ ਚੀਜ਼ਾਂ ਚੰਗੀਆਂ ਸਨ ਉਨ੍ਹਾਂ ਨੂੰ ਨੋਟ ਕੀਤਾ ਔਰ ਇਥੇ ਕਿਹਾ ਕਿ ਉਨ੍ਹਾਂ ਗੱਲਾਂ ਤੇ ਅਸੀਂ ਅਮਲ ਕਰਾਂਗੇ। ਲੇਕਿਨ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਪ੍ਰੋਫੈਸਰ ਬਲਵੰਤ ਸਿੰਘ ਜੀ ਨੇ ਇਸ ਪਵਿੱਤਰ ਰੈਜ਼ੋਲਿਊਸ਼ਨ ਨੂੰ ਲਾਅ ਐਂਡ ਆਰਡਰ ਦਾ ਮੌਜ਼ੂ ਬਣਾ ਦਿੱਤਾ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਨੂੰ ਇਸ ਮੌਕੇ ਤੇ ਇਹ ਨਹੀਂ ਸੀ ਕਰਨਾ ਚਾਹੀਦਾ ਜਿਹੜਾ ਰੈਜ਼ੋਲਿਊਸ਼ਨ ਸਾਡੇ ਸਾਹਮਣੇ ਆਇਆ ਹੈ ਇਸ ਤੇ ਹੁਣ ਮੈਂ ਥੋੜ੍ਹੇ ਜਿਹੇ ਆਪਣੇ ਵਿਚਾਰ ਇਸ ਹਾਊਸ ਵਿਚ ਰੱਖਣਾ ਚਾਹਵਾਂਗਾ। ਮੈਂ ਦੱਸਦਾ ਹਾਂ ਕਿ ਸਿੱਖ ਧਰਮ ਕਦੋਂ ਕਾਇਮ ਹੋਇਆ ਔਰ ਕਿਹੜੀ ਬੁਨਿਆਦ ਤੇ ਕਾਇਮ ਹੋਇਆ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਕਿ ਸਿੱਖ ਧਰਮ ਵਿਚ ਕਿਸੇ ਵਾਸਤੇ ਨਫ਼ਰਤ ਦਾ ਨਾਂ ਤਕ ਨਹੀਂ ਸੀ ਔਰ ਨਾ ਹੀ ਹੁਣ ਹੈ। ਸਾਡੀ ਗੁਰਬਾਣੀ ਵਿਚ ਆਉਂਦਾ ਹੈ:

ਅਵਲ ਅੱਲਾ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ,
ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੌਣ ਮੰਦੇ।

ਇਸ ਤੋਂ ਵੀ ਅੱਗੇ ਲਿਖਿਆ ਹੈ:

ਮਾਨਸ ਕੀ ਜਾਤ ਸਭੈ ਏਕਹਿ ਪਹਿਚਾਨਬੋ।

ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਉਸ ਇਨਸਾਨੀਅਤ ਤੇ ਯਕੀਨ ਰਖਣ ਵਾਲਾ ਸਿੱਖ ਅੱਜ ਕਿਸ ਪਾਸੇ ਚਲ ਰਿਹਾ ਹੈ। ਜਿਸ ਅੰਮ੍ਰਿਤ ਦਾ ਜ਼ਿਕਰ ਗੁਰਬਾਣੀ ਵਿਚ ਕੀਤਾ ਗਿਆ ਹੈ, ਉਸ ਬਾਰੇ ਮੈਂ ਦੱਸਦਾ ਹਾਂ ਕਿ ਸਾਡੇ ਦਸਵੇਂ ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ ਕਿਨ੍ਹਾਂ ਨੂੰ ਛਕਾਇਆ। ਉਨ੍ਹਾਂ ਨੇ ਅੰਮ੍ਰਿਤ ਛਕਾਉਣ ਵੇਲੇ ਇਸ ਗੱਲ ਦਾ ਖਿਆਲ ਨਹੀਂ ਰਖਿਆ ਕਿ ਉਹ ਕਿਸ ਜਾਤ ਦਾ ਹੈ, ਉਹ ਕਿਹੜੀ ਬੋਲੀ ਬੋਲਦਾ ਹੈ। ਬਿਨਾਂ ਕਿਸੇ ਭੇਦ ਭਾਵ ਦੇ ਉਨ੍ਹਾਂ ਨੇ ਅੰਮ੍ਰਿਤ ਛਕਾਇਆ ਔਰ ਬਾਅਦ ਵਿਚ ਆਪ ਛਕਿਆ। ਇਸ ਅੰਮ੍ਰਿਤ ਦੇ ਸਬੰਧ ਵਿਚ ਭਾਈ ਨੰਦ ਲਾਲ ਨੇ ਗੁਰੂ ਸਾਹਿਬ ਦੇ ਬਾਰੇ ਇਹ ਕਿਹਾ ਹੈ:—

ਕਾਦਰੇ ਹਰਕਾਰ, ਗੁਰੂ ਗੋਬਿੰਦ ਸਿੰਘ,
ਬੇਕਸਾਂ ਦਾ ਯਾਰ ਗੁਰੂ ਗੋਬਿੰਦ ਸਿੰਘ।

ਇਹ ਭਾਈ ਨੰਦ ਲਾਲ ਉਨ੍ਹਾਂ ਦੇ ਕਵੀ ਸਨ ਜਿਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਦੇ ਬਾਰੇ ਇਹ ਲਿਖਿਆ ਸੀ। ਅੰਮ੍ਰਿਤ ਛਕਣ ਤੋਂ ਬਾਅਦ ਉਹ ਹਰ ਇਕ ਦਾ ਯਾਰ ਹੁੰਦਾ ਹੈ, ਬੇਸਹਾਰਿਆਂ ਦਾ ਸਹਾਰਾ ਬਣਦਾ ਹੈ ਪਰ ਕਿਸੇ ਤੇ ਜ਼ੁਲਮ ਨਹੀਂ ਕਰਦਾ। ਇਕ ਫਾਰਸੀ ਦਾ ਸ਼ੇਅਰ ਹੈ ਜੇ ਮੈਂ ਉਹ ਬੋਲਾਂ ਤਾਂ ਸ਼ਾਇਦ ਕਈ ਮੈਂਬਰ ਸਾਹਿਬਾਨ ਨੂੰ ਪਤਾ ਨਾ ਲਗੇ, ਪਰ ਉਸ ਦੇ ਮਾਅਨੇ ਇਹ ਹਨ ਕਿ ਜਿਸ ਵੇਲੇ ਮਜ਼ਲੂਮ ਦਾ ਹੱਥ ਦੁਆ ਕਰਨ ਲਈ ਉਠਦਾ ਹੈ ਔਰ ਦਰਗਾਹ ਤੇ ਉਹ ਮਥਾ ਟੇਕਦਾ ਹੈ ਤਾਂ ਉਹ ਇਹ ਮੰਗਦਾ ਹੈ ਕਿ ਸਾਡੇ ਦਿਲ ਵਿਚ ਨਫਰਤ ਕਿਸੇ ਵਾਸਤੇ ਨਾ ਹੋਵੇ। ਪਰ ਅੱਜ ਕੁਝ ਬੰਦੇ ਜਿਹੜੇ ਪਾਸੇ ਜਾ ਰਹੇ ਹਨ ਉਨ੍ਹਾਂ ਨੂੰ ਵੇਖ ਕੇ ਬਹੁਤ ਦੁਖ ਹੁੰਦਾ ਹੈ। ਗੁਰੂ ਰਾਮ ਦਾਸ ਸਰੋਵਰ, ਜਿਸ ਨੂੰ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ ਔਰ ਜਿਸ ਦਾ ਨੀਂਹ ਪੱਥਰ ਸਾਈਂ ਮੀਆਂ ਮੀਰ ਨੇ ਰਖਿਆ ਸੀ, ਅੱਜ ਉਸ ਨੂੰ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਇਸ ਸਰੋਵਰ ਦੇ ਬਾਰੇ ਗੁਰ-ਬਾਣੀ ਵਿਚ ਇਹ ਲਿਖਿਆ ਹੈ :—

ਰਾਮ ਦਾਸ ਸਰੋਵਰ ਨਾਤੇ।
ਸਭ ਉਤਰੇ ਪਾਪ ਕਮਾਤੇ।

ਪਰ ਅੱਜ ਉਸ ਸਰੋਵਰ ਨੂੰ ਜਿਸ ਵਿਚ ਨਹਾ ਕੇ ਸਾਰੇ ਪਾਪ ਉਤਰ ਜਾਂਦੇ ਹਨ ਉਸ ਦੀ ਪਵਿੱਤਰਤਾ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਸਮਝਦਾ ਹਾਂ ਕਿ ਉਸ ਪਵਿੱਤਰ ਅਸਥਾਨ ਨੂੰ ਖਰਾਬ ਕਰਨਾ ਸਭ ਤੋਂ ਵਡੀ ਬੇਇਨਸਾਫੀ ਹੈ ਔਰ ਆਉਣ ਵਾਲੀਆਂ ਨਸਲਾਂ ਇਨ੍ਹਾਂ ਨੂੰ ਕਦੇ ਮੁਆਫ਼ ਨਹੀਂ ਕਰਨਗੀਆਂ। ਉਹ ਦੁਖ ਭੰਜਨੀ ਬੇਰੀ ਜਿਸ ਦੇ ਥਲੇ ਨਹਾ ਕੇ ਸਾਰੇ ਦੁਖ ਖਤਮ ਹੋ ਜਾਂਦੇ ਸਨ ਅੱਜ ਉਸ ਬੇਰੀ ਦੇ ਥਲੇ ਜ਼ੁਲਮ ਕਰਕੇ ਉਸ ਦੀ ਪਵਿੱਤਰਤਾ ਨੂੰ ਖ਼ਤਮ ਕੀਤਾ ਜਾ ਰਿਹਾ ਹੈ। ਜਦੋਂ ਉਸ ਬੇਰੀ ਦੇ ਥਲੇ ਇਕ ਨਿਹੰਗ ਨੇ ਦੂਜੇ ਨਿਹੰਗ ਨੂੰ ਮਾਰ ਦਿੱਤਾ ਸੀ ਤਾਂ ਉਸ ਬੇਰੀ ਦੀਆਂ ਜਿਹੜੀਆਂ ਸਿੱਲਾਂ ਸਨ ਉਹ ਵੀ ਖੂਨ ਨਾਲ ਲਾਲ ਹੋ ਗਈਆਂ ਸਨ। ਉਹ ਕਿਉਂ ਮਾਰਿਆ ਸੀ ਕਿਉਂਕਿ ਇਕ ਨਿਹੰਗ ਦਾ ਦੂਜੇ ਨਿਹੰਗ ਨਾਲ ਜ਼ਮੀਨ ਦਾ ਝਗੜਾ ਸੀ। ਇਸ ਤਰ੍ਹਾਂ ਨਾਲ ਉਥੇ ਇਹੋ ਜਿਹਾ ਵਾਤਾਵਰਨ ਪੈਦਾ ਕਰਕੇ ਅੱਜ ਉਸ ਦੀ ਪਵਿੱਤਰਤਾ ਨੂੰ ਖਤਮ ਕੀਤਾ ਜਾ ਰਿਹਾ ਹੈ। ਇਸ ਤੋਂ ਬਾਅਦ ਇਕ ਐਸਾ ਆਦਮੀ ਜਿਹੜਾ ਕਿ ਪਿਛਲੇ 20 ਸਾਲਾਂ ਤੋਂ ਇਸ ਪਵਿੱਤਰ ਸਰੋਵਰ ਤੇ ਰੋਜ਼ ਆਉਂਦਾ ਸੀ ਜਿਸ ਦਾ ਨਾਂ ਗੁਰਚਰਨ ਸਿੰਘ ਸੀ ਔਰ ਉਹ ਇਕ ਹੋਟਲ ਚਲਾ ਰਿਹਾ ਸੀ, ਉਸ ਨੂੰ ਜਸੂਸ ਕਹਿ ਕੇ ਉਸ ਦੇ ਵਾਲਾਂ ਤੋਂ ਪਕੜ ਕੇ, ਜਿਨ੍ਹਾਂ ਵਾਲਾਂ ਦੀ ਮਹਾਨਤਾ ਗੁਰੂ ਬਾਣੀ ਵਿਚ ਕਹੀ ਗਈ ਹੈ, ਉਸ ਦੇ ਵਾਲਾਂ ਤੋਂ ਪਕੜ ਕੇ ਇਕ ਉਸ ਸੰਤ ਦੇ ਸਾਹਮਣੇ ਪੇਸ਼ ਕੀਤਾ ਗਿਆ ਜਿਹੜਾ ਆਪਣਾ ਗੁਰਦੁਆਰਾ ਛੱਡ ਕੇ ਪਹਿਲੇ ਗੁਰਦਰਸ਼ਨ ਪ੍ਰਕਾਸ਼ ਗਿਆ ਔਰ ਹੁਣ ਗੁਰੂ ਨਾਨਕ ਨਿਵਾਸ, ਜਿਹੜੀ ਕਿ ਗੁਰਦੁਆਰੇ ਦੇ ਨਾਲ ਇਕ ਸਰ੍ਹਾਂ ਹੈ, ਉਥੇ ਰਹਿ ਰਿਹਾ ਹੈ। ਮੈਂ ਪੁੱਛਦਾ ਹਾਂ ਕਿ ਕੀ ਇਹ ਸਿੱਖ ਧਰਮ ਸਿਖਾਉਂਦਾ ਹੈ ? ਸਾਡਾ ਧਰਮ ਤਾਂ ਸਾਨੂੰ ਇਨਸਾਨੀਅਤ, ਸੈਕੂਲਰਿਜ਼ਮ ਔਰ ਕਿਸੇ ਨਾਲ ਨਫਰਤ ਨਾ ਕਰਨਾ ਸਿਖਾਉਂਦਾ ਹੈ। ਪਰ ਮੈਂ ਬੇਨਤੀ ਕਰਦਾ ਹਾਂ ਕਿ ਅੱਜ ਇਨ੍ਹਾਂ ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਠੇਕੇਦਾਰਾਂ, ਇਜਾਰੇਦਾਰਾਂ ਦੇ ਹੱਥ ਵਿਚ ਆ ਰਹੀ ਹੈ। ਜਿਹੜੀ ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਹੈ, ਸਪਿਰਟ ਹੈ ਉਸ ਨੂੰ ਖਤਮ ਕੀਤਾ ਜਾ ਰਿਹਾ ਹੈ। ਜਿਹੜਾ ਤਰਨ ਤਾਰਨ ਦਾ ਸਰੋਵਰ ਹੈ ਇਸ ਨੂੰ ਕਿਸੇ ਸਿੱਖ ਨੇ ਨਹੀਂ ਬਣਾਇਆ ਸੀ। ਇਹ ਇਕ ਪਵਿਤਰ ਅਸਥਾਨ ਅੱਜ ਬਣਿਆ ਹੋਇਆ ਹੈ। ਉਸ ਵਕਤ ਗੁਰਦੁਆਰੇ ਲਈ ਦੋ ਪਿੰਡਾਂ ਤੋਂ ਜ਼ਮੀਨ ਗੁਰੂ ਜੀ ਨੇ ਮੰਗੀ ਸੀ। ਇਹ ਪਿੰਡ ਕੋਟਲੀਵਾਲਾ ਅਤੇ ਕਾਦਲੀ ਪਿੰਡ ਸਨ ਪਰ ਕੋਟਲੀ ਵਾਲਾ ਪਿੰਡ ਵਾਲਿਆਂ ਨੇ ਗੁਰਦੁਆਰੇ ਲਈ ਜ਼ਮੀਨ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਉਸ ਤੇ

[ਵਿਦਿਆ ਮੰਤਰੀ]

ਗੁਰੂ ਜੀ ਨੇ ਕਿਹਾ ਕਿ 'ਕੋਟਲੀ' ਦੁਖਾਂ ਦੀ ਪੋਟਲੀ । ਪੱਲਸ਼ੋਰ ਦੇ ਮੁਸਲਮਾਨਾਂ ਨੇ ਗੁਰਦੁਆਰੇ ਲਈ ਜ਼ਮੀਨ ਦਿੱਤੀ ਸੀ। ਉਸ ਵਕਤ ਇਹੋ ਜਿਹੇ ਵੀ ਲੋਕ ਸਨ ਜਿਨ੍ਹਾਂ ਦੀ ਗੁਰਦੁਆਰੇ ਵਾਸਤੇ ਇਤਨੀ ਸ਼ਰਧਾ ਸੀ ਔਰ ਅਸੀਂ ਚਾਹੁੰਦੇ ਹਾਂ ਕਿ ਉਹ ਮਰਿਯਾਦਾ ਕਾਇਮ ਰਹਿਣੀ ਚਾਹੀਦੀ ਹੈ। ਇਸ ਵਕਤ ਅਸੀਂ ਆਪਣੇ ਮਜ਼ਹਬ ਨਾਲ ਬਹੁਤ ਵੱਡਾ ਧੱਕਾ ਕਰ ਰਹੇ ਹਾਂ। ਸਾਡੇ ਇਥੇ ਕੁਝ ਮਹਾਨ ਸੰਤ ਹਨ ਜਿਨ੍ਹਾਂ ਨੇ ਗੁਰਦੁਆਰਿਆਂ ਦੀ ਸੇਵਾ ਕਰਨ ਦਾ ਬੀੜਾ ਉਠਾਇਆ ਹੋਇਆ ਹੈ । ਉਨ੍ਹਾਂ ਮਹਾਨ ਸੰਤਾਂ ਦਾ ਜੇਕਰ ਮੈਂ ਜ਼ਿਕਰ ਨਾ ਕਰਾਂ ਤਾਂ ਬੜੀ ਕੁਤਾਹੀ ਕਰਾਂਗਾ। ਇਨ੍ਹਾਂ ਵਿਚੋਂ ਬਾਬਾ ਖੜਗ ਸਿੰਘ ਹਨ ਜਿਨ੍ਹਾਂ ਨੇ ਕਰੋੜਾਂ ਰੁਪਿਆ ਗੁਰਦੁਆਰੇ ਅਤੇ ਲੰਗਰਾਂ ਦੀ ਸੇਵਾ ਵਿਚ ਖਰਚ ਕਰ ਦਿੱਤਾ। ਸੰਤ ਸੇਵਾ ਸਿੰਘ, ਸੰਤ ਹਰਬੰਸ ਸਿੰਘ, ਸੰਤ ਹਜ਼ਾਰਾ ਸਿੰਘ, ਸੰਤ ਮਹਿੰਦਰ ਸਿੰਘ ਔਰ ਬਾਬਾ ਬੀਰ ਸਾਹਿਬ, ਜਿਨ੍ਹਾਂ ਨੇ ਲੋਕਾਂ ਦੀਆਂ ਡਾਂਗਾਂ ਵੀ ਖਾਧੀਆਂ ਅਤੇ ਤਹਿਸੀਲ ਅਜਨਾਲੇ ਵਿਚ ਗੁਰਦੁਆਰੇ ਦੀ ਕਿੰਨੀ ਸੇਵਾ ਕਰ ਰਹੇ ਹਨ। ਇਹ ਸ਼ਰਧਾ ਹੁੰਦੀ ਹੈ ਸੰਤਾਂ ਦੇ ਦਿਲਾਂ ਵਿਚ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਗੁਰਦੁਆਰਾ ਐਕਟ ਬਣਿਆ ਹੋਇਆ ਹੈ ਔਰ ਗੁਰਦੁਆਰਿਆਂ ਦੀ ਸੇਵਾ ਕਰਨਾ ਐਸ.ਜੀ.ਪੀ. ਸੀ. ਦਾ ਕੰਮ ਹੈ ਅਤੇ ਉਨ੍ਹਾਂ ਦਾ ਫਰਜ਼ ਹੈ ਪਰ ਉਹ ਉਥੇ ਨਹੀਂ ਕਰਦੇ ਜਿਸ ਨੂੰ ਸੰਤ ਬਾਬਾ ਬੀਰ ਸਾਹਿਬ ਖੁਦ ਕਰਦੇ ਹਨ ਅਤੇ ਆਪ ਜ਼ਿੰਮੇਵਾਰੀ ਸੰਭਾਲੀ ਹੋਈ ਹੈ, ਮੈਨੂੰ ਇਹ ਐਸ.ਜੀ.ਪੀ. ਸੀ. ਵਾਲੇ ਦੱਸ ਦੇਣ ਜੇਕਰ ਉਨ੍ਹਾਂ ਨੇ ਉਥੇ ਇਕ ਇੱਟ ਵੀ ਲਗਾਈ ਹੋਵੇ। ਇਨ੍ਹਾਂ ਮਹਾਨ ਸੰਤਾਂ ਅਤੇ ਮਹਾਤਮਾਂ ਦੇ ਹੱਥੀਂ ਗੁਰੂ ਘਰ ਦੀ ਸੇਵਾ ਹੋ ਰਹੀ ਹੈ। ਮੈਂ ਟੌਹੜਾ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕੀ ਕੀਤਾ ਹੈ ਗੁਰਦੁਆਰਿਆਂ ਦੀ ਸੇਵਾ ਕਰਨ ਵਿਚ ? ਕੀ ਤੁਹਾਡੇ ਵਲੋਂ ਕਦੇ ਗੁਰੂ ਘਰ ਦੀ ਸੇਵਾ ਹੋਈ ਹੈ ਜਾਂ ਕਿਸੇ ਨੇ ਕੀਤੀ ਹੈ ? ਜੇਕਰ ਅੱਜ ਇਹ ਮਹਾਨ ਬਾਬੇ ਨਾ ਹੁੰਦੇ ਤਾਂ ਗੁਰੂ ਘਰ ਦੀ ਸ਼ਰਧਾ ਘਟ ਜਾਣੀ ਸੀ। ਮੈਂ ਜਿਹੜੇ ਪਹਿਲੇ 2 ਇਨਸੀਡੈਂਟਸ ਹਰਿਮੰਦਰ ਸਾਹਿਬ ਵਿਚ ਹੋਏ ਦੱਸੇ ਹਨ ਅਤੇ ਦੱਸਿਆ ਹੈ ਕਿ ਉਥੇ ਗੁਰਦੁਆਰੇ ਦੇ ਅੰਦਰ ਕਤਲ ਹੋਇਆ ਅਤੇ ਹੁਣ ਲਾਸ਼ ਨੂੰ ਰਖਿਆ ਗਿਆ ਹੈ। ਜਦੋਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਸ਼ਹੀਦ ਹੋਏ ਸਨ ਉਨ੍ਹਾਂ ਦੀ ਅੰਤਿਮ ਇੱਛਾ ਸੀ ਕਿ ਮੇਰਾ ਸੰਸਕਾਰ ਕਰਨ ਤੋਂ ਪਹਿਲਾਂ ਮੈਨੂੰ ਹਰਿਮੰਦਰ ਸਾਹਿਬ ਗੁਰਦੁਆਰੇ ਦੇ ਦਰਸ਼ਨ ਜ਼ਰੂਰ ਕਰਵਾ ਦੇਣਾ। ਪਰ ਉਸ ਵਕਤ ਸਰਦਾਰ ਗੁਰਨਾਮ ਸਿੰਘ ਚੀਫ ਮਨਿਸਟਰ ਸਨ ਜਿਨ੍ਹਾਂ ਨੇ ਉਨ੍ਹਾਂ ਦੀ ਲਾਸ਼ ਨੂੰ ਹਨੇਰੇ ਹਨੇਰੇ ਵਿਚ ਫੇਰੂਮਾਨ ਪਿੰਡ ਵਿਚ ਪਹੁੰਚਾ ਦਿੱਤਾ। ਪਰ ਹੁਣ ਕੀ ਹੈ ਜਿਹੜੇ ਮੁਲਜ਼ਮ ਹੁੰਦੇ ਹਨ ਉਨ੍ਹਾਂ ਦੀ ਲਾਸ਼ ਨੂੰ ਹਰਿਮੰਦਰ ਸਾਹਿਬ ਗੁਰਦੁਆਰੇ ਵਿਚ ਰਖਿਆ ਜਾਂਦਾ ਹੈ। ਇਹ ਇਕ ਨਵੀਂ ਪ੍ਰੰਪਰਾ ਕਾਇਮ ਕਰ ਦਿੱਤੀ ਹੈ ਜੋ ਇਕ ਮਾੜੀ ਗੱਲ ਹੋਈ ਹੈ ।

ਕਿਸੇ ਖਾਸ ਕਿਸਮ ਦੇ ਕਪੜੇ ਪਾਉਣ ਨਾਲ ਕੋਈ ਸਿੱਖ ਨਹੀਂ ਬਣ ਜਾਂਦਾ ਜਾਂ ਪਾਠ ਕਰਨ ਵਾਲਾ ਜਿਸ ਨੇ ਪਾਠ ਕਰਕੇ ਅਮਲ ਨਹੀਂ ਕਰਨਾ ਉਹ ਸਿੱਖ ਨਹੀਂ ਬਣ ਜਾਂਦਾ ਬਾਬਾ ਫਰੀਦ ਕਹਿੰਦੇ ਹਨ ਕਿ ਮੈਨੂੰ ਕਾਲੇ ਕਪੜੇ ਪਾਉਣ ਤੇ ਸੰਤ ਨਾ ਸਮਝ ਲੈਣਾ, ਤੁਸੀਂ ਮੇਰੀ ਕਾਰਕਰਦਗੀ ਨੂੰ ਵੇਖਣਾ । ਇਸ ਕਰਕੇ ਸਾਨੂੰ ਸਾਰਿਆਂ ਨੂੰ ਗੁਰੂ ਘਰ ਵਿਚ ਵਿਸ਼ਵਾਸ ਰਖਣਾ ਚਾਹੀਦਾ ਹੈ । ਗੁਰੂ ਤੇਗ ਬਹਾਦੁਰ ਜੀ ਨੇ ਕੋਈ ਸ਼ਹਾਦਤ ਆਪਣੀ ਸਿੱਖਾਂ ਦੀ ਖਾਤਿਰ ਨਹੀਂ ਦਿੱਤੀ ਸੀ। ਮੇਰੇ ਕੋਲ ਤਸਵੀਰਾਂ ਹਨ । ਜਿਸ ਦੀ ਸੱਚੇ ਮਨ ਨਾਲ ਗੁਰੂ ਘਰ ਵਿਚ ਸ਼ਰਧਾ ਹੁੰਦੀ ਹੈ ਉਹ ਹੀ ਕੁਰਬਾਨੀ ਦੇ ਸਕਦਾ ਹੈ । ਗੁਰੂ ਤੇਗ ਬਹਾਦੁਰ ਜੀ ਨੂੰ ਦਿੱਲੀ ਜਾ ਕੇ ਕਸ਼ਮੀਰੀ ਪੰਡਿਤਾਂ, ਬਰਾਹਮਣਾਂ ਤੇ ਹੋ ਰਹੇ ਜ਼ੁਲਮਾਂ ਦੀ ਖਾਤਰ ਅਤੇ ਜਵਾਬ ਦੇਣ ਲਈ ਕੁਰਬਾਨੀ ਦੇਣੀ ਪਈ ਜਿਸ ਕਰਕੇ ਗੁਰੂ ਤੇਗ ਬਹਾਦੁਰ ਜੀ ਨੂੰ ਹਿੰਦ ਦੀ ਚਾਦਰ ਕਿਹਾ ਜਾਂਦਾ ਹੈ ਨਾ ਕਿ ਸਿੱਖ ਦੀ ਚਾਦਰ ਕਿਹਾ ਜਾਂਦਾ ਹੈ ਜਾਂ ਪੰਜਾਬ ਦੀ ਚਾਦਰ ਕਿਹਾ ਜਾਂਦਾ ਹੈ। ਯਾਨੀ

ਉਨ੍ਹਾਂ ਨੇ ਸਾਰੇ ਹਿੰਦੁਸਤਾਨ ਦੀ ਖਾਤਰ ਸ਼ਹਾਦਤ ਦਿੱਤੀ ਸੀ। ਇਹ ਚੀਜ਼ ਤੁਹਾਡੇ ਸਾਰਿਆਂ ਦੇ ਸਾਹਮਣੇ ਹੈ।

ਇਹ ਜਿਹੜਾ ਮਤਾ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਇਸ ਦੀ ਸਾਰੇ ਹੀ ਨਿਖੇਧੀ ਕਰਨਗੇ ਕਿਉਂਕਿ ਲਾਅ ਐਂਡ ਆਰਡਰ ਤੇ ਅਸੀਂ ਇਥੇ 10 ਵਾਰ ਡਿਸਕਸ਼ਨ ਕਰ ਚੁੱਕੇ ਹਾਂ। ਪਰ ਜਿਥੇ ਮੁਲਜ਼ਮਾਂ ਨੂੰ ਗੁਰਦੁਆਰੇ ਵਿਚ ਪਨਾਹ ਦਿੱਤੀ ਜਾਂਦੀ ਹੈ ਔਰ ਜਿਸ ਨੂੰ ਗੁਰੂ ਸਾਹਿਬ ਦੇ ਨਾਂ ਨਾਲ ਜੋੜਿਆ ਹੋਇਆ ਹੈ ਇਸ ਗੁਰੂ ਨਾਨਕ ਨਿਵਾਸ ਵਿਚ ਉਹ ਬੰਦੇ ਰਹਿ ਰਹੇ ਹਨ ਜਿਨ੍ਹਾਂ ਦੇ ਹੱਥ ਗਰੀਬ ਲੋਕਾਂ ਦੇ ਖ਼ੂਨ ਨਾਲ ਰੰਗੇ ਹੋਏ ਹਨ। ਉਥੇ ਉਹ ਸੰਤ ਭਿੰਡਰਾਂਵਾਲਾ ਰਹਿ ਰਿਹਾ ਹੈ ਜਿਸ ਨੂੰ ਬਾਹਰ ਨਿਕਲਣ ਵਾਸਤੇ 100 ਬੰਦੂਕਾਂ ਵਾਲੇ ਚਾਹੀਦੇ ਹਨ। ਗੁਰੂ ਨਾਨਕ ਦੇਵ ਜੀ ਵੀ ਧਰਮ ਦਾ ਪ੍ਰਚਾਰ ਕਰਦੇ ਸਨ ਅਤੇ ਉਨ੍ਹਾਂ ਨੇ ਆਪਣੇ ਨਾਲ ਕੇਵਲ ਭਾਈ ਬਾਲਾ ਅਤੇ ਮਰਦਾਨਾ ਨੂੰ ਹੀ ਲਿਆ ਸੀ। ਉਹ ਮੱਕਾ, ਮਦੀਨਾ ਵੀ ਗਏ। ਉਥੇ ਉਨ੍ਹਾਂ ਨੇ ਪੁੱਠੀ ਨਿਮਾਜ ਵੀ ਪੜ੍ਹੀ। ਉਹ ਹਰਿਦੁਆਰ ਵੀ ਗਏ ਜਿਥੇ ਹਿੰਦੂ ਲੋਕ ਚੜ੍ਹਦੇ ਸੂਰਜ ਨੂੰ ਪਾਣੀ ਦਿੰਦੇ ਸਨ। ਉਨ੍ਹਾਂ ਨੇ ਉਤਰ ਵੱਲ ਪਾਣੀ ਦਿੱਤਾ ਅਤੇ ਕਿਹਾ ਕਿ ਮੈਂ ਆਪਣੇ ਖੇਤਾਂ ਨੂੰ ਪਾਣੀ ਦੇ ਰਿਹਾ ਹਾਂ। ਉਹ ਕਿਹਾ ਕਰਦੇ ਸਨ "ਜਿਸ ਦਾ ਸਾਹਿਬ ਡਾਢਾ ਹੋਇ, ਉਸ ਨੂੰ ਮਾਰ ਨਾ ਸਾਕੇ ਕੋਇ।" ਇਹ ਗੁਰਬਾਣੀ ਵਿਚ ਵੀ ਹੈ। ਇਹ ਗੱਲ ਸਾਡੇ ਸਾਹਮਣੇ ਪਰਤੱਖ ਹੋ ਗਈ ਹੈ। ਜਦੋਂ ਅਸੀਂ ਰਾਹੋਂ ਪਿੰਡ ਵਿਚ ਇਕ ਸਕੂਲ ਦੀ ਬਿਲਡਿੰਗ ਦੀ ਇਨਆਗੂਰਸ਼ਨ ਕਰਨ ਜਾ ਰਹੇ ਸੀ ਸਾਡੇ ਨਾਲ ਸਰਦਾਰ ਦਰਬਾਰਾ ਸਿੰਘ ਜੀ ਵੀ ਸਨ ਉਹ ਪਿਛੇ ਬੈਠੇ ਹੋਏ ਸਨ ਅਤੇ ਸ੍ਰੀ ਰਾਮ ਲਾਲ ਚਿੱਟੀ ਅਗਲੀ ਸੀਟ ਤੇ ਬੈਠੇ ਹੋਏ ਸਨ। ਅਸੀਂ ਹੱਸਦੇ ਖੇਲਦੇ ਸਕੂਲ ਦੀ ਇਨਆਗੂਰੇਸ਼ਨ ਵਾਸਤੇ ਜਾ ਰਹੇ ਸੀ। ਜਦੋਂ ਅਸੀਂ ਚੰਡੀਗੜ੍ਹ ਤੋਂ 5–7 ਕਿਲੋਮੀਟਰ ਦੂਰ ਨਿਕਲ ਗਏ ਤਾਂ ਸਰਦਾਰ ਦਰਬਾਰਾ ਸਿੰਘ ਜੀ ਕਹਿਣ ਲਗੇ ਕਿ ਚੁੱਪ ਦਾ ਦਾਨ ਬੱਖਸ਼ੋ। ਬਿਨਾ ਕਿਸੇ ਧਿਆਨ ਦੇ ਮੇਰੇ ਮੂੰਹੋਂ ਨਿਕਲ ਗਿਆ ਕਿ ਸਰਦਾਰ ਸਾਹਿਬ, ਕੀ ਅੱਜ ਪਾਠ ਨਹੀਂ ਕਰਕੇ ਆਏ ? ਤਾਂ ਉਹ ਕਹਿਣ ਲਗੇ ਮੈਂ ਪਾਠ ਕਰਨਾ ਹੈ, ਤੁਸੀਂ ਚੁੱਪ ਹੋ ਜਾਓ। ਮੈਂ ਕਿਹਾ ਕਿ ਚੁੱਪ ਦਾ ਦਾਨ ਅਸੀਂ ਤਾਂ ਬਖਸ਼ਾਂਗੇ ਜੇਕਰ ਤੁਸੀਂ ਪਾਠ ਉੱਚੀ ਉੱਚੀ ਕਰੋਗੇ। ਇਸ ਤੋਂ ਬਾਦ ਸਰਦਾਰ ਸਾਹਿਬ ਨੇ ਜਪੁਜੀ ਸਾਹਿਬ ਦਾ ਪਾਠ ਜ਼ਬਾਨੀ ਉਚੀ ਉਚੀ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਪਾਠ ਖ਼ਤਮ ਹੋ ਗਿਆ ਤਾਂ ਸਰਦਾਰ ਸਾਹਿਬ ਕਹਿਣ ਲਗੇ ਕਿ ਜਲਦੀ ਕਰੋ ਸਰਦਾਰ ਦਿਲਬਾਗ ਸਿੰਘ ਸਾਡੀ ਉਡੀਕ ਕਰ ਰਹੇ ਹੋਣਗੇ। ਸਾਡੇ ਸਾਹਮਣੇ ਖਾਲੀ ਬੈਂਚਾਂ ਤੇ ਅਗਰ ਅਕਾਲੀ ਭਰਾ ਬੈਠੇ ਹੁੰਦੇ ਤਾਂ ਮੈਂ ਪੁੱਛਦਾ ਕਿ ਆਇਆ ਤੁਹਾਡੇ ਵਿਚੋਂ ਕਿਸੇ ਨੂੰ ਜਪੁਜੀ ਸਾਹਿਬ ਦਾ ਪਾਠ ਜ਼ਬਾਨੀ ਯਾਦ ਹੈ ? ਤੁਸੀਂ ਧਰਮ ਦੇ ਠੇਕੇਦਾਰ ਅਤੇ ਸਿੰਘ ਬਣੀ ਫਿਰਦੇ ਹੋ। ਉਨ੍ਹਾਂ ਦਾ ਜਵਾਬ ਨਾਂਹ ਵਿਚ ਮਿਲਣਾ ਸੀ। (ਥੰਪਿੰਗ) ਜਦੋਂ ਅਸੀਂ ਉਥੇ ਪਹੁੰਚੇ ਤਾਂ ਸਾਡੇ ਉਤੇ ਬੰਬ ਸੁੱਟੇ ਗਏ ਔਰ ਉਹ ਪਹਿਲੀ ਗੱਲ ਪਰਤੱਖ ਹੋ ਗਈ ਕਿ 'ਜਿਸ ਕਾ ਸਾਹਿਬ ਡਾਢਾ ਹੋਇ ਉਸ ਨੂੰ ਮਾਰ ਨਾ ਸਾਕੇ ਕੋਇ।' ਬੰਬਾਂ ਦੀ ਵਰਖਾ ਹੋਣ ਤੋਂ ਬਾਦ ਸਰਦਾਰ ਦਰਬਾਰਾ ਸਿੰਘ ਜੀ ਨੂੰ ਚੋਟ ਲਗੀ ਅਤੇ ਮੈਨੂੰ ਵੀ ਚੋਟ ਲਗੀ । ਲੋਕਾਂ ਨੇ ਕਿਹਾ ਕਿ ਜਲਸੇ ਨੂੰ ਭੰਗ ਕਰ ਦਿੱਤਾ ਜਾਵੇ ਪਰ ਸਰਦਾਰ ਦਰਬਾਰਾ ਸਿੰਘ ਜੀ ਕਹਿਣ ਲਗੇ ਕਿ ਇਤਨੇ ਲੋਕ ਪੰਡਾਲ ਵਿਚ ਆਏ ਹੋਏ ਹਨ ਇਨ੍ਹਾਂ ਦੇ ਵਿਚਾਰਾਂ ਨਾਲ ਅਸੀਂ ਆਪਣੇ ਵਿਚਾਰ ਸਾਂਝੇ ਕਰ ਲਈਏ। ਅਸੀਂ ਕਿਹਾ ਠੀਕ ਹੈ ਕਿ ਵਿਚਾਰ ਸਾਂਝੇ ਕਰਕੇ ਜਾਵਾਂਗੇ। ਮੈਂ ਫਿਰ ਉਥੇ ਬੈਠੇ ਲੋਕਾਂ ਨੂੰ ਕਿਹਾ ਕਿ ਤੁਹਾਡੇ ਸਾਹਮਣੇ ਜੋ ਪੰਜਾਬ ਦਾ ਨਕਸ਼ਾ ਪੇਸ਼ ਕੀਤਾ ਗਿਆ ਹੈ ਉਸ ਦਾ ਫੈਸਲਾ ਤੁਸੀਂ ਲੋਕ ਖੁਦ ਕਰ ਸਕਦੇ ਹੋ। ਪਹਿਲਾ ਪੰਜਾਬ ਉਹ ਹੈ ਜਿਸ ਵਿਚ ਸਰਦਾਰ ਦਰਬਾਰਾ ਸਿੰਘ ਜੀ ਅਮਨ, ਸ਼ਾਂਤੀ ਚਾਹੁੰਦੇ ਹਨ ਔਰ ਪੰਜਾਬ ਦਾ ਵਿਕਾਸ ਸੜਕਾਂ, ਹਸਪਤਾਲ, ਸਕੂਲ, ਕਾਲਜ, ਡੈਮ ਬਣਾ ਰਹੇ ਹਨ,

[ਵਿਦਿਆ ਮੰਤਰੀ]

ਸਲੱਮ ਕਲੀਅਰੈਂਸ ਹੋ ਰਹੀ ਹੈ, ਗਰੀਬ ਲੋਕਾਂ ਲਈ ਮਕਾਨ ਬਣ ਰਹੇ ਹਨ ਔਰ ਇਹ ਪਹਿਲੇ ਪੰਜਾਬ ਦਾ ਖੂਬਸੂਰਤ ਨਕਸ਼ਾ ਤੁਹਾਡੇ ਸਾਹਮਣੇ ਹੈ। ਦੂਜੇ ਪੰਜਾਬ ਦੇ ਨਕਸ਼ੇ ਦੀ ਤਸਵੀਰ ਇਹ ਹੈ ਕਿ ਇਹ ਬੰਬ ਸੁਟੇ ਜਾ ਰਹੇ ਹਨ। ਮੈਂ ਕਿਹਾ ਕਿ ਦੋਸਤੋ, ਇਸ ਦਾ ਫੈਸਲਾ ਤੁਸੀਂ ਕਰਨਾ ਹੈ ਅਤੇ ਜਿਹੜੇ ਪਹਿਲਾ ਪੰਜਾਬ ਚਾਹੁੰਦੇ ਹਨ ਉਹ ਹੱਥ ਖੜ੍ਹੇ ਕਰ ਦੇਣ ਜਿਹੜੇ ਪੰਜਾਬ ਵਿਚ ਅਮਨ, ਸ਼ਾਂਤੀ ਅਤੇ ਵਿਕਾਸ ਦੇ ਕੰਮ ਚਾਹੁੰਦੇ ਹਨ। ਉਸੀ ਵਕਤ ਲੋਕਾਂ ਨੇ ਹੱਥ ਖੜੇ ਕਰਕੇ ਪਹਿਲੇ ਪੰਜਾਬ ਨੂੰ ਖੂਬਸੂਰਤ ਮੰਨਿਆ। ਲੋਕਾਂ ਦੀ ਆਵਾਜ਼ ਸੀ ਕਿ ਸਾਨੂੰ ਦੂਜਾ ਖੂਨ ਖਰਾਬੇ ਵਾਲਾ ਪੰਜਾਬ ਨਹੀਂ ਚਾਹੀਦਾ ਮੈਂ ਇਤਨੇ ਹੀ ਸ਼ਬਦ ਇਸ ਮਤੇ ਬਾਰੇ ਕਹਿਣਾ ਚਾਹੁੰਦਾ ਸੀ।

ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਦੋਸਤਾਂ ਨੂੰ ਕਹਾਂਗਾ ਕਿ ਉਹ ਸਾਰੇ ਪੰਜਾਬ ਦੀ ਸਥਿਤੀ ਨੂੰ ਜਾਣਦੇ ਹਨ। ਪੰਜਾਬ ਸਰਕਾਰ ਨੂੰ ਪਤਾ ਹੈ ਕਿ ਉਨ੍ਹਾਂ ਨੂੰ ਕਿਸ ਤਰ੍ਹਾਂ ਨੱਥ ਪਾਉਣੀ ਹੈ। ਡਿਪਟੀ ਸਪੀਕਰ ਸਾਹਿਬ, ਜੋ ਪੱਟੀ ਕਾਂਡ ਹੋਇਆ ਸੀ, ਉਥੇ ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਜੀ ਨੇ ਮੇਰੀ ਡਿਊਟੀ ਲਗਾਈ ਸੀ ਔਰ ਮੈਂ ਉਥੇ ਗਿਆ ਸੀ। ਉਥੇ ਵੀਹ ਵੀਹ ਹਜ਼ਾਰ ਰੁਪਿਆ ਪੰਜਾਬ ਸਰਕਾਰ ਨੇ ਭੇਜਿਆ ਹੈ। (ਥੰਪਿੰਗ) ਮੈਂ, ਡਿਪਟੀ ਸਪੀਕਰ ਸਾਹਿਬ, ਇਥੇ ਸਾਰੀਆਂ ਗਲਾਂ ਦਾ ਜ਼ਿਕਰ ਨਹੀਂ ਕਰਦਾ ਔਰ ਇਥੇ ਹੀ ਕਨਕਲੂਡ ਕਰਾਂਗਾ। ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਕ ਹੀ ਗੱਲ ਕਹਾਂਗਾ :—

'ਨਾ ਮੈਂ ਹਿੰਦੂ ਹੂੰ, ਨਾ ਮੈਂ ਮੁਸਲਮਾਨ ਹੂੰ,
ਇਨਸਾਨ ਕੀ ਔਲਾਦ ਹੂੰ, ਇਨਸਾਨ ਬਣਾਂਗਾ।"

ਇਹ ਰੈਜ਼ੋਲਿਊਸ਼ਨ, ਡਿਪਟੀ ਸਪੀਕਰ ਸਾਹਿਬ, ਸਰਬਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ। ਜੇਕਰ ਅਸੀਂ ਇਹ ਰੈਜ਼ੋਲਿਊਸ਼ਨ ਸਰਬ ਸੰਮਤੀ ਨਾਲ ਪਾਸ ਨਹੀਂ ਕਰਾਂਗੇ ਤਾਂ ਪੰਜਾਬ ਦੇ ਲੋਕਾਂ ਨਾਲ ਅਸੀਂ ਧੋਕਾ ਕਰਾਂਗੇ। ਇਸ ਲਈ ਮੇਰੀ ਆਪੋਜ਼ੀਸ਼ਨ ਭਰਾਵਾਂ ਨੂੰ ਬੇਨਤੀ ਹੈ ਕਿ ਇਹ ਮਤਾ ਸਾਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। (ਥੰਪਿੰਗ)

**ਕਾਮਰੇਡ ਰਾਜ ਕੁਮਾਰ** (ਧਾਰੀਵਾਲ) : ਡਿਪਟੀ ਸਪੀਕਰ ਸਾਹਿਬ, ਜੋ ਮਤਾ ਸਰਦਾਰ ਬੀਰ ਪਾਲ ਸਿੰਘ ਜੀ ਨੇ ਅੱਜ ਹਾਊਸ ਵਿਚ ਲਿਆਂਦਾ ਹੈ, ਇਹ ਬਹੁਤ ਅਹਿਮ ਮਤਾ ਹੈ। ਡਿਪਟੀ ਸਪੀਕਰ ਸਾਹਿਬ, ਕੰਸਟੀਚਿਊਸ਼ਨ 1950 ਵਿਚ ਹਿੰਦੁਸਤਾਨ ਨੇ ਜੋ ਬਣਾਇਆ ਸੀ ਉਸ ਨੂੰ ਇਕ ਵਾਰ ਫਿਰ ਲੋਕਾਂ ਨੇ ਸਾਹਮਣੇ ਰੀਅਸਰਟ ਕੀਤਾ ਜਾਏ। ਡਿਪਟੀ ਸਪੀਕਰ ਸਾਹਿਬ, ਪਹਿਲਾਂ ਮੁਲਕ ਦੇ ਸਾਹਮਣੇ ਆਜ਼ਾਦੀ ਦੀ ਇਕ ਸਮੱਸਿਆ ਸੀ। ਮੁਲਕ ਆਜ਼ਾਦ ਹੋਣ ਤੋਂ ਬਾਅਦ ਹਿੰਦੁਸਤਾਨ ਦਾ ਕੰਸਟੀ-ਚਿਊਸ਼ਨ ਬਣਾਉਣ ਵੇਲੇ, ਉਹ ਬਹੁਤ ਕੀਮਤੀ ਸਮਾਂ ਸੀ। ਦੇਸ਼ ਵਿਚ ਜੋ ਧਾਰਮਿਕ ਤੌਰ ਤੇ ਪਰੰਪ-ਰਾਵਾਂ ਹਨ, ਉਨ੍ਹਾਂ ਦਾ ਸਹੀ ਤੌਰ ਤੇ ਅਸੀਂ ਕੰਸਟੀਚਿਊਸ਼ਨ ਬਣਾਉਣ ਵੇਲੇ ਧਿਆਨ ਰਖਿਆ ਸੀ। ਡਿਪਟੀ ਸਪੀਕਰ ਸਾਹਿਬ, ਧਰਮ ਪ੍ਰਧਾਨ ਦੇਸ਼ ਅੰਦਰ ਧਰਮ ਦੀ ਦੁਰਵਰਤੋਂ ਨਾ ਹੋਵੇ, ਉਸ ਖੇਤਰ ਵਿਚ ਵੀ ਅਸੀਂ ਧਿਆਨ ਰਖਿਆ ਹੈ।

Article 25 (1) of the Constitution of India reads as under—

"Right to freedom of religion

25. Freedom of conscience and free profession, practice and propagation of religion—.(1) Subject to public order, morality and health and to the other provisions of this part, all persons are equally entitled to freedom of conscience and the right freely to profess, practise and propagate religions."

ਡਿਪਟੀ ਸਪੀਕਰ ਸਾਹਿਬ, ਇਸ ਦਾ ਇਕ ਇਕ ਅੱਖਰ ਨਿਹਾਇਤ ਹੀ ਠੀਕ ਹੈ ਜੋ ਕਿ ਇਸ ਕੰਸਟੀਚਿਊਸ਼ਨ ਵਿਚ ਦਰਜ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਕਿਤਨਾ ਰੈਲੇਵੈਂਟ ਹੈ ? ਅੱਜ ਦੇ ਹਾਲਾਤ ਅਨੁਸਾਰ ਇਹ ਬਹੁਤ ਹੀ ਅਹਿਮ ਹੈ। ਹਿੰਦੁਸਤਾਨ ਆਜ਼ਾਦ ਹੋਏ ਨੂੰ, ਡਿਪਟੀ ਸਪੀਕਰ ਸਾਹਿਬ, ਕਿਤਨੇ ਸਾਲ ਹੋ ਗਏ ਹਨ ? ਇਹ ਜੋ ਰੈਜ਼ੋਲਿਊਸ਼ਨ ਹੈ, ਇਸ ਵਿਚ ਲਿਖਿਆ ਹੈ :—

"It recommends to the State Government to call a meeting of representatives of different communities and political parties in the State with a view to evolve a voluntary code of conduct to ensure proper use of freedom of religion and religious places."

ਇਸ ਰੈਜ਼ੋਲਿਊਸ਼ਨ ਤੋਂ ਸਾਨੂੰ ਕੁਝ ਜ਼ਾਹਰ ਹੁੰਦਾ ਹੈ । ਮੈਨੂੰ ਅੱਜ, ਡਿਪਟੀ ਸਪੀਕਰ ਸਾਹਿਬ, ਕਹਿਣ ਲਗਿਆਂ ਖੁਸ਼ੀ ਹੁੰਦੀ ਹੈ ਕਿ ਸਾਡੇ ਹਾਊਸ ਵਿਚ ਇਹ ਸਿਧੇ ਤੌਰ ਤੇ ਸਾਡੇ ਸਾਹਮਣੇ ਮਤਾ ਪੇਸ਼ ਕੀਤਾ ਗਿਆ ਹੈ। ਜੇ ਇਸ ਤੋਂ ਪਹਿਲਾਂ ਪੇਸ਼ ਹੋ ਜਾਂਦਾ ਤਾਂ ਹੋਰ ਵੀ ਅੱਛਾ ਸੀ। ਡਿਪਟੀ ਸਪੀਕਰ ਸਾਹਿਬ, ਜਿਸ ਵਕਤ 21 ਮਾਰਚ ਨੂੰ ਲੋਕ ਸਭਾ ਵਿਚ ਇਕ ਕਾਲ ਅਟੈਨਸ਼ਨ ਮੋਸ਼ਨ ਦੇ ਨਾਲ ਬਹਿਸ ਸ਼ੁਰੂ ਹੋਈ, ਉਸ ਨੂੰ ਮੈਂ ਇਥੇ ਹਾਊਸ ਵਿਚ ਪੜ੍ਹ ਦਿੰਦਾ ਹਾਂ। ਉਸ ਕਾਲ ਅਟੈਨਸ਼ਨ ਮੋਸ਼ਨ ਦੀ ਸਭ ਪਾਰਟੀਆਂ ਨੇ ਤਾਰੀਫ ਕੀਤੀ ਸੀ। ਉਸ ਕਾਲ ਅਟੈਨਸ਼ਨ ਮੋਸ਼ਨ ਦੀ ਭਾਵਨਾ ਪੂਰੀ ਸਪੋਰਟ ਕਰਨ ਵਾਲੀ ਸੀ । ਉਹ ਮੈਂ ਪੜ੍ਹਦਾ ਹਾਂ :—

"Reported growing tendency to defile and desecrate the sanctity of the religious places by vested interests by continuously harbouring known criminals and giving shelter to undesirable elements having unlicenced fire-arms, in holy places of worship and the steps taken by the Government to protect the freedom of religion from being misused in this manner."

ਡਿਪਟੀ ਸਪੀਕਰ ਸਾਹਿਬ, ਇਹ ਕਾਲ ਅਟੈਨਸ਼ਨ ਮੋਸ਼ਨ ਹੈ ਜਿਸ ਉਤੇ ਲੋਕ ਸਭਾ ਵਿਚ ਬਹਿਸ ਹੋਈ ਹੈ।

11.37 ਪੂਰਵ ਦੁਪਹਿਰ (ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸਪੀਕਰ ਸਾਹਿਬ, ਅਸੀਂ ਰੈਜ਼ੋਲਿਊਸ਼ਨ ਪੇਸ਼ ਕਰਕੇ ਆਪਣੇ ਲਈ, ਆਪਣੇ ਮੁਲਕ ਲਈ, ਆਪਣੇ ਸੂਬੇ ਲਈ ਆਪਣੀਆਂ ਮਜਬੂਰੀਆਂ ਜ਼ਾਹਰ ਕਰ ਰਹੇ ਹਾਂ । ਜੇਕਰ ਅਸੀਂ ਇਸ ਰੈਜ਼ੋਲਿਊਸ਼ਨ ਨੂੰ ਸਰਬਸੰਮਤੀ ਨਾਲ ਪਾਸ ਨਾ ਕਰੀਏ ਤਾਂ ਪੰਜਾਬ ਦੇ ਲੋਕਾਂ ਨਾਲ ਧੋਖਾ ਹੋਵੇਗਾ। (ਥੰਪਿੰਗ) ਸਪੀਕਰ ਸਾਹਿਬ, ਮੈਂ ਸਪੈਸੀਫਿਕ ਗਲਾਂ ਵਲ ਧਿਆਨ ਦਿਵਾਉਣਾ ਚਾਹੁੰਦਾ ਹਾਂ। ਜਿਹੜਾ ਕੰਸਟੀਚਿਊਸ਼ਨ 1950 ਵਿਚ ਸਾਨੂੰ ਦਿਤਾ ਗਿਆ ਸੀ, ਉਸ ਵਿਚ ਸਾਨੂੰ ਆਪਣਾ ਹੱਕ ਦਿਤਾ ਗਿਆ ਹੈ। ਉਸ ਹੱਕ ਦਾ ਨਜਾਇਜ਼ ਇਸਤੇਮਾਲ ਨਾ ਹੋਵੇ। ਸਪੀਕਰ ਸਾਹਿਬ, ਜੋ ਹਕ ਸਾਨੂੰ ਕੰਸਟੀਚਿਊਸ਼ਨ ਵਿਚ ਦਿਤਾ ਗਿਆ ਸੀ, ਉਸ ਦਾ ਬੁਰੇ ਤਰੀਕੇ ਨਾਲ ਨਜਾਇਜ਼ ਇਸਤੇਮਾਲ ਹੋਇਆ ਸੀ। ਸਾਨੂੰ ਹਰ ਧਰਮ ਦਾ ਸਤਿਕਾਰ ਕਰਨਾ ਚਾਹੀਦਾ ਹੈ। ਜੇਕਰ ਹਕਾਂ ਦਾ ਨਜਾਇਜ਼ ਇਸਤੇਮਾਲ ਹੋਇਆ ਤਾਂ ਦੇਸ਼ ਦੀ ਵੰਡ ਹੋਈ ਸੀ। ਸਪੀਕਰ ਸਾਹਿਬ, ਮੈਂ ਇਸ

[ਕਾਮਰੇਡ ਰਾਜ ਕੁਮਾਰ]

ਰੈਜ਼ੋਲਿਊਸ਼ਨ ਦੀ ਪੁਰਜ਼ੋਰ ਹਮਾਇਤ ਕਰਨ ਵਾਸਤੇ ਖੜ੍ਹਾ ਹੋਇਆ ਹਾਂ। (ਥੰਪਿੰਗ) ਜੇਕਰ, ਸਪੀਕਰ ਸਾਹਿਬ, ਅਸੀਂ ਵਰਤਮਾਨ ਨੂੰ ਵੇਖੀਏ ਤਾਂ ਅਸੀਂ ਭਵਿਖ ਨੂੰ ਸਮਝ ਸਕਦੇ ਹਾਂ। ਜੇਕਰ ਅਸੀਂ ਭਵਿਖ ਦਾ ਧਿਆਨ ਨਾ ਰਖੀਏ ਤਾਂ ਅਸੀਂ ਪਿਛੋਕੜ ਨੂੰ ਨਹੀਂ ਸਮਝ ਸਕਦੇ। ਸਪੀਕਰ ਸਾਹਿਬ, ਵਰਤਮਾਨ ਦਾ ਕੁਝ ਨਾ ਕੁਝ ਅਸਰ ਜ਼ਰੂਰ ਪੈਂਦਾ ਹੈ। ਇਹ ਆਉਣ ਵਾਲੇ ਵਕਤ ਲਈ ਸਾਨੂੰ ਇਕ ਵਾਰਨਿੰਗ ਹੈ। ਸਾਡੇ ਸਾਹਮਣੇ ਏਨੇ ਸਾਲਾਂ ਤੋਂ ਬਾਅਦ ਇਹ ਅਹਿਸਾਸ ਜਾਗਿਆ ਹੈ, ਇਹ ਅਹਿਸਾਸ ਬਹੁਤ ਪਹਿਲਾਂ ਜਾਗਣਾ ਚਾਹੀਦਾ ਸੀ ਕਿਉਂਕਿ ਪੰਜਾਬ ਦੀ ਉਹ ਧਰਤੀ ਹੈ ਜਿਹੜੀ ਤਕਸੀਮ ਹੋਈ ਹੋਈ ਹੈ। ਪੰਜਾਬ ਦੀ ਧਰਤੀ ਜਿਸ ਵਕਤ ਤਕਸੀਮ ਹੋਈ, ਤਾਂ ਉਸ ਵਿਚ ਬਹੁਤ ਸਾਰੇ ਬੇਗੁਨਾਹਾਂ ਦਾ ਲਹੂ ਇਸ ਦੀਆਂ ਲਕੀਰਾਂ ਵਿਚ ਭਰਿਆ ਗਿਆ ਸੀ। ਪੰਜਾਬ ਇਸ ਗੱਲ ਨੂੰ ਨਹੀਂ ਭੁੱਲ ਸਕਦਾ ਕਿ ਇਸ ਧਰਤੀ ਤੇ ਜਿਸ ਵਕਤ ਮਜ਼ਹਬ ਦੀ ਦੁਰਵਰਤੋਂ ਕੀਤੀ ਗਈ ਸੀ ਤਾਂ ਉਸ ਦੇ ਨਤੀਜੇ ਕਿੰਨੇ ਬੇਗੁਨਾਹ ਲੱਖਾਂ ਲੋਕਾਂ ਨੂੰ ਭੁਗਤਣੇ ਪਏ ਸਨ। ਜਿਨ੍ਹਾਂ ਨੇ ਇਨ੍ਹਾਂ ਸਾਕਿਆਂ ਨੂੰ ਵੇਖਿਆ ਨਹੀਂ, ਇਸ ਤਾਰੀਖ ਦਾ ਅਧਿਐਨ ਨਹੀਂ ਕੀਤਾ, ਉਨ੍ਹਾਂ ਵਾਸਤੇ ਚਾਹੇ ਇਹ ਅਹਿਮ ਚੀਜ਼ ਨਾ ਹੋਵੇ ਲੇਕਿਨ ਜੋ ਲੋਕ ਇਸ ਤਾਰੀਖ ਦੇ ਹਨੇਰੇ ਵਕਤ ਵਿਚੋਂ ਦੀ ਗੁਜ਼ਰੇ ਹਨ, ਉਹ ਇਸ ਨੂੰ ਨਜ਼ਰਅੰਦਾਜ਼ ਨਹੀਂ ਕਰ ਸਕਦੇ, ਇਸ ਨੂੰ ਪੁਲੀਟੀਕਲ ਸੰਕੁਚਿਤ ਨੁਕਤਾ ਨਿਗਾਹ ਨਾਲ ਨਹੀਂ ਵੇਖ ਸਕਦੇ, ਉਹ ਆਪਣੇ ਮੁਫਾਦ ਲਈ ਦੇਸ਼ ਦੇ ਮੁਫਾਦ ਨੂੰ ਕੁਰਬਾਨ ਨਹੀਂ ਕਰਨਗੇ। ਸਭ ਤੋਂ ਪਹਿਲਾਂ ਦੇਸ਼ ਦਾ ਮੁਫਾਦ ਹੈ। ਦੇਸ਼ ਬਚੇਗਾ ਤਾਂ ਹੀ ਪਾਰਟੀ ਬਚੇਗੀ ਅਤੇ ਜੇ ਪਾਰਟੀ ਬਚੇਗੀ ਤਾਂ ਹੀ ਲੋਕਾਂ ਦਾ ਭਲਾ ਹੋ ਸਕੇਗਾ। ਇਸ ਲਈ ਹਰ ਜ਼ਿੰਮੇਵਾਰ ਆਦਮੀ ਦਾ ਫਰਜ਼ ਹੈ ਕਿ ਇਸ ਅਹਿਸਾਸ ਨੂੰ ਹੱਥ ਵਿਚੋਂ ਨਾ ਛਡੇ। ਸਪੀਕਰ ਸਾਹਿਬ, ਇਹ ਗੱਲ ਮੈਂ ਇਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਇਸ ਅਹਿਸਾਸ ਦੀ ਹਰ ਪਾਸੇ ਜ਼ਰੂਰਤ ਹੈ। ਇਸ ਦੀ ਸਰਕਾਰ ਦੇ ਪਾਸੇ ਵੀ ਅਤੇ ਆਪੋਜ਼ੀਸ਼ਨ ਦੇ ਪਾਸੇ ਵੀ ਜ਼ਰੂਰਤ ਹੈ। ਕੁਝ ਫਰਾਇਜ਼ ਸਰਕਾਰ ਅਦਾ ਕਰਦੀ ਹੈ ਅਤੇ ਕੁਝ ਆਪੋਜ਼ੀਸ਼ਨ ਪਾਰਟੀਆਂ ਅਦਾ ਕਰਦੀਆਂ ਹਨ ਅਤੇ ਇਹ ਦੋਨੋਂ ਮਿਲ ਕੇ ਅਵਾਮ ਨੂੰ ਸ਼ਾਮਲ ਕਰਦੇ ਹਨ।

ਸਪੀਕਰ ਸਾਹਿਬ, ਸਾਊਥ ਵਿਚ 4 ਰਿਆਸਤਾਂ ਹਨ ਜਿਨ੍ਹਾਂ ਨੇ ਮਿਲ ਕੇ ਇਕ ਕੌਂਸਲ ਬਣਾ ਲਈ ਹੈ। ਮੈਂ ਇਸ ਮਾਮਲੇ ਨੂੰ ਡਿਸਮਿਸ ਕਰਨ ਲਈ ਤਿਆਰ ਨਹੀਂ। ਮੇਰੇ ਅਜ਼ੀਜ਼ ਦੋਸਤ ਇਸ ਗੱਲ ਨੂੰ ਭੁੱਲ ਰਹੇ ਹਨ ਕਿ ਵੈਸਟ ਬੰਗਾਲ ਦੀ ਜਿਹੜੀ ਰੂਲਿੰਗ ਪਾਰਟੀ ਹੈ, ਜਿਹੜਾ ਲੈਫਟ ਫਰੰਟ ਹੈ, ਉਸ ਨੇ ਇਸ ਗਲ ਤੇ ਚਿੰਤਾ ਪ੍ਰਗਟ ਕੀਤੀ ਹੈ ਕਿ ਸਾਊਥ ਦੀਆਂ 4 ਸਟੇਟਸ ਮਿਲ ਕੇ ਇਕ ਕੌਂਸਲ ਬਣਾ ਰਹੀਆਂ ਹਨ। ਮੈਂ ਇਸ ਗੱਲ ਵਿਚ ਨਹੀਂ ਜਾਣਾ ਚਾਹੁੰਦਾ ਕਿ ਉਨ੍ਹਾਂ ਸਟੇਟਸ ਦੇ ਲੀਡਰਜ਼ ਨੇ ਕੀ ਕਿਹਾ ਹੈ। ਪਰ ਇਕ ਗੱਲ ਬੜੀ ਸਪਸ਼ਟ ਹੈ ਬਜਾਏ ਇਸ ਦੇ ਕਿ ਕਾਂਸਟੀਚਿਊਸ਼ਨ ਵਿਚ ਜਿੰਨੀਆਂ ਕੁ ਤਰਮੀਮਾਂ ਦੀ ਉਹ ਮੰਗ ਕਰਦੇ ਹਨ, ਉਨ੍ਹਾਂ ਨੂੰ ਹਾਸਲ ਕਰਨ ਲਈ, ਤਰਮੀਮਾਂ ਨੂੰ ਪ੍ਰਾਪਤ ਕਰਨ ਲਈ ਮੁਲਕ ਦੇ ਅੰਦਰ ਪਿਛਲੇ 36 ਸਾਲ ਦੀ ਕਾਂਸਟੀਚਿਊਸ਼ਨਲ ਪਰੈਕਟਿਸ ਨੂੰ ਘੋਖਣ ਦੀ ਮੰਗ ਕਰਨ ਅਤੇ ਘੋਖਣ ਤੋਂ ਬਾਅਦ ਜਿਹੜੇ ਸਿਟੇ ਨਿਕਲਦੇ ਹਨ, ਉਨ੍ਹਾਂ ਨੂੰ ਸਾਰੇ ਮੁਲਕ ਦੀ ਮਲਕੀਅਤ ਬਣਾਉਣ। ਪਰ ਇਨ੍ਹਾਂ ਚਾਰ ਸਟੇਟਾਂ ਨੇ ਇਕੱਠੀਆਂ ਹੋ ਕੇ ਇਕ ਵਾਰੀ ਫੇਰ ਪੰਜਾਬ ਨੂੰ ਹੀ ਨਹੀਂ, ਬਲਿਕ ਸਾਰੇ ਮੁਲਕ ਨੂੰ ਯਾਦ ਕਰਾ ਦਿਤਾ ਹੈ ਕਿ ਹਿੰਦੁਸਤਾਨ ਦੀ ਤਕਸੀਮ ਪਿਛਲੇ ਸਮੇਂ ਵਿਚ ਕਿਵੇਂ ਹੋਈ ਸੀ। ਸਪੀਕਰ ਸਾਹਿਬ, ਇਹ ਵੀ ਨਹੀਂ ਭੁਲਿਆ ਜਾ ਸਕਦਾ ਕਿ ਹਿੰਦੁਸਤਾਨ ਦਾ ਸ਼ਮਾਲ ਮਸ਼ਰਕ ਇਕ ਐਸੀ ਖਤਰਨਾਕ ਰੌ ਵਿੱਚ ਹੈ ਜਿਹੜੀ ਰੌ ਮੇਘਾਲਿਆ ਅਤੇ ਮਿਜ਼ੋਰਮ ਤੋਂ ਸ਼ੁਰੂ ਹੋ ਕੇ ਆਸਾਮ ਨੂੰ ਟੱਚ ਕਰਦੀ ਹੋਈ ਸ਼ਮਾਲੀ ਹਿੰਦੁਸਤਾਨ

ਦੇ ਬਾਕੀ ਸੂਬਿਆਂ ਨੂੰ ਵਕਤ ਵਕਤ ਤੇ ਆ ਕੇ ਠੋਕਰਾਂ ਮਾਰ ਰਹੀ ਹੈ। ਇਹ ਗੱਲ ਭਾਰਤ ਦੀ ਪ੍ਰਭੂਸੱਤਾ ਦੇ ਅਗੇਂਸਟ ਹੈ ਜਿਸ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਸਾਡਾ ਮੁਲਕ ਇਸ ਵਕਤ ਬਹੁਤ ਸੈਂਸਿਟਿਵ ਹਾਲਾਤ ਵਿਚੋਂ ਗੁਜ਼ਰ ਰਿਹਾ ਹੈ। ਇਸ ਦਾ ਸ਼ਮਾਲੀ ਮਸ਼ਰਕ ਅਤੇ ਸ਼ਮਾਲੀ ਮਗਰਬ ਹਿੱਸਾ ਇਸ ਖਿੱਤੇ ਦਾ ਸਭ ਤੋਂ ਸਰਗਰਮ ਔਰ ਸੈਂਸਿਟਿਵ ਹਿੱਸਾ ਹੈ, ਜਿਸ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ। ਇਸ ਵਕਤ ਅਗਰ ਇਸ ਖਿਤੇ ਦੇ ਅੰਦਰ ਖਾਸ ਤੌਰ ਤੇ ਉਸ ਤਾਰੀਖ ਨੂੰ ਦੁਹਰਾਉਣ ਦਾ ਯਤਨ ਹੋਵੇ, ਜਿਹੜੀ 1947 ਵੇਲੇ ਦੁਹਰਾਈ ਗਈ ਸੀ, ਤਾਂ ਮੈਂ ਇਸ ਗੱਲ ਨੂੰ ਨਜ਼ਰ ਅੰਦਾਜ਼ ਕਤੱਈ ਕਰਨ ਲਈ ਤਿਆਰ ਨਹੀਂ ਕਿ ਇਸ ਪੰਜਾਬ ਦੇ ਅੰਦਰ ਸਾਰੇ ਲੋਕਾਂ ਨੂੰ ਇਕ ਥਿਊਰੀ ਪੜ੍ਹਾਉਣ ਦਾ ਯਤਨ ਹੋਇਆ ਹੈ ਕਿ ਸਿੱਖ ਇਕ ਅੱਡਰੀ ਕੌਮ ਹਨ। ਜਿਨਾਹ ਨੇ ਵੀ ਕਿਸੇ ਵਕਤ ਇਹੀ ਕਿਹਾ ਸੀ ਕਿ ਮੁਸਲਮਾਨ ਇਕ ਅੱਡਰੀ ਕੌਮ ਹਨ। ਉਸ ਗੱਲ ਦਾ ਜੋ ਰਿਜ਼ਲਟ ਨਿਕਲਿਆ, ਸਪੀਕਰ ਸਾਹਿਬ, ਉਹ ਸਭ ਦੇ ਸਾਹਮਣੇ ਹੈ। ਮੈਂ ਇਹ ਗੱਲ ਜ਼ਰੂਰ ਕਹਾਂਗਾ ਕਿ ਆਦਮੀ ਗਲਤੀਆਂ ਕਰਦੇ ਹਨ। ਸਾਡੀ ਪਾਰਟੀ ਨੇ ਇਕ ਵਕਤ ਤੇ ਇਕ ਸਿਧਾਂਤ ਦੀ ਅਜਿਹੀ ਸਮਝ ਲਈ ਜਿਸ ਦਾ ਫਾਇਦਾ ਇਸ ਤਕਸੀਮ ਕਰਨ ਵਾਲੇ ਲੀਡਰ ਔਰ ਪਾਰਟੀ ਨੂੰ ਮਿਲਿਆ ਜਿਸ ਨੇ ਹਿੰਦੁਸਤਾਨ ਨੂੰ ਵੰਡ ਕੇ ਪਾਕਿਸਤਾਨ ਬਣਵਾ ਲਿਆ। ਵਾਈਜ਼ ਪਹਿਲਾਂ ਹੋਈਆਂ ਗਲਤੀਆਂ ਤੋਂ ਸਬਕ ਲੈਂਦੇ ਹਨ ਅਤੇ ਬਾਅਦ ਵਿਚ ਦੇਖ ਦੇਖ ਕੇ ਕਦਮ ਰਖਦੇ ਹਨ। ਅੱਜ ਦੇ ਹਾਲਾਤ ਵਿੱਚ ਇਸ ਗੱਲ ਨੂੰ ਨਜ਼ਰ ਅੰਦਾਜ਼ ਨਹੀਂ ਕੀਤਾ ਜਾ ਸਕਦਾ ਕਿ ਸਿੱਖ ਅਗਰ ਇਕ ਅੱਡਰੀ ਕੌਮ ਬਣ ਗਈ ਤਾਂ ਤਕਸੀਮ ਦੀ ਬੁਨਿਆਦ ਬਣ ਸਕਦੀ ਹੈ। ਇਨ੍ਹਾਂ ਗੱਲਾਂ ਦੀ ਪਰੈਕਟਿਸ ਅਤੇ ਪਰਾਪੇਗੰਡਾ ਹੁੰਦਾ ਹੈ। ਪਰੈਕਟਿਸ ਰਾਜਪੁਰੇ ਵਿਚ ਹੋ ਸਕਦੀ ਹੈ, ਪਰੈਕਟਿਸ ਮਾਨਾਵਾਲਾ ਵਿਚ ਹੋ ਸਕਦੀ ਹੈ, ਕਾਦੀਆਂ ਵਿਚ ਹੋ ਸਕਦੀ ਹੈ, ਪਰੈਕਟਿਸ ਜਲੰਧਰ ਦੇ ਬਾਜ਼ਾਰ ਵਿਚ ਹੋ ਸਕਦੀ ਹੈ ਲੇਕਿਨ ਪਰਾਪੇਗੰਡਾ ਕਿਸੇ ਦੂਸਰੀ ਥਾਂ ਤੇ ਵੀ ਹੋ ਸਕਦਾ ਹੈ। ਇਸ ਕਰਕੇ ਇਹ ਠੀਕ ਹੈ ਕਿ ਜੋ ਵਾਕਿਆਤ ਪੰਜਾਬ ਦੇ ਅੰਦਰ ਥਾਂ ਥਾਂ ਤੇ ਹੋਏ ਹਨ, ਉਨ੍ਹਾਂ ਦੇ ਸਬੰਧ ਵਿਚ ਜਿਹੜੀ ਮੰਗ ਰੋਜ਼ ਕੀਤੀ ਸੀ ਕਿ ਪੰਜਾਬ ਦੀ ਸਰਕਾਰ ਲੋਕਾਂ ਵਿਚ ਫੈਲੀ ਹੋਈ ਬਹੁਤ ਸਾਰੀ ਪ੍ਰੇਸ਼ਾਨੀ ਨੂੰ ਧਿਆਨ ਵਿੱਚ ਰਖਦਿਆਂ ਹੋਇਆਂ ਇਨ੍ਹਾਂ ਤਮਾਮ ਵਾਕਿਆਤ ਤੇ ਵਾਈਟ ਪੇਪਰ ਸ਼ਾਇਆ ਕਰੇ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਅਤੇ ਮੈਂ ਵੈਲਕਮ ਕਰਦਾ ਹਾਂ ਕਿ ਸੀ. ਐਮ. ਸਾਹਿਬ ਨੇ ਇਸ ਹਾਊਸ ਵਿਚ ਆਸ਼ਵਾਸਨ ਦਿਤਾ ਹੈ ਕਿ ਇਹ ਵਾਈਟ ਪੇਪਰ ਸ਼ਾਇਆ ਹੋਵੇਗਾ। ਹੁਣ ਆਊਟ ਆਫ ਪਰੋਪੋਰਸ਼ਨ ਵੀ ਇਸ ਗੱਲ ਵਲ ਬਲੋਂ ਕਰੀ ਚਲੀਏ ਅਤੇ ਟਾਈਮ ਇਨ ਐਂਡ ਟਾਈਮ ਆਊਟ ਇਸ ਦਾ ਜ਼ਿਕਰ ਕਰੀ ਚਲੀਏ, ਤਾਂ ਉਹ ਗੱਲ ਵੀ ਠੀਕ ਨਹੀਂ ਹੋਵੇਗੀ। ਅਸੀਂ ਉਮੀਦ ਕਰਦੇ ਹਾਂ ਕਿ ਇਹ ਕੰਮ ਛੇਤੀ ਤੋਂ ਛੇਤੀ ਹੋਵੇਗਾ ਤਾਂਕਿ ਪੰਜਾਬ ਦੀ ਹਕੀਕਤ ਲੋਕਾਂ ਦੇ ਸਾਹਮਣੇ ਆ ਜਾਵੇ। ਇਹ ਕੋਈ ਪਰੀ ਕੰਡੀਸ਼ਨ ਨਹੀਂ ਬਣਦੀ ਕਿ ਜਦੋਂ ਤੱਕ ਇਹ ਨਹੀਂ ਹੋਵੇਗਾ, ਅਸੀਂ ਉਦੋਂ ਤਕ ਪਰੋਟੈਸਟੈਂਟ ਦੀ ਤਰ੍ਹਾਂ ਹਰ ਗੱਲ ਦੀ ਮੁਖਾਲਫਤ ਕਰਾਂਗੇ। ਸਪੀਕਰ ਸਾਹਿਬ, ਮੈਂ ਕੱਲ੍ਹ ਜਦੋਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਪੜ੍ਹੀ ਸੀ, ਤਾਂ ਕੁਝ ਸਖਤ ਲਫਜ਼ ਵੀ ਕਹੇ ਸਨ ਕਿਉਂਕਿ ਮੈਨੂੰ ਪਤਾ ਸੀ ਕਿ ਇਸ ਗੱਲ ਤੇ ਹਾਊਸ ਵਿੱਚ ਸਾਰੇ ਪਾਸਿਓਂ ਅਸੰਤੁਸ਼ਟੀ ਪ੍ਰਗਟ ਕੀਤੀ ਗਈ ਸੀ। ਮੈਂ ਉਨ੍ਹਾਂ ਲਫਜ਼ਾਂ ਤੇ ਬੜਾ ਦੁਖ ਮਹਿਸੂਸ ਕਰਦਾ ਹਾਂ। ਮੈਂ ਮੁਲਕ ਦੇ ਭਲੇ ਵਲ ਕੁਤਾਹੀ ਕਰਨ ਵਾਲੇ ਪਾਸੇ ਨਹੀਂ ਤੁਰ ਸਕਦਾ ਸੀ। ਸਪੀਕਰ ਸਾਹਿਬ, ਇਹ ਗੱਲ ਅਗੇ ਵੀ ਵਧ ਸਕਦੀ ਹੈ। ਤੁਹਾਡੇ ਕਾਂਸਟੀਚਿਊਸ਼ਨ ਦੀ ਧਾਰਾ 25 ਤੋਂ ਲੈ ਕੇ 28 ਤੱਕ ਮਜ਼ਹਬੀ ਆਜ਼ਾਦੀ ਦੀ ਹੈ ਪਰ ਇਸ ਮਜ਼ਹਬੀ ਆਜ਼ਾਦੀ ਦੇ ਨਾਂ ਤੇ ਅੱਜ ਬਹੁਤ ਕੁਝ ਗਵਾਇਆ ਜਾ ਰਿਹਾ ਹੈ। ਅੱਜ ਇਸ ਦੀ ਕਿਸ ਤਰ੍ਹਾਂ ਪਰੈਕਟਿਸ ਹੋ ਰਹੀ ਹੈ, ਇਸ ਗਲ ਨੂੰ ਦੇਖਣ ਦੀ ਲੋੜ ਹੈ। ਸਾਡੇ ਸਾਹਮਣੇ ਧਾਰਮਿਕ

[ਕਾਮਰੇਡ ਰਾਜ ਕੁਮਾਰ]

ਅਸਥਾਨਾਂ ਦੀ ਦੁਰਵਰਤੋਂ ਬੜੇ ਭਿਆਨਕ ਰੂਪ ਵਿਚ ਆਈ ਤਾਂ ਕਾਂਸਟੀਚਿਊਸ਼ਨ ਦੇਖਣ ਦੀ ਗੱਲ ਵੀ ਆ ਗਈ। ਗੱਲ ਹੋਰ ਅੱਗੇ ਨਾ ਵਧੇ, ਇਸ ਲਈ ਸਾਡਾ ਫਰਜ਼ ਹੋਵੇਗਾ ਕਿ ਅਸੀਂ ਹੁਣ ਤੋਂ ਹੀ ਉਨ੍ਹਾਂ ਚੀਜ਼ਾਂ ਦੇ ਪਾਸੇ ਧਿਆਨ ਕਰੀਏ ਜਿਹੜੀਆਂ ਹੋਰ ਅਗੇ ਵਧ ਕੇ ਭਿਆਨਕ ਰੂਪ ਧਾਰਨ ਕਰ ਸਕਦੀਆਂ ਹਨ।

ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਚਾਹੁੰਦਾ ਹਾਂ ਕਿ ਅੱਜ ਭਾਰਤ ਸਰਕਾਰ ਨੇ ਹਿੰਦੁਸਤਾਨ ਦੇ ਲੋਕਾਂ ਦੀ ਇਸ ਮੰਗ ਨੂੰ ਸਵੀਕਾਰ ਕੀਤਾ ਹੈ ਕਿ ਰਿਆਸਤਾਂ ਔਰ ਮਰਕਜ਼ ਇਨ੍ਹਾਂ ਦੋਹਾਂ ਹਕੂਮਤਾਂ ਦੇ ਰਸਤੇ ਇਨ੍ਹਾਂ ਦੀ ਵਜ੍ਹਾ ਨਾਲ ਪੈਦਾ ਹੁੰਦੇ ਹਨ। ਇਹ ਮਾੜੇ ਹਾਲਾਤ ਇਨ੍ਹਾਂ ਕਰਕੇ ਪੈਦਾ ਹੁੰਦੇ ਹਨ। ਇਮਬੈਲੈਂਸ ਔਰ ਝਗੜੇ ਇਨ੍ਹਾਂ ਸਾਰੀਆਂ ਪ੍ਰੈਕਟਿਸਿਜ਼ ਨੂੰ ਵੇਖਣ ਵਾਸਤੇ ਇਕ ਮੈਂਬਰੀ ਉਚ ਪੱਧਰੀ ਕਮਿਸ਼ਨ ਸਥਾਪਤ ਕੀਤਾ ਔਰ ਸੁਪਰੀਮ ਕੋਰਟ ਦਾ ਜੱਜ ਮੁਕੱਰਰ ਕੀਤਾ। I want to go on record, Mr. Speaker, that my party whole-heartedly welcomes it. (*Thumping*) ਔਰ ਅਸੀਂ ਇਹ ਤਵੱਕੋ ਕਰਦੇ ਹਾਂ ਕਿ ਅਗਰ ਜਿਹੜੇ ਖਤਰੇ ਉਭਰ ਕੇ ਸਾਹਮਣੇ ਆ ਰਹੇ ਹਨ, ਭਾਵੇਂ ਉਹ ਈਸਟ ਵਿਚ ਹਨ, ਸਾਊਥ ਵਿਚ ਹਨ, ਨਾਰਥ ਵਿਚ ਹਨ ਜਾਂ ਵੈਸਟ ਵਿਚ ਹਨ, ਉਨ੍ਹਾਂ ਖਤਰਿਆਂ ਨੂੰ ਰੋਕਣ ਵਾਸਤੇ ਔਰ ਇਨ੍ਹਾਂ ਕਾਰਨ ਲੋਕਾਂ ਵਿੱਚ ਜੋ ਮੰਗਾਂ ਉਠ ਰਹੀਆਂ ਹਨ ਇਸ ਵਾਸਤੇ ਜਿਹੜਾ ਕਮਿਸ਼ਨ ਕਾਇਮ ਹੋਇਆ ਹੈ ਉਸ ਕਮਿਸ਼ਨ ਦੀਆਂ ਟਰਮਜ਼ ਔਰ ਰੈਫਰੈਂਸ ਵਿੱਚ ਕਿਸੇ ਕਿਸਮ ਦੀ ਕੋਈ ਗੁੰਜਾਇਸ਼ ਨਹੀਂ ਰਹਿਣੀ ਚਾਹੀਦੀ। ਮੇਰੇ ਕਹਿਣ ਦਾ ਭਾਵ ਹੈ ਕਿ ਉਸ ਵਿੱਚ ਕਿਸੇ ਕਿਸਮ ਦੀ ਕੋਈ ਮਕੈਨੀਕਲਿਜ਼ਮ ਨਹੀਂ ਵੇਖੀ ਜਾਵੇਗੀ। ਮੈਨੂੰ ਇਹ ਗੱਲ ਇਸ ਕਰਕੇ ਕਹਿਣੀ ਪੈ ਰਹੀ ਹੈ ਕਿਉਂਕਿ ਬਦਕਿਸਮਤੀ ਨਾਲ ਸਾਡੇ ਸਦਨ ਵਿੱਚ ਅਜਿਹੀਆਂ ਅਨ-ਬਿਲਡ ਮੁਸ਼ਕਿਲਾਂ ਹਨ ਜਿਨ੍ਹਾਂ ਦਾ ਫਾਇਦਾ ਲੋਕੀਂ ਉਠਾ ਰਹੇ ਹਨ ਔਰ ਜਿਹੜੇ ਲੋਕੀ ਫਾਇਦਾ ਉਠਾਉਣ ਵਾਲੇ ਹਨ ਮੈਨੂੰ ਉਨ੍ਹਾਂ ਦਾ ਵੀ ਪਤਾ ਹੈ ਕਿ ਉਹ ਕੌਣ ਹਨ ਔਰ ਉਨ੍ਹਾਂ ਦਾ ਇਨਫਲੂਐਂਸ ਕੀ ਹੈ, ਉਨ੍ਹਾਂ ਦੀ ਸ਼ਕਤੀ ਦਾ ਮੈਨੂੰ ਪਤਾ ਹੈ। ਇਸ ਕਰਕੇ ਮੈਂ ਚਾਹਾਂਗਾ ਕਿ ਕਮਿਸ਼ਨ ਦੀਆਂ ਟਰਮਜ਼ ਔਰ ਰੈਫਰੈਂਸ ਸਟੇਟਸ ਔਰ ਸੈਂਟਰ ਦੇ ਸਬੰਧਾਂ ਨੂੰ ਹਰ ਪੱਖ ਤੋਂ ਗੌਰ ਕਰਨ ਦਾ ਮੌਕਾ ਜ਼ਰੂਰ ਦੇਣ। ਪੁਲੀਟੀਕਲੀ ਵੀ ਅਤੇ ਐਡਮਨਿਸਟਰੇਸ਼ਨ ਦੇ ਲਿਹਾਜ਼ ਤੋਂ ਵੀ ਇਹ ਜ਼ਰੂਰੀ ਹੈ ਤਾਂ ਹੀ ਤਾਂ, ਸਪੀਕਰ ਸਾਹਿਬ, ਅਸੀਂ ਇਸ ਕਿਸਮ ਦਾ ਸੰਵਿਧਾਨ ਦਿਤਾ ਹੈ ਨਹੀਂ ਤਾਂ ਅਸੀਂ ਕਿਸੇ ਹੋਰ ਕਿਸਮ ਦਾ ਸੰਵਿਧਾਨ ਵੀ ਦੇ ਸਕਦੇ ਸੀ (ਥੰਪਿੰਗ) ਇਹ ਸੰਵਿਧਾਨ 1950 ਵਿਚ ਲਾਗੂ ਕੀਤਾ ਗਿਆ ਸੀ। ਇਸ ਸੰਵਿਧਾਨ ਨੂੰ ਇਮਪਲੀਮੈਂਟ ਕਰਨਾ ਔਰ ਇਸ ਨੂੰ ਡੀਫੈਂਡ ਕਰਨਾ ਉਸੇ ਦਿਨ ਤੋਂ ਹੀ ਸ਼ੁਰੂ ਹੋ ਗਿਆ ਸੀ। ਅਸੀਂ ਇਸ ਨੂੰ ਪੂਰੀ ਤਰ੍ਹਾਂ ਇਮਪਲੀਮੈਂਟ ਕਰਨ ਤੇ ਵੀ ਘੱਟ ਜ਼ੋਰ ਦੇ ਰਹੇ ਹਾਂ ਸਗੋਂ ਇਕ ਪੱਖੀ ਜ਼ੋਰ ਦੇ ਰਹੇ ਹਾਂ। ਇਸ ਸੰਵਿਧਾਨ ਨੂੰ ਵਾਇਓਲੇਟ ਕਰਨ ਦਾ ਵੀ ਪੂਰਾ ਜ਼ੋਰ ਦੇ ਰਹੇ ਹਾਂ। ਇਸ ਕਰਕੇ ਮੈਂ, ਸਪੀਕਰ ਸਾਹਿਬ, ਅਰਜ਼ ਕਰਨੀ ਚਾਹੰਦਾ ਹਾਂ ਕਿ ਜੋ ਸੰਵਿਧਾਨਕ ਤਬਦੀਲੀ ਦਾ ਮਾਮਲਾ ਹੈ ਉਸ ਵਿਚ ਕਿਸੇ ਕਿਸਮ ਦੀ ਕੋਈ ਗੱਲ ਘੱਟ ਜਾਂ ਘੱਟ ਰੈਫਰੈਂਸ ਨਹੀਂ ਹੋਣਾ ਚਾਹੀਦਾ। ਇਸ ਰੈਜ਼ੋਲਿਊਸ਼ਨ ਨੂੰ ਅਸੀਂ ਸਪੋਰਟ ਕਰਦੇ ਹਾਂ। ਮੇਰੀ ਪਾਰਟੀ ਆਪਣੇ ਪੰਜਾਬ ਦੀਆਂ ਮੰਗਾਂ ਸਬੰਧੀ ਆਪਣੇ ਸਟੈਂਡ ਨੂੰ ਡਿਲੀਊਟ ਨਹੀਂ ਕਰ ਰਹੀ। ਜਿਹੜਾ ਚੰਡੀਗੜ੍ਹ ਨੂੰ ਤਕਸੀਮ ਕਰਨ ਦਾ ਮਸਲਾ ਹੈ ਔਰ ਜਿਹੜੇ ਇਸ ਨੂੰ ਤਕਸੀਮ ਕਰਨ ਦੀਆਂ ਤਜਵੀਜ਼ਾਂ ਦੇ ਰਹੇ ਹਨ ਅਕਾਲੀ ਜਾਂ ਭਜਨ ਲਾਲ ਵਰਗੇ, Like a foul moth, ਮੈਂ ਇਹ ਰਿਕਾਰਡ ਤੇ ਲਿਆਉਣਾ ਚਾਹੁੰਦਾ ਹਾਂ ਕਿ ਚੰਡੀਗੜ੍ਹ ਨੂੰ ਤਕਸੀਮ ਨਾ ਕੀਤਾ ਜਾਵੇ। ਇਸ ਨੂੰ ਤਕਸੀਮ ਕਰਨ

ਨਾਲ ਚੰਡੀਗੜ੍ਹ ਨੇ ਚੰਡੀਗੜ੍ਹ ਨਹੀਂ ਰਹਿਣਾ ਔਰ ਇਹ ਖ਼ੂਬਸੂਰਤ ਬੱਚਾ ਜਿਹੜਾ ਕਿ ਪੰਜਾਬ ਦਾ ਹੈ ਇਸ ਨੂੰ ਕਤਲ ਕਰਨ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ। ਕਿਸੇ ਕਿਸਮ ਤੇ ਵੀ ਇਸ ਨੂੰ ਵੰਡਿਆ ਨਹੀਂ ਜਾਣਾ ਚਾਹੀਦਾ। ਸਪੀਕਰ ਸਾਹਿਬ, ਸਾਨੂੰ ਅਖਬਾਰਾਂ ਦੀਆਂ ਖਬਰਾਂ ਤੋਂ ਇਹ ਕੁਝ ਚੰਗੇ ਇਸ਼ਾਰੇ ਮਿਲ ਰਹੇ ਹਨ ਕਿ ਸੈਂਟਰ ਅਕਾਲੀ ਪਾਰਟੀ ਦੇ ਨੇਤਾਵਾਂ ਨੂੰ ਅਪੀਲ ਕਰ ਰਿਹਾ ਹੈ ਕਿ ਗੱਲਬਾਤ ਵਿੱਚ ਸ਼ਾਮਲ ਹੋਣ ਔਰ ਨਾਲ ਹੀ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਗੱਲ ਬਾਤ ਤੁਰੰਤ ਸੈਟਲ ਹੋਣੀ ਚਾਹੀਦੀ ਹੈ। ਜਿਹੜੇ ਲੋਕੀਂ ਇਹ ਆਰਗੂਮੈਂਟ ਦੇ ਰਹੇ ਹਨ ਉਨ੍ਹਾਂ ਨੂੰ ਰੋਕਣਾ ਚਾਹੀਦਾ ਹੈ। ਉਨ੍ਹਾਂ ਦੀ ਜ਼ਬਾਨ ਵਿੱਚ ਟੀਥ ਐਂਡ ਟੰਗ ਉਨੀ ਦੇਰ ਤਕ ਹੀ ਹਨ ਜਿੰਨੀ ਦੇਰ ਤਕ ਪੰਜਾਬ ਦੀ ਸਮੱਸਿਆ ਔਰ ਟੈਰੀਟਰੀ ਦੀ ਸਮੱਸਿਆ ਹੱਲ ਨਹੀਂ ਹੁੰਦੀ। ਇਸ ਨੂੰ ਨਜਿੱਠਣ ਲਈ ਅੱਜ ਸਾਰੀਆਂ ਪਾਰਟੀਆਂ ਨੇ ਅਕਾਲੀ ਪਾਰਟੀ ਨੂੰ ਅਪੀਲ ਕੀਤੀ ਹੈ ਕਿ ਉਹ ਗੱਲ ਬਾਤ ਵਿੱਚ ਸ਼ਾਮਲ ਹੋਣ। ਮੈਂ ਵੀ ਪੰਜਾਬ ਦੀ ਇਕਾਈ ਨੂੰ ਉਨ੍ਹਾਂ ਦੀ ਆਵਾਜ਼ ਵਿਚ ਸ਼ਾਮਲ ਕਰਦਾ ਹਾਂ ਕਿ ਸੈਂਟਰਲ ਗੌਰਮਿੰਟ ਉਨ੍ਹਾਂ ਨੇਤਾਵਾਂ ਨੂੰ ਤਿੰਨ ਧਿਰੀ ਗੱਲ ਬਾਤ ਵਾਲੀ ਕਮੇਟੀ ਸਾਹਮਣੇ, ਜਿਥੇ ਕੈਬਨਿਟ ਸਬ ਕਮੇਟੀ ਵੀ ਹੈ, ਉਸ ਵਿਚ ਇਸ ਮਾਮਲੇ ਨੂੰ ਅੰਤਮ ਨਿਰਣਾ ਕਰਕੇ ਛੇਤੀ ਫੈਸਲਾ ਕਰੇ ਔਰ ਹਰ ਗੱਲ ਦੀ ਫਾਰਮੂਲੇਸ਼ਨ ਹੋਣੀ ਚਾਹੀਦੀ ਹੈ। ਗੁਫਤੰਦ, ਨਾਸ਼ਤੰਦ, ਬਰਖਾਸ਼ਤੰਦ ਜਿਹੜਾ ਸਿਲਸਿਲਾ ਹੈ ਕਿ ਬੈਠੋ, ਬਾਤ ਕਰੋ ਔਰ ਉਠ ਕੇ ਚਲੇ ਗਏ, ਫਿਰ ਬੈਠੇ ਬਾਤ ਕੀਤੀ ਔਰ ਉਠ ਕੇ ਚਲੇ ਗਏ, ਸਪੀਕਰ ਸਾਹਿਬ, ਇਹ ਕੰਮ ਖਤਮ ਹੋਣਾ ਚਾਹੀਦਾ ਹੈ। ਇਸ ਮਾਮਲੇ ਨੂੰ ਨਿਰਣੇ ਉਪਰੰਤ ਅੰਤਮ ਫੈਸਲਾ ਦੇਣਾ ਚਾਹੀਦਾ ਹੈ। ਇਸ ਵਿਚ ਦੇਰ ਨਹੀਂ ਹੋਣੀ ਚਾਹੀਦੀ। ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਜੋ ਕੁਝ ਕਿਹਾ ਹੈ ਉਸ ਅਨੁਸਾਰ ਇਨ ਬਿਨ ਰੈਜ਼ੋਲਿਊਸ਼ਨ ਦੇ ਅੱਖਰ ਅੱਖਰ ਨੂੰ ਸਪੋਰਟ ਕਰਦਾ ਹੈ।

**ਕਾਮਰੇਡ ਬਲਦੇਵ** ਸਿੰਘ ਲੂੰਬਾ (ਦਿੜ੍ਹਬਾ) : ਸਪੀਕਰ ਸਾਹਿਬ, ਸਰਦਾਰ ਬੀਰਪਾਲ ਸਿੰਘ ਜੀ ਨੇ ਜਿਹੜਾ ਅੱਜ ਹਾਊਸ ਵਿੱਚ ਮਤਾ ਰੱਖਿਆ ਹੈ ਮੈਂ ਉਸ ਦੀ ਸਪੋਰਟ ਕਰਨ ਲਈ ਖੜ੍ਹਾ ਹੋਇਆ ਹਾਂ (ਥੰਪਿੰਗ) ਸਪੀਕਰ ਸਾਹਿਬ, ਇਸ ਮਤੇ ਦਾ ਇਕ ਪਰਪਜ਼ ਹੈ ਜਿਸ ਨਾਲ ਲੱਲਾ ਭੱਬਾ ਲਾਉਣਾ ਕੋਈ ਠੀਕ ਗੱਲ ਨਹੀਂ। ਇਹ ਮਤਾ ਇਸ ਹਾਲਤ ਵਿਚ ਲਿਆਉਣਾ ਬੜਾ ਜ਼ਰੂਰੀ ਹੈ। ਪੰਜਾਬ ਵਿਚ ਇਸ ਨੂੰ ਲਿਆਉਣਾ ਜ਼ਰੂਰੀ ਸੀ। ਇਹ ਸਵਾਲ ਬੜਾ ਲਾਜ਼ਮੀ ਹੈ। ਸਪੀਕਰ ਸਾਹਿਬ, ਜਿੱਥੋਂ ਤਕ ਧਰਮ ਦਾ ਸਵਾਲ ਹੈ, ਮੈਂ ਸਮਝਦਾ ਹਾਂ ਕਿ ਸਾਰੇ ਬੋਲਣ ਵਾਲਿਆਂ ਨੇ ਪਹਿਲਾਂ ਹੀ ਇਸ ਬਾਰੇ ਕਾਫੀ ਕੁਝ ਕਿਹਾ ਹੈ, ਮੈਂ ਹੋਰ ਸਮਾਂ ਨਹੀਂ ਜ਼ਿਆਦਾ ਲਵਾਂਗਾ। ਸਾਰਿਆਂ ਨੇ ਹੀ ਧਰਮ ਨਿਰਪੱਖਤਾ, ਧਰਮ ਦੇ ਬਚਾਓ ਜਾਂ ਉਸ ਦੀ ਰਹਿਣੀ ਸਹਿਣੀ ਦੇ ਸਬੰਧ ਵਿਚ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਕਾਮਰੇਡ ਰਾਜ ਕੁਮਾਰ ਜੀ ਨੇ ਸੰਵਿਧਾਨ ਨੂੰ ਵੀ ਕੋਟ ਕੀਤਾ ਹੈ। ਇਸ ਲਈ ਮੈਂ ਜ਼ਿਆਦਾ ਡੀਟੇਲ ਵਿੱਚ ਨਹੀਂ ਜਾਣਾ ਚਾਹੁੰਦਾ। ਇਹ ਠੀਕ ਹੈ ਕਿ ਅੱਜ ਅੰਮ੍ਰਿਤਸਰ ਵਿਚ ਗੁਰਦਆਰਾ ਸਾਹਿਬ ਅੰਦਰ ਜਾਣ ਤੋਂ ਲੋਕੀਂ ਬਹੁਤ ਡਰਦੇ ਹਨ। ਕਿਉਂਕਿ ਜੋ ਕੁਝ ਅੰਦਰ ਹੋ ਰਿਹਾ ਹੈ ਉਹ ਉਤਨੀ ਦੇਰ ਲੋਕਾਂ ਨੂੰ ਪਤਾ ਨਹੀਂ ਸੀ ਜਿੰਨੀ ਦੇਰ ਤੱਕ ਪ੍ਰੈਸ ਵਿਚ ਨਹੀਂ ਸੀ ਆਇਆ, ਜਦੋਂ ਪ੍ਰੈਸ ਵਿਚ ਆਉਣਾ ਸ਼ੁਰੂ ਹੋ ਗਿਆ ਤਾਂ ਲੋਕਾਂ ਨੂੰ ਵੀ ਇਸ ਦਾ ਚੰਗੀ ਤਰ੍ਹਾਂ ਪਤਾ ਲੱਗਣ ਲੱਗ ਪਿਆ ਹੈ। ਹੁਣ ਲੋਕਾਂ ਦੀ ਸ਼ਰਧਾ ਇਸ ਪੱਖ ਤੋਂ ਉਥੇ ਘਟਦੀ ਜਾ ਰਹੀ ਹੈ ਤੇ ਉਹ ਉਥੇ ਜਾਣ ਤੋਂ ਝਿਜਕਦੇ ਹਨ। ਗੁਰਦੁਵਾਰਿਆਂ ਦੇ ਅੰਦਰ ਜਾਣ ਤੋਂ ਕਿਸੇ ਧਰਮ ਦੇ ਕਿਸੇ ਵਿਅਕਤੀ ਨੂੰ ਚਾਹੇ ਉਹ ਮੁਸਲਮਾਨ ਹੈ, ਚਾਹੇ ਹਿੰਦੂ ਹੈ, ਚਾਹੇ ਸਿੱਖ ਹੈ ਜਾਂ ਉਹ ਕਿਸੇ ਹੋਰ ਧਰਮ ਫਿਰਕੇ ਨਾਲ ਸਬੰਧ ਰੱਖਦਾ ਹੈ, ਉਸ ਨੂੰ ਉਥੇ ਜਾਣ ਤੋਂ ਕੋਈ ਪਾਬੰਦੀ ਨਹੀਂ, ਹਰ ਕੋਈ ਜਾ ਸਕਦਾ ਹੈ; ਲੇਕਿਨ ਉਥੇ ਹੁਣ ਧਰਮ ਨੂੰ ਸੁਕੇੜਿਆ ਜਾ ਰਿਹਾ ਹੈ, ਉਥੇ ਪੁਲੀਟੀਕਲ ਸਪੀਚਾਂ ਕੀਤੀਆਂ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਜਾ ਰਹੀਆਂ ਹਨ। ਇਸ ਨੂੰ ਡੱਬੀ ਵਿਚ ਬੰਦ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਉਹ ਚਾਹੁੰਦੇ ਹਨ ਕਿ ਅਕਾਲੀ ਪਾਰਟੀ ਵਾਲੇ ਹੀ ਉਥੇ ਜਾਣ, ਹੋਰ ਹੁਣ ਕੋਈ ਉਥੇ ਨਾ ਜਾਵੇ, ਜੋ ਜਾਵੇ ਉਹ ਉਨ੍ਹਾਂ ਦੀਆਂ ਗਾਲ੍ਹਾਂ ਸੁਣੇ । ਇਸ ਲਈ ਮੈਂ ਸਮਝਦਾ ਹਾਂ ਕਿ ਜੋ ਕੁਝ ਹਾਲਤ ਹੁਣ ਉਥੇ ਬਣ ਚੁੱਕੀ ਹੈ, ਉਹ ਬਹੁਤ ਗੰਭੀਰ ਹੈ। ਲਾਅ ਐਂਡ ਆਰਡਰ ਦੀ ਜਿਹੜੀ ਪੁਜੀਸ਼ਨ ਹੈ, ਠੀਕ ਹੈ ਮੈਂ ਕਹਿੰਦਾ ਹਾਂ ਕਿ ਪੁਲਿਸ ਕੁਤਾਹੀ ਕਰਦੀ ਹੈ। ਚੰਡੀਗੜ੍ਹ ਤੋਂ ਕਤਲ ਕਰਕੇ ਬੰਦਾ ਚਲਾ ਗਿਆ, ਠੀਕ ਹੈ, ਬਿਲਕੁਲ ਦਰੁਸਤ ਹੈ ਲੇਕਿਨ ਇਹ ਇਕ ਵੱਖਰਾ ਮਸਲਾ ਹੈ ਇਸ ਨੂੰ ਅੱਡਰੇ ਤੌਰ ਤੇ ਵਿਚਾਰਿਆ ਜਾਣਾ ਚਾਹੀਦਾ ਹੈ। ਇਸ ਮਤੇ ਨਾਲ ਉਸ ਦਾ ਕੋਈ ਸਬੰਧ ਨਹੀਂ ਇਸ ਨੂੰ ਵੱਖਰਾ ਰੱਖ ਕੇ ਸੋਚਿਆ ਜਾ ਸਕਦਾ ਹੈ।

ਸਪੀਕਰ ਸਾਹਿਬ, ਮੈਂ ਇਕ ਗੱਲ ਹੋਰ ਕਹਿਣੀ ਹੈ ਜਿਵੇਂ ਕਿ ਮੈਂ ਤੁਹਾਨੂੰ ਪਹਿਲਾਂ ਹੀ ਕਿਹਾ ਸੀ ਕਿ ਸਿਰਫ ਦੋ ਗੱਲਾਂ ਹੀ ਕਰਨੀਆਂ ਹਨ। ਸਪੀਕਰ ਸਾਹਿਬ, ਗੁਰਦੁਆਰਾ ਐਕਟ ਬਣਾਉਣ ਦੀ ਗੱਲ ਚੱਲ ਰਹੀ ਹੈ। ਮੈਂ ਪੰਜਾਬ ਸਰਕਾਰ ਨੂੰ ਇਸ ਸਦਨ ਵਿਚ ਕਹਿੰਦਾ ਹਾਂ ਕਿ ਇਕ ਸਮਾਂ ਸੀ ਜਦੋਂ ਗਰਦੁਆਰਾ ਐਕਟ ਬਣਾਉਣ ਦੀ ਲੋੜ ਸੀ ਲੇਕਿਨ ਅੱਜ ਉਹ ਸਮਾਂ ਆ ਗਿਆ ਹੈ ਕਿ ਇਸ ਦੀ ਹੁਣ ਕੋਈ ਲੋੜ ਨਹੀਂ ਬਲਕਿ ਸਰਕਾਰ ਨੂੰ ਇਹ ਐਕਟ ਖਤਮ ਕਰ ਦੇਣਾ ਚਾਹੀਦਾ ਹੈ ਅਤੇ ਉਹ ਆਪਣੇ ਆਪ ਇਹ ਕੰਮ ਸੰਭਾਲਣ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਮੈਂ ਹੋਰ ਕਹਿਣਾ ਚਾਹੁੰਦਾ ਹਾਂ। ਮੈਂ ਤੁਹਾਡੇ ਰਾਹੀਂ ਰਾਜ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ ਕਿਉਂਕਿ ਉਨ੍ਹਾਂ ਨੇ ਉਨ੍ਹਾਂ ਚਾਰ ਰਾਜਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਚਾਰ ਰਾਜਾਂ ਦੇ ਚੀਫ ਮਨਿਸਟਰਾਂ ਨੇ ਕੌਂਸਲ ਬਣਾਈ ਹੈ। ਮੈਂ ਇਨ੍ਹਾਂ ਨੂੰ ਵਧਾਈ ਇਸ ਲਈ ਦਿੰਦਾ ਹਾਂ ਕਿਉਂਕਿ ਰਾਜ ਜੀ ਨੇ ਇਸ ਨੂੰ ਕੰਡੈਮ ਕੀਤਾ ਹੈ ਭਾਵੇਂ ਉਨ੍ਹਾਂ ਦੀ ਆਲ ਇੰਡੀਆ ਪਾਰਟੀ ਨੇ ਇਸ ਨੂੰ ਵੈਲਕਮ ਕੀਤਾ ਹੈ। ਇਹ ਰਾਜ ਜੀ ਨੇ ਸੋਹਣਾ ਕੰਮ ਕੀਤਾ ਹੈ।

ਆਖਰ ਵਿਚ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਇਹ ਟੈਂਡੈਂਸੀ ਸਿਖਰ ਤੇ ਪਹੁੰਚ ਚੁਕੀ ਹੈ। ਇਸ ਨੂੰ ਇਕ ਪਾਸੇ ਲੜਾਈ ਲੜ ਕੇ ਮਾਰਿਆ ਨਹੀਂ ਜਾ ਸਕਦਾ। ਮੈਂ ਰੈਜ਼ੋਲਿਊਸ਼ਨ ਲਿਆਉਣ ਵਾਲੇ ਸਰਦਾਰ ਬੀਰਪਾਲ ਸਿੰਘ ਜੀ ਨੂੰ ਕਹਾਂਗਾ ਕਿ ਜਿਹੜੀਆਂ ਤਾਕਤਾਂ ਉਨ੍ਹਾਂ ਨੂੰ ਸਪੋਰਟ ਕਰ ਰਹੀਆਂ ਹਨ ਉਨ੍ਹਾਂ ਤੇ ਅਟੈਕ ਕਰਨਾ ਚਾਹੀਦਾ ਹੈ (ਥੰਪਿੰਗ) ਉਨ੍ਹਾਂ ਦੀ ਸਪਲਾਈ ਲਾਈਨ ਨੂੰ ਕੱਟਣਾ ਚਾਹੀਦਾ ਹੈ। ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਤੁਸੀਂ ਲੜਾਈ ਜਿੱਤ ਨਹੀਂ ਸਕਦੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਲੜਾਈ ਤਦ ਹੀ ਜਿੱਤੀ ਜਾ ਸਕਦੀ ਹੈ ਜੇਕਰ ਉਨ੍ਹਾਂ ਦੀ ਸਪਲਾਈ ਲਾਈਨ ਤੋੜੀ ਜਾਏ। ਦੂਜੀ ਗੱਲ ਮੈਂ ਸਮਝਦਾ ਹਾਂ ਕਿ ਇਸ ਨੂੰ ਮੀਟਿੰਗ ਤਕ ਹੀ ਨਾ ਨੀਯਤ ਕੀਤਾ ਜਾਏ ਬਲਕਿ ਇਸ ਨੂੰ ਲੋਕਾਂ ਤਕ ਪਹੁੰਚਾਇਆ ਜਾਏ। ਆਲ ਪਾਰਟੀਜ਼ ਮੀਟਿੰਗ ਵਿਚ ਰੈਜ਼ੋਲਿਊਸ਼ਨ ਪਾਸ ਕਰ ਦੇਣਾ ਜਾਂ ਫਿਰ ਵਿਧਾਨ ਸਭਾ ਵਲੋਂ ਰੈਜ਼ੋਲਿਊਸ਼ਨ ਪਾਸ ਕਰਾ ਦੇਣਾ, ਇਸ ਨਾਲ ਕੁਝ ਨਹੀਂ ਹੋਣਾ। ਇਥੇ ਤਾਂ ਲੋੜ ਹੈ ਕਿ ਪੀਸ ਮਾਰਚ ਕੀਤੇ ਜਾਣ ਔਰ ਲੋਕਾਂ ਵਿਚ ਜਾ ਕੇ ਦੱਸਿਆ ਜਾਏ ਕਿ ਕੀ ਕੁਝ ਹੋ ਰਿਹਾ ਹੈ। ਮਤੇ ਦੀ ਗੱਲ ਦਰੁਸਤ ਹੈ ਪਰ ਇਸ ਨੂੰ ਥੋੜ੍ਹਾ ਜਿਹਾ ਅਗੇ ਵਧਾਓ ਅਤੇ ਲੋਕਾਂ ਵਿਚ ਜਾ ਕੇ ਦੱਸੋ। ਜੋ ਕੁਝ ਉਥੇ ਹੋ ਰਿਹਾ ਹੈ ਉਸ ਬਾਰੇ ਲੋਕਾਂ ਨੂੰ ਜਾ ਕੇ ਦੱਸੋ ਜੋ ਦੇਸ਼ ਪ੍ਰਤੀ ਸਾਡਾ ਫਰਜ਼ ਹੈ ਉਸ ਬਾਰੇ ਲੋਕਾਂ ਨੂੰ ਦਸਿਆ ਜਾਏ ਕਿ ਉਹ ਤਦੇ ਹੀ ਪੂਰਾ ਹੋ ਸਕਦਾ ਹੈ ਜੇਕਰ ਅਸੀਂ ਲੋਕਾਂ ਨੂੰ ਉਨ੍ਹਾਂ ਦੇ ਖਿਲਾਫ ਲੈ ਕੇ ਨਾਲ ਚਲੀਏ।

ਸਪੀਕਰ ਸਾਹਿਬ, ਇਥੇ ਇਕ ਗੱਲ ਹੋਰ ਕਹੀ ਗਈ ਹੈ ਕਿ ਇਹ ਕ੍ਰੀਏਸ਼ਨ ਇਧਰ ਦੀ ਹੈ। ਪਰ ਮੈਂ ਸਮਝਦਾ ਹਾਂ ਕਿ ਕੁਝ ਬੰਦਿਆਂ ਦੀ ਹੋ ਸਕਦੀ ਹੈ। ਕਿਸੇ ਪਾਰਟੀ ਵਿਚ ਕੁਝ ਬੰਦੇ

ਅਜਿਹੇ ਹੋ ਸਕਦੇ ਹਨ। ਅਬ ਨਵੀਂ ਗਲ ਇਧਰੋਂ ਹੋ ਰਹੀ ਹੈ। ਅਸਲ ਵਿਚ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅਮਰੀਕਨ ਸਾਮਰਾਜ ਸਭ ਕੁਝ ਕਰਾ ਰਿਹਾ ਹੈ। ਉਹ ਧਰਮ ਨੂੰ ਵਰਤ ਰਿਹਾ ਹੈ, ਰਿਜਨ ਨੂੰ, ਬੋਲੀ ਨੂੰ ਅਤੇ ਜ਼ਾਤ ਨੂੰ ਵਰਤ ਰਿਹਾ ਹੈ। ਮਾਰਚ ਦੀ "ਪ੍ਰੀਤਲੜੀ" ਵਿਚ ਇਕ ਆਰਟੀਕਲ ਹੈ। ਪਹਿਲਾਂ "ਲਿੰਕ" ਵਿਚ ਆਇਆ ਹੈ, "ਪੈਟ੍ਰੀਆਟ" ਅਖਬਾਰ ਵਿਚ ਆਇਆ ਹੈ "ਪ੍ਰੀਤਲੜੀ" ਜੋ ਮਾਰਚ ਦੀ ਹੈ ਉਸ ਵਿਚ ਲਿਖਿਆ ਹੋਇਆ ਹੈ "ਟੋਟੇ ਟੋਟੇ ਹਿੰਦੁਸਤਾਨ ਦੇ ਸੀ. ਆਈ. ਏ. ਦਾ ਨਵਾਂ ਪਲਾਨ"। ਯੂਨਾਈਟਿਡ ਨੇਸ਼ਨਜ਼ ਦਾ ਨੁਮਾਇੰਦਾ ਕਰਕ ਪੈਟ੍ਰਿਕ ਕਹਿੰਦਾ ਹੈ ਕਿ ਇਹ ਕੁਝ ਕਰਨਾ ਚਾਹੀਦਾ ਹੈ ਤਾਂ ਅਗੇ ਵਧ ਸਕਦੇ ਹਾਂ ਨਹੀਂ ਤਾਂ ਸੋਵੀਅਤ ਯੂਨੀਅਨ ਅੱਗੇ ਵਧ ਗਿਆ ਹੈ। ਮੈਂ ਜ਼ਿਆਦਾ ਨਹੀਂ ਕਹਿੰਦਾ ਅਤੇ ਸਿਰਫ ਦੋ ਗਲਾਂ ਕਹਿਣੀਆਂ ਚਾਹੁੰਦਾ ਹਾਂ ਜੋ ਇਨ੍ਹਾਂ ਨੇ ਸਾਡੇ ਹਿੰਦੁਸਤਾਨ ਬਾਰੇ ਕਿਹਾ ਹੈ। ਜੋ ਇਨ੍ਹਾਂ ਨੇ ਕਿਹਾ ਹੈ ਉਹੀ ਕਹਿਣਾ ਚਾਹੁੰਦਾ ਹਾਂ ਕਿ ਬੀਬੀ ਕਹਿੰਦੀ ਹੈ :

"ਬਦਕਿਸਮਤੀ ਨਾਲ, ਕੁਝ ਅਜਿਹੇ ਉਲਝੇ ਹੋਏ ਕਾਰਨਾਂ ਕਰਕੇ ਜਿਨ੍ਹਾਂ ਦੀ ਤਫਸੀਲ ਇਥੇ ਨਹੀਂ ਦਿੱਤੀ ਜਾ ਸਕਦੀ, ਹਿੰਦੁਸਤਾਨ ਦੀ ਆਜ਼ਾਦੀ ਤੋਂ ਬਾਦ ਅਮਰੀਕਾ ਇਸ ਮੁਲਕ ਨਾਲ ਤਸੱਲੀ-ਬਖਸ਼ ਸਬੰਧ ਬਣਾਉਣ ਵਿਚ ਨਾਕਾਮਯਾਬ ਰਿਹਾ ਹੈ। ਗਾਂਧੀ ਹਕੂਮਤ ਅਮਰੀਕਾ ਵਿਰੋਧੀ ਨੀਤੀਆਂ ਅਖਤਿਆਰ ਕਰਦੀ ਹੈ। ਵਿਸ਼ੇਸ਼ਕਰ ਅਫਗਾਨਿਸਤਾਨ ਅਤੇ ਦੱਖਣੀ ਪੂਰਬ ਏਸ਼ੀਆ ਮੁਤੱਲਕ। ਪਰ ਹਿੰਦੁਸਤਾਨ ਉਹ ਸ਼ੇਰ ਨਹੀਂ ਜਿਸ ਦਾ ਉਹ ਦਾਅਵਾ ਕਰਦਾ ਹੈ, ਅਸਲ ਵਿਚ ਚੀਨੀ ਲੇਬਲ ਕਾਗਜ਼ੀ ਸ਼ੇਰ ਵਧੇਰੇ ਢੁਕਦਾ ਹੈ। ਉਸ ਦੀ ਕਮਜ਼ੋਰੀ ਇਹ ਹੈ ਕਿ ਬੜੇ ਸਾਰੇ ਅੰਦਰੂਨੀ ਅਤੇ ਕੌਮਾਂਤਰੀ ਮਸਲੇ ਅਜੇ ਅਣਸੁਲਝਾਏ ਪਏ ਹਨ। ਸਮੁੱਚੇ ਤੌਰ ਤੇ ਗਰੀਬੀ ਦੇ ਮਸਲੇ ਤੋਂ ਇਲਾਵਾ, ਵੱਖਵਾਦੀ ਲਹਿਰ ਦਾ ਵਾਧਾ ਹੁਣ ਪ੍ਰਤੱਖ ਹੋ ਰਿਹਾ ਹੈ। ਇਸ ਹੱਦ ਤਕ ਕਿ ਇਸ ਦੇ ਵੱਖ ਵੱਖ ਟੋਟੇ ਹੋਣੇ ਵਾਕਈ ਮੁਮਕਿਨ ਹਨ। ਜਿਸ ਨਾਲ ਤੀਸਰੀ ਦੁਨੀਆਂ ਅਤੇ ਹੋਰ ਦੇਸ਼ਾਂ ਉਤੇ ਇਸ ਦਾ ਪ੍ਰਭਾਵ ਖਤਮ ਹੋ ਜਾਏਗਾ। ਇਸ ਤਰ੍ਹਾਂ ਦੀ ਘਟਨਾ ਭਾਵੇਂ ਨਵੀਆਂ ਔਕੜਾਂ ਨੂੰ ਜਨਮ ਦੇਏਗੀ ਪਰ ਨਿਰਪੱਖ ਹਿੰਦੁਸਤਾਨ ਦੇ ਰਵਾਇਤੀ ਮਿੱਤਰ ਸੋਵੀਅਤ ਯੂਨੀਅਨ ਨੂੰ ਡੂੰਘੀ ਸੱਟ ਵਜੇਗੀ ਅਤੇ ਜੇ ਹਿੰਦੁਸਤਾਨ ਟੋਟੇ ਹੋਣੋਂ ਬਚ ਵੀ ਗਿਆ ਤਾਂ ਵੀ ਇੰਦਰਾ ਗਾਂਧੀ ਦੇ ਗੈਰ-ਕਮਿਊਨਿਸਟ ਵਿਰੋਧੀ ਰਲਕੇ ਅਜਿਹੀ ਹਾਲਤ ਬਣਾ ਸਕਦੇ ਹਨ ਕਿ ਹਿੰਦੁਸਤਾਨ ਨੂੰ ਇਕ ਅਸਲੀਅਤ ਨੂੰ ਪਹਿਚਾਣਦੀ ਸਰਕਾਰ ਬਦਲੇ ਵਿਚ ਦੇ ਸਕਣ। ਨਹਿਰੂ ਗਾਂਧੀ ਰਵਾਇਤ ਦੇ ਭੁਰ ਭੁਰਾ ਜਾਣ ਨੂੰ ਅਮਰੀਕਾ ਕੁਝ ਇਤਮਿਨਾਨ ਨਾਲ ਦੇਖੇਗਾ।"

ਇਸ ਤੋਂ ਬਾਅਦ ਵੀ ਮੇਰੇ ਕਿਸੇ ਭਰਾ ਨੇ ਦੱਸਿਆ ਹੈ ਕਿ ਅਮਰੀਕਾ ਹਿੰਦੁਸਤਾਨ ਬਾਰੇ ਕੀ ਸੋਚ ਰਿਹਾ ਹੈ ਅਤੇ ਹਿੰਦੁਸਤਾਨ ਨੂੰ ਕੀ ਬਣਾਉਣਾ ਚਾਹੁੰਦਾ ਹੈ। ਸਾਡਾ ਫਰਜ਼ ਹੈ ਕਿ ਦੇਸ਼ ਦੀ ਆਜ਼ਾਦੀ ਨੂੰ ਜਦੋਂ ਇਸ ਤਰ੍ਹਾਂ ਦਾ ਖਤਰਾ ਹੋਵੇ ਤਾਂ ਅਸੀਂ ਸਾਰੇ ਇਕੱਠੇ ਹੋ ਕੇ ਉਸ ਦੇ ਖਿਲਾਫ ਲੜੀਏ ਤਾਕਿ ਆਪਣੇ ਆਪ ਨੂੰ ਬਚਾ ਸਕੀਏ। ਮੈਂ ਸਮਝਦਾ ਹਾਂ ਕਿ ਉਸ ਨੂੰ ਹਿਸਟਰੀ ਕਦੇ ਮੁਆਫ ਨਹੀਂ ਕਰੇਗੀ ਅਗਰ ਕੋਈ ਇਨ੍ਹਾਂ ਅਮਰੀਕਾ ਦੀਆਂ ਸਾਜ਼ਸ਼ਾਂ ਦੇ ਖਿਲਾਫ ਇਕੱਠੇ ਹੋ ਕੇ ਨਹੀਂ ਲੜੇਗਾ। ਇਸ ਦੇ ਖਿਲਾਫ ਸਾਰਿਆਂ ਨੂੰ ਇਕੱਠੇ ਹੋ ਕੇ ਇਕ ਲਹਿਰ ਚਲਾਉਣੀ ਚਾਹੀਦੀ ਹੈ ਤਾ ਕਿ ਉਹ ਸਾਡੇ ਦੇਸ਼ ਦਾ ਕੁਝ ਵਿਗਾੜ ਨਾ ਸਕੇ।

**ਸਰਦਾਰ ਬੀਰ ਦਵਿੰਦਰ ਸਿੰਘ** (ਸਰਹਿੰਦ) : ਸਪੀਕਰ ਸਾਹਿਬ, ਜੋ ਪ੍ਰਸਤਾਵ ਸਰਦਾਰ ਬੀਰ ਪਾਲ ਸਿੰਘ ਹੋਰਾਂ ਨੇ ਪੇਸ਼ ਕੀਤਾ ਹੈ, ਮੈਂ ਉਸ ਪ੍ਰਸਤਾਵ ਤੇ ਆਪਣੇ ਵਿਚਾਰ ਪ੍ਰਗਟ ਕਰਨ

[ ਸਰਦਾਰ ਬੀਰਵਿਦਰ ਸਿੰਘ ]

ਲਈ ਖੜਾ ਹੋਇਆ ਹਾਂ । ਬਹੁਤ ਠੀਕ ਸਮੇਂ ਤੇ, ਠੀਕ ਤਰੀਕੇ ਨਾਲ, ਬਹੁਤ ਠੀਕ ਸਥਾਨ ਤੇ ਠੀਕ ਬੰਦਿਆਂ ਵਲੋਂ, ਠੀਕ ਗਲ ਕੀਤੀ ਜਾ ਰਹੀ ਹੈ । ਮੈਨੂੰ ਇਸ ਗਲ ਦਾ ਦੁੱਖ ਵੀ ਹੈ ਕਿ ਸਮੇਂ ਦੀ ਨਜ਼ਾਕਤ ਔਰ ਉਸ ਦੀ ਗਰੈਵਿਟੀ ਨੂੰ ਅੱਜ ਕੁਝ ਸੱਜਣਾ ਵਲੋਂ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਜਾ ਰਹੀ । ਇਹ ਗਲ ਹੋਰ ਵੀ ਬਹੁਤ ਦੁਖੀ ਕਰਨ ਵਾਲੀ ਹੈ ਕਿ ਅਸੀਂ ਇਕ ਐਸਾ ਪ੍ਰਸਤਾਵ, ਇਕ ਐਸੀ ਬੇਨਤੀ ਉਨ੍ਹਾਂ ਧਾਰਮਿਕ ਵਿਅਕਤੀਆਂ ਪਾਸ ਇਸ ਸਦਨ ਰਾਹੀਂ ਕਰ ਰਹੇ ਹਾਂ ਜਿਨ੍ਹਾਂ ਦੀ ਚਿੰਤਾ ਸਾਡੇ ਤੋਂ ਪਹਿਲਾਂ ਉਨ੍ਹਾਂ ਦੀ ਬਹੁਤ ਵੱਡੀ ਚਿੰਤਾ ਹੋਣੀ ਚਾਹੀਦੀ ਸੀ ਕਿਉਂਕਿ ਉਨ੍ਹਾਂ ਦੇ ਸਮੇਂ ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਦੀ ਜ਼ਿਮੇਵਾਰੀ ਸੰਵਿਧਾਨਕ ਤੌਰ ਤੇ ਵੀ (ਵਿਘਨ) ਰਾਜ ਜੀ, ਤੁਹਾਡੇ ਵੇਲੇ ਮੈਂ ਕਦੇ ਇਸ ਤਰ੍ਹਾਂ ਨਹੀਂ ਕੀਤਾ। ਉਨ੍ਹਾਂ ਵਿਅਕਤੀਆਂ ਨੂੰ ਇਸ ਸਦਨ ਵਲੋਂ ਗੁਜ਼ਾਰਸ਼ ਕੀਤੀ ਜਾ ਰਹੀ ਹੈ ਜਿਨ੍ਹਾਂ ਤੇ ਸੰਵਿਧਾਨਿਕ ਤੌਰ ਤੇ ਸਮੁੱਚੀ ਸਿੱਖ ਸੰਗਤ ਵਲੋਂ ਇਹ ਜ਼ਿਮੇਵਾਰੀ ਆਇਦ ਕੀਤੀ ਗਈ ਹੈ । ਨਾ ਸਿਰਫ ਉਨ੍ਹਾਂ ਦੀ ਪਵਿੱਤਰਤਾ, ਧਾਰਮਿਕ ਅਸਥਾਨਾਂ ਦੀ ਪਵਿੱਤਰਤਾ ਦੀ ਰਾਖੀ ਕਰਨੀ ਹੈ ਬਲਕਿ ਗੁਰਮਤ ਔਰ ਸਿੱਖ ਸਿਧਾਂਤ ਦਾ ਪਰਚਾਰ ਵੀ ਗੁਰੂ ਨਾਨਕ ਵਲੋਂ ਦਰਸਾਏ ਹੋਏ ਰਾਹਾਂ ਤੇ ਕਰਨਾ ਹੈ। ਪਰ ਅਫਸੋਸ ਹੈ, ਸਪੀਕਰ ਸਾਹਿਬ, ਕਿ ਇਤਿਹਾਸ ਇਕ ਬੜਾ ਖਤਰਨਾਕ ਮੋੜ ਕੱਟ ਬੈਠਾ ਹੈ । ਉਨ੍ਹਾਂ ਲੋਕਾਂ ਪਾਸੋਂ ਜਿਨ੍ਹਾਂ ਤੋਂ ਧਰਮ ਔਰ ਪਿਆਰ ਦੇ ਸੁਨੇਹੇ ਦੀ ਉਡੀਕ ਕੀਤੀ ਜਾਂਦੀ ਸੀ ਉਨ੍ਹਾਂ ਪਾਸੋਂ ਖੂਨ ਖਾਰ ਔਰ ਦਰਿੰਦਿਆਂ ਦੀਆਂ ਆਵਾਜ਼ਾਂ ਸੁਣ ਰਹੇ ਹਾਂ । ਪਿਛਲੇ ਤਕਰੀਬਨ ਡੇਢ ਪੌਣੇ ਦੋ ਸਾਲਾਂ ਤੋਂ ਜੋ ਕਤਲੇ ਆਮ ਅਤੇ ਪੰਜਾਬ ਦੇ 5 ਪਾਣੀਆਂ ਦੀ ਧਰਤੀ ਤੇ ਧਰਮ ਦੇ ਅਖੌਤੀ ਠੇਕੇਦਾਰਾਂ ਨੇ ਜੋ ਜ਼ਹਿਰ ਘੋਲਿਆ ਉਸ ਦਾ ਤੁਹਾਨੂੰ ਪਤਾ ਹੈ ਅਤੇ ਪਤਾ ਲਗਦਾ ਹੈ ਕਿ ਉਨ੍ਹਾਂ ਲੋਕਾਂ ਦਾ ਧਰਮ ਤੇ ਵਿਸ਼ਵਾਸ ਨਹੀਂ ਰਿਹਾ । ਮੈਂ ਪਹਿਲਾਂ ਵੀ ਇਕ ਦਫਾ ਇਸ ਜਗ੍ਹਾ ਤੇ ਬੋਲਦੇ ਹੋਏ ਜ਼ਿਕਰ ਕੀਤਾ ਸੀ ਕਿ ਜਿਸ ਗੁਰਦੁਆਰਾ ਸਾਹਿਬ, ਇਹ ਦਰਬਾਰ ਸਾਹਿਬ ਦੀ ਨੀਂਹ ਸਾਈਂ ਮੀਆਂ ਮੀਰ ਨੇ ਰਖੀ ਹੋਵੇ, ਜਿਸ ਦਰਬਾਰ ਸਾਹਿਬ ਦੀ ਚੌਰ ਦਰਬਾਰੀ ਬਾਬਾ ਬੁਢਾ ਨੇ ਕੀਤੀ ਹੋਵੇ ਅਤੇ ਜਿਸ ਤੋਂ ਸੰਦੇਸ਼ ਇਹ ਹੋਵੇ ਕਿ ਉਪਦੇਸ਼ ਚਾਰ ਵਰਨਾਂ ਤੋਂ ਸਾਂਝਾ। ਸਭਨਾਂ ਨੂੰ ਸਾਂਝਾ ਕਿਹਾ ਹੋਵੇ । ਭਾਈਵਾਲ ਦਾ ਸੰਦੇਸ਼ ਦਿੱਤਾ ਹੋਵੇ । ਹਰਿਮੰਦਰ ਦਾ ਨਾਮ ਸੁਣਦੇ ਹੀ ਮਨ ਨੂੰ ਸ਼ਾਂਤੀ ਮਿਲਦੀ ਹੋਵੇ । ਗੁਰੂ ਨਾਨਕ ਦਾ ਧਰਮ ਕਿਸੇ ਦੇ ਖਿਲਾਫ ਨਹੀਂ । ਉਨ੍ਹਾਂ ਨੇ ਬੜੇ ਪਿਆਰ ਨਾਲ ਆਪਣਾ ਮੱਤ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਸੀ। ਉਨ੍ਹਾਂ ਨੇ ਕਿਸੇ ਦਾ ਦਿਲ ਨਹੀਂ ਦੁਖਾਇਆ । ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਗੁਰੂ ਨਾਨਕ ਮੱਕੇ ਮਦੀਨੇ ਗਏ। ਉਨ੍ਹਾਂ ਦੀਆਂ ਚਾਰ ਉਦਾਸੀਆਂ ਹਨ ਜੋ ਕਿ ਉਨ੍ਹਾਂ ਨੇ ਪੈਦਲ ਚਲ ਕੇ ਕੀਤੀਆਂ । ਫਿਰ ਉਨ੍ਹਾਂ ਦੀ ਸਿੱਧਾਂ ਨਾਲ ਗੋਸ਼ਟੀ ਹੋਈ । ਸਿੱਧਾਂ ਦੀ ਗੋਸ਼ਟੀ ਸਮੇਂ ਸਿਧਾਂ ਨੇ ਉਨ੍ਹਾਂ ਨੂੰ ਬੜੇ ਸਵਾਲ ਕੀਤੇ। ਉਨ੍ਹਾਂ ਵਿਚੋਂ ਦੋ ਸਵਾਲ ਮੈਂ ਤੁਹਾਡੇ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ। ਪਹਿਲਾ ਸਵਾਲ ਇਹ ਸੀ ਕਿ ਕੀ ਕਾਰਨ ਹੈ ਕਿ ਆਪ ਆਪਣਾ ਨਾਰਮਲ ਜੀਵਨ ਛੱਡ ਕੇ ਇਸ ਉਦਾਸੀ ਵਲ ਕਿਉਂ ਤੁਰੇ ਹੋ ? ਤੁਸੀਂ ਮਾਤਾ, ਪਿਤਾ ਅਤੇ ਪਰੀਵਾਰ ਨੂੰ ਛੱਡ ਕੇ ਇਹ ਭਗਵਾ ਬਾਣਾ ਕਿਉਂ ਪਾਇਆ ਹੈ ? ਇਨ੍ਹਾਂ ਉਦਾਸੀਆਂ ਦਾ ਕੀ ਕਾਰਨ ਹੈ ? ਤੁਸੀਂ ਕਿਸ ਦੀ ਤਲਾਸ਼ ਵਿਚ ਹੋ ? ਕਿਸ ਚੀਜ਼ ਦੇ ਮੁਤੱਲਸੀ ਹੋ ? ਗੁਰੂ ਨਾਨਕ ਦਾ ਜਵਾਬ ਸੀ ਕਿ ਦੁਨੀਆਂ ਦੇ ਭਲੇ ਲਈ ਇਨ੍ਹਾਂ ਉਦਾਸੀਆਂ ਲਈ ਤੁਰਿਆਂ ਹਾਂ । ਇਸ ਦੀ ਖਾਤਰ ਦੁਨੀਆਂ ਦੇ ਵੱਖ ਵੱਖ ਕੋਨੇ ਵਿਚ ਜਾ ਕੇ ਨਜ਼ਰ ਮਾਰ ਰਿਹਾ ਹਾਂ । ਗੁਰੂ ਨਾਨਕ ਨੇ ਜ਼ਿੰਦਗੀ ਦਾ ਕੋਈ ਐਸਾ ਸ਼ੋਭਾ ਨਹੀਂ ਛੱਡਿਆ ਜੋ ਵਿਚਾਰਾਂ ਦੇ ਰਾਹੀਂ ਛੋਹਿਆ ਨਾ ਹੋਵੇ । ਮੈਂ ਸਮਝਦਾ ਹਾਂ ਕਿ ਗੁਰੂ ਨਾਨਕ ਦੀ ਪੈਗੰਮਬਰੀ ਸ਼ਕਤੀ ਤੋਂ ਕੋਈ ਵੀ ਵਿਅਕਤੀ ਇਨਕਾਰੀ ਨਹੀਂ ਹੋ ਸਕਦਾ । ਸਪੀਕਰ ਸਾਹਿਬ, ਮੇਰਾ ਇਹ ਵਿਸ਼ਵਾਸ਼ ਹੈ ਕਿ ਦਰਬਾਰ ਸਾਹਿਬ ਵਿਚ ਛੁਪੇ ਹੋਏ ਲੋਕ, ਛੁਪਾਉਣ ਵਾਲੇ ਲੋਕ ਸਣੇ ਸੰਤ ਭਿੰਡਰਾਂਵਾਲਾ, ਟੌਹੜਾ ਅਤੇ ਲੌਂਗੋਵਾਲ

ਇਹ ਜ਼ਰੂਰ ਗੁਰੂ ਨਾਨਕ ਦੇ ਸਮੁਚੇ ਵਿਚਾਰਾ ਨੂੰ ਕਬੂਲ ਕਰਦੇ ਹੋਣਗੇ। ਨਾ ਹੀ ਐਸਾ ਕਿਸੇ ਸਿੱਖ ਨੂੰ ਅਧਿਕਾਰ ਹੈ ਕਿ ਉਹ ਕੁਝ ਹਿਸੇ ਨੂੰ ਅਸਵੀਕਾਰ ਕਰ ਦੇਵੇ। ਹਿੰਦੁਸਤਾਨ ਤੇ ਬਾਬਰ ਦਾ ਹਮਲਾ ਹੋਇਆ। ਉਸ ਵੇਲੇ ਗੁਰੂ ਨਾਨਕ ਨੇ ਸਭ ਤੋਂ ਸਖਤ ਪ੍ਰੋਟੈਸਟ ਕੀਤਾ। ਇਥੇ ਕਹਿੰਦੇ ਹਨ ਕਿ ਦਰਬਾਰ ਸਾਹਿਬ ਵਿਚ ਬੈਠੇ ਲੋਕਾਂ ਨੂੰ ਇਹ ਕੁਝ ਨਹੀਂ ਕਰ ਸਕਦੇ; ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਕੁਝ ਨਹੀਂ ਕਹਿ ਸਕਦੇ ਸੰਤ ਭਿੰਡਰਾਂਵਾਲਾ ਨੂੰ ਕੁਝ ਨਹੀਂ ਕਹਿ ਸਕਦੇ। ਸਪੀਕਰ ਸਾਹਿਬ, ਯਾਦ ਹੈ ਕਿ ਗੁਰੂ ਨਾਨਕ ਨੇ ਬਾਬਰ ਦੇ ਹਮਲੇ ਵੇਲੇ ਸਭ ਤੋਂ ਸਖਤ ਪ੍ਰੋਟੈਸਟ ਕੀਤਾ ਸੀ। ਉਨ੍ਹਾਂ ਨੇ ਕਿਸੇ ਦੁਨਿਆਵੀ ਸ਼ਕਤੀ ਪਾਸ ਨਹੀਂ ਬਲਕਿ ਪ੍ਰਮਾਤਮਾ ਸਰਬ ਸ਼ਕਤੀਮਾਨ ਪਾਸ ਐਨੀ ਗਲ ਕਹੀ ਸੀ :—

ਏਤੀ ਮਾਰ ਪਈ ਕਰਲਾਣੈ,
ਤੈਂ ਕੀ ਦਰਦੁ ਨਾ ਆਇਆ।

ਉਨ੍ਹਾਂ ਨੇ ਪ੍ਰਮਾਤਮਾ ਪਾਸ ਇਹ ਗਲ ਕਹੀ ਸੀ। ਬਾਬਰ ਦੇ ਹਮਲੇ ਵੇਲੇ ਦੁਨੀਆਂ ਪੁਕਾਰ ਉਠੀ ਸੀ। ਗੁਰੂ ਨਾਨਕ ਦੀ ਆਤਮਾ ਦੀ ਆਵਾਜ਼ ਹੈ, ਉਨ੍ਹਾਂ ਦੀ ਪੈਗੰਬਰੀ ਸ਼ਕਤੀ ਦੀ ਆਵਾਜ਼ ਹੈ। ਗੁਰੂ ਨਾਨਕ ਨੇ ਅਕਾਲ ਪੁਰਖ ਨੂੰ ਕਿਹਾ ਸੀ :—

ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ।
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ।

ਜੇ ਤਕੜਾ ਤਕੜੇ ਨੂੰ ਮਾਰੇ ਤਾਂ ਕੋਈ ਦੋਸ਼ ਨਹੀਂ ਹੈ ਪਰ ਜੇ ਹਥਿਆਰ ਬੰਦ ਹੋਰ ਮਜ਼ਲੂਮ, ਨਿਹੱਥੇ ਲੋਕਾਂ ਨੂੰ ਗਲੀਆਂ ਬਜ਼ਾਰਾਂ ਵਿਚ ਲਗਾਤਾਰ ਕਤਲ ਕਰਦੇ ਚਲੇ ਜਾਣ ਤਾਂ ਇਸ ਤੇ ਪ੍ਰੋਟੈਸਟ ਕਰਨਾ ਹੀ ਪਵੇਗਾ। ਇਸ ਦਾ ਸਵਾਲ ਵੀ ਕਰਨਾ ਪਵੇਗਾ। ਜਿਹੜੇ ਉਥੇ ਆਸਰਾ ਲੈਕੇ ਬੈਠੇ ਹਨ, ਉਨ੍ਹਾਂ ਨੂੰ ਵੀ ਅਤੇ ਜਿਨ੍ਹਾਂ ਦਾ ਸਹਾਰਾ ਲੈ ਕੇ ਉਹ ਉਥੇ ਬੈਠੇ ਹਨ ਅਤੇ ਜਿਹੜੇ ਉਨ੍ਹਾਂ ਨੂੰ ਪਰੋਟੈਕਸ਼ਨ ਦੇਣੀ ਆਪਣੀ ਬੁਨਿਆਦੀ ਜ਼ਿਮੇਵਾਰੀ ਸਮਝਦੇ ਹਨ ਉਨ੍ਹਾਂ ਨੂੰ ਵੀ ਦੇਖਣਾ ਪਵੇਗਾ। ਸਪੀਕਰ ਸਾਹਿਬ, ਬੜਾ ਲੋਕਾਂ ਨੂੰ ਡਰਾਇਆ ਧਮਕਾਇਆ ਜਾ ਰਿਹਾ ਹੈ। ਮੈਂ ਬਾਹਿਰ ਵੀ ਆਪਣੀਆਂ ਤਕਰੀਰਾਂ ਵਿਚ ਕਿਹਾ ਸੀ ਕਿ ਕਈ ਕਹਿੰਦੇ ਹਨ ਕਿ ਐਮ. ਐਲ. ਏਜ਼ ਨੂੰ ਬਾਹਰ ਨਹੀਂ ਨਿਕਲਣ ਦਿਆਂਗੇ, ਇਨ੍ਹਾਂ ਦੇ ਘਿਰਾਓ ਕਰਾਂਗੇ, ਇਨ੍ਹਾਂ ਨੂੰ ਕਤਲ ਕਰ ਦਿਆਂਗੇ, ਇਨ੍ਹਾਂ ਦੇ ਘਰਾਂ ਤੇ ਬੰਬ ਸੁਟੇ ਜਾਣਗੇ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ, ਸਦਨ ਦੇ ਰਾਹੀਂ ਭਿੰਡਰਾਂ ਵਾਲੇ ਤੋਂ ਪੁੱਛਣਾ ਚਾਹੁੰਦਾ ਹਾਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਰਾ ਕੁਝ ਸਿਖੀ ਦੇ ਕਿਸ ਸਿਧਾਂਤ ਅਨੁਸਾਰ ਹੋ ਰਿਹਾ ਹੈ? ਇਹ ਸਿੱਖੀ ਦੀ ਕਿਸ ਬੁਨਿਆਦੀ ਰਵਾਇਤ ਨਾਲ ਹੋ ਰਿਹਾ ਹੈ? ਉਨ੍ਹਾਂ ਨੂੰ ਇਹ ਵਾਜ਼ੇਹ ਕਰਨਾ ਚਾਹੀਦਾ ਹੈ। ਹਰ ਰੋਜ਼ ਨਵੇਂ ਬਿਆਨ ਅਖਬਾਰਾਂ ਵਿਚ ਆਉਂਦੇ ਹਨ। ਮੈਂ ਪੂਰੀ ਜ਼ਿਮੇਵਾਰੀ ਨਾਲ ਕਹਿੰਦਾ ਹਾਂ ਕਿ ਅਸੀਂ ਵੀ ਜਾਨ ਛੋਲੇ ਵੇਚ ਕੇ ਨਹੀਂ ਲਈ ਹੋਈ, ਨਾ ਹੀ ਅਸੀਂ ਉਨ੍ਹਾਂ ਵਰਗੇ ਬੁਜ਼ਦਿਲ ਹਾਂ ਜਿਹੜੇ ਕਤਲ ਕਰਕੇ ਬਹਾਦਰ ਬਣੇ ਬੈਠੇ ਹਨ। ਅਸੀਂ ਲੋਕਾਂ ਦੀ, ਅਵਾਮ ਦੀ, ਨੁਮਾਇੰਦਗੀ ਕਰਦੇ ਹਾਂ। ਅਸੀਂ ਕੋਈ ਬੁਜ਼ਦਿਲ ਨਹੀਂ ਹਾਂ। ਜੇਕਰ ਕੋਈ ਬੁਜ਼ਦਿਲ ਆਦਮੀ ਸ਼ੇਰ ਦੀ ਖੱਲ ਪਾ ਲਵੇ ਤਾਂ ਉਹ ਬਹਾਦਰ ਨਹੀਂ ਬਣ ਸਕਦਾ ਔਰ ਕਿਸੇ ਬਹਾਦਰ ਬੰਦੇ ਨੂੰ ਸ਼ੇਰ ਦੀ ਖੱਲ ਪਾ ਕੇ ਦੁਨੀਆਂ ਵਿਚ ਵਿਚਰਨ ਦੀ ਲੋੜ ਨਹੀਂ ਕਿ ਉਹ ਕਹਿੰਦਾ ਫਿਰੇ ਮੈਂ ਨਿਡਰ ਹਾਂ। ਪਰ ਜੇ ਕੋਈ ਬੁਜ਼ਦਿਲ ਲੋਹੇ ਦਾ ਸੰਜੋਅ ਵੀ ਪਹਿਨ ਲਵੇ ਉਸ ਦਾ ਦਿਲ ਕੰਬਦਾ ਹੀ ਰਹੇਗਾ, ਉਹ ਬੁਜ਼ਦਿਲ ਹੀ ਰਹੇਗਾ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਵੀ ਕਬੀਲਦਾਰ ਹਾਂ।

[ਸਰਦਾਰ ਬੀਰ ਦਵਿੰਦਰ ਸਿੰਘ]

ਸਾਡੇ ਵੀ ਬੱਚੇ ਹਨ । ਸਾਡੀਆਂ ਭੈਣਾਂ ਹਨ । ਬਿਰਧ ਮਾਂ ਪਿਓ ਹਨ । ਉਨ੍ਹਾਂ ਨੂੰ ਵੀ ਸਾਡਾ ਡਰ ਹੈ। ਪਰ ਇਸ ਡਰ ਦੇ ਬਾਵਜੂਦ ਅਸੀਂ ਲੋਕਾਂ ਵਿਚ ਜਾਂਦੇ ਹਾਂ । (ਥੰਪਿੰਗ) ਅਸੀਂ ਸੜਕਾਂ ਤੇ ਜਾਂਦੇ ਹਾਂ, ਪਿੰਡਾਂ ਵਿਚ ਜਾਂਦੇ ਹਾਂ। ਮੈਂ ਸੰਤ ਭਿੰਡਰਾਂ ਵਾਲੇ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਤੂੰ ਬਹਾਦਰ ਹੈਂ ਤਾਂ ਛੁਪ ਕੇ ਕਿਉਂ ਬੈਠਾ ਹੈਂ ? What is the reason to confine himself to the precints of Golden temple ? If he is a right person, if he carries some religous wom with him he should come out; speak to the masses. We will also talk to the Sangat. Let the Sangat decide what is right. ਲੋਕ ਫੈਸਲਾ ਕਰ ਦੇਣ ਗੁਰਦੁਆਰਿਆਂ ਦੀ ਸੰਗਤ ਫੈਸਲਾ ਕਰ ਦੇਵੇ ਕਿ ਆਇਆ ਇਹ ਖੂਨੀ ਰਸਤਾ ਠੀਕ ਹੈ ਜਾਂ ਅਮਨ ਦਾ ਰਸਤਾ ਠੀਕ ਹੈ । ਸਪੀਕਰ ਸਾਹਿਬ, ਮੈਨੂੰ ਯਾਦ ਹੈ ਪਿਛੇ ਭਿੰਡਰਾਂ-ਵਾਲੇ ਨੇ ਐਲਾਨ ਕੀਤਾ ਸੀ ਕਿ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਦਾ ਰਸਤਾ ਅਪਨਾਉਣਾ ਚਾਹੀਦਾ ਹੈ। ਮੈਂ ਇਤਿਹਾਸ ਵਿਚੋਂ ਇਕ ਘਟਨਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਗੁਰੂ ਗੋਬਿੰਦ ਸਿੰਘ ਨੇ ਜਦੋਂ ਸਿੱਖਾਂ ਨੂੰ ਸ਼ਸਤਰ ਧਾਰੀ ਹੋਣ ਲਈ ਕਿਹਾ, ਭਾਈ ਨੰਦ ਲਾਲ ਗੁਰੂ ਗੋਬਿੰਦ ਸਿੰਘ ਦੇ ਪੋਇਟ ਸਨ। ਬਹੁਤ ਅੱਛੀਆਂ ਨਜ਼ਮਾਂ ਉਨ੍ਹਾਂ ਨੇ ਸਿੱਖ ਸਿਧਾਂਤਾਂ ਬਾਰੇ ਲਿਖੀਆਂ ਹਨ ਅਤੇ ਦਸਮ ਪਾਤਸ਼ਾਹ ਹਜ਼ੂਰ ਦੀ ਸਿਫਤ ਜੋ ਭਾਈ ਨੰਦ ਲਾਲ ਦੀ ਕਲਮ ਨੇ ਕੀਤੀ ਹੈ, ਸ਼ਾਇਦ ਹੀ ਕਿਸੇ ਹੋਰ ਆਦਮੀ ਨੇ ਇੰਨੀ ਖੂਬਸੂਰਤੀ ਨਾਲ ਕੀਤੀ ਹੋਵੇ। ਜਦੋਂ ਮਹਾਰਾਜ ਨੇ ਸਿੰਘ ਸੂਰਮੇ ਸਾਜਣ ਦੀ ਅਪੀਲ ਕੀਤੀ ਤਾਂ ਭਾਈ ਨੰਦ ਲਾਲ ਨੇ ਵੀ ਇਕ ਕਿਰਪਾਨ ਅਤੇ ਇਕ ਗਾਤਰਾਂ ਲੈ ਕੇ ਦਸਮ ਪਾਤਸ਼ਾਹ ਹਜ਼ੂਰ ਦੇ ਸਾਹਮਣੇ ਪੇਸ਼ ਹੋ ਕੇ ਅਰਜ਼ ਕੀਤੀ ਕਿ ਇਹ ਸ਼ਸਤਰ ਸਾਨੂੰ ਵੀ ਪਹਿਨਾ ਦਿਓ। ਗੁਰੂ ਮਹਾਰਾਜ ਉਹ ਕਿਰਪਾਨ ਅਤੇ ਗਾਤਰਾ ਲੈ ਕੇ ਅੰਦਰ ਚਲੇ ਗਏ । ਬਾਹਰ ਆ ਕੇ ਇਕ ਬਹੁਤ ਖੂਬਸੂਰਤ ਕਲਮ ਭਾਈ ਨੰਦ ਲਾਲ ਦੇ ਹਵਾਲੇ ਕਰ ਦਿੱਤੀ। ਗੁਰ ਮਹਾਰਾਜ ਨੇ ਕਿਹਾ ਕਿ ਭਾਈ ! ਤੁਹਾਡਾ ਕੰਮ ਤਲਵਾਰ ਚਲਾਉਣਾ ਨਹੀਂ ਹੈ । ਤੁਹਾਡਾ ਕੰਮ ਤਾਂ ਕਲਮ ਦਾ ਇਸਤੇਮਾਲ ਕਰਨਾ ਹੈ । ਜਦੋਂ ਤਲਵਾਰ ਦੀ ਜ਼ਰੂਰਤ ਪਵੇਗੀ ਤਾਂ ਇਸ ਨੂੰ ਮੈਂ ਇਸਤੇਮਾਲ ਕਰਾਂਗਾ—ਗਰੀਬਾਂ ਲਈ, ਮਜ਼ਲੂਮਾਂ ਲਈ, ਬੇਸਹਾਰਾ ਅਤੇ ਲਿਤਾੜੇ ਹੋਏ ਲੋਕਾਂ ਲਈ। ਕਿਸੇ ਜ਼ਾਲਮ ਦਾ ਸਿਰ ਲੈਣਾ ਹੋਵੇਗਾ ਤਾਂ ਉਹ ਕੰਮ ਮੈਂ ਕਰਾਂਗਾ । ਤੁਹਾਡਾ ਹੱਥ ਸਿਰਫ ਕਲਮ ਤੇ ਹੀ ਚਲਣਾ ਚਾਹੀਦਾ ਹੈ । ਮੈਂ ਪੁੱਛਦਾ ਹਾਂ ਕਿ ਇਹ ਮਾਲਾ ਵਾਲੇ ਹੱਥ, ਇਹ ਕਿਰ-ਪਾਨਾਂ ਵਾਲੇ ਹੱਥ ਬੇਕਸੂਰ ਲੋਕਾਂ ਦੇ ਖੂਨ ਨਾਲ ਹੋਲੀ ਕਿਉਂ ਖੇਡਦੇ ਹਨ ? ਦਮਦਮੀ ਟਕਸਾਲ ਦੀ ਮੈਂ ਬਹੁਤ ਇੱਜ਼ਤ ਕਰਦਾ ਹਾਂ । ਸੰਤ ਕਰਤਾਰ ਸਿੰਘ ਅਤੇ ਸੰਤ ਗੁਰਬਚਨ ਸਿੰਘ ਦਾ ਮੈਂ ਬਹੁਤ ਸਤਿਕਾਰ ਕਰਦਾ ਹਾਂ । ਇਹ ਹੀ ਉਹ ਸੰਤ ਸਨ ਜਿਨ੍ਹਾਂ ਦੇ ਨਾਂ ਤੇ ਇਹ ਟਕਸਾਲ ਕਾਇਮ ਹੋਈ, ਜਿਨ੍ਹਾਂ ਦੇ ਨਾਂ ਤੇ ਦਮਦਮਾ ਟਕਸਾਲ ਦਾ ਬੋਲ ਬਾਲਾ ਹੋਇਆ । ਇਸ ਟਕਸਾਲ ਦੇ ਸਦਕੇ ਸਿੱਖ ਹਰ ਕਿਸਮ ਦੀ ਕੁਰਬਾਨੀ ਕਰ ਸਕਦਾ ਹੈ ਲੇਕਿਨ ਇਹ ਕਤਲਾਂ ਦਾ ਰਸਤਾ ਉਨ੍ਹਾਂ ਨੇ ਨਹੀਂ ਸੀ ਅਪਣਾਇਆ ਜਿਹੜਾ ਕਿ ਸੰਤ ਭਿੰਡਰਾਂ ਵਾਲੇ ਨੇ ਅਪਣਾਇਆ ਹੈ ।

**ਸ੍ਰੀ ਸਪੀਕਰ :** ਵਾਈਂਡ ਅਪ ਕਰੋ, ਪਲੀਜ਼ ।

**ਸਰਦਾਰ ਬੀਰਦਵਿੰਦਰ ਸਿੰਘ :** ਸਪੀਕਰ ਸਾਹਿਬ, ਇਹ ਚੀਜ਼ ਤੁਸੀਂ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਨੂੰ ਕਹੋ ਕਿ ਉਹ ਆਪਣੀਆਂ ਤਸ਼ੱਦਦ ਦੀਆਂ ਕਾਰਵਾਈਆਂ ਬੰਦ ਕਰ ਦੇਣ । ਜੇ ਉਹ ਆਪਣੀਆਂ ਕਾਰਵਾਈਆਂ ਬੰਦ ਕਰ ਦਿੰਦੇ ਹਨ ਤਾਂ ਮੈਂ ਵੀ ਬੋਲਣਾ ਬੰਦ ਕਰ ਦਿਆਂਗੇ। ਅਸਲ ਵਿਚ ਤੁਹਾਡਾ ਜ਼ੋਰ ਵੀ ਸਾਡੇ ਤੇ ਹੀ ਚਲਦਾ ਹੈ, ਭਿੰਡਰਾਂ ਵਾਲੇ ਤੇ ਨਹੀਂ। ਤੁਸੀਂ ਇਹ ਹਥੌੜੀ ਲੈ ਕੇ ਦਰਬਾਰ

ਸਾਹਿਬ ਵਿਚ ਜਾਓ ਖਾਂ ਭਲਾ ! (ਹਾਸਾ) ਸਪੀਕਰ ਸਾਹਿਬ, ਮੈਂ ਉਥੇ ਜਾਣ ਲਈ ਤਿਆਰ ਹਾਂ । ਮੈਂ ਸੋਚਦਾ ਹਾਂ ਕਿ ਸੰਤ ਭਿੰਡਰਾਂਵਾਲੇ ਨੂੰ ਪੁੱਛ ਹੀ ਲਿਆ ਜਾਵੇ ਕਿ ਹੋਰ ਕਿੰਨੇ ਖ਼ੂਨ ਦੀ ਜ਼ਰੂਰਤ ਹੈ ਅਤੇ ਕਿੰਨੇ ਬੇਗੁਨਾਹਾਂ ਦਾ ਉਹ ਹੋਰ ਖ਼ੂਨ ਕਰਨਾ ਚਾਹੁੰਦੇ ਹਨ । ਮੈਂ ਬੜੀ ਜ਼ਿਮੇਵਾਰੀ ਨਾਲ ਇਹ ਕਹਿ ਰਿਹਾ ਹਾਂ–

I, myself, my children, my mother and my sister are ready for sacrifices He (Bhindranwala) can drink our blood. He can drink the blood of each member of the family. If still he is not satisfied some more people would come forward. We will go to the premises of Golden Temple and will offer our blood to him.

ਜੇ ਅਸੀਂ ਗੁਨਾਹਗਾਰ ਹਾਂ ਤਾਂ ਉਹ ਸਾਨੂੰ ਮਾਰ ਕੇ ਆਪਣੀ ਤਸੱਲੀ ਕਰ ਲੈਣ । ਜੇ ਅਸੀਂ ਗੁਨਾਹਗਾਰ ਹਾਂ ਤਾਂ ਸਾਨੂੰ ਕਤਲ ਕਰੋ ਲੇਕਿਨ ਬੇਗੁਨਾਹਾਂ ਦੇ ਲਹੂ ਦੀ ਹੋਲੀ ਨਾ ਖੇਡੋ । ਬਾਜ਼ਾਰਾਂ ਵਿਚ ਬੈਠੇ ਲੋਕਾਂ ਦੇ ਖ਼ੂਨ ਦੀ ਹੋਲੀ ਨਾ ਖੇਡੋ, ਇਹ ਕਦੀ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ । ਅਸੀਂ ਲੋਕਾਂ ਦੇ ਨੁਮਾਇੰਦੇ ਹਾਂ । ਸਾਡੀ ਜ਼ਿਮੇਵਾਰੀ ਸਿਰਫ ਇਹੀ ਨਹੀਂ ਬਣਦੀ ਕਿ ਅਸੀਂ ਅਸੈਂਬਲੀ ਵਿਚ ਆਈਏ, ਸਵਾਲ ਕਰੀਏ, ਸਪਲੀਮੈਂਟਰੀਜ਼ ਕਰੀਏ, ਤਕਰੀਰਾਂ ਕਰੀਏ ਤੇ ਫਿਰ ਆਪੋ ਆਪਣੇ ਘਰਾਂ ਨੂੰ ਚਲੇ ਜਾਈਏ ਬਲਕਿ ਸਾਡੀ ਜ਼ਿਮੇਵਾਰੀ ਇਹ ਵੀ ਬਣਦੀ ਹੈ ਕਿ ਅਸੀਂ ਲੋਕਾਂ ਦੀ ਜਾਨ ਤੇ ਮਾਲ ਦੀ ਹਿਫਾਜ਼ਤ ਕਰੀਏ । ਅਸੀਂ ਇਸ ਜ਼ਿਮੇਵਾਰੀ ਤੋਂ ਭੱਜਣ ਲਈ ਬਿਲਕੁਲ ਤਿਆਰ ਨਹੀਂ । ਮੈਂ ਟੋਹੜਾ ਸਾਹਿਬ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਅੱਤ ਤੇ ਖ਼ੁਦਾ ਦਾ ਵੈਰ ਹੁੰਦਾ ਹੈ । ਕਿਸੇ ਥਾਂ ਤੇ ਜਾ ਕੇ ਧਾਰਮਿਕ ਬੰਦੇ ਵੀ ਜਵਾਬ ਦੇਹ ਹਨ ਪਰ ਹੁਣ ਤਕ ਜੋ ਕਾਰਵਾਈਆਂ ਟੋਹੜਾ ਸਾਹਿਬ ਨੇ ਕੀਤੀਆਂ ਹਨ ਜਾਂ ਕਰਵਾਈਆਂ ਹਨ, ਉਨ੍ਹਾਂ ਵਿਚੋਂ ਇਕ ਵੀ ਗੱਲ ਧਾਰਮਿਕ ਨਹੀਂ ਹੈ । ਪਿਛਲੇ ਡੇਢ ਜਾਂ ਦੋ ਸਾਲਾਂ ਵਿਚ ਇਕ ਘਟਨਾ ਜਾਂ ਇਕ ਬਿਆਨ ਵੀ ਐਸਾ ਨਹੀਂ ਜਿਸ ਨੂੰ ਰਿਲੀਜਨ ਜਾਂ ਰਿਲੀਜਸ ਕਿਹਾ ਜਾ ਸਕੇ । ਇਸ ਵਿਚ ਕੀ ਤੁੱਕ ਹੈ ਕਿ ਕਿਸੇ ਲੜਾਈ ਦਾ ਜਾਂ ਕਿਸੇ ਐਜੀਟੇਸ਼ਨ ਦਾ ਆਗਾਜ਼ ਦਰਬਾਰ ਸਾਹਿਬ ਤੋਂ ਕੀਤਾ ਜਾਵੇ ਅਤੇ ਦਰਬਾਰ ਸਾਹਿਬ ਨੂੰ ਉਸ ਲੜਾਈ ਦਾ ਅਖਾੜਾ ਬਣਾਇਆ ਜਾਵੇ ? ਉਥੇ ਜਿਸ ਪਾਸੇ ਵੀ ਤੁਸੀਂ ਜਾਵੋ ਹਥਿਆਰਬੰਦ ਬੰਦਿਆਂ ਦਾ ਡੇਰਾ ਹੈ । ਉਹ ਦਰਬਾਰ ਸਾਹਿਬ ਦੀਆਂ ਬਰੂਹਾਂ ਬਰਬਾਦ ਕਰਨ ਲਈ ਤੁਲਿਆ ਹੋਇਆ ਹੈ । ਇਸ ਵਕਤ ਦਰਬਾਰ ਸਾਹਿਬ ਕੈਦ ਹੈ, ਉਸ ਦੀਆਂ ਬਰੂਹਾਂ ਕੈਦ ਹਨ । ਅੱਜ ਹਰ ਸਿੱਖ ਦਾ ਧਰਮ ਕੈਦ ਹੈ । ਕੀ ਕਿਸੇ ਨੂੰ ਇਹ ਭਰੋਸਾ ਹੈ ਕਿ ਜੇ ਉਹ ਉਥੇ ਮੱਥਾ ਟੇਕਣ ਲਈ ਜਾਵੇ ਤਾਂ ਭਿੰਡਰਾਂਵਾਲੇ ਅਤੇ ਉਸ ਦੇ ਚੇਲਿਆਂ ਨੂੰ ਇਹ ਸ਼ੱਕ ਨਹੀਂ ਪਵੇਗਾ ਕਿ ਉਹ ਸੀ. ਆਈ. ਡੀ. ਏ. ਦਾ ਬੰਦਾ ਹੈ ? ਜਿਸ ਆਦਮੀ ਉਤੇ ਵੀ ਸ਼ੱਕ ਹੁੰਦਾ ਹੈ, ਉਸ ਨੂੰ ਉਹ ਘੇਰ ਕੇ ਆਪਣੇ ਨਿੱਜੀ ਸੀ. ਆਈ. ਸਟਾਫ ਵਿਚ ਲੈ ਜਾਂਦੇ ਹਨ । 'ਜੱਗ ਬਾਣੀ' ਦੀ ਖਬਰ ਹੈ ਕਿ ਇਕ ਸਿੱਖ ਨੂੰ ਉਥੇ ਕੁੱਟਿਆ ਗਿਆ, ਮਾਰਿਆ ਗਿਆ, ਭੁਖਾ ਰਖਿਆ ਗਿਆ ਅਤੇ ਗੁਰੂ ਨਾਨਕ ਨਿਵਾਸ ਵਿਚ ਬੰਦ ਕਰਕੇ ਹੋਰ ਕਈ ਤਰ੍ਹਾਂ ਦੇ ਤਸੀਹੇ ਦਿੱਤੇ ਗਏ । He was interrogated. He was subject to the mercy and was beaten mercilessly also. Hence he was killed. His dead body was handed over to the Police. ਸਪੀਕਰ ਸਾਹਿਬ, ਗੁਰਦੁਆਰਾ ਸਾਹਿਬ ਵਿਚ ਦਾਖਲ ਹੋਣ ਦੀ ਸਾਡੀ ਇਕ ਮਰਿਆਦਾ ਹੈ । ਜਿਥੋਂ ਪਵਿੱਤਰ ਏਰੀਆ ਸ਼ੁਰੂ ਹੁੰਦਾ ਹੈ, ਉਸ ਵਿਚ ਦਾਖਲ ਹੋਣ ਤੋਂ ਪਹਿਲਾਂ ਅਸੀਂ ਜੋੜੇ ਉਤਾਰ ਲੈਂਦੇ ਹਾਂ, ਸਿਰ ਢੱਕ ਲੈਂਦੇ ਹਾਂ ਅਤੇ ਹੱਥ ਜੋੜ ਲੈਂਦੇ ਹਾਂ । ਉਸ ਤੋਂ ਬਾਦ ਇਕ ਪਾਣੀ ਦਾ ਖਾਲਾ ਆਉਂਦਾ ਹੈ, ਉਥੇ ਹੱਥ ਧੋਂਦੇ ਹਾਂ, ਪੈਰ ਧੋਂਦੇ ਹਾਂ । ਉਥੇ ਅਸੀਂ ਜੁਰਾਬਾਂ ਪਾ ਕੇ ਨਹੀਂ ਜਾ ਸਕਦੇ, ਜੋੜੇ ਪਾ ਕੇ ਨਹੀਂ ਜਾ ਸਕਦੇ । ਇਨ੍ਹਾਂ ਸਾਰੀਆਂ ਗੱਲਾਂ ਬਾਰੇ ਉਥੇ ਲਿਖਿਆ ਵੀ ਹੋਇਆ ਹੈ । ਮੈਂ

[ਸਰਦਾਰ ਬੀਰਦਵਿੰਦਰ ਸਿੰਘ]

ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਦਾ 5 ਸਾਲ ਪ੍ਰਧਾਨ ਰਿਹਾ ਹਾਂ ਅਤੇ ਮੈਂ ਬੜੀ ਜ਼ਿਮੇਵਾਰੀ ਨਾਲ ਕਹਿ ਰਿਹਾ ਹਾਂ ਕਿ ਇਥੇ ਜਿਸ ਗੁਰੂ ਨਾਨਕ ਨਿਵਾਸ ਦਾ ਜ਼ਿਕਰ ਹੁੰਦਾ ਰਹਿੰਦਾ ਹੈ, ਉਹ ਦਰਬਾਰ ਸਾਹਿਬ ਦਾ ਹਿੱਸਾ ਨਹੀਂ ਹੈ। ਜਿਥੇ ਭਿੰਡਰਾਂਵਾਲਾ ਅਤੇ ਉਸ ਦੇ ਚੇਲੇ ਬਿਰਾਜਮਾਨ ਹੁੰਦੇ ਹਨ, ਉਹ ਪਵਿੱਤਰ ਏਰੀਏ ਦਾ ਹਿੱਸਾ ਨਹੀਂ ਹੈ। ਕਿਉਂ ਨਹੀਂ ਹੈ ? ਇਸ ਕਰਕੇ ਕਿ ਉਥੇ ਟੌਹੜਾ ਸਾਹਿਬ ਕਾਰ ਵਿਚ ਆਉਂਦੇ ਜਾਂਦੇ ਹਨ ਅਤੇ ਉਥੇ ਹੀ ਆਪਣਾ ਦਫਤਰ ਲਾਉਂਦੇ ਹਨ। ਇਸ ਤੋਂ ਇਲਾਵਾ ਜਿਥੇ ਭਿੰਡਰਾਂਵਾਲਾ ਬਿਰਾਜਮਾਨ ਹੈ, ਉਥੇ ਹਰ ਕਮਰੇ ਵਿਚ ਟੁਆਇਲੈਟਸ ਹਨ, ਉਥੇ ਨਹਾਇਆ ਜਾਂਦਾ ਹੈ, ਕਪੜੇ ਬਦਲੇ ਜਾਂਦੇ ਹਨ ਅਤੇ ਦੁਨੀਆਂ ਦੇ ਹੋਰ ਗੁਨਾਹ ਉਥੇ ਕੀਤੇ ਜਾਂਦੇ ਹਨ। ਇਸ ਕਰਕੇ ਉਹ ਥਾਂ ਗੁਰ-ਦੁਆਰਾ ਸਾਹਿਬ ਦਾ ਹਿਸਾ ਨਹੀਂ ਹੈ। ਮੈਂ ਇਸ ਸਬੰਧ ਵਿਚ ਸੀ. ਐਮ. ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਤਿਹਾਸ ਵਿਚ ਕੋਈ ਸਮਾਂ ਐਸਾ ਵੀ ਆਉਂਦਾ ਹੈ ਜਦੋਂ ਕੁਝ ਲੋਕਾਂ ਨੂੰ ਬਲੀਦਾਨ ਵੀ ਦੇਣੇ ਪੈਂਦੇ ਹਨ ਅਤੇ ਜਿਨ੍ਹਾਂ ਉਤੇ ਲੋਕਾਂ ਦੀ ਹਿਫਾਜ਼ਤ ਕਰਨ ਦੀ ਜ਼ਿਮੇਵਾਰੀ ਹੁੰਦੀ ਹੈ, ਲੋਕ ਉਨ੍ਹਾਂ ਤੋਂ ਇਸ ਤਰ੍ਹਾਂ ਦੇ ਬਲੀਦਾਨ ਦੀ ਤਵੱਕੋ ਰਖਦੇ ਹਨ (ਥੰਪਿੰਗ) । ਇਹ ਤਮਾਸ਼ਾ ਹੁਣ ਜ਼ਿਆਦਾ ਦੇਰ ਨਹੀਂ ਵੇਖਿਆ ਜਾਣਾ।

We bring a resolution and condemn the act. How does it affect the innocent of Punjab ? How does it affect the Bhindranwala and his henchmen ? Each resolution and each conference is followed by anoher killing. ਤੁਸੀਂ ਹਰ ਰੋਜ਼ ਇਹ ਕਹਿੰਦੇ ਰਹਿੰਦੇ ਹੋ ਕਿ ਅਸੀਂ ਦਰਬਾਰ ਸਾਹਿਬ ਦੇ ਅੰਦਰ ਬਿਲਕੁਲ ਨਹੀਂ ਜਾਵਾਂ-ਗੇ ਜਾਂ ਜਿਥੇ ਭਿੰਡਰਾਂਵਾਲਾ ਬੈਠਾ ਹੈ, ਉਥੇ ਅਸੀਂ ਬਿਲਕੁਲ ਨਹੀਂ ਜਾਵਾਂਗੇ। ਦੂਜੇ ਪਾਸੇ ਉਹ ਕਹਿੰਦੇ ਹਨ ਕਿ ਅਸੀਂ ਹਮੇਸ਼ਾ ਉਥੇ ਹੀ ਜਾਵਾਂਗੇ, ਕਤਲ ਕਰਕੇ ਹਮੇਸ਼ਾ ਉਥੇ ਹੀ ਜਾਵਾਂਗੇ । ਇਹ ਗੱਲ ਮਾਨਾਂ-ਵਾਲਾ ਕਾਂਡ ਨੇ ਸਾਬਤ ਕਰ ਦਿਤੀ ਹੈ ਕਿ ਉਹ ਹਮੇਸ਼ਾ ਉਥੇ ਹੀ ਜਾਂਦੇ ਹਨ। ਹੁਣ ਇਹ ਗੱਲ ਜ਼ਿਆਦਾ ਦੇਰ ਤੱਕ ਨਹੀਂ ਚਲ ਸਕਦੀ । ਹੁਣ ਸਾਨੂੰ ਇਸ ਬਾਰੇ ਕੋਈ ਫੈਸਲਾ ਕਰਨਾ ਹੀ ਪਵੇਗਾ । ਮੈਨੂੰ ਉਹ ਵਕਤ ਯਾਦ ਹੈ ਜਦੋਂ ਸਰਦਾਰ ਦਰਸ਼ਨ ਸਿੰਘ ਫੇਰੂਮਾਨ ਦੀ ਸ਼ਹਾਦਤ ਹੋਈ ਸੀ। ਫੇਰੂਮਾਨ ਜੀ ਦੀ ਇੱਛਾ ਸੀ, ਉਨ੍ਹਾਂ ਦੀ ਵਸੀਅਤ ਸੀ ਕਿ ਮੈਨੂੰ ਸ਼ਹਾਦਤ ਤੋਂ ਬਾਦ ਮੱਥਾ ਟਿਕਾ ਦਿੱਤਾ ਜਾਵੇ ਲੇਕਿਨ ਫੇਰੂਮਾਨ ਜੀ ਨੂੰ ਉਥੇ ਲਿਜਾਣ ਦੀ ਇਜਾਜ਼ਤ ਨਹੀਂ ਦਿੱਤੀ ਗਈ। ਇਹ ਕਿਹਾ ਗਿਆ ਸੀ ਕਿ ਇਹ ਮਰਿਆਦਾ ਨਹੀਂ ਹੈ। ਇਹ ਮਰਿਆਦਾ ਦੇ ਉਲਟ ਬਾਤ ਹੈ । ਸਿਖ ਇਤਿਹਾਸ ਦੇ 500 ਸਾਲਾਂ ਦੇ ਇਤਿਹਾਸ ਵਿਚ ਕੋਈ ਵੀ ਘਟਨਾ ਐਸੀ ਨਹੀਂ ਜਦੋਂ ਕੋਈ ਡੈਡ ਬਾਡੀ ਦਰਬਾਰ ਸਾਹਿਬ ਦੇ ਅੰਦਰ ਲਿਜਾਈ ਗਈ ਹੋਵੇ । ਕਿਸੇ ਪਿੰਡ ਵਿਚ ਵੀ ਐਸੀ ਕੋਈ ਘਟਨਾ ਨਹੀਂ ਹੁੰਦੀ । ਇਥੇ ਪਿੰਡਾਂ ਵਿਚ ਰਹਿਣ ਵਾਲੇ ਬਹੁਤ ਸਾਰੇ ਲੋਕ ਹਨ ਉਹ ਜਾਣਦੇ ਹਨ ਕਿ ਅਗਰ ਕਿਸੇ ਨੂੰ ਮੱਥਾ ਟਿਕਾਣਾ ਹੋਵੇ ਤਾਂ ਉਹ ਗੁਰਦੁਆਰੇ ਦੇ ਅੰਦਰ ਨਹੀਂ ਲਿਜਾਂਦੇ, ਬਾਹਰੋਂ ਹੀ ਉਸ ਦੀ ਡੈਡ ਬਾਡੀ ਨੂੰ ਮੱਥਾ ਟਿਕਾਇਆ ਜਾਂਦਾ ਹੈ । ਭਿੰਡਰਾਂਵਾਲਾ ਨੂੰ ਇਹ ਇਜਾਜ਼ਤ ਕਦਾਚਿਤ ਵੀ ਨਹੀਂ ਦਿੱਤੀ ਜਾਵੇਗੀ ਕਿ ਉਹ ਸਿੱਖ ਰਿਵਾਇਤਾਂ ਦਾ ਖਿਲਵਾੜ ਕਰੇ, ਨਾ ਇਸ ਗਲ ਦੀ ਟੌਹੜਾ ਸਾਹਿਬ ਨੂੰ ਇਜਾਜ਼ਤ ਦਿੱਤੀ ਜਾਵੇਗੀ । ਸਮਾਂ ਆਵੇਗਾ ਜਦੋਂ ਸਿਖ ਸੰਗਤਾਂ ਇਸ ਗਲ ਦਾ ਹਿਸਾਬ ਮੰਗਣਗੀਆਂ । ਸਪੀਕਰ ਸਾਹਿਬ, ਐਸਾ ਹੀ ਇਕ ਮਹੰਤ ਨਰੈਣੂ ਹੋਇਆ ਹੈ । ਉਹ ਵੀ ਨਨਕਾਣਾ ਸਾਹਿਬ ਵਿਚ ਬੜਾ ਸਰਬਰਾਹ ਰਹਿੰਦਾ ਸੀ । ਉਸ ਨੇ ਵੀ ਬਹੁਤ ਕੁਝ ਕੀਤਾ ਸੀ, ਉਹ ਵੀ ਆਮ ਲੋਕਾਂ ਦੀਆਂ ਲਹੂ ਦੀਆਂ ਹੋਲੀਆਂ ਖੇਡਦਾ ਸੀ ਲੇਕਿਨ ਕਿਥੇ ਹੈ ਮਹੰਤ ਨਰੈਣੂ ਦਾ ਨਾਮ ਇਤਹਾਸ ਵਿਚ ? ਉਹੀ ਲੋਕ ਜ਼ਿੰਦਾ ਰਹਿਣਗੇ ਜਿਹੜੇ ਦੇਸ਼ ਦੀ ਫਰੀਡਮ ਲਈ ਆਪਣੀ ਕੁਰਬਾਣੀ ਦੇਣਗੇ, ਦੇਸ਼ ਲਈ ਆਪਾ ਵਾਰਨਗੇ । ਦੂਸਰੇ ਲੋਕਾਂ ਨੂੰ ਫਿਟਕਾਰਾਂ ਪੈਣਗੀਆਂ। ਜੋ ਲੀਡਰ ਇਸ ਤਰ੍ਹਾਂ ਗਲਾਂ ਕਰਦੇ ਹਨ ਅਤੇ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਭੰਗ ਕਰਦੇ ਹਨ ਉਨ੍ਹਾਂ ਲਈ ਮੈਂ ਉਸ ਦੁੱਖ ਭੰਜਨੀ ਬੇਰੀ ਸਾਹਿਬ, ਜਿਸ ਨੂੰ ਦੁੱਖ ਭੰਜਨੀ ਬੇਰੀ ਸਾਹਿਬ ਥੱਲੇ ਇਸ਼ਨਾਨ ਕਰਨ ਨਾਲ ਪਾਪ

ਨਵਿਰਤ ਹੁੰਦੇ ਹਨ, ਜਿਥੇ ਪਾਪੀਆਂ ਦੇ ਪਾਪ ਨਵਿਰਤ ਹੁੰਦੇ ਹਨ ਅਗੇ ਇਹ ਅਰਦਾਸ ਕਰਾਂਗਾ ਕਿ ਹੇ ਵਾਹਿਗੁਰੂ ਸਚੇ ਪਾਤਸ਼ਾਹ, ਇਨ੍ਹਾਂ ਨੂੰ ਤੁਸੀਂ ਸੁਮੱਤ ਕਿਉਂ ਨਹੀਂ ਬਖਸ਼ਦੇ। ਦਰਬਾਰ ਸਾਹਿਬ, ਜਿਸ ਬਾਰੇ ਇਹ ਪ੍ਰਚਲਤ ਹੈ :—

'ਰਾਮ ਦਾਸ ਸਰੋਵਰ ਨਾਤੇ ।
ਸਭ ਉਤਰੇ ਪਾਪ ਕਮਾਤੇ ।'

ਉਥੇ, ਸਪੀਕਰ ਸਾਹਿਬ, ਪਾਪੀ ਵੀ ਜਾ ਸਕਦਾ ਹੈ, ਦੁਸ਼ਟ ਵੀ ਜਾ ਸਕਦਾ ਹੈ, ਕਮੀਨਾ ਵੀ ਜਾ ਸਕਦਾ ਹੈ ਔਰ ਉਥੇ ਜਾ ਕੇ ਇਹ ਅਰਦਾਸ ਕਰਦਾ ਹੈ ਕਿ ਹੇ ਸਚੇ ਪਾਤਸ਼ਾਹ, ਜੋ ਬੀਤਿਆ ਸੋ ਬੀਤਿਆ ਮੈਨੂੰ ਆਉਣ ਵਾਲੇ ਸਮੇਂ ਵਿੱਚ ਅੱਛਾ ਜੀਵਨ ਬਖਸ਼, ਮੇਰੀਆਂ ਭੁੱਲਾਂ ਮਾਫ ਕਰ ਕੇ ਮੈਨੂੰ ਅੱਛਾ ਜੀਵਨ ਜੀਉਣ ਦੀ ਸਮਰਥਾ ਬਖਸ਼ । ਮੇਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਅਗੇ ਅਪੀਲ ਹੈ, ਅਰਦਾਸ ਹੈ ਕਿ ਹੇ ਵਾਹਿਗੁਰੂ, ਇਨ੍ਹਾਂ ਨੂੰ ਸੁਮੱਤ ਬਖਸ਼ ।

'ਜੇ ਕੋਈ ਨਾਉ ਧਰਾਏ ਵਡਾ, ਸਾਧ ਕਰੇ ਮਨਭਾਣੇ ।
ਖਸਮੇ ਨਦਰੀ ਕੀੜਾ ਆਵੇ, ਜੇਤੇ ਚੁਗੇ ਦਾਣੇ ।'

ਜੇ ਟੌਹੜਾ ਸਾਹਿਬ ਨੂੰ ਨਜ਼ਰ ਨਹੀਂ ਆ ਰਿਹਾ ਕਿ ਭਿੰਡਰਾਂਵਾਲਾ ਕੀ ਕਰ ਰਿਹਾ ਹੈ ਤਾਂ ਪ੍ਰਮਾਤਮਾ ਤਾਂ ਸਭ ਕੁਝ ਦੇਖਦਾ ਹੈ, ਉਸ ਪ੍ਰਮਾਤਮਾ ਨੂੰ ਤਾਂ ਸਭ ਕੁਝ ਪਤਾ ਹੈ ਕਿ ਭਿੰਡਰਾਂਵਾਲਾ ਕੀ ਕਰ ਰਿਹਾ ਹੈ । ਅਸੀਂ ਤਾਂ ਇਸ ਗਲ ਵਿਚ ਵਿਸ਼ਵਾਸ ਰਖਦੇ ਹਾਂ ਕਿ ਉਹ ਸਰਬ ਸ਼ਕਤੀਮਾਨ ਵਾਹਿਗੁਰੂ ਸਭ ਕੁਝ ਦੇਖਦਾ ਹੈ। ਮੈਂ ਇਹ ਅਰਜ਼ ਕਰਾਂਗਾ ਕਿ ਲਹੂ ਦਾ ਰੰਗ ਲਾਲ ਹੁੰਦਾ ਹੈ । ਭਿੰਡਰਾਂਵਾਲਾ ਨੂੰ ਇਹ ਗਵਾਰਾ ਨਹੀਂ ਕਿ ਉਹ ਮਾਸੂਮ ਤੇ ਬੇਆਸਰੇ ਲੋਕਾਂ ਨੂੰ ਮਰਵਾਏ ਔਰ ਇਸ ਤਰ੍ਹਾਂ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਕਾਇਮ ਨਾ ਰਖਣਾ ਉਸ ਦੇ ਲਈ ਗਵਾਰਾ ਨਹੀਂ ਹੈ। ਇਹ ਜੋ, ਸਪੀਕਰ ਸਾਹਿਬ, ਸਰਦਾਰ ਬੀਰ ਪਾਲ ਸਿੰਘ ਜੀ ਨੇ ਮਤਾ ਲਿਆਂਦਾ ਹੈ, ਇਹ ਬਹੁਤ ਠੀਕ ਮਤਾ ਲਿਆਂਦਾ ਹੈ । ਮੈਂ ਲੂੰਬਾ ਸਾਹਿਬ ਨਾਲ ਇਸ ਗਲ ਤੇ ਸਹਿਮਤ ਹਾਂ ਅਤੇ ਕਾਮਰੇਡ ਰਾਜ ਕੁਮਾਰ ਜੀ ਨਾਲ ਇਸ ਗਲ ਲਈ ਸਹਿਮਤ ਹਾਂ ਕਿ ਸਮਾਂ ਹੈ ਕਿ ਰਾਇ ਆਮਾ ਪੈਦਾ ਕੀਤੀ ਜਾਵੇ। ਪਿੰਡਾਂ ਵਿਚ ਕਾਨਫਰੰਸਾਂ ਕੀਤੀਆਂ ਜਾਣ ਅਤੇ ਲੋਕਾਂ ਨੂੰ ਇਨ੍ਹਾਂ ਹਾਲਾਤ ਤੋਂ ਆਗਾਹ ਕੀਤਾ ਜਾਵੇ। ਕਿਸੇ ਬੰਦੇ ਨੂੰ ਧਰਮ ਦੇ ਨਾਮ ਤੇ ਮਜ਼ਲੂਮ ਤੇ ਬੇਆਸਰੇ ਲੋਕਾਂ ਦੇ ਖੂਨ ਨਾਲ ਹੋਲੀ ਨਾ ਖੇਡਣ ਦਿਤੀ ਜਾਵੇ। ਗੁਰੂ ਨਾਨਕ ਦੇਵ ਜੀ ਨੇ ਬਾਬਰ ਵਾਣੀ ਵਿਚ ਲਿਖਿਆ ਹੈ :—

'ਜੈਸੀ ਮੈਂ ਆਵੈ ਖਸਮ ਕੀ ਬਾਣੀ ਤੈਸੜਾ ਕਰੀਂ ਗਿਆਨ ਵੇ ਲਾਲੋ,
ਖੂਨ ਕੇ ਸੋਹਲੇ ਗਾਵਹਿ ਨਾਨਕ ਰਤਕਾ ਕੁੰਗੂ ਪਾਇ ਵੇ ਲਾਲੋ ।'

ਅੱਜ ਅਸੀਂ ਵੀ ਇਸ ਗਲ ਦੀ ਨਿੰਦਾ ਕਰਦੇ ਹਾਂ ਅਤੇ ਪਿਛਲੇ ਦੋ ਸਾਲਾਂ ਵਿਚ ਜੋ ਕੁਝ ਇਥੇ ਹੋਇਆ ਹੈ ਉਸ ਦੀ ਪੁਰ ਜ਼ੋਰ ਨਿੰਦਾ ਕਰਦੇ ਹਾਂ ਔਰ ਆਪਣੇ ਸਾਥੀਆਂ, ਮਿੱਤਰਾਂ, ਦੁਨੀਆਂ ਦੇ ਸਭ ਸੋਚਣ ਵਾ-ਲਿਆਂ ਬੰਦਿਆਂ ਨੂੰ, ਸਭ ਮੁਅੱਜਿਜ਼ ਇਨਸਾਨਾਂ ਨੂੰ, ਚਾਹੇ ਉਹ ਕਿਸੇ ਵੀ ਪਾਰਟੀ ਦੇ ਹੋਣ, ਚਾਹੇ ਉਹ ਕਿਸੇ ਥਾਂ ਤੇ ਬੈਠੇ ਹੋਣ, ਉਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਹੁਣ ਜਾਗੋ, ਹੁਣ ਜਾਗਣ ਦਾ ਸਮਾਂ ਹੈ। ਇਤਿਹਾਸ ਵਿਚ ਐਸਾ ਸਮਾਂ ਕਦੇ ਕਦੇ ਆਉਂਦਾ ਹੈ ਜਦੋਂ ਬੀਜ ਤੋਂ ਪੈਦਾ ਹੋਣ ਵਾਲੀਆਂ ਚੀਜ਼ਾਂ ਦੇ ਬੀਜ ਦਾ ਨਿਰੀਖਣ ਕੀਤਾ ਜਾਂਦਾ ਹੈ ਅਤੇ ਨਿਰੀਖਣ ਤੋਂ ਬਾਅਦ ਉਸ ਨੂੰ ਸੁਜੱਗ ਕਰਦੇ ਹਨ। ਅੱਜ ਸਮਾਂ ਆ ਗਿਆ ਹੈ ਕਿ ਬੀਜ ਦਾ ਨਿਰੀਖਣ ਕਰਨਾ ਹੈ। ਇਹੀ ਨਹੀਂ ਕਿ ਪੁਲਿਸ ਤੇ ਸਾਰੀ ਗਲ ਛੱਡ ਦੇਈਏ, ਹੁਣ ਪਾਰਟੀਆਂ ਨੂੰ ਜਾਗਣਾ

[ਸਰਦਾਰ ਬੀਰਦਵਿੰਦਰ ਸਿੰਘ]

ਪਵੇਗਾ, ਬੰਦਿਆਂ ਨੂੰ ਜਾਗਣਾ ਪਵੇਗਾ । ਜਦੋਂ ਅਸੀਂ ਲੋਕਾਂ ਵਿਚ ਜਾਂਦੇ ਹਾਂ ਤਾਂ ਅਸੀਂ ਲੋਕਾਂ ਨੂੰ ਇਹ ਨਹੀਂ ਕਹਿੰਦੇ ਕਿ ਪੁਲਿਸ ਤੁਹਾਡੀ ਰਾਖੀ ਕਰੇਗੀ । ਅਸੀਂ ਉਨ੍ਹਾਂ ਨੂੰ ਕਹਿੰਦੇ ਹਾਂ ਕਿ ਅਸੀਂ ਤੁਹਾਡੀ ਰਾਖੀ ਕਰਾਂਗੇ, ਅਸੀਂ ਤੁਹਾਨੂੰ ਪ੍ਰੋਟੈਕਸ਼ਨ ਦੇਵਾਂਗੇ, ਤੁਹਾਡੇ ਲਈ ਲੜਾਂਗੇ, ਤੁਹਾਡੇ ਲਈ ਮਰਾਂਗੇ । ਅੱਜ ਸਮਾਂ ਆ ਗਿਆ ਹੈ ਕਿ ਸਾਨੂੰ ਸਭ ਨੂੰ ਇਕੱਠੇ ਹੋ ਕੇ ਮੁਲਕ ਦੀ ਹਿਫਾਜ਼ਤ ਕਰਨੀ ਚਾਹੀਦੀ ਹੈ ਔਰ ਮਨੁਖੀ ਭਾਈ ਚਾਰੇ ਲਈ, ਇਨਸਾਨੀਅਤ ਲਈ ਕੁਰਬਾਨੀ ਕਰਨ ਲਈ ਸਾਨੂੰ ਅਗੇ ਆਉਣਾ ਪਵੇਗਾ । ਸਮਾਂ ਇਸ ਗਲ ਦੀ ਚੀਕੋਂ ਪੁਕਾਰ ਕਰ ਰਿਹਾ ਹੈ । ਇਸ ਲਈ ਮੈਂ ਜਿਥੇ, ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਦੀ ਪ੍ਰੋੜਤਾ ਕਰਦਾ ਹਾਂ ਉਥੇ ਇਸ ਦੇ ਨਾਲ ਨਾਲ ਸਰਕਾਰ ਨੂੰ ਇਹ ਬੇਨਤੀ ਵੀ ਕਰਾਂਗਾ ਕਿ ਕੋਈ ਇਕ ਲਕੀਰ ਖਿਚ ਕੇ ਫੈਸਲਾ ਕੀਤਾ ਜਾਵੇ ਕਿ ਅਸੀਂ ਕੀ ਕਰਨਾ ਹੈ। (ਥੰਪਿੰਗ) ਕੇਂਦਰੀ ਸਰਕਾਰ ਨਾਲ ਵੀ ਗਲ ਕਰ ਲਈ ਜਾਵੇ । ਜਿਹੜੇ ਲੋਕ ਚਲੇ ਗਏ ਹਨ ਉਨ੍ਹਾਂ ਨੇ ਮੁੜ ਕੇ ਨਹੀਂ ਪਰਤਣਾ। ਮੁਰਦੇ ਬੋਲਦੇ ਨਹੀਂ ਹੁੰਦੇ, ਰੋਂਦੇ ਵੀ ਨਹੀਂ ਹੁੰਦੇ । ਡੈਡਜ਼ ਨੈਵਰ ਕਰਾਈ । ਮਰਨ ਵਾਲੇ ਬੰਦੇ ਨੂੰ ਪਿਆਰ ਕਰਨ ਵਾਲੇ ਰੋਂਦੇ ਹਨ ਔਰ ਉਨ੍ਹਾਂ ਨੇ ਫੈਸਲਾ ਕਰਨਾ ਹੁੰਦਾ ਹੈ ਕਿ ਕੀ ਕਰਨਾ ਹੈ। ਜੋ ਮਰ ਗਏ ਹਨ ਉਨ੍ਹਾਂ ਨੇ ਉਠ ਕੇ ਤੁਹਾਨੂੰ ਕੋਈ ਪ੍ਰੇਰਨਾ ਨਹੀਂ ਦੇਣੀ । ਇਹ ਤਾਂ ਤੁਸੀਂ ਫੈਸਲਾ ਕਰਨਾ ਹੈ ਕਿ ਤੁਸੀਂ ਕੀ ਕਰਨਾ ਹੈ। ਸਾਥੋਂ ਲੋਕ ਸਵਾਲ ਪੁੱਛਦੇ ਹਨ, ਪੋਲੀਟੀਕਲ ਪਾਰਟੀਆਂ ਨੂੰ ਲੋਕ ਸਵਾਲ ਪੁੱਛਦੇ ਹਨ । ਮੈਂ ਮੰਨਦਾ ਹਾਂ ਕਿ ਇਸ ਸਰਕਾਰ ਦੀ ਜ਼ਿਮੇਵਾਰੀ ਤਾਂ ਹੈ ਹੀ ਲੇਕਿਨ ਸੀ. ਪੀ. ਆਈ., ਸੀ. ਪੀ. ਆਈ. (ਐਮ.) ਜਾਂ ਪਰਲੀਆਂ ਦੋਵੇਂ ਪਾਰਟੀਆਂ ਜੋ ਬੜੀਆਂ ਵਡੀਆਂ ਪਾਰ-ਟੀਆਂ ਹਨ, ਉਨ੍ਹਾਂ ਤੋਂ ਵੀ ਲੋਕੀਂ ਪੁੱਛਦੇ ਹੋਣਗੇ, ਚਾਹੇ ਕੋਈ ਪਿੰਡ ਦੀ ਪੰਚਾਇਤ ਦਾ ਸਰਪੰਚ ਹੈ ਤਾਂ ਉਸ ਤੋਂ ਵੀ ਲੋਕ ਪੁੱਛਣ ਦਾ ਹੱਕ ਰਖਦੇ ਹਨ ਕਿ ਤੁਸੀਂ ਕਿਥੇ ਹੋ ਅਤੇ ਕੀ ਕਰ ਰਹੇ ਹੋ। ਸਪੀਕਰ ਸਾਹਿਬ, ਮੈਨੂੰ ਇਕ ਸ਼ੇਅਰ ਯਾਦ ਆ ਗਿਆ ਹੈ :—

ਤੂ ਅਗਰ ਮਗਰ ਕੀ ਬਾਤ ਨਾ ਕਰ,
ਯੇਹ ਬਤਾ ਕਿ ਕਾਫਲਾ ਕਹਾਂ ਹੈ ।
ਹਮੇਂ ਰਾਹਜ਼ਨੋਂ ਸੇ ਗਰਜ਼ ਨਹੀਂ ਤੇਰੀ ਰਾਹਬਰੀ ਸੇ ਸਵਾਲ ਹੈ ।

ਇਸ ਵਾਸਤੇ ਇਕ ਇਕ ਸ਼ਬਦ ਜੋ ਇਸ ਰੈਜ਼ੋਲਿਊਸ਼ਨ ਵਿੱਚ ਅੰਕਿਤ ਹੈ, ਮੈਂ ਉਸ ਦੀ ਪੁਰ ਜ਼ੋਰ ਪ੍ਰੋੜਤਾ ਕਰਦਾ ਹੋਇਆ ਆਖਿਰ ਵਿਚ ਪ੍ਰੋਫੈਸਰ ਪੂਰਨ ਸਿੰਘ ਨੇ ਜੋ 2-3 ਲਾਈਨਾਂ ਲਿਖੀਆਂ ਹਨ ਉਹ ਸਾਂਝੀਆਂ ਕਰ ਕੇ ਮਾਫੀ ਚਾਹਾਂਗਾ :—

> 'God's message can well go back to Heaven and return but there shall be no compromise with falsehood or matters of absolute freedom of the human soul."

ਮਨੁਖੀ ਆਤਮਾ ਦੀ ਆਜ਼ਾਦੀ ਦਾ ਖਿਲਵਾੜ ਕਰਨ ਦੀ ਇਜਾਜ਼ਤ ਕਿਸੇ ਨੂੰ ਨਹੀਂ ਦਿਤੀ ਜਾਣੀ ਚਾਹੀਦੀ ਭਾਵੇਂ ਉਸ ਦੇ ਗਲ ਵਿੱਚ 2-2, 3-3 ਮਾਲਾਂ ਪਈਆਂ ਹੋਣ ਤੇ ਭਾਵੇਂ ਉਹ ਕਿਸੇ ਥਾਂ ਤੇ ਵੀ ਬੈਠਾ ਹੋਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਫਿਰ ਦੁਹਰਾਉਣਾ ਚਾਹੁੰਦਾ ਹਾਂ ਕਿ ਬੜੀਆਂ ਬੜੀਆਂ ਅਜੀਬ ਗਲਾਂ ਕਈ ਵਾਰੀ ਅਖ਼-ਬਾਰਾਂ ਵਿਚ ਆਉਂਦੀਆਂ ਹਨ। ਚੀਫ ਮਨਿਸਟਰ ਸਾਹਿਬ ਤੁਸੀਂ ਅਗੇ ਹੀ ਬੜੇ ਤਕੜੇ ਹੋ, ਤੁਹਾਡੇ ਤੇ ਬੜੇ ਸਖਤ ਹਮਲੇ ਹੋਏ ਹਨ ਔਰ ਇਸ ਤੋਂ ਵੱਧ ਸਖਤ ਹੋਣਗੇ ਕਿਉਂਕਿ ਤੁਸੀਂ ਮੁਖੀ ਹੋ, ਤੁਸੀਂ ਆਗੂ ਹੋ, ਤੁਸੀਂ ਮੀਰੇ ਕਾਰਵਾਂ ਹੋ ਔਰ ਮੀਰੇ ਕਾਰਵਾਂ ਦੀ ਜ਼ਿੰਦਗੀ ਖ਼ਤਰੇ ਵਿਚ ਹੁੰਦੀ ਹੈ। ਇਸ ਲਈ ਤੁਹਾਡੇ ਤੇ ਬੜੀ ਵਡੀ ਜ਼ਿਮੇਵਾਰੀ ਬਣਦੀ ਹੈ। ਕਾਮਰੇਡ ਰਾਜ ਕੁਮਾਰ ਜੀ ਨੇ ਬੜੀ ਦਲੇਰੀ ਨਾਲ ਕਿਹਾ ਹੈ ਔਰ ਅੱਜ ਦੇ ਯੁਗ ਵਿਚ ਇਸ ਤਰ੍ਹਾਂ ਦੀ ਗਲ ਕਹਿਣੀ ਵੀ ਬੜੀ ਅਜੀਬ ਲਗਦੀ ਹੈ। ਮੈਨੂੰ ਯਾਦ ਹੈ, ਸਪੀਕਰ ਸਾਹਿਬ,

ਕਿ ਜਦੋਂ ਵੀਅਤਨਾਮ ਦੀ ਲੜਾਈ ਹੁੰਦੀ ਸੀ ਬੱਚਿਆਂ ਦੀਆਂ ਬਾਹਵਾਂ ਵਿਚ ਬਰੇਸ ਲੈਟਸ ਪਾ ਦਿਤੇ ਜਾਂਦੇ ਸਨ ਔਰ ਉਨ੍ਹਾਂ ਉਤੇ ਪਰੀਵਾਰ ਦੇ ਪੂਰੇ ਨਾਂ ਦਿਤੇ ਜਾਂਦੇ ਸੀ । ਬੱਚੇ ਦੀ ਮਾਂ ਦਾ ਨਾਂ ਉਸ ਦੇ ਪਿਤਾ ਦਾ ਨਾਂ । ਬੰਬ ਦੇ ਧਮਾਕੇ ਹੁੰਦੇ ਸਨ, ਬੱਚਿਆਂ ਦੇ ਸਰੀਰ ਉਡ ਜਾਂਦੇ ਸਨ, ਲਹੂ ਨਾਲ ਧਰਤੀ ਲਾਲ ਹੋ ਜਾਂਦੀ ਸੀ । ਕੋਈ ਨਹੀਂ ਸੀ ਪਤਾ ਲਗਦਾ ਕਿ ਬੱਚਾ ਕਿਥੇ ਹੈ, ਜਿਉਂਦਾ ਹੈ ਜਾਂ ਨਹੀਂ । ਜਦੋਂ ਬੰਬਾਰਮੈਂਟ ਕਰਨ ਵਾਲੇ ਬੰਬਾਰਮੈਂਟ ਕਰ ਕੇ ਚਲੇ ਜਾਂਦੇ ਸਨ ਤਾਂ ਬੱਚਿਆਂ ਦੇ ਉਹ ਬਰੇਸਲੈਟਸ ਇਕੱਠੇ ਕੀਤੇ ਜਾਂਦੇ ਸਨ ਅਤੇ ਸ਼ਹਿਰ ਵਿਚ ਇਕ ਚਬੂਤਰਾ ਬਣਾਇਆ ਹੋਇਆ ਹੁੰਦਾ ਸੀ, ਉਥੇ ਜਾ ਕੇ ਜਿਹੜੇ ਬਰੇਸਲੈਟਸ ਇਕੱਠੇ ਹੁੰਦੇ ਸਨ, ਰੱਖ ਦਿਤੇ ਜਾਂਦੇ ਸਨ । ਜੰਗ ਖਤਮ ਹੋਣ ਤੋਂ ਬਾਦ ਜਿਨ੍ਹਾਂ ਮਾਵਾਂ ਦੇ ਬੱਚੇ ਘਰ ਨਹੀਂ ਮਿਲਦੇ ਸਨ ਉਹ ਚਬੂਤਰੇ ਤੇ ਜਾ ਕੇ ਬਰੇਸਲੈਟਸ ਦੇਖਦੀਆਂ ਸਨ ਅਗਰ ਬਰੇਸਲੈਟਸ ਮਿਲ ਜਾਂਦਾ ਤਾਂ ਮਾਵਾਂ ਚੀਖਾਂ ਮਾਰਦੀਆਂ ਘਰਾਂ ਨੂੰ ਤੁਰ ਪੈਂਦੀਆਂ ਸਨ ਕਿ ਉਸ ਦਾ ਬੱਚਾ ਸ਼ਹੀਦ ਹੋ ਗਿਆ । ਐਸਾ ਭਿਆਨਕ ਯੁਗ ਆ ਗਿਆ ਹੈ । ਅੱਜ ਜਿਹੜਾ ਕੋਈ ਘਰ ਵਿਚੋਂ ਚਲਾ ਜਾਂਦਾ ਹੈ ਪਤਾ ਨਹੀਂ ਉਹ ਵਾਪਸ ਆਏਗਾ ਜਾਂ ਨਹੀਂ । ਕੋਈ ਸੰਗਰੂਰ ਤੋਂ ਅੰਮ੍ਰਿਤਸਰ ਜਾਂਦਾ ਹੈ ਉਸ ਨੂੰ ਗੋਲੀ ਮਾਰ ਦਿਤੀ ਜਾਂਦੀ ਹੈ ਕੋਈ ਬਾਜ਼ਾਰ ਵਿਚ ਕੋਈ ਚੀਜ਼ ਲੈਣ ਜਾਂਦਾ ਹੈ, ਉਸ ਨੂੰ ਗੋਲੀ ਮਾਰ ਦਿਤੀ ਜਾਂਦੀ ਹੈ । ਇਹ ਵਾਤਾ ਵਰਨ ਬਦਲਣਾ ਪਏਗਾ । ਸਾਨੂੰ ਇਹ ਗਾਰੰਟੀ ਦੇਣੀ ਪਏਗੀ ਕਿ ਇਸ ਵਾਤਾਵਰਨ ਨੂੰ ਪੰਜਾਬ ਵਿਚ ਇਸ ਤੋਂ ਅਗੇ ਬਰਦਾਸ਼ਤ ਨਹੀਂ ਕੀਤਾ ਜਾਏਗਾ, ਨਹੀਂ ਕੀਤਾ ਜਾਏਗਾ, ਨਹੀਂ ਕੀਤਾ ਜਾਏਗਾ । ਥੈਂਕ ਯੂ

**ਸ੍ਰੀ ਯਸ਼** (ਜਲੰਧਰ ਕੇਂਦਰੀ) : ਸਪੀਕਰ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਸਰਦਾਰ ਬੀਰ ਪਾਲ ਸਿੰਘ ਜੀ ਨੇ ਪੇਸ਼ ਕੀਤਾ ਹੈ ਉਹ ਸਿਰਫ ਇਸ ਹਾਊਸ ਦੇ ਜਜ਼ਬਾਤ ਦਾ ਇਜ਼ਹਾਰ ਨਹੀਂ ਕਰਦਾ, ਸਾਰੇ ਹਿੰਦੁਸਤਾਨ ਦੇ ਹੀ ਨਹੀਂ ਬਲਕਿ ਇਸ ਤੋਂ ਅਗੇ ਸਾਰੀ ਇਨਸਾਨੀਅਤ ਦੇ ਜਜ਼ਬਾਤ ਦਾ ਇਜ਼ਹਾਰ ਕਰਦਾ ਹੈ । ਸੁਆਲ ਇਹ ਹੈ ਕਿ ਧਰਮ ਨੂੰ ਅਸੀਂ ਕਿਸ ਹੱਦ ਤਕ ਲਿਜਾਣਾ ਹੈ । ਕਿਸ ਹੱਦ ਤਕ ਉਸ ਦੀ ਰਖਸ਼ਾ ਕਰਨੀ ਹੈ, ਕਿਸ ਹੱਦ ਤਕ ਉਸ ਦੀ ਨਾਜਾਇਜ਼ ਵਰਤੋਂ ਨੂੰ ਰੋਕਣਾ ਹੈ । ਸਾਡੇ ਕਾਂਸਟੀਚਿਊਸ਼ਨ ਵਿਚ ਧਰਮ ਦੀ ਰਖਸ਼ਾ ਤੇ ਕਾਫੀ ਜ਼ੋਰ ਦਿਤਾ ਗਿਆ ਹੈ ਔਰ ਇਹ ਹੈ ਵੀ ਜ਼ਰੂਰੀ, ਕਿਉਂ ਕਿ ਸਾਡਾ ਦੇਸ਼ ਧਰਮ ਦੇ ਆਧਾਰ ਤੇ ਖੜਾ ਹੈ, ਸਾਡੀਆਂ ਜਿੰਨੀਆਂ ਵੀ ਪਰੰਪਰਾਵਾਂ ਹਨ ਉਹ ਧਰਮ ਤੇ ਆਧਾਰਤ ਹਨ । ਜ਼ਰੂਰੀ ਆਤੇ ਜ਼ਿੰਦਗੀ ਵਾਸਤੇ, ਕੌਮ ਵਾਸਤੇ, ਸਮਾਜ ਵਾਸਤੇ ਅਗਰ ਕੋਈ ਚੀਜ਼ ਚਾਹੀਦੀ ਹੈ ਤਾਂ ਅਸੀਂ ਉਸ ਨੂੰ ਧਰਮ ਨਾਲ ਹੀ ਬੰਨ੍ਹ ਦਿਤਾ ਹੈ । ਜਿਹੜੀ ਚੀਜ਼ ਦੀ ਆਪਣੀ ਜ਼ਿੰਦਗੀ ਵਾਸਤੇ ਜ਼ਰੂਰਤ ਹੈ ਉਸ ਨੂੰ ਅਸੀਂ ਦੇਵਤਾ ਮੰਨ ਲਿਆ । ਪਾਣੀ ਦੀ ਲੋੜ ਹੈ, ਪਾਣੀ ਨੂੰ ਦੇਵਤਾ ਮੰਨ ਲਿਆ, ਅੱਗ ਨੂੰ ਦੇਵਤਾ ਮੰਨ ਲਿਆ, ਦਰਖਤ ਨੂੰ ਦੇਵਤਾ ਮੰਨ ਲਿਆ ਔਰ ਉਨ੍ਹਾਂ ਦੀ ਪੂਜਾ ਕਰਨ ਦੇ ਆਦੇਸ਼ ਦੇ ਦਿਤੇ । ਜਿਸ ਦੇਸ਼ ਵਿਚ ਕੌਮ ਵਿਚ, ਕਲਚਰ ਵਿਚ ਧਰਮ ਦੀ ਇਤਨੀ ਅਹਿਮੀਅਤ ਹੋਵੇ ਉਥੇ ਅਗਰ ਧਰਮ ਦਾ ਨਾਜਾਇਜ਼ ਇਸਤੇਮਾਲ ਹੋਣ ਲਗ ਪਏ ਤਾਂ ਬੜਾ ਭਾਰੀ ਖਤਰਾ ਪੈਦਾ ਹੋ ਜਾਂਦਾ ਹੈ । ਮੰਦਰ, ਗੁਰਦੁਆਰਾ, ਮਸਜਿਦ, ਗਿਰਜਾਘਰ ਇਹ ਸਾਡੇ ਮੱਥਾ ਟੇਕਣ ਦੇ ਸਥਾਨ ਹਨ । ਸਾਡਾ ਦੇਸ਼ ਸੈਕੂਲਰੀਇਜ਼ਮ ਤੇ ਖੜਾ ਹੈ । ਇਸ ਦੀ ਅਹਿਮੀਅਤ ਇਹ ਹੈ ਕਿ ਹਰ ਧਰਮ ਦੀ ਇੱਜ਼ਤ ਕਰੋ, ਕਿਸੇ ਧਰਮ ਵਿਚ ਇੰਟਰਫੀਅਰ ਨਾ ਕਰੋ ਔਰ ਅਸੀਂ ਕਿਸੇ ਧਰਮ ਨੂੰ ਇਜਾਜ਼ਤ ਨਹੀਂ ਦਿੰਦੇ ਕਿ ਉਹ ਕਿਸੇ ਦੂਸਰੇ ਧਰਮ ਤੇ ਹਾਵੀ ਹੋ ਕੇ ਆਪਣਾ ਦਬਦਬਾ ਪਾਏ । ਅਸੀਂ ਕਹਿੰਦੇ ਹਾਂ ਕਿ ਹਰ ਧਰਮ ਦੀ ਇਜ਼ਤ ਕਰੋ ਪਰ ਕਿਸੇ ਧਰਮ ਨੂੰ ਇਤਨੀ ਇਜ਼ਾਜਤ ਨਾ ਦਿਓ ਕਿ ਉਹ ਕਿਸੇ ਦੂਸਰੇ ਦੇ ਧਰਮ ਵਿਚ ਆਪਣਾ ਧਰਮ ਠੋਸਣ ਦੀ ਕੋਸ਼ਿਸ਼ ਕਰੇ । ਪੰਜਾਬ ਵਿਚ ਜੋ ਕੁਝ ਹੋ ਰਿਹਾ ਹੈ ਇਸ ਦੀ ਇਕ ਪੁਰਾਣੀ ਕਹਾਣੀ ਹੈ । ਅੱਜ ਤੋਂ ਕਈ ਸਾਲ ਪਹਿਲਾ ਜਦੋਂ ਕੁਝ ਪੁਲੀਸ ਅਫ਼ਸਰ ਇਕ ਗੁਰਦੁਆਰੇ ਵਿਚ ਚਲੇ ਗਏ ਸਨ ਤਾਂ ਇਸ ਦਾ ਬੁਰਾ ਮਨਾਇਆ ਗਿਆ ਸੀ । ਉਦੋਂ ਫੈਸਲਾ ਕੀਤਾ ਗਿਆ ਸੀ ਕਿ ਚਾਹੇ ਕੁਝ ਵੀ ਹੋਵੇ, ਕੋਈ ਪੁਲੀਸ ਅਫ਼ਸਰ ਗੁਰਦੁਆਰੇ ਵਿਚ ਨਹੀਂ ਜਾਏਗਾ । ਉਸ ਫੈਸਲੇ ਤੋਂ ਲੈ ਕੇ ਹਣ ਤਕ ਕੋਈ ਐਸੀ ਘਟਨਾ ਨਹੀਂ ਸੀ ਘਟੀ । ਅੱਜ ਦੀ ਸਿਚੂਏਸ਼ਨ ਜੋ ਹੈ, ਅਸੀਂ

[ਸ੍ਰੀ ਯਸ਼]

ਕਿਸੇ ਗੁਰਦੁਆਰੇ ਵਿਚ ਨਹੀਂ ਜਾ ਸਕਦੇ, ਪਰ ਇਸ ਦਾ ਮਤਲਬ ਇਹ ਨਹੀਂ ਕਿ ਧਾਰਮਿਕ ਅਸਥਾਨਾਂ ਨੂੰ ਲੜਾਈ ਦੇ ਕਿਲੇ ਬਣਾ ਦਿਤਾ ਜਾਵੇ, ਉਥੇ ਹਥਿਆਰ ਰਖੇ ਜਾਣ ਅੌਰ ਫੌਜਾਂ ਬਣਾਈਆਂ ਜਾਣ, ਉਹ ਫੌਜਾਂ ਬਾਹਰ ਭੇਜ ਦਿਤੀਆਂ ਜਾਣ ਅੌਰ ਉਹ ਹਮਲਾ ਕਰ ਕੇ ਵਾਪਸ ਆ ਜਾਣ । ਅਗਰ ਕੋਈ ਸਥਾਨ ਕਿਲਾ ਬਣ ਗਿਆ ਅੌਰ ਉਸ ਨੂੰ ਰੋਕਣ ਦੀ ਕੋਸ਼ਿਸ਼ ਨਾ ਕੀਤੀ ਤਾਂ ਕੱਲ ਨੂੰ ਬਾਕੀ ਦੇ ਧਾਰਮਿਕ ਅਸਥਾਨ ਵੀ ਕਿਲੇ ਬਣ ਜਾਣਗੇ। ਅੰਮ੍ਰਿਤਸਰ ਨੂੰ ਲੈ ਲਵੋ। ਦਰਬਾਰ ਸਾਹਿਬ ਨੂੰ ਆਪਣੇ ਅਖਤਿਆਰ ਦਿਤੇ ਗਏ ਜਿਹੜੇ ਕਿ ਵਿਧਾਨ ਵਿਚ ਹਨ। ਅਗਰ ਉਨ੍ਹਾਂ ਦਾ ਨਾਜਾਇਜ਼ ਇਸਤੇਮਾਲ ਕਰ ਕੇ ਕਿਲਾ ਬਣਾ ਦਿਤਾ ਹੈ ਤਾਂ ਕੱਲ ਨੂੰ ਦੁਰਗਿਆਨਾ ਸਾਹਿਬ ਵੀ ਇਕ ਕਿਲਾ ਬਣ ਜਾਏਗਾ। ਇਕ ਪਾਸੇ ਇਕ ਤਰ੍ਹਾਂ ਦੀਆਂ ਫੌਜਾਂ ਦੂਜੇ ਪਾਸੇ ਦੂਜੀ ਤਰ੍ਹਾਂ ਦੀਆਂ ਫੌਜਾਂ ਹੋਣਗੀਆਂ । ਫਿਰ ਐਕਸ਼ਨ ਦਾ ਰੀਐਕਸ਼ਨ ਹੋਵੇਗਾ। ਐਕਸ਼ਨ ਕਰਨ ਵਾਲੇ ਆਪਣੇ ਹਿਸਾਬ ਨਾਲ ਐਕਸ਼ਨ ਕਰਨਗੇ ਅੌਰ ਰਿਐਕਸ਼ਨ ਵਾਲਿਆਂ ਦਾ ਆਪਣਾ ਰਦੋ ਅਮਲ ਹੋਵੇਗਾ, ਫਿਰ ਇਹ ਨਹੀਂ ਹੋਣਾ ਕਿ ਰੀਐਕਸ਼ਨ ਸਾਡੀ ਮਰਜ਼ੀ ਦੇ ਮੁਤਾਬਿਕ ਹੋਵੇ। ਰੀਐਕਸ਼ਨ ਕਰਨ ਵਾਲੇ ਆਪਣੀ ਮਰਜ਼ੀ ਨਾਲ ਕਰਨਗੇ ਅੌਰ ਅਮਲ ਕਰਨ ਵਾਲੇ ਆਪਣੀ ਮਰਜ਼ੀ ਨਾਲ। ਅਗਰ ਇਸ ਨੂੰ ਨਾ ਰੋਕਿਆ ਗਿਆ ਤਾਂ ਸਿਰਫ ਅੰਮ੍ਰਿਤਸਰ ਦੀ ਗਲ ਨਹੀਂ ਰਹਿ ਜਾਣੀ ਫਿਰ ਤਾਂ ਸਾਰੇ ਧਾਰਮਿਕ ਅਸਥਾਨ ਕਿਲੇ ਬਣ ਜਾਣਗੇ ਅੌਰ ਹਰ ਜਗ੍ਹਾ ਆਪਣੀ ਆਪਣੀ ਸਰਕਾਰ ਹੋਵੇਗੀ। ਅੰਮ੍ਰਿਤਸਰ ਗੁਰਦੁਆਰੇ ਵਿਚ ਇਕ ਆਦਮੀ ਨੂੰ ਸਫੈਦ ਕਪੜਿਆਂ ਵਿਚ ਫੜ ਲਿਆ ਅਤੇ ਮਾਰ ਕੁੱਟ ਕੇ ਉਸ ਨੂੰ ਇਹ ਕਹਿ ਕੇ ਬਾਹਰ ਕੱਢ ਦਿਤਾ ਕਿ ਉਹ ਸੀ.ਆਈ.ਡੀ. ਦਾ ਬੰਦਾ ਹੈ। ਹਰ ਆਦਮੀ ਉਥੇ ਮੱਥਾ ਟੇਕਣ ਲਈ ਜਾ ਸਕਦਾ ਹੈ। ਜੋ ਪੁਲੀਸ ਵਾਲੇ ਦਾ ਹਾਲ ਕੀਤਾ ਹੈ ਉਸ ਦੀ ਤਹਿਕੀ-ਕਾਤ ਕਿਉਂ ਨਹੀਂ ਕੀਤੀ ? ਜਿਹੜਾ ਮਰਿਆ ਹੈ ਉਸ ਦਾ ਮੈਨੂੰ ਨਹੀਂ ਪਤਾ ਕਿ ਉਸ ਦੀ ਪੋਸਟ-ਮਾਰਟਮ ਦੀ ਕੀ ਰਿਪੋਰਟ ਆਈ ਹੈ, ਕਿਸੇ ਲਾਵਾਰਸ ਨੂੰ ਕਿਸੇ ਹੋਰ ਨੂੰ ਵਾਰਸ ਸਮਝ ਕੇ ਸੌਂਪ ਦਿਤਾ ਜਾਏ ਇਹ ਠੀਕ ਗਲ ਨਹੀਂ। ਇਸ ਦੀ ਤਹਿ ਵਿਚ ਜਾਣਾ ਚਾਹੀਦਾ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਧਾਰਮਿਕ ਅਸਥਾਨਾਂ ਨੂੰ ਅਗਰ ਕਿਲੇ ਬਣਾਉਣ ਦੀ ਇਜਾਜ਼ਤ ਦਿਤੀ ਤਾਂ ਇਕ ਇਕ ਸੂਬੇ ਵਿਚ ਕਈ ਕਈ ਸਰਕਾਰਾਂ ਕੰਮ ਕਰਨ ਲਗ ਪੈਣਗੀਆਂ ਅੌਰ ਸਾਡੇ ਕੋਲ ਕੋਈ ਅਖ-ਤਿਆਰ ਨਹੀਂ ਰਹਿਣਗੇ ਕੀ ਕਰੋਗੇ ਅੌਰ ਕੀ ਨਾ ਕਰੋਗੇ। ਸਰਦਾਰ ਬੀਰਦਵਿੰਦਰ ਸਿੰਘ ਜੀ ਨੇ ਜ਼ਿਕਰ ਕੀਤਾ ਹੈ ਕਿ ਦਰਬਾਰ ਸਾਹਿਬ ਵਿਚ ਇਕ ਆਦਮੀ ਨੂੰ ਪਕੜ ਕੇ ਕੁੱਟਿਆ ਗਿਆ । ਇਕ ਆਦਮੀ ਦਾ ਸਵਾਲ ਨਹੀਂ ਪੁਲੀਸ ਕਰਮਚਾਰੀਆਂ ਦਾ ਵੀ ਸਵਾਲ ਹੈ। ਅੱਜ ਦੇ ਇੰਡੀਅਨ ਐਕਸ-ਪ੍ਰੈਸ ਵਿਚ ਇਹ ਖਬਰ ਛਪੀ ਹੈ:—

> "Five policemen in plain clothes were reportedly held captive in the Guru Nanak Niwas by the followers of the militant Sikh leader, Sant Jarnail Singh Bhindranwale, today.
>
> According to informed Police sources all the five policemen were in the Golden Temple premises when they were spoted by the followers of Sant Bhindranwale and taken to the Guru Nanak Niwas.
>
> Police officers were making frantic efforts to get the policemen released."

ਕੋਈ ਪਤਾ ਨਹੀਂ ਅਜ ਛੱਡ ਦਿਤਾ ਕੱਲ ਨੂੰ ਫੜ ਲਿਆ । ਟੌਹੜਾ ਸਾਹਿਬ ਨੇ ਆਪ ਕਿਹਾ ਕਿ ਸਾਦੇ ਕਪੜਿਆਂ ਵਿਚ ਪੁਲੀਸ ਦਰਬਾਰ ਸਾਹਿਬ' ਚ ਆ ਸਕਦੀ ਹੈ । ਜਦੋਂ ਉਹ ਗਏ ਤਾਂ ਪੁਲੀਸ ਵਾਲਿਆਂ ਨੂੰ ਫੜ ਲਿਆ। ਕੀ ਕਸੂਰ ਕੀਤਾ ਹੈ ਸਾਦੇ ਕਪੜਿਆਂ 'ਚ ਪੁਲਿਸ ਵਾਲਿਆਂ ਨੇ ? ਉਥੇ ਸਾਦੇ ਕਪੜਿਆਂ ਵਿਚ ਕੋਈ ਵੀ ਜਾ ਸਕਦਾ ਹੈ ਮੱਥਾ ਟੇਕਣ ਵਾਸਤੇ। ਰੱਬ ਦੀ ਦਰਗਾਹ ਵਿਚ ਕੋਈ ਵੀ ਜਾ ਸਕਦਾ ਹੈ। ਅਗਰ ਦਰਬਾਰ ਸਾਹਿਬ ਕਿਲਾ ਬਣ ਗਿਆ ਅੌਰ ਉਸ ਦੀ ਆਪਣੀ ਸਰਕਾਰ ਬਣ ਗਈ, ਜਿਸ ਨੂੰ ਮਰਜ਼ੀ ਫੜ ਲਵੇ ਤਾਂ ਫਿਰ ਕਲ ਨੂੰ

ਦੁਰਗਿਆਨਾ ਸਾਹਿਬ ਵੀ ਇਕ ਕਿਲਾ ਬਣ ਜਾਏਗਾ, ਉਥੇ ਦੀ ਆਪਣੀ ਸਰਕਾਰ ਬਣ ਜਾਏਗੀ, ਕੋਈ ਆਦਮੀ ਇਜਾਜ਼ਤ ਬਿਨਾ ਨਹੀਂ ਜਾ ਸਕੇਗਾ । ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਸਰਦਾਰ ਬੀਰਪਾਲ ਸਿੰਘ ਜੀ ਨੇ ਪੇਸ਼ ਕੀਤਾ ਹੈ ਇਸ ਦਾ ਤੁਅੱਲਕ ਕੇਵਲ ਪੰਜਾਬ ਨਾਲ ਨਹੀਂ, ਸਾਰੀ ਇਨਸਾਨੀਅਤ ਨਾਲ ਇਸ ਦਾ ਤੁਅੱਲਕ ਹੈ। ਕੋਈ ਸਮਾਂ ਸੀ ਜਦੋਂ ਧਰਮ ਦੇ ਨਾਂ ਤੇ ਯੁੱਧ ਹੁੰਦੇ ਸਨ। ਮੁਸਲਮਾਨ, ਇਸਾਈ ਵਗੈਰਾ ਧਰਮ ਦੇ ਨਾਂ ਤੇ ਯੁੱਧ ਕਰਿਆ ਕਰਦੇ ਸਨ। ਉਹ ਬਹੁਤ ਪੁਰਾਣੀ ਸਦੀਆਂ ਪਹਿਲਾਂ ਦੀ ਗਲ ਹੈ। ਜਿਉਂ ਜਿਉਂ ਇਨਸਾਨ ਦਾ ਦਿਮਾਗ ਡਿਵੈਲਪ ਹੋਇਆ ਉਸ ਨੇ ਮਹਿਸੂਸ ਕੀਤਾ ਕਿ ਧਰਮ ਦੇ ਨਾਂ ਤੇ ਨਹੀਂ ਲੜਨਾ ਚਾਹੀਦਾ ਬਲਕਿ ਪਿਆਰ ਕਰਨਾ ਚਾਹੀਦਾ ਹੈ। ਇਸ ਰੈਜ਼ੋਲਿਊਸ਼ਨ ਦੀ ਅਹਿਮੀਅਤ ਸਿਰਫ਼ ਪੰਜਾਬ ਨੂੰ ਬਚਾਉਣਾ ਨਹੀਂ ਬਲਕਿ ਸਾਰੀ ਇਨਸਾਨੀਅਤ ਨੂੰ ਬਚਾਉਣ ਦਾ ਸੁਆਲ ਹੈ। ਅਗਰ ਇਸ ਨੂੰ ਨਾ ਰੋਕਿਆ ਗਿਆ ਤਾਂ ਸਾਰੀ ਦੁਨੀਆਂ ਵਿਚ ਇਕ ਐਸੀ ਵਬਾ ਫੈਲ ਜਾਏਗੀ ਕਿ ਲੋਕ ਇਕ ਦੂਸਰੇ ਨੂੰ ਕਤਲ ਕਰਨਾ ਸ਼ੁਰੂ ਕਰ ਦੇਣਗੇ। ਅੱਜ ਕੋਸ਼ਿਸ਼ ਕਰਦੇ ਹਾਂ ਕਿ ਚੰਗੀਆਂ ਚੰਗੀਆਂ ਦਵਾਈਆਂ ਕਢੀਆਂ ਜਾਣ ਤਾਂ ਕਿ ਲੋਕੀਂ ਮਰਨ ਨਾ, ਪਰ ਇਹ ਇਕ ਐਸੀ ਬੀਮਾਰੀ ਛੇੜ ਦਿਤੀ ਗਈ ਹੈ ਜਿਸ ਦਾ ਕੋਈ ਇਲਾਜ ਨਹੀਂ ਹੋਣਾ। ਇਸ ਦਾ ਇਲਾਜ ਲਭਣ ਲਈ ਮੈਂ ਸਰਦਾਰ ਦਰਬਾਰਾ ਸਿੰਘ ਨੂੰ ਕਿਹਾ ਸੀ ਕਿ ਕੋਈ ਰੈਜ਼ੋ-ਲਿਊਸ਼ਨ ਲਿਆਉਣਾ ਚਾਹੀਦਾ ਹੈ ਜਿਸ ਵਿਚ ਲੋਕਾਂ ਨੂੰ ਬੇਨਤੀ ਕਰੀਏ, ਲੋਕਾਂ ਨੂੰ ਕਹੀਏ ਕਿ ਐਸੀ ਪਰੰਪਰਾ ਨਾ ਪਾਓ ਜਿਸ ਨਾਲ ਸਾਰੇ ਮੁਲਕ ਵਿਚ ਅੱਗ ਲਗ ਜਾਵੇ। ਮੈਨੂੰ ਖੁਸ਼ੀ ਹੈ ਕਿ ਉਸ ਮੇਰੇ ਖਿਆਲ ਨੇ ਅਮਲੀ ਜਾਮਾ ਪਹਿਨ ਲਿਆ ਹੈ ਅਤੇ ਸਰਦਾਰ ਬੀਰਪਾਲ ਸਿੰਘ ਨੇ ਉਹ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ ਅਤੇ ਤਕਰੀਬਨ ਤਕਰੀਬਨ ਸਾਰੇ ਹਾਊਸ ਨੇ ਉਸ ਦੀ ਤਾਈਦ ਕੀਤੀ ਹੈ। ਇਕ ਹੋਰ ਚੀਜ਼ ਇਹ ਹੈ ਕਿ ਅਗਰ ਹਰ ਧਰਮ ਨੂੰ ਧਰਮ ਤਕ ਹੀ ਮਹਿਦੂਦ ਨਾ ਰਖਿਆ ਗਿਆ ਤਾਂ ਸਾਡੀ ਸਿਆਸਤ ਗੰਦੀ ਹੋ ਜਾਵੇਗੀ, ਸਾਡੀ ਜਮਹੂਰੀਅਤ ਨਹੀਂ ਚਲ ਸਕੇਗੀ। ਅਕਾਲੀਆਂ ਦੇ ਸਿਧਾਂਤ ਅਨੁਸਾਰ ਕਿ ਧਰਮ ਔਰ ਸਿਆਸਤ ਵੱਖ ਵੱਖ ਨਹੀਂ ਹੋ ਸਕਦੇ, ਮੇਰਾ ਵਿਚਾਰ ਉਲਟ ਹੈ। ਅਗਰ ਉਨ੍ਹਾਂ ਦਾ ਖਿਆਲ ਮੰਨ ਲਿਆ ਜਾਵੇ ਕਿ ਧਰਮ ਅਤੇ ਸਿਆਸਤ ਇਕ ਦੂਜੇ ਤੋਂ ਵਖਰੇ ਨਹੀਂ ਹੋ ਸਕਦੇ ਤਾਂ ਮੇਰਾ ਸਵਾਲ ਹੈ ਕਿ ਸਿਆਸਤ ਰਾਹੀਂ ਧਰਮ ਦੀ ਰਖਿਆ ਹੋ ਸਕਦੀ ਹੈ ਅਤੇ ਸਿਆਸਤ ਵਿਚ ਧਾਰਮਿਕ ਭਾਵਨਾਵਾਂ, ਧਾਰਮਿਕ ਸਚਾਈ ਆ ਸਕਦੀ ਹੈ, ਲੇਕਿਨ ਇਥੇ ਤਾਂ ਧਰਮ ਦੇ ਨਾਂ ਤੇ ਸਿਆਸਤ ਦੀ ਦੁਕਾਨਦਾਰੀ ਹੀ ਨਹੀਂ ਚਲਾਈ ਜਾ ਰਹੀ ਬਲਕਿ ਧਰਮ ਦੇ ਨਾਂ ਤੇ ਕਤਲੇਆਮ ਦੀ ਇਜਾਜ਼ਤ ਦਿੱਤੀ ਜਾ ਰਹੀ ਹੈ। ਪਹਿਲਾਂ ਇਹ ਕਿਹਾ ਜਾਂਦਾ ਸੀ ਕਿ ਸਰਕਾਰ ਇਹ ਇਲਜ਼ਾਮ ਲਗਾਉਂਦੀ ਹੈ ਕਿ ਇਨ੍ਹਾਂ ਨੇ ਮੁਲਜ਼ਮਾਂ ਨੂੰ ਪਨਾਹ ਦਿੱਤੀ ਹੋਈ ਹੈ। ਉਹ ਕਹਿੰਦੇ ਸਨ ਕਿ ਅਸੀਂ ਨਹੀਂ ਪਨਾਹ ਦਿੱਤੀ। ਟੌਹੜਾ ਸਾਹਿਬ ਦੇ ਬਿਆਨ ਆਏ, ਲੌਂਗੋਵਾਲ ਸਾਹਿਬ ਦੇ ਬਿਆਨ ਆਏ, ਗਲ ਕੀ ਸਾਰੇ ਅਕਾਲੀ ਲੀਡਰ ਦੇ ਬਿਆਨ ਆਏ ਕਿ ਇਹ ਸਰਕਾਰ ਝੂਠ ਮਾਰਦੀ ਹੈ, ਚੀਫ ਮਨਿਸਟਰ ਸਾਹਿਬ ਗਲਤ ਗਲਾਂ ਕਰਦੇ ਹਨ; ਅਸੀਂ ਕਿਸੇ ਮੁਲਜ਼ਮ ਨੂੰ ਪਨਾਹ ਨਹੀਂ ਦਿੱਤੀ। ਇਸ ਦੇ ਨਾਲੋਂ ਸਿਰ ਤੇ ਚੜ੍ਹ ਕੇ ਜਾਦੂ ਕਦੇ ਨਹੀਂ ਬੋਲਿਆ। ਇਹ ਆਪ ਮਨ ਗਏ ਹਨ। ਜਦੋਂ ਆਪ ਇਹ ਮਨ ਲੈਣ, ਜੁਰਮ ਦਾ ਐਤਰਾਫ਼ ਕਰ ਲੈਣ, ਸੈਲਫ ਕਨਫੈਸ਼ਨ ਹੋ ਗਈ ਤਾਂ ਵੀ ਅਸੀਂ ਕੁਝ ਨਹੀਂ ਕਰ ਸਕਦੇ। ਜਦੋਂ ਉਹ ਕਹਿੰਦੇ ਸਨ ਕਿ ਅਸੀਂ ਪਨਾਹ ਨਹੀਂ ਦਿੱਤੀ ਤਦ ਵੀ ਅਸੀਂ ਕੁਝ ਨਹੀਂ ਕਰ ਸਕੇ। ਮੈਂ ਨਹੀਂ ਕਹਿੰਦਾ ਕਿ ਸਰਕਾਰ ਨੂੰ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ ਕਰਨਾ ਚਾਹੀਦਾ। ਇਸ ਦਾ ਸਰਕਾਰ ਨੇ ਆਪ ਫੈਸਲਾ ਕਰਨਾ ਹੈ। ਪਰ ਇਹ ਬੜੀ ਜ਼ਰੂਰੀ ਗਲ ਹੈ ਕਿ ਪੰਜਾਬ ਦੇ ਲੋਕਾਂ ਨੂੰ ਸਰਕਾਰ ਇਹ ਕਹੇ ਕਿ ਅਸੀਂ ਇਸ ਸਾਰੀ ਹਾਲਤ ਨੂੰ ਨਿਪਟਣ ਦੀ ਸ਼ਕਤੀ ਰਖਦੇ ਹਾਂ ਅਤੇ ਨਿਪਟਾਂਗੇ। ਅਗਰ ਇਸੇ ਤਰਾਂ ਖੁਲ੍ਹ ਦਿੱਤੀ ਗਈ ਤਾਂ ਲੋਕਾਂ ਦਾ ਯਕੀਨ ਸਰਕਾਰ ਵਿੱਚ ਅਤੇ ਜਮ-

[ਸ਼੍ਰੀ ਯਸ਼]

ਹੂਰੀਅਤ ਵਿੱਚੋਂ ਉਡ ਜਾਵੇਗਾ। ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਦੇਸ਼ ਦੀ ਸਾਰੀ ਏਕਤਾ ਦਾ ਆਧਾਰ ਪ੍ਰਜਾਤੰਤਰ ਹੈ। ਸਾਡੇ ਮੁਲਕ ਵਿਚ ਇਕ ਚੀਜ਼ ਵੀ ਸਾਂਝੀ ਨਹੀਂ। ਧਰਮ ਵੱਖ ਵੱਖ ਹਨ, ਬੋਲੀਆਂ, ਲਿਪੀਆਂ, ਪਹਿਰਾਵੇ ਅਤੇ ਖਾਣ ਪੀਣ ਦੇ ਤਰੀਕੇ ਵੱਖ ਵੱਖ ਹਨ । ਭਾਂਤ ਭਾਂਤ ਦੇ ਲੋਕਾਂ ਨੂੰ ਬੰਨ੍ਹ ਕੇ ਰੱਖਣ ਵਾਲਾ ਇਹ ਪ੍ਰਜਾਤੰਤਰ ਹੀ ਹੈ। ਜਿਸ ਦਿਨ ਲੋਕਾਂ ਦਾ ਵਿਸ਼ਵਾਸ ਪ੍ਰਜਾਤੰਤਰ ਵਿੱਚੋਂ ਉਠ ਗਿਆ ਤਾਂ ਸਾਰਾ ਮੁਲਕ ਖੇਰੂੰ ਖੇਰੂੰ ਹੋ ਜਾਵੇਗਾ। ਕੁਝ ਤਾਕਤਾਂ ਹਿੰਦੁਸਤਾਨ ਨੂੰ ਖੇਰੂੰ ਖੇਰੂੰ ਹੋਇਆ ਵੇਖਣਾ ਚਾਹੁੰਦੀਆਂ ਹਨ। ਮੈਘਾਲਿਆਂ, ਆਸਾਮ, ਨਾਗਾਲੈਂਡ ਅਤੇ ਦੱਖਣ ਤੋਂ ਪੱਛਮ-ਪੂਰਬ ਵਿੱਚ ਇਹ ਹਿਦੁਸਤਾਨ ਨੂੰ ਖੇਰੂੰ ਖੇਰੂੰ ਕਰਨ ਬੜੀ ਭਾਰੀ ਪਲਾਨ ਹੈ। ਉਹ ਹਿੰਦੁਸਤਾਨ ਦੀ ਬਾਲਕੋਨਾਈਜ਼ੇਸ਼ਨ ਕਰਨਾ ਚਾਹੁੰਦੇ ਹਨ। ਇਹ ਖੇਰੂੰ ਖੇਰੂੰ ਹੋ ਜਾਵੇ, ਮੁਲਕ ਛੋਟੇ ਛੋਟੇ ਸੂਬਿਆਂ ਅਤੇ ਖਿਤਿਆਂ ਵਿੱਚ ਵੰਡਿਆ ਜਾਵੇ। ਇਸ ਬਾਲਕੋਨਾਈਜ਼ੇਸ਼ਨ ਦੀ ਸਾਜਿਸ਼ ਨੂੰ ਰੋਕਣ ਲਈ ਅਸੀਂ ਤਕੜੇ ਹੋ ਕੇ ਕੰਮ ਕਰੀਏ। ਜਿਹੜੇ ਲੋਕ ਧਰਮ ਦਾ ਨਾਜਾਇਜ਼ ਇਸਤੇਮਾਲ ਕਰਦੇ ਹਨ, ਧਰਮ ਦੇ ਨਾਂ ਤੇ ਕਤਲ ਕਰਦੇ ਹਨ, ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਤਕੜੇ ਹੋ ਕੇ ਨਜਿੱਠਣ ਦੀ ਲੋੜ ਹੈ।

**ਸ਼੍ਰੀ ਸਪੀਕਰ** : ਵਾਈਂਡ ਅਪ ਕਰੋ।

**ਸ਼੍ਰੀ ਯਸ਼** : ਮੈਂ ਇੱਕ ਮਿੰਟ ਹੋਰ ਲਵਾਂਗਾ। ਅੱਜ ਜਿਤਨਾਂ ਵੀ ਧਾਰਮਿਕ ਅਸਥਾਨਾਂ ਦਾ ਨਜਾ-ਇਜ਼ ਇਸਤੇਮਾਲ ਹੋਇਆ ਹੈ, ਇਹ ਸਿਰਫ ਸਿੱਖ ਧਰਮ ਦੇ ਧਾਰਮਕ ਅਸਥਾਨਾਂ ਦਾ ਹੀ ਹੋ ਰਿਹਾ ਹੈ। ਤੁਸੀਂ ਆਪ ਸਾਰੀਆਂ ਧਾਰਮਿਕ ਅਸਥਾਨਾਂ ਨੂੰ ਪ੍ਰੋਟੇਕਸ਼ਨ ਦਿਓ। ਅਸੀਂ ਥੋੜ੍ਹਾ ਜਿਹਾ ਵਿਤਕਰਾ ਵੀ ਇਨ੍ਹਾਂ ਨਾਲ ਕੀਤਾ ਹੋਇਆ ਹੈ। ਮੰਦਰਾਂ ਦੇ ਪ੍ਰਬੰਧਕ ਆਜ਼ਾਦ ਹਨ। ਉਨ੍ਹਾਂ ਤੇ ਕੋਈ ਕਾਨੂੰਨ ਨਹੀਂ। ਜਿਹੜੇ ਮਸਜਿਦਾਂ ਦਾ ਪ੍ਰਬੰਧ ਕਰਦੇ ਹਨ ਉਨ੍ਹਾਂ ਤੇ ਵੀ ਕੋਈ ਕਾਨੂੰਨ ਨਹੀਂ ਅਤੇ ਜਿਹੜੇ ਗਿਰਜਾਘਰਾਂ ਦਾ ਪ੍ਰਬੰਧ ਕਰਦੇ ਹਨ ਉਨ੍ਹਾਂ ਤੇ ਵੀ ਕੋਈ ਕਾਨੂੰਨ ਨਹੀਂ। ਇਨ੍ਹਾਂ ਦੇ ਧਾਰਮਿਕ ਅਸਥਾਨਾਂ ਦੇ ਪ੍ਰਬੰਧ ਵਾਸਤੇ ਕਾਨੂੰਨ ਬਣਾ ਕੇ ਤੁਸੀਂ ਇਨ੍ਹਾਂ ਨੂੰ ਪਾਬੰਦ ਕੀਤਾ ਹੈ। ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਆਜ਼ਾਦ ਕਰ ਦਿਓ। ਇਹ ਆਪਣਾ ਪ੍ਰਬੰਧ ਆਪ ਕਰਨ। ਇਹ ਨਾ ਕਹਿਣ ਕਿ ਸਰਕਾਰ ਨੇ ਮਦਾਖ਼ਲਤ ਕੀਤੀ ਹੈ। ਸਰਕਾਰ ਜਦੋਂ ਇਨ੍ਹਾਂ ਦੀਆਂ ਇਲੈਕਸ਼ਨਾਂ ਹੋਣ ਤਾਂ ਵੋਟਰ ਲਿਸਟਾਂ ਬਣਾਏ, ਅਹੁਦੇਦਾਰਾਂ ਦਾ ਚੁਣਾਵ ਹੋਵੇ ਤਾਂ ਡਿਪਟੀ ਕਮਿਸ਼ਨਰ ਨੂੰ ਭੇਜੀਏ, ਉਸ ਦੇ ਬਾਅਦ ਇਲਜ਼ਾਮ ਆਪਣੇ ਸਿਰ ਲਈਏ ਕਿ ਸਾਡੇ ਮਾਮਲੇ ਵਿੱਚ ਮਦਾਖਲਤ ਹੋਈ ਹੈ। ਅਸੀਂ ਐਸਾ ਮਾਹੌਲ ਪੰਜਾਬ ਵਿੱਚ ਪੈਦਾ ਕਰੀਏ ਕਿ ਇਹ ਧਾਰਮਿਕ ਅਸਥਾਨ ਧਾਰਮਿਕ ਹੀ ਰਹਿਣ। ਸਪੀਕਰ ਸਾਹਿਬ, ਇਹ ਰੈਜ਼ੋ-ਲਿਊਸ਼ਨ ਬੜਾ ਅੱਛਾ ਹੈ। ਥੋੜ੍ਹਾ ਜਿਹਾ ਓਪਰੇਟਿਵ ਪਾਰਟ ਸਰਕਾਰ ਦੇ ਜ਼ਿਮੇਂ ਹੈ ਸਾਰਾ ਹਾਊਸ, ਪੰਜਾਬ ਦੇ ਸਾਰੇ ਲੋਕ ਅਤੇ ਹਿੰਦੁਸਤਾਨ ਦੇ ਸਾਰੇ ਲੋਕ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਦਾ ਸਮਰ-ਥਨ ਕਰਨਗੇ ਜਿਸ ਵੇਲੇ ਇਨ੍ਹਾਂ ਧਾਰਮਿਕ ਅਸਥਾਨਾਂ ਦਾ ਨਜਾਇਜ਼ ਇਸਤੇਮਾਲ ਰੋਕਿਆ ਜਾਵੇਗਾ।

**ਸੇਠ ਖੁਸ਼ਹਾਲ ਚੰਦ** (ਗੁਰੂ ਹਰਸਹਾਏ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਰੈਜ਼ੋਲਿਊਸ਼ਨ ਤੇ ਬੋਲਣ ਦਾ ਟਾਈਮ ਦਿੱਤਾ ਹੈ। ਮੇਰਾ ਤੇ ਮੇਰੀ ਪਾਰਟੀ ਦਾ ਨਜ਼ਰੀਆ ਇਹ ਹੈ ਕਿ ਜਿਹੜੇ ਮੁਜਰਮ ਮੰਦਰਾਂ, ਗੁਰਦੁਆਰਿਆਂ, ਗਿਰਜਾਘਰਾਂ ਅਤੇ ਮਸਜਿਦਾਂ ਵਿਚ ਜਾ ਕੇ ਲੁਕਦੇ ਹਨ, ਉਨ੍ਹਾਂ ਅਸਥਾਨਾਂ ਦੇ ਪ੍ਰਬੰਧਕਾਂ ਦੀ ਇਹ ਜ਼ਿਮੇਵਾਰੀ ਹੋਵੇ ਕਿ ਉਨ੍ਹਾਂ ਨੂੰ ਪਨਾਹ ਨਾ ਦੇਣ। ਉਨ੍ਹਾਂ ਨੂੰ ਬਾਹਰ ਕੱਢ ਦੇਣਾ ਚਾਹੀਦਾ ਹੈ। ਮੈਂ ਕਹਿੰਦਾ ਹਾਂ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਜਿਹੜੇ ਮੁਜਰਮ ਇਨ੍ਹਾਂ ਅਸਥਾਨਾਂ ਵਿੱਚ ਪਨਾਹ ਲੈਂਦੇ ਹਨ ਉਨ੍ਹਾਂ ਨੂੰ ਉਥੇ ਪਹੁੰਚਣ ਤੋਂ ਪਹਿਲਾਂ ਰੋਕਿਆ ਜਾਵੇ। ਅਗਰ ਸਰਕਾਰ ਨੇ ਐਸਾ ਪ੍ਰਬੰਧ ਨਾ ਕੀਤਾ ਤਾਂ ਇਹ ਮੁਜਰਮ ਮੰਦਰਾਂ, ਗੁਰਦੁਆਰਿਆਂ

ਅਤੇ ਮਸਜਿਦਾਂ ਵਿਚ ਛੁਪ ਜਾਇਆ ਕਰਨਗੇ। ਸਰਕਾਰ ਨੂੰ ਇਨ੍ਹਾਂ ਚੀਜ਼ਾਂ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ਤਾਂ ਕਿ ਪੰਜਾਬ ਦੇ ਲੋਕ ਆਰਾਮ ਨਾਲ ਆਪਣੀ ਜ਼ਿੰਦਗੀ ਬਸਰ ਕਰ ਸਕਣ। ਕਈ ਆਦਮੀ ਅੱਜ ਬੇਗੁਨਾਹ ਮਾਰੇ ਗਏ ਹਨ। ਸਰਦਾਰ ਬੀਰਪਾਲ ਸਿੰਘ ਨੇ ਜੋ ਮਤਾ ਲਿਆਂਦਾ ਹੈ ਮੈਂ ਇਸ ਹੱਦ ਤਕ ਇਸ ਦੀ ਸਪੋਰਟ ਕਰਦਾ ਹਾਂ ਕਿ ਜਿਹੜੇ ਮੁਜਰਮ ਪਨਾਹ ਲੈਂਦੇ ਹਨ ਉਨ੍ਹਾਂ ਨੂੰ ਇਸ ਗਲ ਤੋਂ ਰੋਕਿਆ ਜਾਵੇ।

**ਮੁੱਖ ਮੰਤਰੀ** (ਸਰਦਾਰ ਦਰਬਾਰਾ ਸਿੰਘ) : ਸਪੀਕਰ ਸਾਹਿਬ, ਮੈਂ ਉਨ੍ਹਾਂ ਮੈਂਬਰ ਸਾਹਿਬਾਨ ਦੀ ਸ਼ਲਾਘਾ ਕਰਦਾ ਹਾਂ ਜਿਨ੍ਹਾਂ ਨੇ ਸਰਦਾਰ ਬੀਰਪਾਲ ਸਿੰਘ ਨੇ ਜੋ ਮਤਾ ਰਖਿਆ ਹੈ ਉਸਦੀ ਪ੍ਰੋੜ੍ਹਤਾ ਕੀਤੀ ਹੈ। ਠੀਕ ਹੈ ਕਿਸੇ ਨਾ ਕਿਸੇ ਗਲ ਤੇ ਮਤਭੇਦ ਹੋ ਸਕਦਾ ਹੈ, ਕਿਸੇ ਨੂੰ ਇਸਦੀ ਲੈਂਗੁਏਜ ਤੇ ਹੋ ਸਕਦਾ ਹੈ, ਹੋ ਸਕਦਾ ਹੈ ਕਿਸੇ ਨੂੰ ਕੋਈ ਗਲ ਇਸ ਵਿੱਚ ਠੀਕ ਨਾ ਲਗੇ। ਮੈਂ ਇੱਕੋ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਮਤਾ ਉਨ੍ਹਾਂ ਸਾਰੀਆਂ ਗਲਾਂ ਨਾਲ ਭਰਪੂਰ ਨਹੀਂ ਹੋ ਸਕਦਾ ਜੋ ਇਨ੍ਹਾਂ ਸਾਰਿਆਂ ਦੀਆਂ ਖਾਹਿਸ਼ਾਂ ਹਨ। ਹਰ ਚੀਜ਼ ਇਨ੍ਹਾਂ ਦੀ ਖਾਹਿਸ਼ ਮੁਤਾਬਿਕ ਇਕ ਮਤੇ ਵਿਚ ਨਹੀਂ ਆ ਸਕਦੀ। ਜਿਵੇਂ ਰਾਜ ਕੁਮਾਰ ਜੀ ਨੇ ਕਿਹਾ ਹੈ ਕੰਸਟੀਚਿਊਸ਼ਨ ਵਿੱਚ ਬਿਲਕੁਲ ਖੁਲ੍ਹ ਦਿੱਤੀ ਗਈ ਹੈ ਕਿ ਕਿਸੇ ਵੀ ਧਾਰਮਿਕ ਕੰਮ ਵਿਚ ਕੋਈ ਦਖਲ ਨਹੀਂ ਹੈ ਜਦੋਂ ਤਕ ਉਹ ਆਪਣੀ ਕਾਇਮ ਕੀਤੀ ਹੋਈ ਮਰਿਆਦਾ ਅਤੇ ਪਰੰਪਰਾਵਾਂ ਨੂੰ ਚਾਲੂ ਰਖਣ। ਪਰ ਅਗਰ ਉਹ ਤਜਾਵਤ ਕਰਨ, ਧਾਰਮਿਕ ਗਲਾਂ ਦੀ ਥਾਂ ਕਿਸੇ ਹੋਰ ਆਸ਼ੇ ਨਾਲ ਧਰਮ ਦਾ ਇਸਤੇਮਾਲ ਕਰਨ, ਫਿਰ ਉਹ ਧਰਮ ਦੀ ਮਰਿਆਦਾ ਨੂੰ ਤੋੜਦੇ ਹਨ। ਇਸ ਲਈ ਮੈਂ ਕਹਾਂਗਾ ਕਿ ਧਰਮ ਦੀ ਮਰਿਆਦਾ ਅੱਜ ਤੋੜੀ ਜਾ ਰਹੀ ਹੈ। ਸਪੀਕਰ ਸਾਹਿਬ, ਸਾਨੂੰ ਇਸ ਗਲ ਦਾ ਖੇਦ ਹੈ ਕਿ ਧਰਮ ਦੀ ਜ਼ਿੰਮੇਵਾਰੀ ਜਿਨ੍ਹਾਂ ਲੋਕਾਂ ਤੇ ਹੈ ਕਿ ਉਹ ਇਸ ਦੀਆਂ ਪ੍ਰੰਪਰਾਵਾਂ ਨੂੰ ਚਲਾਉਣ, ਅੱਜ ਉਹ ਇਸ ਗਲ ਉਤੇ ਤੁਲੇ ਹੋਏ ਹਨ ਕਿ ਅਸੀਂ ਉਨ੍ਹਾਂ ਸਾਰੀਆਂ ਪ੍ਰੰਪਰਾਵਾਂ ਨੂੰ ਤੋੜਨਾ ਹੈ। ਸਪੀਕਰ ਸਾਹਿਬ, ਜਿਸ ਅਸਥਾਨ ਤੇ ਦਫਤਰ ਲਗਦਾ ਹੈ, ਜਿਸ ਅਸਥਾਨ ਉਤੇ ਲੋਕ ਜਾ ਕੇ ਵਿਸ਼ਰਾਮ ਕਰਦੇ ਹਨ ਔਰ ਜਿਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਦੀ ਆਰਾਮਗਾਹ ਹੈ, ਜਿਥੇ ਲੋਕੀਂ ਜੋੜੇ ਪਾ ਕੇ ਜਾਂਦੇ ਹਨ, ਜਿਥੇ ਵੱਡੇ ਵੱਡੇ ਆਦਮੀਆਂ ਦਾ ਖਾਣ ਪੀਣ ਦਾ ਇੰਤਜ਼ਾਮ ਕੀਤਾ ਜਾਂਦਾ ਹੈ, ਉਸ ਨੂੰ ਅੱਜ ਕਹਿਣਾ ਕਿ ਇਹ ਪਰਸਿੰਕਟਸ ਵਿਚ ਪੈਂਦਾ ਹੈ, ਇਹ ਠੀਕ ਨਹੀਂ। ਧਰਮ ਨੂੰ ਸਾਹਮਣੇ ਰੱਖ ਕੇ ਜੋ ਬਾਹਰਲੀ ਜਥੇਬੰਦੀ ਹੈ ਉਸਨੂੰ ਪ੍ਰੋਤਸਾਹਨ ਦੇਣਾ ਐਨਕਰੇਜ ਕਰਨਾ ਅਤੇ ਧਰਮ ਦਾ ਇਸਤੇਮਾਲ ਕਰਕੇ ਇਹ ਸਿਰਫ ਪੁਲਿਟੀਕਲ ਤਾਕਤ ਹਾਸਲ ਕਰਨਾ ਹੈ, ਹੋਰ ਕੋਈ ਗਲ ਨਹੀਂ। ਉਸ ਵੇਲੇ ਉਨ੍ਹਾਂ ਵਿਚੋਂ ਕੋਈ ਵੀ ਸੱਜਣ ਇਥੇ ਬੈਠਾ ਪੁਆਇੰਟ ਆਊਟ ਕਰ ਸਕਦਾ ਸੀ ਕਿ ਉਹ ਗੁਰਦਆਰੇ ਦਾ ਹਿੱਸਾ ਨਹੀਂ। ਇਸ ਬਾਰੇ ਇਥੇ ਜਿਵੇਂ ਬੀਰਦਵਿੰਦਰ ਸਿੰਘ ਜੀ ਨੇ ਕਿਹਾ ਹੈ ਕਿ ਗੁਰਦੁਆਰੇ ਦੀ ਪਰ-ਸਿੰਕਟ ਉਥੇ ਹੈ ਜਿਥੇ ਆਦਮੀ ਆਪਣੇ ਜੋੜੇ ਜਾ ਕੇ ਲਾਹੁੰਦਾ ਹੈ। ਔਰ ਪੈਰ ਧੋਹ ਕੇ ਅੰਦਰ ਜਾਂਦਾ ਹੈ। ਉਸ ਅਸਥਾਨ ਤੋਂ ਗੁਰਦੁਆਰੇ ਦਾ ਪਵਿੱਤਰ ਅਸਥਾਨ ਸ਼ੁਰੂ ਹੋ ਜਾਂਦਾ ਹੈ ਔਰ ਅਸੀਂ ਚਾਹੁੰਦੇ ਹਾਂ ਕਿ ਉਸ ਪਵਿੱਤਰ ਅਸਥਾਨ ਦੀ ਮਰਿਆਦਾ ਨੂੰ ਕਾਇਮ ਰੱਖਣਾ ਚਾਹੀਦਾ ਹੈ। ਸਪੀਕਰ ਸਾਹਿਬ, ਤੁਸੀਂ ਆਪ ਵੀ ਜਾਣਦੇ ਹੋ ਕਿ ਇਹ ਇਕ ਬਾਜ਼ਾਰ ਹੁੰਦਾ ਸੀ ਔਰ ਬਾਜ਼ਾਰ ਤੋਂ ਲੈ ਕੇ ਬਾਬਾ ਅਟੱਲ ਦੇ ਨਾਲ ਲੋਕਾਂ ਦੀਆਂ ਦੁਕਾਨਾਂ ਔਰ ਰਿਹਾਇਸ਼ੀ ਮਕਾਨ ਸਨ। ਇਸ ਥਾਂ ਤੇ ਗੁਰੂ ਨਾਨਕ ਨਿਵਾਸ ਦੇ ਨਾਂ ਤੇ ਲੋਕਾਂ ਦੇ ਰਹਿਣ ਵਾਸਤੇ ਜਗ੍ਹਾ ਬਣਾ ਦਿੱਤੀ ਗਈ ਪਰ ਅੱਜ ਇਸ ਨੂੰ ਅਸੀਂ ਉਸ ਪਵਿੱਤਰ ਅਸਥਾਨ ਗੁਰਦੁਆਰੇ ਦੇ ਨਾਲ ਸ਼ਾਮਲ ਨਹੀਂ ਕਰ ਸਕਦੇ। ਠੀਕ ਹੈ, ਅਸੀਂ ਹੁਣ ਤਕ ਇਸ ਵਿਚ ਦਖ਼ਲ ਨਹੀਂ ਦਿੱਤਾ ਪਰ ਇਸ ਦਾ ਇਹ ਮਤਲਬ ਨਹੀਂ ਕਿ ਇਥੋਂ ਆਦਮੀ ਬਾਹਰ ਨਿਕਲ ਕੇ ਮੋਟਰਾਂ ਵਿਚ ਜਾਣ ਔਰ ਲੋਕਾਂ ਨੂੰ ਮਾਰ ਕੇ ਫਿਰ ਵਾਪਸ ਇਥੇ ਆ ਕੇ ਰਹਿਣ ਔਰ ਇਸ ਤੋਂ ਵੀ ਵੱਧ ਕਿ

[ਮੁੱਖ ਮੰਤਰੀ]

ਲਾਸ਼ ਨੂੰ ਉਥੇ ਲਿਆ ਕੇ ਰਖਿਆ ਜਾਵੇ, ਅੱਜ ਇਹ ਉਸ ਥਾਂ ਨੂੰ ਜਿਸ ਥਾਂ ਤੇ ਇਹ ਲਾਸ਼ ਰਖਦੇ ਹਨ ਉਸ ਨੂੰ ਗੁਰਦੁਆਰੇ ਦਾ ਹਿੱਸਾ ਮੰਨਦੇ ਹਨ। ਮੈਂ ਕਹਿੰਦਾ ਹਾਂ ਕਿ ਜੇ ਉਹ ਗੁਰਦੁਆਰੇ ਦਾ ਹਿੱਸਾ ਹੈ ਤਾਂ ਉਸ ਥਾਂ ਤੇ ਲਾਸ਼ ਨਹੀਂ ਜਾ ਸਕਦੀ। ਸਿੱਖਾਂ ਵਿਚ ਇਹ ਪਰੰਪਰਾ ਚਲੀ ਆਉਂਦੀ ਹੈ ਕਿ ਜਿਹੜਾ ਮਰ ਗਿਆ ਹੈ ਉਸ ਨੂੰ ਗੁਰਦੁਆਰੇ ਦੀ ਦਲੀਜ ਤਕ ਲੈ ਜਾਇਆ ਜਾ ਸਕਦਾ ਹੈ, ਇਸ ਤੋਂ ਅੱਗੇ ਨਹੀਂ ਲੈ ਜਾਇਆ ਜਾ ਸਕਦਾ। ਅੱਜ ਇਹ ਉਸ ਪਰੰਪਰਾ ਨੂੰ ਤੋੜ ਕੇ ਉਸ ਥਾਂ ਨੂੰ ਗੁਰਦੁਆਰੇ ਦਾ ਹਿੱਸਾ ਬਣਾਉਣਾ ਚਾਹੁੰਦੇ ਹਨ। ਫਿਰ ਇਥੇ ਹੀ ਬੱਸ ਨਹੀਂ, ਅੱਜ ਇਹ ਅੰਮ੍ਰਿਤਸਰ ਨੂੰ ਇਕ ਵਾਲਡ ਸਿਟੀ, ਪਵਿੱਤਰ ਅਸਥਾਨ ਬਣਾਉਣ ਦੀ ਮੰਗ ਕਰਦੇ ਹਨ ਪਰ ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਕੀ ਇਕ ਪਵਿੱਤਰ ਸਥਾਨ ਤੇ ਕਦੇ ਗੋਲੀ ਚਲਦੀ ਹੈ, ਜੇ ਨਹੀਂ ਤਾਂ ਉਸ ਥਾਂ ਤੇ ਗੋਲੀਆਂ ਕਿਉਂ ਚਲਾਈਆਂ ਜਾ ਰਹੀਆਂ ਹਨ ? ਫਿਰ ਜਿਸ ਨੂੰ ਇਹ ਗੁਰਦੁਆਰੇ ਦਾ ਪਰਸਿੰਕਟ ਮੰਨਦੇ ਹਨ ਕੀ ਉਸ ਥਾਂ ਤੇ ਕੋਈ ਹਸਪਤਾਲ ਖੋਲ੍ਹਿਆ ਜਾ ਸਕਦਾ ਹੈ ? ਕੀ ਉਸ ਥਾਂ ਤੇ ਕੋਈ ਹਥਿਆਰ ਲੈ ਕੇ ਜਾ ਸਕਦਾ ਹੈ, ਜੇ ਨਹੀਂ, ਤਾਂ ਅੱਜ ਇਹ ਉਥੇ ਕਿਉਂ ਹਥਿਆਰ ਲੈ ਕੇ ਉਸ ਦੀਆਂ ਪਰਕਰਮਾ ਵਿਚ ਫਿਰਦੇ ਹਨ ? ਸਪੀਕਰ ਸਾਹਿਬ, ਸਭ ਨੂੰ ਪਤਾ ਹੈ ਕਿ ਇਹ ਇਕ ਪਵਿੱਤਰ ਅਸਥਾਨ ਹੈ ਔਰ ਇਸ ਪਵਿੱਤਰ ਅਸਥਾਨ ਦੀ ਬੁਨਿਆਦ ਚੌਥੀ ਪਾਤਸ਼ਾਹੀ ਨੇ ਬਿਨਾਂ ਕਿਸੇ ਭੇਦ ਭਾਵ ਦੇ ਸਾਈਂ ਮੀਆਂ ਮੀਰ ਤੋਂ ਰਖਵਾਈ ਸੀ। ਉਨ੍ਹਾਂ ਨੇ ਕਿਹਾ ਸੀ ਕਿ ਮੀਆਂ ਮੀਰ ਇਕ ਪ੍ਰਮਾਤਮਾ ਦਾ ਭਗਤ ਹੈ। ਇਸ ਵਾਸਤੇ ਉਨ੍ਹਾਂ ਨੇ ਇਹ ਵੀ ਕਿਹਾ ਸੀ :

'ਰਾਮ ਦਾਸ ਸਰੋਵਰ ਨਾਤੇ, ਸਭ ਉਤਰੇ ਪਾਪ ਕਮਾਤੇ।

ਸਪੀਕਰ ਸਾਹਿਬ, ਜਿਸ ਥਾਂ ਤੇ ਆਦਮੀ ਜਾ ਕੇ ਆਪਣੇ ਜੀਵਨ ਲਈ ਸ਼ਾਂਤੀ ਮੰਗਦਾ ਹੈ ਔਰ ਜੇ ਉਸੇ ਹੀ ਥਾਂ ਤੇ ਜਾਕੇ ਉਸ ਆਦਮੀ ਨੂੰ ਗੋਲੀਆਂ ਦੀ ਆਵਾਜ਼ ਸੁਣਾਈ ਦੇਵੇ ਤਾਂ ਇਨ੍ਹਾਂ ਹਾਲਾਤ ਵਿਚ ਉਸ ਦਾ ਮਨ ਕਿਸ ਤਰ੍ਹਾਂ ਸ਼ਾਂਤ ਰਹਿ ਸਕਦਾ ਹੈ। ਉਥੇ ਆਦਮੀ ਕੀਰਤਨ ਸੁਣਨ ਲਈ, ਪ੍ਰਮਾਤਮਾ ਨੂੰ ਯਾਦ ਕਰਨ ਲਈ ਔਰ ਸ਼ਾਂਤੀ ਪ੍ਰਾਪਤ ਕਰਨ ਲਈ ਜਾਂਦਾ ਹੈ ਨਾ ਕਿ ਗੋਲੀਆਂ ਦੀ ਆਵਾਜ਼ ਸੁਣਨ ਵਾਸਤੇ। ਸੋ ਜੋ ਇਨ੍ਹਾਂ ਨੇ ਹੁਣ ਕੀਤਾ ਹੈ ਜਾਂ ਕਰ ਰਹੇ ਹਨ, ਮੈਂ ਸਮਝਦਾ ਹਾਂ ਕਿ ਇਹ ਉਸ ਧਾਰਮਿਕ ਪਰੰਪਰਾ ਨੂੰ ਭੰਗ ਕਰ ਰਹੇ ਹਨ। ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ, ਮੈਂ ਵੀ ਉਥੇ ਖਾਲਸਾ ਕਾਲਜ ਵਿਚ ਪੜ੍ਹਦਾ ਰਿਹਾ ਹਾਂ ਔਰ ਅਸੀਂ ਉਥੇ ਪੈਦਲ ਇਸ ਗੁਰਦੁਆਰੇ ਵਿਚ ਦਰਸ਼ਨ ਕਰਨ ਵਾਸਤੇ ਜਾਂਦੇ ਰਹੇ ਹਾਂ। ਜਿਸ ਸਥਾਂਨ ਤੇ ਇਹ ਗੁਰੂ ਨਾਨਕ ਨਿਵਾਸ ਬਣਿਆ ਹੈ ਉਸ ਥਾਂ ਤੇ ਕੁਝ ਨਹੀਂ ਸੀ ਹੁੰਦਾ ਸਿਰਫ ਪਧਰੀ ਥਾਂ ਹੁੰਦੀ ਸੀ ਔਰ ਅਸੀਂ ਇਸ ਥਾਂ ਤੋਂ ਸ਼ਾਰਟ ਕਟ ਕਰਕੇ ਹਰਿਮੰਦਰ ਸਾਹਿਬ ਦਰਸ਼ਨ ਕਰਨ ਲਈ ਆਉਂਦੇ ਹੁੰਦੇ ਸੀ। ਇਥੇ ਕੋਈ ਦਰਵਾਜ਼ਾ ਨਹੀਂ ਸੀ ਹੁੰਦਾ। ਇਹ ਸਭ ਬਾਦ ਵਿਚ ਬਣਾਇਆ ਗਿਆ ਹੈ ਪਰ ਕਿਸੇ ਨੇ ਇਸ ਦੀ ਵਿਰੋਧਤਾ ਨਹੀਂ ਕੀਤੀ ਪਰ ਅੱਜ ਤਾਂ ਉਸ ਥਾਂ ਤੇ ਉਨ੍ਹਾਂ ਪਰਕਰਮਾਂ ਵਿਚ ਕਈ ਸਿੱਖ ਬੰਦੂਕਾਂ ਲੈ ਕੇ ਫਿਰਦੇ ਹਨ। ਉਥੇ ਕੱਲ੍ਹ ਹੀ 5 ਆਦਮੀ ਪਕੜ ਲਏ ਜਿਹੜੇ ਕਿ ਉਥੇ ਦਰਸ਼ਨ ਕਰਨ ਲਈ ਗਏ ਸਨ ਔਰ ਉਨ੍ਹਾਂ ਨੂੰ ਇਹ ਕਿਹਾ ਗਿਆ ਕਿ ਤੁਸੀਂ ਪੁਲਿਸ ਵਾਲੇ ਹੋ, ਇਸ ਕਰਕੇ ਤੁਹਾਨੂੰ ਫੜਿਆ ਹੈ। ਸਪੀਕਰ ਸਾਹਿਬ ਮੈਂ ਇਕ ਗਲ ਪੁੱਛਦਾ ਹਾਂ ਕਿ ਕੀ ਉਥੇ ਪੁਲਿਸ ਵਾਲਿਆਂ ਨੂੰ ਜਾਣ ਦੀ ਇਜਾਜ਼ਤ ਨਹੀਂ ਹੈ ? ਕੀ ਕੋਈ ਹੋਰ ਕਰਮਚਾਰੀ ਉਸ ਵਿਚ ਦਾਖਲ ਨਹੀਂ ਹੋ ਸਕਦਾ ? ਜੇ ਸਿਰਫ਼ ਅਕਾਲੀ ਹੀ ਉਸ ਗੁਰ-ਦੁਆਰੇ ਵਿਚ ਦਾਖਲ ਹੋ ਸਕਦੇ ਹਨ ਤਾਂ ਇਹ ਲਿਖ ਕੇ ਉਥੇ ਫੱਟਾ ਲਾ ਦੇਣ ਕਿ ਸਿਵਾਏ ਅਕਾਲੀਆਂ ਦੇ ਹੋਰ ਕੋਈ ਦਾਖਲ ਨਹੀਂ ਹੋ ਸਕਦਾ। ਪਰ ਮੈਂ ਸਮਝਦਾ ਹਾਂ ਕਿ ਇਹ ਤਾਂ ਧਾਰਮਿਕ ਪਰੰਪਰਾਵਾਂ

ਨੂੰ ਤੋੜਿਆ ਜਾ ਰਿਹਾ ਹੈ। ਜਿਹੜੇ ਆਦਮੀ ਇਨ੍ਹਾਂ ਨੇ ਗੁਰਦੁਆਰੇ ਵਿਚ ਪਕੜੇ ਸਨ ਉਨ੍ਹਾਂ ਨੂੰ ਇਹ ਕਹਿੰਦੇ ਹਨ ਕਿ ਤੁਹਾਡੀ ਦਾੜ੍ਹੀ ਕੱਟੀ ਹੋਈ ਹੈ ਇਸ ਕਰਕੇ ਤੁਹਾਡੀ ਭੁਗਤ ਸੰਵਾਰ ਕੇ ਤੁਹਾਨੂੰ ਭੇਜਣਾ ਹੈ ਤਾਕਿ ਅੱਗੇ ਤੋਂ ਦਾੜ੍ਹੀ ਰਖੋ। ਇਸ ਤਰ੍ਹਾਂ ਦੀਆਂ ਗੱਲਾਂ ਅੱਜ ਉਥੇ, ਜਿਸ ਨੂੰ ਇਹ ਪਵਿੱਤਰ ਥਾਂ ਬਣਾਉਣਾ ਚਾਹੁੰਦੇ ਹਨ, ਕਰ ਰਹੇ ਹਨ,। ਮੈਂ ਅਰਜ਼ ਕਰਦਾ ਹਾਂ ਕਿ ਚੌਥੀ ਪਾਤਸ਼ਾਹੀ ਨੇ ਇਸ ਸਰੋਵਰ ਵਿਚ ਇਸ਼ਨਾਨ ਕਰਨ ਵਾਸਤੇ ਕਿਸੇ ਨੂੰ ਨਹੀਂ ਰੋਕਿਆ ਸੀ, ਚਾਹੇ ਉਹ ਹਿੰਦੂ ਹੈ, ਜਾਂ ਸਿੱਖ ਹੈ ਜਾਂ ਮੁਸਲਮਾਨ ਹੈ, ਇਸ ਦਰਬਾਰ ਸਾਹਿਬ ਵਿਚ ਕੋਈ ਵੀ ਆਦਮੀ ਜਾਕੇ ਇਸ ਸਰੋਵਰ ਵਿਚ ਇਸ਼ਨਾਨ ਕਰ ਸਕਦਾ ਹੈ ਔਰ ਜਿਹੜਾ ਵੀ ਆਦਮੀ ਇਥੇ ਇਸ਼ਨਾਨ ਵਾਸਤੇ ਜਾਂਦਾ ਹੈ ਉਹ ਉਤਨਾ ਹੀ ਸ਼ਰਧਾਲੂ ਸਮਝਿਆ ਜਾਂਦਾ ਹੈ ਜਿਤਨਾ ਕਿ ਇਕ ਕੱਟੜ ਸਿੱਖ ਨੂੰ ਇਹ ਮੰਨਦੇ ਹਨ। ਉਹ ਦੁੱਖ ਭੰਜਨੀ ਬੇਰੀ ਜਿਸ ਹੇਠਾਂ ਇਸ਼ਨਾਨ ਕਰਕੇ ਲੋਕ ਆਪਣੇ ਸਾਰੇ ਪਾਪ ਉਤਾਰਦੇ ਹਨ, ਉਥੇ ਇਕ ਨਿਹੰਗ ਨੇ ਦੂਜੇ ਨਿਹੰਗ ਤੇ ਗੋਲੀ ਚਲਾਈ। ਭਾਵੇਂ ਇਹ ਉਨ੍ਹਾਂ ਦਾ ਆਪਸ ਦਾ ਝਗੜਾ ਸੀ, ਪਰ ਮੈਂ ਸਮਝਦਾ ਹਾਂ ਕਿ ਕੋਈ ਵੀ ਝਗੜਾ ਨਿਪਟਾਉਣ ਵਾਸਤੇ ਇਥੇ ਆ ਕੇ ਗੋਲੀ ਚਲਾਉਣਾ, ਕੋਈ ਚੰਗੀ ਗਲ ਨਹੀਂ। ਜਿਥੇ ਲੋਕ ਜਾ ਕੇ ਮੱਥੇ ਰਗੜਦੇ ਹਨ, ਉਥੇ ਇਹੋ ਜਿਹੀਆਂ ਗਲਾਂ ਦਾ ਹੋਣਾ ਕੋਈ ਚੰਗਾ ਨਹੀਂ ਲਗਦਾ। ਉਸ ਪਵਿੱਤਰਤਾ ਨੂੰ ਖਤਮ ਕੀਤਾ ਜਾ ਰਿਹਾ ਹੈ। ਮੈਂ ਪੁੱਛਦਾ ਹਾਂ ਕਿ ਅੱਜ ਉਹ ਲੋਕ ਜਿਹੜੇ ਰੋਜ਼ ਉਥੇ ਦਰਬਾਰ ਸਾਹਿਬ ਜਾਣ ਵਾਲੇ ਸਨ, ਉਹ ਉਥੇ ਜਾਣੋਂ ਰੁਕ ਕਿਉਂ ਗਏ ਹਨ ? ਉਹ ਇਸ ਕਰਕੇ ਰੁਕ ਗਏ ਹਨ ਕਿਉਂਕਿ ਉਹ ਆਪਣੇ ਆਪ ਨੂੰ ਉਥੇ ਸੇਫ ਨਹੀਂ ਸਮਝਦੇ ਉਹ ਸਮਝਦੇ ਹਨ ਕਿ ਕਿਸੇ ਵਕਤ ਉਨ੍ਹਾਂ ਦੀ ਪਗੜੀ ਵੀ ਲਾਹੀ ਜਾ ਸਕਦੀ ਹੈ। ਇਸ ਵਕਤ ਜਿਹੜੀ ਉਥੇ ਮਰਯਾਦਾ ਹੈ ਉਹ ਉਥੇ ਬੰਦੂਕਾਂ ਲੈ ਕੇ ਪਰਕਰਮਾ ਦੇ ਆਲੇ ਦੁਆਲੇ ਘੁੰਮਦੇ ਰਹਿੰਦੇ ਹਨ। ਕੀ ਗੁਰਦੁਆਰੇ ਨੂੰ ਕੋਈ ਖਤਰਾ ਹੈ ? ਗੁਰੂ ਘਰ ਵਿਚ ਕਿਸੇ ਨੂੰ ਕੋਈ ਖਤਰਾ ਨਹੀਂ ਹੋਣਾ ਚਾਹੀਦਾ। ਉਹ ਆਦਮੀ ਨਿਹਾਇਤ ਬੁਜ਼ਦਿਲ ਹੈ ਜਿਹੜਾ ਆਪਣੇ ਆਪ ਨੂੰ ਗੁਰੂ ਘਰ ਵਿਚ ਖਤਰਾ ਸਮਝਦਾ ਹੈ ਅਤੇ ਉਥੇ ਲਕਿਆ ਬੈਠਾ ਹੈ। ਜਿਸ ਨੇ ਆਪਣੇ ਬੰਦੇ ਭੇਜ ਕੇ ਲੋਕਾਂ ਦੇ ਖੂਨ ਕਰਵਾਏ ਅਤੇ ਕਿਹਾ ਕਿ ਫਲਾਣੇ ਫਲਾਣੇ ਤੇ ਗੋਲੀ ਚਲਾਉਣੀ ਹੈ ਅੱਜ ਉਹ ਹੀ ਆਦਮੀ ਮਜ਼ਹਬ ਦੇ ਨਾਂ ਤੇ, ਧਰਮ ਦੇ ਨਾਂ ਤੇ ਪ੍ਰੋਟੈਕਸ਼ਨ ਲੈ ਰਿਹਾ ਹੈ। ਇਸ ਤੋਂ ਬੁਜ਼ਦਿਲੀ ਕੀ ਹੋਰ ਹੋ ਸਕਦੀ ਹੈ ? ਉਹ ਆਪਣੇ ਗੁਰਦੁਆਰੇ ਗੁਰਦਰਸ਼ਨ ਪ੍ਰਕਾਸ਼ ਚਲਾ ਜਾਵੇ। ਉਸ ਨੇ ਉਸ ਗੁਰਦੁਆਰੇ ਨੂੰ ਵੀ ਕਿਲਾ ਬਣਾ ਕੇ ਰਖਿਆ ਹੋਇਆ ਹੈ। ਗੁਰੂ ਘਰ ਆਤਮਾ ਅਤੇ ਪਰਮਾਤਮਾ ਨਾਲ ਰਿਸ਼ਤਾ ਜੋੜਨ ਵਾਸਤੇ ਹੁੰਦਾ ਹੈ। ਇਸ ਵਾਸਤੇ ਨਹੀਂ ਕਿ ਉਥੇ ਮੁਜਰਿਮਾਂ ਨੂੰ ਪਨਾਹ ਦਿੱਤੀ ਜਾਵੇ। ਕੋਈ ਸਿੱਖ ਦੱਸ ਦੇਵੇ ਕੀ ਗੁਰੂ ਗੋਬਿੰਦ ਸਿੰਘ ਜੀ ਨੇ ਰਾਜ ਦੀ ਖਾਤਿਰ ਇਹ ਸਾਰੀਆਂ ਚੀਜ਼ਾਂ ਕੀਤੀਆਂ ਸਨ ? ਉਨ੍ਹਾਂ ਨੇ ਜ਼ੁਲਮ ਦੇ ਵਿਰੁੱਧ ਆਪਣੇ ਬੱਚੇ ਨੀਹਾਂ ਵਿਚ ਚਿਣਵਾ ਦਿੱਤੇ ਅਤੇ ਪਰਿਵਾਰ ਦੇ ਕਾਤਲੇਆਮ ਕਰਵਾਏ। ਇਹ ਸਾਰਾ ਕੁਝ ਉਨ੍ਹਾਂ ਨੇ ਜ਼ੁਲਮ ਨਾਲ ਟਾਕਰਾ ਲੈਣ ਲਈ ਕੀਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ ਰਾਜ ਨਾ ਚਾਹੂੰ, ਮੁਕਤੀ ਚਾਹੂੰ। ਪਾਲੇਟਿਕਸ ਵਿਚ ਰਿਲੀਜਨ ਨਹੀਂ ਚਲ ਸਕਦਾ। ਪਾਲੇਟਿਕਸ ਵਿਚ ਝੂਠ ਚਲ ਸਕਦਾ ਹੈ ਪਰ ਧਰਮ ਵਿਚ ਨਹੀਂ ਚਲ ਸਕਦਾ। ਇਸ ਲਈ ਇਨ੍ਹਾਂ ਨੂੰ ਇਸ ਤੋਂ ਬਚਣ ਦੀ ਲੋੜ ਹੈ ਔਰ ਇਸ ਗੱਲ ਨੂੰ ਸਮਝ ਲੈਣ। ਪਰਮਾਤਮਾ ਉਨ੍ਹਾਂ ਨੂੰ ਅਕਲ ਬਖਸ਼ੇ। ਗੁਰੂ ਸਾਹਿਬ ਨੇ ਹੀ ਕਿਹਾ ਹੈ ਕਿ ਮਾਨਸ ਕੀ ਜਾਤ ਇਕ ਹੈ। ਇਸ ਨੂੰ ਪਹਿਚਾਨਣ ਦੀ ਲੋੜ ਹੈ। ਸਮਾਜ ਵਿਚ ਹਿੰਦੂ ਸਿੱਖ, ਮੁਸਲਮਾਨ ਸਾਰੇ ਇਨਸਾਨ ਹਨ। ਕੱਲ ਨੂੰ ਇਹ ਅਕਾਲੀ ਕਹਿਣਗੇ ਕਿ ਸਿੱਖਾਂ ਤੇ ਕੇਵਲ ਸਾਡਾ ਹੀ ਕੰਟਰੋਲ ਹੋਵੇ। ਮੈਂ ਆਪਣੇ ਪ੍ਰੋਗਰੈਸਿਵ ਸੱਜਣਾਂ ਨੂੰ ਅਪੀਲ ਕਰਾਂਗਾ ਜਿਨ੍ਹਾਂ ਨੇ ਇਤਰਾਜ਼ ਉਠਾਇਆ ਸੀ, ਤੁਸੀਂ ਕੋਈ ਖਿਆਲ ਰੱਖਦੇ ਹੋਏ ਅੱਗੇ ਨੂੰ ਵਧੋ। ਖਿਆਲਾਂ ਦਾ ਕੋਈ ਪਰਪਜ਼ ਨਹੀਂ ਹੋ ਸਕਦਾ, ਕਿਸੇ ਦੀ ਰਿਜ਼ਰ ਵੇਸ਼ਨ ਕਿਸੇ ਫਿਰਕੇ ਦੇ ਖਿਲਾਫ

[ਮੁੱਖ ਮੰਤਰੀ]

ਨਹੀਂ ਹੋ ਸਕਦੀ । ਮੈਂ ਕਿਹਾ ਹੈ ਕਿ ਆਓ ਸਾਰੀ ਪਾਰਟੀਆਂ ਇਕੱਠੀਆਂ ਹੋ ਕੇ ਖਾਮੋਸ਼ ਮਾਰਚ ਕਰੀਏ। ਸਿੱਖਾਂ ਤੋਂ ਇਲਾਵਾ, ਦੂਜੇ ਲੋਕ ਵੀ ਧਰਮ ਦਾ ਉਤਨਾ ਆਦਰ ਅਤੇ ਮਾਣ ਕਰਦੇ ਹਨ। ਉਹ ਲੋਕ ਜਿਹੜੇ ਖੂਨ ਖਰਾਬਾ ਕਰਕੇ ਗੁਰ-ਦੁਆਰਿਆਂ, ਧਾਰਮਿਕ ਅਸਥਾਨਾਂ ਵਿਚ ਲੁਕ ਜਾਂਦੇ ਹਨ। ਉਨ੍ਹਾਂ ਲੋਕਾਂ ਨੂੰ ਉਥੇ ਸਥਾਨ ਨਹੀਂ ਦੇਣਾ ਚਾਹੀਦਾ। ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਇਸ ਬਾਰੇ ਮੈਂ ਵਿਚਾਰ ਕਰਕੇ ਕੋਈ ਹੱਲ ਕੱਢਾਂਗਾ ਕਿ ਸਰਕਾਰ ਕੀ ਕਰੇਗੀ ? ਅਸੀਂ ਆਪਣੇ ਆਪ ਨੂੰ ਤਕੜੇ ਕਰਾਂਗੇ। ਉਹ ਕਹਿੰਦੇ ਹਨ ਕਿ ਸਰਕਾਰ ਗੁਰਦੁਆਰਿਆਂ ਵਿਚ ਦਖਲ ਦੇ ਰਹੀ ਹੈ ਅਤੇ ਗੁਰਦੁਆਰੇ ਵਿਚ ਦਾਖਲ ਹੋਣ ਵਾਲੀ ਹੈ, ਸਰਕਾਰ ਅੰਦਰ ਆਉਣ ਵਾਲੀ ਹੈ। ਗੁਰਦੁਆਰੇ ਨੂੰ ਕੋਈ ਖਤਰਾ ਨਹੀਂ ਹੈ। ਉਹ ਆਪਣੀ ਜਾਨ ਨੂੰ ਬਚਾਉਣ ਵਾਸਤੇ ਅਵਾਮ ਨੂੰ ਭੜਕਾ ਰਹੇ ਹਨ ਔਰ ਲੋਕਾਂ ਨੂੰ ਭੜਕਾਉਣ ਵਾਸਤੇ ਉਹ ਸਾਰੇ ਪ੍ਰਬੰਧ ਕਰ ਰਹੇ ਹਨ। ਮੈਂ ਜਿਹੜੀ ਬੈਠਕ ਬਲਾਉਣੀ ਹੈ ਉਸ ਵਿਚ ਐਸ.ਜੀ.ਪੀ.ਸੀ. ਵਾਲਿਆਂ ਨੂੰ ਬੁਲਾ-ਇਆ ਜਾਵੇਗਾ, ਦੂਜੀਆਂ ਪਾਰਟੀਆਂ ਦੇ ਬੰਦਿਆਂ ਨੂੰ ਬੁਲਾਇਆ ਜਾਵੇਗਾ ਅਤੇ ਦੂਜੇ ਧਾਰਮਿਕ ਅਸਥਾਨਾਂ ਦੇ ਪ੍ਰਬੰਧਕਾਂ ਨੂੰ ਬੁਲਾਇਆ ਜਾਵੇਗਾ ਤਾ ਕਿ ਧਾਰਮਿਕ ਅਸਥਾਨਾਂ ਦੀ ਵਰਤੋਂ ਲਈ ਕੋਈ ਕੋਡ ਆਫ ਕੰਡਕਟ ਬਣਾਇਆ ਜਾ ਸਕੇ ਜਿਸ ਨਾਲ ਕੋਈ ਧਾਰਮਿਕ ਅਸਥਾਨ ਦੀ ਵਰਤੋਂ ਅਨਡਿਜ਼ਰਵਿੰਗ ਐਲੀਮੈਂਟ, ਬਦਨਾਮ ਨਾ ਕਰ ਸਕਣ ਅਤੇ ਉਨ੍ਹਾਂ ਲਈ ਇਸਤੇਮਾਲ ਕਰਨ ਦੀ ਕੋਈ ਗੁੰਜਾਇਸ਼ ਨਾ ਰਹੇ। ਸਪੀਕਰ ਸਾਹਿਬ, ਮੈਂ ਬੜਾ ਮਸ਼ਕੂਰ ਹਾਂ ਜਿਨ੍ਹਾਂ ਨੇ ਇਸ ਤਰ੍ਹਾਂ ਓਪਰੇਟਿਵ ਪਾਰਟ ਪਲੇ ਕਰਨ ਲਈ ਕਿਹਾ ਹੈ। ਅਸੀਂ ਉਸ ਉਤੇ ਅਮਲ ਕਰਾਂਗੇ ਔਰ ਇਸ ਦਾ ਮੈਂ ਬੰਦੋਬਸਤ ਕਰਾਂਗਾ ਤਾਕਿ ਸਾਰੇ ਬੈਠ ਕੇ ਕੋਈ ਫੈਸਲਾ ਕਰ ਸਕੀਏ। ਜਦੋਂ ਅਸੀਂ ਕਹਿੰਦੇ ਹਾਂ ਕਿ ਕਿਸੇ ਤੇ ਆਪਣੇ ਧਰਮ ਦੇ ਫੈਲਾਓ ਲਈ ਦਬਾਓ ਨਹੀਂ ਪਾਇਆ ਜਾਵੇਗਾ ਔਰ ਦਬਾਓ ਨਾਲ ਕਿਸੇ ਦਾ ਧਰਮ ਨਹੀਂ ਬਦਲਿਆ ਜਾਵੇਗਾ; ਇਸ ਧਰਮ ਦੀ ਜ਼ਬਰਦਸਤੀ ਤਬਦੀਲੀ ਦੇ ਖਿਲਾਫ ਗੁਰੂ ਗੋਬਿੰਦ ਸਿੰਘ ਜੀ ਨੇ ਲੜਾਈ ਲੜੀ ਸੀ ਜਿਸ ਕਰਕੇ 9ਵੇਂ ਗੁਰੂ ਤੇਗ ਬਹਾਦਰ ਜੀ ਨੇ ਵੀ ਦਿੱਲੀ ਵਿਚ ਆਪਣੀ ਸ਼ਹਾਦਤ ਦਿੱਤੀ ਸੀ। ਕਿਸੇ ਦੇ ਧਰਮ ਨੂੰ ਜ਼ਬਰਦਸਤੀ ਚੇਂਜ ਕਰਨਾ ਇਹ ਸਿੱਖੀ ਦੇ ਖਿਲਾਫ ਹੈ।

ਦੂਸਰਾ ਸਵਾਲ ਉਠਾਇਆ ਗਿਆ ਸੀ ਜੋ ਅੱਜ ਦੇ ਮਤੇ ਵਿਚ ਆਇਆ ਹੈ ਕਿ ਗੁਰਦੁਆਰੇ ਵਿਚ ਕਿਸੇ ਜਗ੍ਹਾ ਦਾ ਗਲਤ ਇਸਤੇਮਾਲ ਕਰ ਰਹੇ ਹਨ, ਕਿਉਂਕਿ ਉਨ੍ਹਾਂ ਦੀ ਆਦਤ ਵਿਗੜੀ ਹੋਈ ਹੈ ਬਜਾਏ ਇਸ ਗੱਲ ਦੇ ਕਿ ਪੰਜਾਬ ਦੀ ਸਮੱਸਿਆ ਦਾ ਹੱਲ ਸਾਰੀਆਂ ਪੁਲੀਟੀਕਲ ਪਾਰਟੀਆਂ ਬੈਠ ਕੇ ਕਿਸੇ ਗੱਲ ਤੇ ਸਹਿਮਤ ਹੋ ਜਾਣ। ਸੈਂਟਰ ਨਾਲ ਟ੍ਰੀਪਰਟਾਈਟ ਮੀਟਿੰਗ ਵਿਚ ਵੀ ਕਿਹਾ ਗਿਆ ਸੀ ਕਿ ਇਹ ਕਦੇ ਨਹੀਂ ਹੋਇਆ ਕਿ ਕੋਈ ਵੀ ਫੈਸਲਾ ਕਿਸੇ ਦੇ ਹੱਕ ਵਿਚ 100% ਹੋ ਜਾਵੇ। ਅਸੀਂ ਪਾਣੀ ਦੇ ਮਾਮਲੇ ਤੇ ਕਿਹਾ ਸੀ ਕਿ ਹੁਣ ਦਾ ਅਰੇਂਜਮੈਂਟ ਚਲਦਾ ਰਹੇ ਅਤੇ ਇਕ ਟ੍ਰੀਬਿਊਨਲ ਕੋਲ ਇਹ ਮਾਮਲਾ ਦੇ ਦਿੱਤਾ ਜਾਵੇ ਜਿਹੜਾ ਇਸ ਦਾ ਫੈਸਲਾ ਕਰ ਦੇਵੇ। ਤੁਸੀਂ ਅੱਜ ਦੀਆਂ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਪ੍ਰਾਈਮ ਮਨਿਸਟਰ ਸਾਹਿਬਾ ਨੇ ਕੱਲ ਪਾਰਲੀਮੈਂਟ ਵਿਚ ਇਕ ਐਲਾਨ ਕੀਤਾ ਹੈ ਕਿ ਸੈਂਟਰ ਸਟੇਟਸ ਰਿਲੇਸ਼ਨ ਤੇ ਵਿਚਾਰ ਕਰਨ ਲਈ ਉਨ੍ਹਾਂ ਨੇ ਵੰਨ ਮੈਨ ਕਮਿਸ਼ਨ ਕਾਇਮ ਕਰ ਦਿੱਤਾ ਹੈ (ਥੰਪਿੰਗ) ਸਾਨੂੰ ਪ੍ਰਾਈਮ ਮਨਿਸਟਰ ਸਾਹਿਬਾ ਦਾ ਮਸ਼ਕੂਰ ਹੋਣਾ ਚਾਹੀਦਾ ਹੈ। ਇਸ ਗੱਲ ਵਿਚ ਉਨ੍ਹਾਂ ਨੇ ਲੀਡ ਲਈ ਹੈ। ਕਈ ਲੋਕ ਸੈਂਟਰ ਸਟੇਟ ਰਿਲੇਸ਼ਨਸ਼ਿਪ ਦੇ ਹੱਕ ਵਿਚ ਹੋਣਗੇ ਅਤੇ ਕਈ ਇਸ ਦੇ ਖਿਲਾਫ ਵੀ ਹੋਣਗੇ। ਪਰ ਜਿੰਨੀ ਦੇਰ ਸੈਂਟਰ ਮਜ਼ਬੂਤ ਨਹੀਂ ਹੁੰਦਾ ਉਤਨੀ ਦੇਰ ਤੱਕ ਸਟੇਟਸ ਵੀ ਮਜ਼ਬੂਤ ਨਹੀਂ ਹੋ ਸਕਦੀਆਂ ? ਸਟੇਟਸ ਨੂੰ ਮਜ਼ਬੂਤ ਕਿਸ ਨੇ ਕਰਨਾ ਹੈ ? ਆਖਿਰ ਸੈਂਟਰ ਨੇ ਹੀ ਕਰਨਾ ਹੈ। ਜਿਹੜੀਆਂ ਸਟੇਟਸ ਆਪਣੇ ਆਪ ਨੂੰ ਇਤਨਾ ਮਜ਼ਬੂਤ ਕਰਨਾ

ਚਾਹੁੰਦੀਆਂ ਹਨ ਜਿਸ ਨਾਲ ਦੇਸ਼ ਦੇ ਟੁਕੜੇ ਟੁਕੜੇ ਹੋ ਸਕਣ। ਸਟੇਟ ਦੀ ਡਿਵੈਲਪਮੈਂਟ ਵਾਸਤੇ ਸੈਂਟਰ ਕੋਲੋਂ ਫਾਈਨੈਂਸ਼ਲ ਅਸਿਟੈਂਟਸ ਇਤਨੀ ਮਿਲੇ ਕਿ ਸਟੇਟ ਦੇ ਲੋਕਾਂ ਦੀ ਇਕਨੌਮੀਕਲ ਪੁਜ਼ੀਸ਼ਨ ਠੀਕ ਰਹਿ ਸਕੇ ਲੇਕਿਨ ਐਸੇ ਅਧਿਕਾਰ ਮੰਗੇ ਜਾ ਰਹੇ ਹਨ ਜਿਸ ਨਾਲ ਹਿੰਦੁਸਾਨ ਦੇ ਟੁਕੜੇ ਟੁਕੜੇ ਹੋ ਜਾਣ ਔਰ ਉਹ ਲੋਕ ਆਸਾਂ ਲਗਾਈ ਬੈਠੇ ਹਨ। ਉਸ ਕਮਿਸ਼ਨ ਦੀਆਂ ਟਰਮਜ਼ ਆਫ ਰੈਫਰੈਂਸਿਜ਼ ਦਾ ਫੈਸਲਾ ਹਾਲਾਂ ਹੋਣਾ ਹੈ। ਅਸੀਂ ਆਪਣੇ ਆਪਣੇ ਵਿਚਾਰ ਹੀ ਦੱਸ ਸਕਦੇ ਹਾਂ। ਮੈਂ ਆਪਣੇ ਵਿਚਾਰ ਦੱਸਦਾ ਹਾਂ। ਸਪੀਕਰ ਸਾਹਿਬ, ਅਸੀਂ ਪਿਛੇ ਕਦਮ ਲਿਜਾਣ ਵਾਲੇ ਨਹੀਂ ਹਾਂ। ਤੀਸਰੀ ਗੱਲ ਪਾਣੀ ਬਾਰੇ ਸੀ। ਇਸ ਦਾ ਫੈਸਲਾ ਵੀ ਸੈਂਟਰ ਸਰਕਾਰ ਕਰੇਗੀ। ਸਾਰੀਆਂ ਪਾਰਟੀਆਂ ਨੂੰ ਪੁੱਛ ਲਿਆ ਗਿਆ ਹੈ। ਸਾਰੀਆਂ ਪਾਰਟੀਆਂ ਨੂੰ ਪੁੱਛਣ ਤੋਂ ਬਾਅਦ ਵੀ ਜੇਕਰ ਕਿਸੇ ਪਾਰਟੀ ਦੀ ਕੋਈ ਗੱਲ ਬਾਕੀ ਰਹਿ ਗਈ ਹੈ ਤਾਂ ਉਹ ਗਲ ਕਰ ਲੈਣ। ਜੇ ਉਹ ਗੱਲ ਕਰਨਾ ਚਾਹੁੰਦੇ ਹਨ ਤਾਂ ਜ਼ਰੂਰ ਗੱਲ ਕਰ ਲੈਣ। ਇਸ ਫੈਸਲੇ ਬਾਰੇ ਅਸੀਂ ਕਿਸੇ ਡਿਮਾਂਡ ਬਾਰੇ ਕਨਫਾਈਨ ਨਹੀਂ ਕਰਨਾ ਚਾਹੁੰਦੇ। ਜੋ ਪ੍ਰਾਈਮ ਮਨਿਸਟਰ ਸਾਹਿਬਾ ਫੈਸਲਾ ਕਰੇਗੀ, ਉਹ ਠੀਕ ਹੈ। ਇਹ ਨਹੀਂ ਹੋਣਾ ਚਾਹੀਦਾ ਕਿ ਕਿਸੇ ਇਕ ਕਮਿਊਨਿਟੀ ਦੀ ਜਾਂ ਇਕ ਸੈਕਸ਼ਨ ਦੀ ਹੀ ਗੱਲ ਮੰਨੀ ਜਾਵੇ। ਸਪੀਕਰ ਸਾਹਿਬ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਪੰਜਾਬ ਨਾਲ ਤੁਅੱਲਕ ਰਖਣ ਵਾਲਿਆਂ ਨੇ ਸਾਡੇ ਨਾਲੋਂ ਵੀ ਜ਼ਿਆਦਾ ਕਲੈਰਿਟੀ ਦੇ ਨਾਲ ਬਾਤ ਕਹੀ ਹੈ ਜਿਸ ਦਾ ਮੈਂ ਕਈ ਸਾਲਾਂ ਤੋਂ ਜ਼ਿਕਰ ਕਰਦਾ ਆ ਰਿਹਾ ਹਾਂ। ਸਪੀਕਰ ਸਾਹਿਬ, ਕਮਿਊਨਿਟੀ ਨੇਸ਼ਨ ਨਹੀਂ ਹੋ ਸਕਦੀ, ਕਮਿਊਨਿਟੀ, ਕਮਿਊਨਿਟੀ ਹੈ, ਫਿਰਕਾ ਫਿਰਕਾ ਹੈ। ਇੱਕ ਗੱਲ ਜ਼ਰੂਰ ਖਿਆਲ ਰੱਖਣ ਵਾਲੀ ਹੈ ਕਿ ਇਕ ਕਮਿਊਨਿਟੀ ਨੇਸ਼ਨ ਨਹੀਂ ਹੈ। **Punjab** is part of India. India is not part of **Punjab. ਸਪੀਕਰ** ਸਾਹਿਬ, ਪੰਜਾਬ ਵਿਚ ਜੋ ਰਹਿਣ ਵਾਲੇ ਲੋਕ ਹਨ, ਉਹ ਹਿੰਦੁਸਤਾਨ ਦਾ ਇਕ ਹਿੱਸਾ ਹੈ। ਹਿੰਦੁਸਤਾਨ ਪੰਜਾਬ ਦਾ ਹਿੱਸਾ ਨਹੀਂ ਹੈ। ਸਪੀਕਰ ਸਾਹਿਬ, ਉਸ ਨਾਲੋਂ ਕੱਟ ਕੇ ਅਸੀਂ ਜ਼ਿੰਦਾ ਨਹੀਂ ਰਹਿ ਸਕਦੇ। ਪੰਜਾਬ ਵਿਚ ਇਕ ਕਮਿਊਨਿਟੀ ਨਹੀਂ ਹੈ। ਇਥੇ ਕਈ ਕਮਿਊਨਿਟੀਆਂ ਹਨ ਕੋਈ ਛੋਟੀ ਕਮਿਊਨਿਟੀ ਹੈ ਔਰ ਕੋਈ ਵੱਡੀ ਕਮਿਊਨਿਟੀ ਹੈ। ਕਮਿਊਨਿਟੀ, ਕਮਿਊਨਿਟੀ ਹੈ, ਉਹ ਨੇਸ਼ਨ ਨਹੀਂ ਬਣ ਸਕਦੀ। ਸਪੀਕਰ ਸਾਹਿਬ, ਨੇਸ਼ਨ ਦੀ ਡੈਫੀਨੇਸ਼ਨ ਬਿਲਕੁਲ ਡਿਫਰੈਂਟ ਹੈ। ਹਿੰਦੁਸ-ਤਾਨ ਵਿਚ ਸੈਂਕੜੇ ਕਮਿਊਨਿਟੀਜ਼ ਹਨ। ਉਨ੍ਹਾਂ ਸਾਰਿਆਂ ਕਮਿਊਨਿਟੀਜ਼ ਨੂੰ ਮਿਲਾ ਕੇ ਇਕ ਨੇਸ਼ਨ ਬਣਦੀ ਹੈ। ਸਪੀਕਰ ਸਾਹਿਬ, ਜੇਕਰ ਖਾਲੀ ਦਿਮਾਗ ਵਿਚ ਇਨਜੈਕਸ਼ਨ ਲਗਾ ਦਿਤਾ ਜਾਏ ਤਾਂ ਸਮਝ ਆ ਸਕਦੀ ਹੈ। ਨੇਸ਼ਨ ਸੁਪਰੀਮ ਹੈ। ਭਾਵੇਂ ਹੋਰ 10 ਐਗਜ਼ੈਕਟਿਵ ਲਗਾ ਦਿਓ, ਸਪੀਕਰ ਸਾਹਿਬ, ਕਮਿਊਨਿਟੀ ਕਮਿਊਨਿਟੀ ਹੀ ਰਹਿਣੀ ਹੈ। ਅਸੀਂ ਜੇਕਰ ਉਪਰਾਲਾ ਕਰੀਏ ਤਾਂ ਸਾਨੂੰ ਆਰਥਿਕ ਤੌਰ ਤੇ ਮਦਦ ਮਿਲ ਸਕਦੀ ਹੈ। ਅਸੀਂ ਚਾਹੁੰਦੇ ਹਾਂ ਕਿ ਡਿਵੈਲਪਮੈਂਟ ਕਰੀਏ। ਸਪੀਕਰ ਸਾਹਿਬ, ਧਰਮ ਨੂੰ ਕਿਸ ਤਰ੍ਹਾਂ ਇਸਤੇਮਾਲ ਕਰਨਾ ਚਾਹੀਦਾ ਹੈ ? ਸਾਡੀ ਕੋਸ਼ਿਸ਼ ਹੈ ਤਾਮੀਰ ਦੀ ਪਰ ਉਨ੍ਹਾਂ ਦੀ ਕੋਸ਼ਿਸ਼ ਹੈ ਟਕਰਾਓ ਦੀ। ਸਪੀਕਰ ਸਾਹਿਬ, ਮੈਂ ਸਾਰੇ ਮਾਨਯੋਗ ਮੈਂਬਰਾਂ ਦਾ ਮਸ਼ਕੂਰ ਹਾਂ ਜਿਨ੍ਹਾਂ ਨੇ ਇਸ ਮਤੇ ਦੀ ਸਪੋਰਟ ਕੀਤੀ ਹੈ।

ਬੱਸ ਮੈਂ ਇੱਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਮਿਲਕੇ ਇਸ ਗੱਲ ਦਾ ਟਾਕਰਾ ਕਰੀਏ। ਅੱਜ, ਸਪੀਕਰ ਸਾਹਿਬ ਹਾਲਾਤ ਅਜਿਹੇ ਹਨ ਕਿ ਅਸੀਂ ਪਬਲਿਕ ਨੂੰ ਐਜੂਕੇਟ ਕਰਨ ਦੀ ਕੋਸ਼ਿਸ਼ ਕਰੀਏ।

---

## EXTENSION OF TIME OF THE SITTING

**ਸ੍ਰੀ ਸਪੀਕਰ** : ਕੀ ਹਾਊਸ ਦੀ ਮਰਜ਼ੀ ਹੈ ਕਿ ਹਾਊਸ ਦਾ ਸਮਾਂ 10 ਮਿੰਟ ਵਧਾ ਲਿਆ ਜਾਵੇ ?

**ਆਵਾਜ਼ਾਂ** : ਹਾਂ ਜੀ, ਹਾਂ ਜੀ।

**ਸ੍ਰੀ ਸਪੀਕਰ** : ਹਾਊਸ ਦੀ ਮਰਜ਼ੀ ਨਾਲ ਹਾਊਸ ਦਾ ਸਮਾਂ 10 ਮਿੰਟ ਵਧਾਇਆ ਜਾਂਦਾ ਹੈ।

## ANNOUNCEMENT BY THE SPEAKER *Re.* TAKING UP OF LEGISLATIVE BUSINESS IN THE AFTER-NOON SITTING

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਹੁਣ ਤੁਸੀਂ ਹਾਊਸ ਨੂੰ ਐਡਜਰਨ ਕਰ ਦਿਓ ਅਤੇ ਬਿੱਲਜ਼ ਤੁਸੀਂ ਨੈਕਸਟ ਸਿਟਿੰਗ ਵਿਚ ਕਰ ਲੈਣਾ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਫਿਰ ਲੈਜਿਸਲੇਟਿਵ ਬਿਜ਼ਨੈਸ ਪਹਿਲਾਂ ਕਰ ਲੈਣਾ।

**ਸ੍ਰੀ ਸਪੀਕਰ** : ਕੀ ਹਾਊਸ ਦੀ ਇਸ ਨਾਲ ਸਹਿਮਤੀ ਹੈ ਕਿ ਅੱਜ ਦੀ ਸ਼ਾਮ ਦੀ ਮੀਟਿੰਗ ਵਿਚ ਲੈਜਿਸਲੇਟਿਵ ਬਿਜ਼ਨੈਸ ਕਰ ਲਿਆ ਜਾਵੇ ?

**ਆਵਾਜ਼ਾਂ** : ਹਾਂ ਜੀ, ਹਾਂ ਜੀ।

**ਸ੍ਰੀ ਸਪੀਕਰ** : ਅੱਜ ਦੀ ਸ਼ਾਮ ਦੀ ਸਿਟਿੰਗ ਵਿਚ ਲੈਜਿਸਲੇਟਿਵ ਬਿਜ਼ਨੈਸ ਕਰ ਲਿਆ ਜਾਵੇਗਾ।

## OFFICIAL RESOLUTION RE. MISUSE OF RELIGIOUS PLACES BY GIVING SHELTER TO UNDESIRABLE ELEMENT ETC. (*Resumption*)

**Mr. Speaker** : Question is—

"(1) This House takes a serious view of the growing tendency in the State of defiling and desecration of the sanctity of the religious places.

Giving shelter to undesirable elements having unlicensed arms in holy places and continuous harbouring of criminals therein are clear manifestations thereof.

(2) It deprecates the placing of dead body in the precincts of Darbar Sahib Complex and sheltering three injured persons involved in an encounter and required by the State authorities for investigation.

(3) This House declares that acts stated above constitute a gross misuse of religious places and earnestly desires that the authorities of Shiromani Gurdwara Parbandhak Committee should take steps urgently to hand over the suspects and such alleged criminals as are required by law to meet the ends of justice.

(4) Further, it recommends to the State Government to call a meeting of representatives of different communities and political parties in the State with a view to evolve a voluntary code of conduct to ensure proper use of freedom of religion and religious places."

*The motion was carried.*

**Mr. Speaker**: The House stands adjourned till 2.30 P. M. today.

*1.28 P.M. (*The Sabha then *adjourned till 2.30 P.M. today, the 2[5th] March,* 1983).

12368 PVS—325 Copies Govt. Press, Chd.

16

# Punjab Vidhan Sabha Debates

*25th March, 1983*

(Afternoon Sitting)

Vol. VI—No. 16

OFFICIAL REPORT

CONTENTS

**Friday, the 25th March, 1983**

*(Afternoon Sitting)*




Punjab Vidhan Sabha Secretariat, Chandigarh.

Price :

Rs 28-10

## PUNJAB VIDHAN SABHA

**Friday, the 25th March, 1983**

(*Afternoon Sitting*)

The Vidhan Sabha met in the Punjab Vidhan Sabha Hall, Vidhan Bhavan, Chandigarh, at 2.30 P.M. of the Clock. Mr. Speaker (Shri Brij Bhushan Mehra) in the Chair.

---

## OBITUARY REFERENCE

**Mr. Speaker :** Obituary reference.

**Education Minister (Sardar Harcharan Singh Ajnala) :** Sir, it is a great personal shock that I have to say that Shri Kedar Panday, former Railway Minister died on 25th March, 1983.

Shri Kedar Panday was born on June 14, 1920 in a family of prosperous farmers in Taula Village of Champaran District in Bihar. He took his M.Sc. Degree and Law Degree from Banaras Hindu University.

His studies were interrupted by his participation in the Quit India Movement, which he believed was not merely a Civil Disobedience Movement but in fact a revolution. He went underground and spread Mahatma Gandhi's message in the country-side in Bihar for months before being arrested. He completed his studies after his release from jail.

Mr. Panday practised Law for three years in Champaran and in 1948 came down to Patna where he enrolled himself as a High Court Advocate.

He became a trade Union leader and was Secretary of the Indian National Sugar Mills Workers Federation for several years. He was the Vice-President of the Bihar Indian National Trade Union Congress for eight years and also General Secretary of the Bihar Fourth Grade Employees Union.

Mr. Panday was elected to the Bihar Legislative Assembly for the first time in 1952 from the Bagaha Constituency of Champaran District. He was elected from the Nutan Constituency in 1967, 1969 and 1972. He became a Deputy Minister in Mr. Srikrishna Sinha's Ministry. Later, in Mr. Binoda Nand Jha's Ministry, he held the portfolios of Finance and Irrigation and Power.

He became Minister of Industries in 1969 and in 1970. He was made the Minister for Irrigation and Power in the Bhola Paswan Shastri's Ministry.

He became the Chief Minister of Bihar in March, 1972 and remained as such till June, 1973.

He became President of the Bihar Congress Committee (I) in 1977.

He was elected to the Lok Sabha in 1980 and held various portfolios in the Central Cabinet since then.

[Education Minister]

Sir, it is a great pe[illegible]onal shock. He is no longer with us. We deeply mourn his death and [illegible]are sentiments of grief with his family members.

**ਮਾਸਟਰ ਬਾਬੂ [illegible]ਘ** : ਸਪੀਕਰ ਸਾਹਿਬ, ਜਿਹੜਾ ਔਬੀਚਿਊਅਰੀ ਰੈਫਰੈਂਸ ਅਜਨਾਲਾ ਸਾਹਿਬ ਨੇ ਰਖਿਆ ਹੈ ਕਿ [illegible] ਦੇਸ਼ ਭਗਤ ਬਾਰੇ, ਮੈਂ ਉਸ ਦੇ ਨਾਲ ਆਪਣੀ ਪਾਰਟੀ ਵਲੋਂ ਸ਼ਰੀਕ ਹੁੰਦਾ ਹਾਂ। ਉਹ ਚੰਗੇ [illegible]ਮਲੇਟਰ ਵੀ ਸਨ। ਉਹ 3-4 ਦਫਾ ਅਸੈਂਬਲੀ ਦੇ ਐਮ.ਐਲ.ਏ. ਹੀ ਨਹੀਂ ਬਲਕਿ ਵਜ਼ੀਰ [illegible]ਰਹੇ ਅਤੇ ਸੈਂਟਰ ਦੇ ਰੇਲਵੇ ਮਨਿਸਟਰ ਵੀ ਰਹਿ ਚੁੱਕੇ ਹਨ। ਉਹ ਕਾਂਗਰਸ ਆਰਗੇਨਾ[illegible]ਜ਼ਨ ਦੇ ਪ੍ਰਧਾਨ ਵੀ ਰਹੇ ਅਤੇ ਉਨ੍ਹਾਂ ਦੀਆਂ ਸਾਡੇ ਹਿੰਦੁਸਤਾਨ ਦੇ ਸੁਧਾਰ ਵਾਸਤੇ ਅਤੇ ਟਰੇਡ ਯੂਨੀਅਨਜ਼ ਨੂੰ ਅਪਲਿਫਟ ਕਰਨ ਵਾਸਤੇ ਬੜੀਆਂ ਕੁਰਬਾਨੀਆਂ ਹਨ। ਇਹ ਇਕ ਬੜਾ ਤਕੜਾ ਸਦਮਾ ਹੈ। 2–3 ਦਿਨਾਂ ਤੋਂ ਉਨ੍ਹਾਂ ਦੀ ਹਾਲਤ ਖਰਾਬ ਹੀ ਸੀ ਅਤੇ ਨਾਜ਼ੁਕ ਸਥਿਤੀ ਵਿਚੋਂ ਗੁਜ਼ਰ ਰਹੀ ਸੀ। ਮੈਂ ਵੀ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਪਰਿਵਾਰ ਨੂੰ ਸਾਡੇ ਹਾਊਸ ਵਲੋਂ ਸ਼ੋਕ ਮਤਾ ਭੇਜਿਆ ਜਾਵੇ ਅਤੇ ਜਿਹੜੀ ਉਨ੍ਹਾਂ ਦੀ ਆਤਮਾ ਹੈ, ਉਹ ਸ਼ਾਂਤ ਰਹੇ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਕੇਦਾਰ ਪਾਂਡੇ ਜੀ ਬਾਰੇ ਜਿਹੜਾ ਸ਼ੋਕ ਮਤਾ ਅਜਨਾਲਾ ਸਾਹਿਬ ਨੇ ਇਥੇ ਰਖਿਆ ਹੈ, ਮੈਂ ਵੀ ਉਸ ਵਿਚ ਆਪਣੀ ਪਾਰਟੀ ਵਲੋਂ ਸ਼ਾਮਿਲ ਹੁੰਦਾ ਹਾਂ। ਪਾਂਡੇ ਜੀ ਬੜੇ ਵੱਡੇ ਦੇਸ਼ ਭਗਤ ਸਨ। ਉਹ 3-4 ਦਫਾ ਅਸੈਂਬਲੀ ਮੈਂਬਰ ਵੀ ਰਹੇ। ਉਹ ਕੇਂਦਰ ਵਿੱਚ ਰੇਲਵੇ ਮਨਿਸਟਰ ਵੀ ਰਹੇ। ਉਨ੍ਹਾਂ ਨੇ ਇਸ ਦੇਸ਼ ਦੀ ਡਿਵੈਲਪਮੈਂਟ ਵਿੱਚ ਆਪਣੀ ਯੋਗਤਾ ਅਨੁਸਾਰ ਹਿੱਸਾ ਪਾਇਆ। ਅੱਜ ਉਹ ਸਾਡੇ ਨਾਲੋਂ ਸਦਾ ਲਈ ਵਿਛੜ ਗਏ ਹਨ। ਇਹ ਸ਼ੋਕ ਮਤਾ ਉਨ੍ਹਾਂ ਦੇ ਪਰਿਵਾਰ ਨੂੰ ਭੇਜਣਾ ਚਾਹੀਦਾ ਹੈ। ਇਹ ਕਹਿੰਦਾ ਹੋਇਆ ਮੈਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

**ਸ੍ਰੀ ਸਪੀਕਰ** : ਮੈਂ ਵੀ ਆਪਣੇ ਆਪ ਨੂੰ ਜਿਹੜਾ ਦੁਖ ਦਾ ਪ੍ਰਗਟਾਵਾ ਸਦਨ ਵਿੱਚ ਹੋਇਆ ਹੈ, ਉਸ ਵਿੱਚ ਸ਼ਾਮਲ ਕਰਦਾ ਹਾਂ ਅਤੇ ਮੈਂ ਮੈਂਬਰਾਂ ਨੂੰ ਅਨੁਰੋਧ ਕਰਦਾ ਹਾਂ ਕਿ ਦਿਵੰਗਤ ਆਤਮਾ ਦੀ ਸਦਗਤੀ ਅਤੇ ਸ਼ਰਧਾਂਜਲੀ ਵਾਸਤੇ 2 ਮਿੰਟ ਲਈ ਖੜੇ ਹੋ ਜਾਣ।

(ਇਸ ਵਕਤ ਸਦਨ ਵਿੱਚ ਹਾਜ਼ਰ ਸਾਰੇ ਮਾਨਯੋਗ ਮੈਂਬਰਾਂ ਨੇ 2 ਮਿੰਟ ਲਈ ਖੜੇ ਹੋ ਕੇ ਮੌਨ ਧਾਰਨ ਕੀਤਾ।)

## STARRED QUESTIONS AND ANSWERS

### Repair of Roads

***1946. Shri Gopal Krishan Chatrath**
**Sardar Harcharan Singh Hero** } : Will the Minister for Public Works be pleased to state—

(a) the total mileage of the roads repaired in the State during the years 1981-82 and 1982-83 (to date) and the amount spent thereon year-wise ;

(b) the total mileage of roads proposed to be repaired in the State during the next financial year i.e., 1983-84 alongwith the amount proposed to be spent thereon ?

**ਸਰਦਾਰ ਬੇਅੰਤ ਸਿੰਘ (ੳ)**

| | ਸੜਕਾਂ ਮੁਰੰਮਤ ਕੀਤੀਆਂ | ਰਕਮ ਖਰਚ ਕੀਤੀ |
|---|---|---|
| 1981-82 | 18,549 ਕਿ: ਮੀ: | ਰੁ 1266.69 ਲੱਖ |
| 1982-83 | 13,293 ਕਿ: ਮੀ: | ਰੁ 1000.87 ਲੱਖ |
| (ਅ) | ਸੜਕਾਂ ਮੁਰੰਮਤ ਕਰਨ ਦੀ ਤਜਵੀਜ਼ ਹੈ | ਰਕਮ ਖਰਚ ਕਰਨ ਦੀ ਤਜਵੀਜ਼ ਹੈ |
| 1983-84 | 15,250 ਕਿ: ਮੀ: | ਰੁ: 1470 ਲੱਖ |
| | 5550 ਕਿ: ਮੀ: | ਰੁ: 840 ਲੱਖ |

(ਜੇਕਰ ਮਾਰਕੀਟਿੰਗ ਬੋਰਡ ਵਲੋਂ ਫੰਡ ਮਿਲ ਜਾਣ)

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1981-82 ਵਿੱਚ 18,549 ਕਿਲੋਮੀਟਰ ਰੋਡ ਰਿਪੇਅਰ ਕਰਨ ਤੇ ਖਰਚਾ 1266.69 ਲੱਖ ਹੋਇਆ ਹੈ। 1982-83 ਵਿੱਚ 13,293 ਕਿਲੋਮੀਟਰ ਤੇ 1000.87 ਲੱਖ ਖਰਚਾ ਹੋਇਆ ਹੈ। ਪਰ ਜਿਹੜੀਆਂ ਸੜਕਾਂ ਹੁਣ 1983-84 ਵਿੱਚ ਰਿਪੇਅਰ ਹੋਣੀਆਂ ਹਨ, ਉਹ ਕੋਈ 2550 ਕਿਲੋਮੀਟਰ ਹਨ ਅਤੇ ਉਨ੍ਹਾਂ ਤੇ ਖਰਚਾ 1470 ਲੱਖ ਦਾ ਲਿਖਿਆ ਗਿਆ ਹੈ। ਇਹ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਗਲਤੀ ਕੀ ਹੈ ?

**ਮੰਤਰੀ**: ਇਸ ਦੇ ਵਿੱਚ ਜਮ੍ਹਾਂ ਹੈ। ਇਹ ਤਕਰੀਬਨ 15,250 ਕਿਲੋਮੀਟਰ ਹੈ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਥੱਲੇ ਵਾਲੀ ਗਿਣਤੀ ਵੀ ਦੱਸ ਦੇਣ ?

**ਮੰਤਰੀ**: ਇਹ 5,550 ਕਿਲੋਮੀਟਰ ਹੈ।

**ਸ਼੍ਰੀ ਗੋਪਾਲ ਕ੍ਰਿਸ਼ਨ ਚੱਤਰਥ** : ਸਪੀਕਰ ਸਾਹਿਬ, ਮੈਂ ਇਸੇ ਗੱਲ ਤੇ ਦੋਬਾਰਾ ਫੇਰ ਪੁੱਛ ਲੈਂਦਾ ਹਾਂ ਕਿ ਪਿਛਲੇ ਸਾਲ 13,293 ਕਿਲੋਮੀਟਰ ਰੋਡ ਰਿਪੇਅਰ ਕਰਨ ਤੇ ਖਰਚਾ 10 ਕਰੋੜ ਆਉਂਦਾ ਹੈ ਅਤੇ ਹੁਣ ਕੋਈ 2000 ਕਿਲੋਮੀਟਰ ਵੱਧ ਰੋਡ ਰਿਪੇਅਰ ਕਰਨ ਤੇ ਖਰਚਾ ਪਿਛਲੇ ਸਾਲ ਨਾਲੋਂ 4 ਕਰੋੜ 70 ਲੱਖ ਦੇ ਕਰੀਬ ਵਧਾ ਦਿੱਤਾ ਹੈ। ਇਹ ਕੰਪੈਰੇਜ਼ਨ ਕੀ ਹੈ, ਇਹ ਮਨਿਸਟਰ ਸਾਹਿਬ ਚੰਗੀ ਤਰ੍ਹਾਂ ਘੋਖ ਕਰਵਾ ਕੇ ਦੱਸਣ।

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਦਾ ਹਾਂ ਕਿ ਇਹ ਅਲੱਗ ਅਲੱਗ ਫਿੱਗਰਾਂ ਹਨ। ਮਾਰਕੀਟ ਕਮੇਟੀ ਨੇ ਅਲੱਗ ਫਿਗਰ ਦਿੱਤੀ ਹੈ। ਇਸ ਦੇ ਵਿਚ ਇਹ ਸ਼ਾਮਲ ਨਹੀਂ ਇਸ ਦੇ ਵਿੱਚ ਇਹ ਵੀ ਕਿਹਾ ਹੈ ਕਿ ਸੜਕਾਂ ਦਾ ਐਸਟੀਮੇਟ ਪੂਰਾ ਬਣਿਆ ਨਹੀਂ। ਉਹ ਹੁਣ ਐਸਟੀਮੇਟ ਬਣਾਉਣਗੇ। ਜਿਹੜੀ ਅਸੀਂ ਕੁਮਿੱਟਮੈਂਟ ਕਰ ਚੁੱਕੇ ਹਾਂ ਉਸ ਵਿੱਚ ਹਰੀਜਨ ਬਸਤੀਆਂ ਨੂੰ ਵੀ ਲੈਣਾ ਹੈ। ਉਸ ਨਾਲ ਸੜਕਾਂ ਵਿੱਚ ਹੋਰ ਵੀ ਫਰਕ ਪੈਣਾ ਹੈ। ਇਸ ਤਰ੍ਹਾਂ ਇਸ ਦੀ ਐਸਕਲੇਸ਼ਨ ਵੀ ਵਧ ਜਾਏਗੀ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ**: ਸਪੀਕਰ ਸਾਹਿਬ, ਮੈਂ ਦੂਸਰਾ ਸਪਲੀਮੈਂਟਰੀ ਹਾਲੇ ਕਰਨਾ ਹੈ। ਮੈਨੂੰ ਇਜਾਜ਼ਤ ਦਿੱਤੀ ਜਾਵੇ।

**ਸ੍ਰੀ ਸਪੀਕਰ** : ਤੁਹਾਨੂੰ ਜਿਹੜੀ ਇਨ੍ਹਾਂ ਨੇ ਫਿੱਗਰ ਕੁਰੈਕਟ ਕਰਕੇ ਦੱਸੀ ਹੈ ਉਹ ਤੁਹਾਡੇ ਸਪਲੀਮੈਂਟਰੀ ਦੇ ਆਧਾਰ ਤੇ ਹੀ ਦੱਸੀ ਹੈ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਨਹੀਂ, ਸਪੀਕਰ ਸਾਹਿਬ, ਉਹ ਤਾਂ ਇਨ੍ਹਾਂ ਨੇ ਆਪ ਹੀ ਦਰੁੱਸਤ ਕੀਤੀ ਹੈ। ਮੇਰੀ ਸਪਲੀਮੈਂਟਰੀ ਤਾਂ ਰਹਿੰਦੀ ਹੈ।

**ਸ੍ਰੀ ਸਪੀਕਰ** : ਚਲੋ ਫਿਰ ਬਾਅਦ ਵਿੱਚ ਕਰ ਲੈਣਾ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਇਸ ਗੱਲ ਨੂੰ ਮੱਦੇ ਨਜ਼ਰ ਰੱਖ ਕੇ ਕਿ ਇਸ ਸਾਲ ਮਾਰਕੀਟ ਕਮੇਟੀ ਕੋਲੋਂ ਪੈਸੇ ਲੈ ਕੇ ਸੜਕਾਂ ਦੀ ਮੁਰੰਮਤ ਕਰਾਈ ਅਤੇ ਚੀਫ ਮਨਿਸਟਰ ਸਾਹਿਬ ਨੇ 1980 ਵਿੱਚ ਸੈਸ਼ਨ ਵਿੱਚ ਕਿਹਾ ਸੀ ਕਿ ਜਿਹੜੀਆਂ ਮਾਰਕੀਟ ਕਮੇਟੀ ਨੇ ਸੜਕਾਂ ਬਣਾਈਆਂ ਹਨ ਉਨ੍ਹਾਂ ਦੀ ਮੁਰੰਮਤ ਕਰ ਦਿਆਂਗੇ ਲੇਕਿਨ ਅੱਜ ਤੱਕ ਉਨ੍ਹਾਂ ਦੀ ਮੁਰੰਮਤ ਨਹੀਂ ਹੋ ਸਕੀ ਕਿਉਂਕਿ ਸੁਪਰੀਮ ਕੋਰਟ ਦੀ ਰੂਲਿੰਗ ਆ ਗਈ ਸੀ ਕਿ ਹੋਰ ਪੈਸਾ ਖਰਚ ਨਾ ਕੀਤਾ ਜਾਵੇ। ਕੀ ਇਹ ਸਾਨੂੰ ਹੁਣ ਵਿਸ਼ਵਾਸ ਦਿਵਾਉਣਗੇ ਕਿ ਜਿਨ੍ਹਾਂ ਸੜਕਾਂ ਦੀ ਹਾਲਤ ਕਾਫੀ ਖਸਤਾ ਹੈ ਉਨ੍ਹਾਂ ਦੀ ਇਹ ਮੁਰੰਮਤ ਕਰਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਜਲੰਧਰ ਦੀ ਪੁਜ਼ੀਸ਼ਨ ਕੁਝ ਹੋਰ ਹੈ। ਇਥੇ ਜਿਹੜੀਆਂ ਸੜਕਾਂ ਹਨ ਇਹ ਇਥੇ ਦੀ ਮਾਰਕੀਟ ਕਮੇਟੀ ਨੇ ਆਪ ਬਣਾਈਆਂ ਸਨ। ਬਹੁਤ ਸਾਰੀਆਂ ਸੜਕਾਂ ਅਜਿਹੀਆਂ ਹਨ ਜਿਹੜੀਆਂ ਮਾਰਕੀਟ ਕਮੇਟੀ ਨੇ ਪੀ. ਡਬਲਯੂ. ਡੀ. ਨੂੰ ਪੈਸੇ ਦੇ ਕੇ ਬਣਵਾਈਆਂ ਸਨ। ਉਹ ਸੜਕਾਂ ਜੋ ਪੀ.ਡਬਲਯੂ. ਡੀ. ਨੇ ਬਣਾਈਆਂ ਸਨ ਜਾਂ ਤਾਂ ਉਹ ਇਹ ਸਾਨੂੰ ਦੇ ਦੇਣ। ਸਪੀਕਰ ਸਾਹਿਬ, ਇਨ੍ਹਾਂ ਸੜਕਾਂ ਦੀ ਪੁਜ਼ੀਸ਼ਨ ਕਾਫੀ ਨਿਆਰੀ ਹੈ। ਹੁਣ ਇਹ ਗਲਬਾਤ ਚੱਲ ਰਹੀ ਹੈ ਕਿ ਉਹ ਇਹ ਸਾਨੂੰ ਦੇ ਦੇਣ ਅਤੇ ਅਸੀਂ ਉਹ ਟੇਕ ਓਵਰ ਕਰ ਲਈਏ ਜਾਂ ਫਿਰ ਮਾਰਕੀਟ ਕਮੇਟੀ ਆਪ ਬਣਾਏ। ਮੈਂ ਮੈਂਬਰ ਸਾਹਿਬਾਨ ਨੂੰ ਯਕੀਨ ਤਾਂ ਨਹੀਂ ਦਿਵਾ ਸਕਦਾ ਕਿ ਇਨ੍ਹਾਂ ਦੀ ਮੁਰੰਮਤ ਕਰਵਾ ਦਿਆਂਗੇ ਜਾਂ ਨਹੀਂ ਲੇਕਿਨ ਜਿਹੜੀ ਕੋਈ ਸਾਡੀ ਸੜਕ ਬਣਾਈ ਹੋਈ ਹੋਵੇਗੀ ਉਹ ਇਹ ਸਾਡੇ ਧਿਆਨ ਵਿੱਚ ਲਿਆ ਦੇਣ, ਉਹ ਜ਼ਰੂਰ ਕਰਾਂਗੇ। ਇਹ ਜਲੰਧਰ ਨੂੰ ਬੀਲੋਂਗ ਕਰਦੇ ਹਨ। ਮੈਨੂੰ ਦੱਸ ਦੇਣ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਕਾਮਰੇਡ ਕੁਲਵੰਤ ਸਿੰਘ ਦੀ ਮੁਰੰਮਤ ਨਾ ਕਰਾਓ। ਕੁਲਵੰਤ ਸਿੰਘ ਦੀਆਂ ਸੜਕਾਂ ਦੀ ਮੁਰੰਮਤ ਦੀ ਲੋੜ ਹੈ। ਸਪੀਕਰ ਸਾਹਿਬ, ਮੇਰਾ ਸਪਲੀ-ਮੈਂਟਰੀ ਇਹ ਹੈ ਕਿ ਜਿਹੜੀਆਂ ਪੀ.ਡਬਲਯੂ.ਡੀ. ਨੇ ਸੜਕਾਂ ਰਿਪੇਅਰ ਕੀਤੀਆਂ ਹਨ ਕੀ ਵਜ਼ੀਰ ਸਾਹਿਬ ਕੋਈ ਅਜਿਹੀ ਕਮੇਟੀ ਬਣਾਉਣਗੇ ਉਨ੍ਹਾਂ ਦਾ ਨਰੀਖਣ ਕਰਨ ਵਾਸਤੇ ਜਿਹੜੀਆਂ ਸੜਕਾਂ ਇਹ ਕਹਿੰਦੇ ਹਨ ਕਿ ਅਸੀਂ ਰਿਪੇਅਰ ਕਰ ਦਿੱਤੀਆਂ ਹਨ ? ਦੂਸਰਾ ਮੇਰਾ ਪੁਆਇੰਟ ਇਹ ਹੈ ਕਿ ਕਈ ਥਾਂਵਾਂ ਤੇ ਜਿਹੜੀਆਂ ਪਿੰਡਾਂ ਦੇ ਵਿੱਚ ਸੜਕਾਂ ਲੰਘਦੀਆਂ ਹਨ ਅਤੇ ਉਹ ਮਾਰਕੀਟ ਵਿੱਚੋਂ ਲੰਘਦੀਆਂ ਹਨ ਉਨ੍ਹਾਂ ਵਿੱਚ ਪਾਣੀ ਦਾ ਨਿਕਾਸ ਕਰਨ ਵਾਸਤੇ ਕੋਈ ਇੰਤਜ਼ਾਮ ਕਰਨਗੇ ਤਾਂ ਹੀ ਉਹ ਸੜਕ ਰਹਿ ਸਕਦੀ ਹੈ ਨਹੀਂ ਤਾਂ ਉਥੇ ਪਾਣੀ ਖੜ੍ਹ ਜਾਂਦਾ ਹੈ ਔਰ ਸੜਕ ਟੁੱਟ ਸਕਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਜਿਹੜੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਕਮੇਟੀ ਬਣਾ ਦੇਣ ਤਾਂ ਕਿ ਸੜਕਾਂ ਦਾ ਨਿਰੀਖਣ ਕੀਤਾ ਜਾਇਆ ਕਰੇ, ਮੈਂ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਆਮ ਤੌਰ ਤੇ ਕਮੇਟੀ ਬਣਾਉਣ ਦੀ ਕੋਈ ਲੋੜ ਨਹੀਂ ਹੁੰਦੀ। ਸਾਡੇ ਕੋਲ ਅਫ਼ਸਰ ਹਨ, ਉਹ ਇਸ ਨੂੰ ਚੈਕ ਕਰ ਲੈਂਦੇ ਹਨ। ਇਸ ਵਾਰ ਅਸੀਂ ਨਵਾਂ ਕਵਾਲਿਟੀ ਕੰਟਰੋਲ ਸੈਲ ਕਾਇਮ

ਕੀਤਾ ਹੈ ਜਿਸ ਵਿੱਚ ਇਕ ਐਸ.ਈ. ਹੋਵੇਗਾ ਅਤੇ ਉਸ ਨਾਲ ਕੁਝ ਹੋਰ ਅਫ਼ਸਰ ਹੋਣਗੇ । ਉਹ ਦੇਖਣਗੇ ਕਿ ਸੜਕਾਂ ਚੰਗੀਆਂ ਬਣੀਆਂ ਹਨ ਕਿ ਨਹੀਂ। ਦੂਸਰੀ ਗੱਲ ਇਨ੍ਹਾਂ ਨੇ ਪਾਣੀ ਦੇ ਨਿਕਾਸ ਬਾਰੇ ਕੀਤੀ ਹੈ। ਸਪੀਕਰ ਸਾਹਿਬ, ਮੋਦਬਾਨਾ ਗੁਜ਼ਾਰਿਸ਼ ਇਹ ਹੈ ਕਿ ਪਿੰਡਾਂ ਵਿੱਚ ਜੋ ਸੜਕਾਂ ਹਨ ਉਹ ਨਵੀਆਂ ਹੁੰਦੀਆਂ ਹਨ ਮੇਰਾ ਤਜਰਬਾ ਇਹ ਹੈ ਕਿ ਜਿੰਨਾਂ ਅਸੀਂ ਸੜਕਾਂ ਨੂੰ ਰੇਜ਼ ਕਰਦੇ ਹਾਂ ਉਨੇ ਹੀ ਉਚੇ ਲੋਕੀਂ ਆਪਣੇ ਘਰ ਦੇ ਦਰਵਾਜ਼ੇ ਕਰ ਲੈਂਦੇ ਹਨ। ਇਸ ਤਰ੍ਹਾਂ ਸਾਡੇ ਕੋਲ ਕੋਈ ਪਰੋਵੀਜ਼ਨ ਨਹੀਂ। ਜੇ ਇਹ ਕਹਿੰਦੇ ਹਨ ਕਿ ਨਾਲੀਆਂ ਗਲੀਆਂ ਹੋਰ ਬਣਾ ਦੇਣ ਤਾਂ ਫਿਰ ਇਹ ਰੰਧਾਵਾ ਸਾਹਿਬ ਨਾਲ ਗੱਲ ਕਰ ਲੈਣ।

---

**Khadoor Sahib Goindwal Sahib Road**

***2046. Sardar Lakha Singh** : Will the Minister for Public Works be pleased to state—

(a) whether it is a fact that the road from village Khadoor Sahib to Goindwal Sahib is a zig-zag one as a result of which many accidents take place ;

(b) if the reply to part (a) above be in affirmative, whether the Government proposes to straighten the said road ?

**Sardar Beant Singh** : (a) Yes, however no accident has been reported so far.

(b) Yes.

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਮੈਂ ਇਸ ਗੱਲ ਦੀ ਸਰਦਾਰ ਦਰਬਾਰਾ ਸਿੰਘ ਜੀ ਨੂੰ ਅਤੇ ਪੰਜਾਬ ਸਰਕਾਰ ਨੂੰ ਵਧਾਈ ਦੇਂਦਾ ਹਾਂ ਕਿ ਇਨ੍ਹਾਂ ਨੇ ਗੋਇੰਦਵਾਲ ਨੂੰ ਬਹੁਤ ਵੱਡਾ ਪ੍ਰਾਜੈਕਟ ਦਿੱਤਾ ਹੈ। ਮੇਰੀ ਬੇਨਤੀ ਹੈ ਕਿ ਗੋਇੰਦਵਾਲ ਸਾਹਿਬ ਤੋਂ ਲੈ ਕੇ ਖਡੂਰ ਸਾਹਿਬ ਤੱਕ ਸੜਕ ਬਹੁਤ ਛੋਟੀ ਹੈ। ਇਹ ਸੜਕ ਬਹੁਤ ਵਿੰਗੀ ਟੇਢੀ ਹੈ। ਕੀ ਇਹ ਇਸ ਨੂੰ ਚੋੜੀ ਕਰ ਦੇਣਗੇ ਅਤੇ ਕਦੋਂ ਤੱਕ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਬਹੁਤ ਮੁਤਬਰਕ ਜਗ੍ਹਾ ਹੈ। ਖਡੂਰ ਸਾਹਿਬ ਤੋਂ ਲੈ ਕੇ ਗੋਇੰਦਵਾਲ ਸਾਹਿਬ ਇਹ ਕੋਈ 13.80 ਕਿਲੋਮੀਟਰ ਤੱਕ ਦੀ ਸੜਕ ਹੈ। ਅਸੀਂ ਇਸ ਨੂੰ ਚੋੜਾ ਕਰਨਾ ਸ਼ੁਰੂ ਕੀਤਾ ਸੀ। ਇਸ ਵਾਰ ਅਸੀਂ ਸੱਤ ਲੱਖ ਰੁਪਿਆ ਹੋਰ ਰੱਖਿਆ ਹੈ । ਜਿਹੜੀ ਇਨ੍ਹਾਂ ਦੀ ਸੜਕ ਹੈ ਉਸ ਨੂੰ ਵੀ ਅਸੀਂ ਖਡੂਰ ਸਾਹਿਬ ਤੋਂ ਗੋਇੰਦਵਾਲ ਸਾਹਿਬ ਤੱਕ ਪੱਕਾ ਕਰਨਾ ਹੈ ।

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮਨਿਸਟਰ ਸਾਹਿਬ ਨੇ ਬੜਾ ਲੰਮਾ ਚੋੜਾ ਕੰਮ ਦੱਸ ਦਿੱਤਾ ਹੈ। ਇਹ 6 ਕਿਲੋਮੀਟਰ ਤੋਂ ਵੱਧ ਸੜਕ ਨਹੀਂ ਹੈ। ਖਡੂਰ ਸਾਹਿਬ ਤੋਂ ਲੈ ਕੇ ਗੋਇੰਦਵਾਲ ਸਾਹਿਬ ਤੱਕ ਦੀ ਸੜਕ ਹੈ। ਸਪੀਕਰ ਸਾਹਿਬ, ਉਸ ਸੜਕ ਤੇ ਬੜੇ ਯਾਤਰੂ ਆਉਂਦੇ ਜਾਂਦੇ ਹਨ। ਉਥੇ ਪੁਨਿਆਂ ਦੇ ਸਮੇਂ ਜਾਂ ਮੇਲਿਆਂ ਦੇ ਸਮੇਂ ਸ਼ਰਧਾਲੂ ਬਹੁਤ ਚਲਦੇ ਫਿਰਦੇ ਹਨ ਔਰ ਲੋਕਾਂ ਨੂੰ ਬਹੁਤ ਪਰੇਸ਼ਾਨੀ ਹੁੰਦੀ ਹੈ। ਸੜਕ ਬੜੀ ਵਿੰਗੀ ਟੇਢੀ ਬਣੀ ਹੋਈ ਹੈ। ਇਸ ਤੋਂ ਇਲਾਵਾ ਦੋ ਛੋਟੇ ਛੋਟੇ ਪੁੱਲ ਵੀ ਹਨ। ਇਹ ਵੀ ਬਹੁਤ ਖਰਾਬ ਹਨ। ਇਹ ਗੁਰੂ ਅਮਰਦਾਸ ਜੀ ਦੀ ਧਰਤੀ ਹੈ। ਗੁਰੂ ਅੰਗਦ ਦੇਵ ਜੀ ਦਾ ਗੁਰਦੁਆਰਾ ਵੀ ਹੈ। ਸਪੀਕਰ ਸਾਹਿਬ, ਮੈਂ ਨਹੀਂ ਕਹਿੰਦਾ ਕਿ ਇਸ ਨੂੰ ਅੱਜ ਹੀ ਕਰ ਦੇਣ। ਇਹ ਵਿਸ਼ਵਾਸ ਦਿਵਾ ਦੇਣ ਕਿ ਕਦੋਂ ਤੱਕ 1984, 1985 ਤੱਕ ਪੂਰੀ ਕਰ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਜੋ ਗੱਲ ਮੈਂ ਪਹਿਲਾਂ ਕਹੀ ਹੈ, ਹੈ ਉਹ ਹੀ ਮੈਂ ਸੜਕ ਮੀਲਾਂ ਵਿੱਚ ਦੱਸ ਦਿੱਤੀ ਹੈ ਔਰ ਇਹ ਕਿਲੋਮੀਟਰਾਂ ਵਿੱਚ ਕਹਿੰਦੇ ਹਨ। ਇਹ ਕਹਿੰਦੇ ਹਨ ਸੜਕ ਬਹੁਤ ਛੋਟੀ ਹੈ। ਮੈਂ ਵੀ ਇਹੀ ਕਹਿੰਦਾ ਹਾਂ। ਮੈਂ ਪਹਿਲਾਂ ਹੀ ਦੱਸ ਚੁੱਕਿਆ ਹਾਂ ਕਿ ਅਸੀਂ ਇਸ ਵਾਸਤੇ ਪੈਸੇ ਰੱਖੇ ਹਨ 1983-84 ਵਿੱਚ। ਇਸ ਤੋਂ ਵੱਧ ਹੋਰ ਕੀ ਕਹਿ ਸਕਦਾ ਹਾਂ।

**ਕਾਮਰੇਡ ਬੂਟਾ ਸਿੰਘ**: ਸਪੀਕਰ ਸਾਹਿਬ, ਸਰਦਾਰ ਲੱਖਾ ਸਿੰਘ ਹੋਰਾਂ ਨੇ ਕਿਹਾ ਹੈ ਕਿ ਸੜਕ ਬੜੀ ਵਿੰਗੀ ਟੇਢੀ ਹੈ ਅਤੇ ਮੇਰਾ ਜਿਹੜਾ ਸਵਾਲ ਹੈ ਉਹ ਇਹ ਹੈ ਕਿ ਮਾਨਸਾ ਤੋਂ ਸੁਨਾਮ ਵਾਲੀ ਸੜਕ ਔਰ ਬਠਿੰਡਾ, ਚੰਡੀਗੜ੍ਹ ਵਾਇਆ ਮਾਨਸਾ ਜੋ ਸੜਕ ਹੈ ਉਹ ਬੜੀ ਖਰਾਬ ਹੈ। ਇਸ ਸੜਕ ਦੀ ਹਾਲਤ ਬਹੁਤ ਖਸਤਾ ਹੈ। ਸੜਕ ਤੇ ਦੋ ਤਿੰਨ ਕਿਲੋਮੀਟਰ ਦੇ ਦੌਰਾਨ ਸੇਮ ਨਾਲ ਪਾਣੀ ਆ ਜਾਂਦਾ ਹੈ। ਇਸ ਨੂੰ ਠੀਕ ਕਰਨ ਦੀ ਲੋੜ ਹੈ। ਇਸ ਤੇ ਬੱਸਾਂ ਵੀ ਬਹੁਤ ਹੌਲੀ ਹੌਲੀ ਚਲਦੀਆਂ ਹਨ। ਇਸ ਦੇ ਬਾਵਜੂਦ ਵੀ ਬੱਸਾਂ ਦੇ ਪਟੇ ਟੁੱਟ ਜਾਂਦੇ ਹਨ। ਇਸ ਨੂੰ ਪਹਿਲ ਦੇ ਆਧਾਰ ਤੇ ਜਿਹੜੀ ਕੋਟਰਾਂ ਕੋਲ ਸੜਕ ਹੈ ਉਸ ਨੂੰ ਛੇਤੀ ਠੀਕ ਕਰਾਉਣ ਦਾ ਵਿਸ਼ਵਾਸ ਦਿਵਾਉਣਗੇ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਸੜਕ ਖਰਾਬ ਹੈ। ਇਨ੍ਹਾਂ ਦੀ ਗੱਲ ਠੀਕ ਹੈ। ਮੈਨੂੰ ਪਤਾ ਹੈ ਸੜਕ ਤਾਂ ਖਰਾਬ ਹੈ। ਮੈਂ ਵੇਖੀ ਵੀ ਹੈ। ਲੇਕਿਨ ਅਸੀਂ ਪ੍ਰਾਇਰਟੀ ਫਿਕਸ ਕਰ ਰਹੇ ਹਾਂ ਕਿ ਕਿਹੜੀ ਸੜਕ ਪਹਿਲਾਂ ਬਣਾਈ ਜਾਏ। ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਹ ਮੇਰੇ ਨਾਲ ਗੱਲ ਕਰ ਲੈਣ। ਅਸੀਂ ਦੇਖ ਲਵਾਂਗੇ ਕਿ ਇਸ ਨੂੰ ਸੜਕਾਂ ਦੀ ਮੁਰੰਮਤ ਕਰਨ ਵੇਲੇ ਪਹਿਲ ਦੀ ਲੋੜ ਹੈ ਤਾਂ ਜ਼ਰੂਰ ਪਹਿਲਾਂ ਹੀ ਬਣਾ ਦਿਆਂਗੇ।

**ਸ੍ਰੀ ਚਮਨ ਲਾਲ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਆਦਰ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਅਸੀਂ ਹੁਸ਼ਿਆਰਪੁਰ ਤੋਂ ਲੰਘ ਕੇ ਆਉਂਦੇ ਹਾਂ। ਉਥੇ ਰਸਤੇ ਵਿੱਚ ਕਾਫੀ ਪੁੱਲ ਬਣ ਰਹੇ ਹਨ। ਲੋਕੀਂ ਉਥੇ ਕਈ ਕਈ ਮੀਲ ਦੂਰ ਤੋਂ ਫਸਲ ਭਰਨ ਵਾਸਤੇ ਜਾਂ ਕਾਸ਼ਤ ਕਰਨ ਵਾਸਤੇ ਜਾਂਦੇ ਹਨ। ਡਾਕਟਰ ਸਾਹਿਬ ਨੇ ਕਿਹਾ ਸੀ ਕਿ 20 ਲੱਖ ਰੁਪਏ ਦਾ ਐਸਟੀਮੇਟ ਹੈ। ਮਨਿਸਟਰ ਸਾਹਿਬ ਨੇ ਵੀ ਕਿਹਾ ਸੀ। ਲੇਕਿਨ ਦੋ ਸਾਲ ਹੋ ਗਏ ਹਨ ਇਸ ਵਾਸਤੇ ਕੋਈ ਨਜ਼ਰ-ਸਾਨੀ ਨਹੀਂ ਕੀਤੀ ਗਈ। ਮੈਂ ਬੇਨਤੀ ਕਰਦਾ ਹਾਂ ਕਿ ਕ੍ਰਿਪਾ ਕਰਕੇ ਉਹ ਪੁੱਲ ਬਣਾ ਦੇਣ ਤਾਂ ਕਿ ਲੋਕੀਂ ਜਿਹੜੇ ਦੂਰ ਤੋਂ ਚਰ੍ਹੀ ਵਗੈਰਾ ਲੈਣ ਜਾਂਦੇ ਹਨ ਉਨ੍ਹਾਂ ਨੂੰ ਮੁਸ਼ਕਿਲ ਨਾ ਹੋਵੇ। ਉਨ੍ਹਾਂ ਨੂੰ ਬੱਸਾਂ ਆਦਿ ਤੇ ਪੈਸੇ ਖਰਚ ਕਰਕੇ ਜਾਣਾ ਪੈਂਦਾ ਹੈ। ਘਰੋਟਾ ਖੁਰਦ ਅਤੇ ਘਰੋਟਾ ਕਲਾਂ ਦੋ ਪਿੰਡ ਹਨ ਉਨ੍ਹਾਂ ਨੂੰ ਵੀ ਬੜੀ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ।

**ਮੰਤਰੀ**: ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਮਾਨਯੋਗ ਮੈਂਬਰ ਸਾਹਿਬ ਨੇ ਆਪ ਕਿਹਾ ਹੈ ਕਿ ਹੁਸ਼ਿਆਰਪੁਰ ਜ਼ਿਲ੍ਹੇ ਵਿਚ ਬਹੁਤ ਪੁੱਲ ਬਣ ਰਹੇ ਹਨ। ਮੈਂ ਅਰਜ਼ ਕੀਤੀ ਸੀ ਕਿ ਅਸੀਂ ਪਰਾ-ਇਰਟੀ ਲਗਾਈ ਹੋਈ ਹੈ। ਪੁੱਲਾਂ ਬਾਰੇ ਮੈਂ ਆਪ ਦੇਖਿਆ ਹੈ। ਜੋ ਪਲਾਨ ਪੁੱਲਾਂ ਬਾਰੇ ਬਣਾਇਆ ਹੈ ਉਸ ਹਿਸਾਬ ਨਾਲ ਬਹੁਤ ਸਾਰੇ ਪੁੱਲ ਬਣ ਰਹੇ ਹਨ ਅਤੇ ਪਿਛਲੇ ਸਾਲ ਵੀ ਬਹੁਤ ਪੁੱਲ ਬਣੇ ਹਨ। ਚਮਨ ਲਾਲ ਜੀ ਨੂੰ ਮੇਰੇ ਕੋਲ ਆ ਜਾਣਾ ਚਾਹੀਦਾ ਹੈ। ਫਿਰ ਮੈਂ ਦੇਖ ਲਵਾਂਗਾ ਕਿ ਉਨ੍ਹਾਂ ਬਾਰੇ ਪਰਾਇਰਟੀ ਕੀ ਹੈ ?

**ਸਰਦਾਰ ਪ੍ਰਿਥੀਪਾਲ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗਿਆਨੀ ਜ਼ੈਲ ਸਿੰਘ ਦੀ ਸਰਕਾਰ ਵੇਲੇ ਸਰਦਾਰ ਗੁਰਮੇਜ ਸਿੰਘ ਜੀ ਕੋਲ ਪੀ. ਡਬਲਿਊ. ਡੀ. ਦਾ ਮਹਿਕਮਾ ਰਿਹਾ ਸੀ। ਉਹ ਸੜਕਾਂ ਦੀਆਂ ਸਪੈਸੀਫੀਕੇਸ਼ਨਜ਼ ਬਣਾ ਕੇ ਉਨ੍ਹਾਂ ਦੇ ਸੈਂਪਲਜ਼ ਆਪਣੇ ਕੋਲ ਭਰ ਲੈਂਦੇ ਸਨ। ਕੀ ਇਹ ਵੀ ਉਸੇ ਤਰ੍ਹਾਂ ਹੀ ਕਰਦੇ ਹਨ ?

**ਮੰਤਰੀ** : ਪਤਾ ਨਹੀਂ ਇਨ੍ਹਾਂ ਨੇ ਕਿਸ ਮਨਸ਼ਾ ਨਾਲ ਗਲ ਕੀਤੀ ਹੈ। ਦੂਸਰੀ ਗਲ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਦਾਰ ਗੁਰਮੇਜ ਸਿੰਘ ਹੋਰੀਂ ਤਾਂ ਪਾਰਲੀਮੈਂਟਰੀ ਸਕੱਤਰ ਸਨ।

**Starred Question No. 2007**

**Mr. Speaker :** Extension has been asked for in respect of Starred Question No. 2007.*

**Starred Question No. 1794**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੁੱਟ ਨਹੀਂ ਕੀਤਾ ਗਿਆ)।

---

**Starred Question No. 2022**

**Mr. Speaker :** Extension has been asked for in respect of Starred Question No. 2022.

Harcharan Singh Ajnala,
Education Minister.

Dated 25th March, 1983.

*Sub* : Starred Punjab Vidhan Sabha Question No. 2022 in the name of Com. Darshan Singh Jhabal, M.L.A.

Dear Mehra Sahib,

The answer to Starred Question No. 2022 in the name of Comrade Darshan Singh Jhabal, M.L.A., is not ready. The requisite information is being collected from the quarters concerned. I am, therefore, to request that the time for answering this question may be extended and this may be included in the list of Starred Questions for any date after 4th April, 1983.

With regards,

Yours sincerely,

(Sd.) HARCHARAN SINGH,

Shri Brij Bhushan Mehra,
Hon'ble Speaker
Punjab Vidhan Sabha,
Chandigarh.

---

*For Starred Question No. 2007 and reply thereto, please *see* Appendix—II to this Debate.

**Number of Beds in the Children Ward**

***2021. Comrade Darshan Singh Jhabal** : Will the Minister for Health be pleased to state—

(a) the total number of beds in the children's ward of Guru Tegh Bahadur Hospital, Amritsar ;

(b) the number of patients (Children) who are admitted daily in the said hospital ;

(c) whether the Government is aware of the fact that the number of patients has considerably increased and sometimes two to three patients are accommodated in one bed ;

(d) if reply to part (c) above be in the affirmative, whether there is any proposal under the consideration of Government to construct an additional building therefor ?

**ਸ਼੍ਰੀ ਜੋਗਿੰਦਰ ਪਾਲ ਪਾਂਡੇ** : (ੳ) 85.

(ਅ) ਲਗ ਭਗ 13 ਮਰੀਜ਼ ਹਰ ਰੋਜ਼ ।

(ੲ) ਇਹ ਠੀਕ ਹੈ ਕਿ ਬਿਮਾਰਾਂ ਦੀ ਗਿਣਤੀ ਵਧੀ ਹੈ ।

(ਸ) ਨਵਾਂ ਗੁਰੂ ਨਾਨਕ ਦੇਵ ਹਸਪਤਾਲ ਕੰਪਲੈਕਸ ਉਸਾਰੀ ਅਧੀਨ ਹੈ । ਨਵੇਂ ਕੈਂਪਸ ਵਿਚ ਬਣ ਰਹੇ ਓਪਰੇਸ਼ਨ ਥੀਏਟਰ ਦੇ ਮੁਕੰਮਲ ਹੋਣ ਤੇ, ਸਰਜੀਕਲ ਵਾਰਡ ਨੂੰ, ਸ਼੍ਰੀ ਗੁਰੂ ਤੇਗ ਬਹਾਦਰ ਹਸਪਤਾਲ ਤੋਂ ਨਵੇਂ ਕੰਪਲੈਕਸ ਵਿਚ ਸ਼ਿਫਟ ਕੀਤਾ ਜਾਵੇਗਾ । ਇਸ ਤਰ੍ਹਾਂ ਕਰਨ ਨਾਲ ਬੱਚਿਆਂ ਦੇ ਵਾਰਡ ਵਿਚ ਵਾਧੂ ਬਿਸਤਰੇ ਉਪਲੱਬਧ ਹੋ ਜਾਣਗੇ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਉਸ ਹਸਪਤਾਲ ਵਿੱਚ ਬੱਚੇ ਇਸ ਤਰ੍ਹਾਂ ਪਏ ਹਨ ਜਿਸ ਤਰ੍ਹਾਂ ਕਿ ਕੀੜੇ ਪਏ ਹੁੰਦੇ ਹਨ ਕਿਉਂਕਿ ਬੈਡਜ਼ ਉਨ੍ਹਾਂ ਲਈ ਪੂਰੇ ਨਹੀਂ ਹਨ। ਮਰੀਜ਼ ਜ਼ਿਆਦਾ ਹੋਣ ਕਰਕੇ ਇਨ੍ਹਾਂ ਦੀ ਦੇਖ ਭਾਲ ਚੰਗੀ ਤਰ੍ਹਾਂ ਨਾਲ ਨਹੀਂ ਹੁੰਦੀ ਹੈ। ਇਨ੍ਹਾਂ ਨੇ ਦਸਿਆ ਹੈ ਕਿ ਉਥੇ ਟੋਟਲ ਨੰਬਰ ਆਫ ਬੈਡਜ਼ 85 ਹੈ ਅਤੇ ਜੋ ਡੇਅਲੀ ਪੇਸ਼ੈਂਟਸ ਉਥੇ ਐਡਮਿਟ ਹੁੰਦੇ ਹਨ ਉਹ 13 ਹਨ। ਇਥੇ ਠੀਕ ਤਰ੍ਹਾਂ ਨਾਲ ਇਲਾਜ ਨਾ ਹੋਣ ਕਰਕੇ ਬਾਹਰ ਉਨ੍ਹਾਂ ਮਰੀਜ਼ਾਂ ਨੂੰ ਮਹਿੰਗਾ ਇਲਾਜ ਮਿਲਦਾ ਹੈ ਅਤੇ ਜੋ ਖਰਚਾ ਨਹੀਂ ਕਰ ਸਕਦੇ ਉਹ ਮਰ ਜਾਂਦੇ ਹਨ। ਦੂਜੇ ਇਨ੍ਹਾਂ ਨੇ ਕਿਹਾ ਹੈ ਨਵਾਂ ਗੁਰੂ ਨਾਨਕ ਦੇਵ ਹਸਪਤਾਲ ਕੰਪਲੈਕਸ ਉਸਾਰੀ ਅਧੀਨ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਦੋਂ ਤੱਕ ਉਪਰਲੀ ਬਿਲਡਿੰਗ ਖਾਲੀ ਕਰ ਦਿੱਤੀ ਜਾਏਗੀ ਤਾਕਿ ਵੱਧ ਤੋਂ ਵੱਧ ਬੱਚੇ ਉਥੇ ਲਏ ਜਾ ਸਕਣ ? ਕੀ ਇਸ ਲਈ ਇਹ ਕੋਈ ਸਮਾਂ ਨੀਯਤ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਤੁਹਾਨੂੰ ਤਾਂ ਚੰਗੀ ਤਰ੍ਹਾਂ ਯਾਦ ਹੈ ਕਿ ਇਸ ਦੀ ਐਕਸਪੈਨਸ਼ਨ ਲਈ ਨਵੀਂ ਕੰਸਟ੍ਰਕਸ਼ਨ ਲਈ, ਇਹ ਫਾਈਨੈਂਨਸ਼ਿਅਲ ਯੀਅਰ ਖਤਮ ਹੋ ਰਿਹਾ ਹੈ। ਤੁਸੀਂ ਆਪ ਫਾਈਨੈਂਸ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਕੇ ਪੈਸਾ ਲੈ ਕੇ ਦਿੱਤਾ ਸੀ। ਇਸ ਨਾਲ ਉਸਾਰੀ

ਦਾ ਕੰਮ ਬਹੁਤ ਤੇਜ਼ੀ ਨਾਲ ਹੋਇਆ ਹੈ। ਮੈਨੂੰ ਵਿਸ਼ਵਾਸ ਹੈ ਕਿ ਅਸੀਂ ਇਸ ਕੰਮ ਨੂੰ ਬਹੁਤ ਜਲਦੀ ਪੂਰਾ ਕਰਾਂਗੇ। ਅਸੀਂ ਆਪ ਚਾਹੁੰਦੇ ਹਾਂ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਉਥੇ ਹਸਪਤਾਲ ਵਿਚ ਗੱਦੇ ਔਰ ਚਾਦਰਾਂ ਗੰਦੀਆਂ ਹੁੰਦੀਆਂ ਹਨ ਅਤੇ ਜਲਦੀ ਬਦਲੀਆਂ ਨਹੀਂ ਜਾਂਦੀਆਂ ਹਨ ਜਿਸ ਕਰਕੇ ਮਰੀਜ਼ ਰਾਜ਼ੀ ਨਹੀਂ ਹੁੰਦੇ ਹਨ। ਉਨ੍ਹਾਂ ਨੂੰ ਹੋਰ ਬੀਮਾਰੀਆਂ ਵੀ ਲਗ ਜਾਂਦੀਆਂ ਹਨ। ਯਰਕਾਨ ਵਗੈਰਾ ਬੱਚਿਆਂ ਨੂੰ ਹੋ ਜਾਂਦੀ ਹੈ। ਕੀ ਇਹ ਉਥੇ ਗੱਦੇ ਔਰ ਚਾਦਰਾਂ ਨੂੰ ਜਲਦੀ ਜਲਦੀ ਬਦਲਵਾ ਦਿਆ ਕਰਨਗੇ ?

**ਮੰਤਰੀ** : ਜਿਹੜੀ ਗੱਲ ਮੈਂਬਰ ਸਾਹਿਬ ਨੇ ਕਹੀ ਹੈ ਅਗਰ ਉਸੇ ਤਰ੍ਹਾਂ ਹੀ ਉਥੇ ਹੋਏਗਾ ਤਾਂ ਉਸ ਦਾ ਇੰਤਜ਼ਾਮ ਬਹੁਤ ਜਲਦੀ ਕਰ ਦਿੱਤਾ ਜਾਏਗਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਉਥੇ ਹਸਪਤਾਲ ਵਿਚ ਇਹ ਦੇਖਣ ਵਿਚ ਆਇਆ ਹੈ ਕਿ ਬੱਚਿਆਂ ਨੂੰ ਦੋ, ਤਿੰਨ ਦਿਨਾਂ ਵਿਚ ਹੀ ਯਰਕਾਨ ਹੋ ਜਾਂਦਾ ਹੈ। ਕੀ ਇਸ ਬਾਰੇ ਕੋਈ ਇੰਤਜ਼ਾਮ ਕੀਤਾ ਜਾਏਗਾ ? ਉਥੇ ਡਾਕਟਰ ਵੀ ਹਨ ਅਤੇ ਬੈਡਜ਼ ਵੀ ਹਨ ਪਰ ਬੱਚਿਆਂ ਦੀ ਯਰਕਾਨ ਜਾਂ ਪੀਲੀਆ ਦੀ ਬੀਮਾਰੀ ਵਾਸਤੇ ਵੀ ਕੁਝ ਕਰਨਾ ਚਾਹੀਦਾ ਹੈ।

**ਮੰਤਰੀ** : ਮੈਂਬਰ ਸਾਹਿਬ ਨੇ ਕਿਹਾ ਹੈ ਕਿ ਡਾਕਟਰਜ਼ ਵੀ ਅਤੇ ਬੈਡਜ਼ ਵੀ ਉਥੇ ਹਨ, ਫਿਰ ਹੋਰ ਇੰਤਜ਼ਾਮ ਕਰਨ ਦੀ ਕੀ ਲੋੜ ਹੈ।

**ਕਾਮਰੇਡ ਸੋਹਣ ਸਿੰਘ** : ਅੰਮ੍ਰਿਤਸਰ ਹਸਪਤਾਲ ਵਿਚ 70-80 ਮਰੀਜ਼ ਹਨ ਅਤੇ ਡਾਕਟਰਜ਼ ਵੀ ਚਾਰ ਪੰਜ ਹਨ। ਪਰ ਉਥੇ ਗੰਦ ਐਨਾ ਪਿਆ ਰਹਿੰਦਾ ਹੈ ਕਿ ਜਿਸ ਦਾ ਕੋਈ ਹਿਸਾਬ ਹੀ ਨਹੀਂ ਹੈ। ਕੀ ਉਥੇ ਹੋਰ ਬੈਡਜ਼ ਅਤੇ ਹੋਰ ਡਾਕਟਰਜ਼ ਦੇਣ ਬਾਰੇ ਕੋਈ ਪਰਬੰਧ ਕਰਨਗੇ ਅਤੇ ਇਸ ਚੀਜ਼ ਦਾ ਵੀ ਪਰਬੰਧ ਕੀਤਾ ਜਾਏਗਾ ਕਿ ਉਥੇ ਸਫਾਈ ਰਿਹਾ ਕਰੇ ?

**ਮੰਤਰੀ** : ਜੇਕਰ ਇਹ ਸਵਾਲ ਬੱਚਿਆਂ ਬਾਰੇ ਹੈ, ਤਾਂ ਮੈਂ ਜਵਾਬ ਦੇ ਦਿੱਤਾ ਹੈ।

**ਸ੍ਰੀ ਸਪੀਕਰ** : ਇਹ ਚਿਲਡਰਨ ਵਾਰਡ ਦੀ ਗੱਲ ਕਰਦੇ ਪਏ ਹਨ।

**ਮੰਤਰੀ** : ਅਸੀਂ ਉਸ ਦਾ ਇੰਤਜ਼ਾਮ ਨਵਾਂ ਥੀਏਟਰ ਬਣਨ ਉਪਰੰਤ ਕਰ ਦੇਣਾ ਹੈ । ਅਤੇ ਤੁਹਾਨੂੰ ਪਤਾ ਹੈ ਕਿ ਉਸ ਦਾ ਕੰਮ ਜਲਦੀ ਹੋ ਰਿਹਾ ਹੈ।

**ਸਰਦਾਰ ਪ੍ਰਿਥੀਪਾਲ ਸਿੰਘ** : ਇਨ੍ਹਾਂ ਨੇ ਕਿਹਾ ਹੈ ਕਿ ਗੁਰੂ ਨਾਨਕ ਦੇਵ ਹਸਪਤਾਲ ਕੰਪ-ਲੈਕਸ ਉਸਾਰੀ ਅਧੀਨ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਵਿਚ ਬੱਚਿਆਂ ਦਾ ਵਾਰਡ ਸ਼ਿਫ਼ਟ ਕੀਤਾ ਜਾਏਗਾ ?

**ਸ੍ਰੀ ਸਪੀਕਰ** : ਇਨ੍ਹਾਂ ਨੇ ਕਿਹਾ ਹੈ ਕਿ ਓਪਰੇਸ਼ਨ ਥੀਏਟਰ ਬਣ ਰਿਹਾ ਹੈ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਗੁਪਤਾ ਜੀ ਨੇ ਬੜੀ ਪਾਇੰਦਾਰ ਗੱਲ ਕੀਤੀ ਸੀ ਕਿ ਬਹੁਤ ਸਾਰੇ ਬੱਚੇ ਹਸਪਤਾਲਾਂ ਵਿਚ ਪੀਲੀਏ/ਯਰਕਾਨ ਨਾਲ ਮਰਦੇ ਹਨ। ਜਿਸ ਤਰ੍ਹਾਂ ਹੋਰ ਬੀਮਾਰੀਆਂ ਦੇ ਸਪੈਸ਼ਲਿਸਟ ਹਸਪਤਾਲਾਂ ਵਿਚ ਹੁੰਦੇ ਹਨ ਇਸ ਤਰ੍ਹਾਂ ਇਸ ਬੀਮਾਰੀ ਵਾਸਤੇ ਵੀ ਹਸਪਤਾਲਾਂ ਵਿਚ ਸਪੈਸ਼ਲਿਸਟ /ਡਾਕਟਰ ਰੱਖਣ ਦਾ ਪ੍ਰਬੰਧ ਕਰਨਗੇ ਤਾਕਿ ਉਹ ਪੀਲੀਏ/ਯਰਕਾਨ ਦਾ ਇਲਾਜ ਕਰ ਸਕਣ ?

**ਮੰਤਰੀ** : ਅਮਰੀਕਾ ਜਾਂ ਇੰਗਲੈਂਡ ਤੋਂ ਡਾਕਟਰ ਨਹੀਂ ਮੰਗਵਾਉਣੇ ਪੈਂਦੇ। ਸਾਡੇ ਡਾਕਟਰ ਚੰਗੀ ਤਰ੍ਹਾਂ ਇਲਾਜ ਕਰ ਸਕਦੇ ਹਨ।

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਅੰਮ੍ਰਿਤਸਰ ਦੇ ਬੱਚਿਆਂ ਦੇ ਹਸਪਤਾਲ ਦੀ ਗਲ ਚਲ ਰਹੀ ਹੈ। ਸਪੀਕਰ ਸਾਹਿਬ, ਤੁਸੀਂ ਵੀ ਉਥੇ ਗਏ ਹੋਵੋਗੇ। ਮੈਂ ਉਥੇ ਜਾ ਕੇ ਦੇਖਿਆ ਹੈ। ਉਥੇ ਮਰੀਜ਼ਾਂ ਨੂੰ ਸ਼ਿਕਾਇਤ ਹੈ ਕਿ ਉਨ੍ਹਾਂ ਨੂੰ ਦਵਾਈਆਂ ਨਹੀਂ ਮਿਲਦੀਆਂ । ਇਥੋਂ ਤੱਕ ਕਿ ਰੂੰਈਂ ਵੀ ਉਹ ਬਾਹਰ ਤੋਂ ਲਿਆ ਕੇ ਡਾਕਟਰਾਂ ਨੂੰ ਦਿੰਦੇ ਹਨ, ਦਵਾਈ ਮਿਲਣੀ ਤਾਂ ਇਕ ਪਾਸੇ ਰਹੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਹਾਊਸ ਵਿਚ ਆਸ਼ਵਾਸਨ ਦਿਵਾਉਣਗੇ ਕਿ ਮਰੀਜ਼ਾਂ ਨੂੰ ਦਵਾਈਆਂ ਹਸਪਤਾਲ ਵਿਚੋਂ ਮਿਲਿਆ ਕਰਨਗੀਆਂ।

**ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਇਨ੍ਹਾਂ ਨੇ ਇਥੇ ਗੱਲ ਕੀਤੀ ਹੈ, ਇਹ ਮੈਨੂੰ 3 ਹਫ਼ਤਿਆਂ ਤੋਂ ਇਥੇ ਮਿਲਦੇ ਵੀ ਰਹੇ ਹਨ ਪਰ ਇਨ੍ਹਾਂ ਨੇ ਇਸ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਕਿ ਉਥੇ ਦਵਾਈਆਂ ਦੀ ਕਮੀ ਹੈ। ਇਨ੍ਹਾਂ ਨੇ ਇਥੇ ਹਾਊਸ ਵਿਚ ਸਵਾਲ ਕੀਤਾ ਹੈ, ਮੈਂ ਚੈਕ ਕਰ ਲਵਾਂਗਾ ਅਤੇ ਜੇ ਇੰਤਜ਼ਾਮ ਦੀ ਲੋੜ ਹੋਵੇਗੀ ਤਾਂ ਇੰਤਜ਼ਾਮ ਕਰਾਂਗੇ।

**ਨਿਸ਼ਾਨ ਵਾਲੇ ਸਵਾਲ ਨੰ: 2008 ਅਤੇ 2060**

(ਸਬੰਧਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਟ ਨਹੀਂ ਕੀਤੇ ਗਏ)

## STARRED QUESTION NO. 1960

**Mr. Speaker :** Extension has been asked for in respect of Starred Question No. 1960.*

**ਸ੍ਰੀ ਗੋਪਾਲ ਕ੍ਰਿਸ਼ਨ ਚੋਤਰਥ** : ਸਪੀਕਰ ਸਾਹਿਬ, ਇਸ ਵਿਚ ਇਨ੍ਹਾਂ ਨੇ ਮਿੱਲਾਂ ਦੇ ਨਾਮ ਦੇਣੇ ਹਨ ਅਤੇ ਇਹ ਬੱਜਟ ਸਪੀਚ ਵਿਚ ਵੀ ਆਏ ਹਨ। ਇਸ ਲਈ ਇਹ ਦੱਸ ਦੇਣ । ਕੀ ਕੱਲ ਨੂੰ ਇਸ ਦਾ ਜਵਾਬ ਆ ਜਾਵੇਗਾ ? ਬੱਜਟ ਸਪੀਚ ਵਿਚ ਮਿੱਲਾਂ ਦੇ ਨਾਮ ਆਏ ਹਨ ।

## DACOITY COMMITTED ON PETROL PUMPS IN THE STATE

***1917. Master Babu Singh :** Will the Chief Minister be pleased to state—

(a) the number and names of petrol pumps in the State, District-wise where dacoities were committed during each calendar year 1980, 1981, 1982 and 1983 (Upto date) ;

(b) the number of cases out of those referred to in para (a) above which are still untraced ?

*For Starred Question No. 1960 and reply thereto, please see Appendix to this Debate.

**Sardar Darbara Singh :** (a) and (b) No dacoity has been committed on any petrol pump in Punjab during the year 1980, 1981, 1982 and 1983 (upto 28th February, 1983).

**ਮਾਸਟਰ ਬਾਬੂ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਡਕੈਤੀ ਅਤੇ ਰਾਬਰੀ ਵਿਚ ਅਲਫ ਬੇ ਲਾ ਕੇ ਕੁਝ ਹੋਰ ਬਣ ਜਾਂਦਾ ਹੈ। (ਵਿਘਨ) ਪੈਟਰੋਲ ਪੰਪਾਂ ਤੇ ਡਾਕੇ ਪਏ ਅਤੇ ਚੋਰੀਆਂ ਹੋਈਆਂ ਹਨ। ਕੀ ਉਹ ਸੀ.ਐਮ. ਦੇ ਧਿਆਨ ਵਿਚ ਹਨ ਕਿ ਉਹ ਕਿਸ ਸਟੇਜ ਤੇ ਹਨ ?

**ਮੁੱਖ ਮੰਤਰੀ** : ਮੈਂ ਦੱਸ ਦਿੰਦਾ ਹਾਂ ਕਿ ਜੇ 5 ਆਦਮੀਆਂ ਤੋਂ ਉਪਰ ਹੋਣ ਤਾਂ ਡਕੈਤੀ ਹੁੰਦੀ ਹੈ ਅਤੇ ਜੇ 5 ਤੋਂ ਥੱਲੇ ਹੋਣ ਤਾਂ ਖੋਹ ਹੁੰਦੀ ਹੈ।

**ਕਾਮਰੇਡ ਬੂਟਾ ਸਿੰਘ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮਾਨਸਾ ਪੈਟਰੋਲ ਪੰਪ ਤੇ ਡਕੈਤੀ ਹੋਈ ਸੀ ਅਤੇ ਇਕ ਬੰਦੇ ਦਾ ਕਤਲ ਹੋਇਆ ਸੀ। ਇਕ ਬੰਦੇ ਨੂੰ ਗੰਭੀਰ ਜ਼ਖਮੀ ਕਰ ਦਿਤਾ ਸੀ। ਅਜੇ ਤਕ ਨਾ ਮੁਲਜ਼ਮਾਂ ਦਾ ਪਤਾ ਲਗਿਆ ਹੈ ਅਤੇ ਨਾ ਹੀ ਕੋਈ ਗ੍ਰਿਫ਼ਤਾਰੀ ਹੋਈ ਹੈ। ਪਰ ਇਹ ਜ਼ਰੂਰ ਹੋਇਆ ਹੈ ਕਿ 5-7 ਬੇਕਸੂਰ ਬੰਦੇ ਸੀ.ਆਈ.ਏ. ਸਟਾਫ ਵਿਚ ਲਿਆ ਕੇ ਉਨ੍ਹਾਂ ਦਾ ਕੁਟਾਪਾ ਕੀਤਾ ਗਿਆ। ਅਸਲੀ ਮੁਲਜ਼ਮ ਅਜੇ ਤਕ ਨਹੀਂ ਫੜੇ ਗਏ। ਕੀ ਇਹ ਇਨ੍ਹਾਂ ਦੇ ਧਿਆਨ ਵਿਚ ਹੈ ਅਤੇ ਕੀ ਇਹ ਆਸ਼ਵਾਸਨ ਦੇਣਗੇ ਕਿ ਮੁਲਜ਼ਮ ਛੇਤੀ ਫੜਨਗੇ ?

**ਮੁੱਖ ਮੰਤਰੀ** : ਕੇਸ ਟਰੇਸ ਹੋ ਗਿਆ ਹੈ ਅਤੇ ਕਲਪਰਿਟਸ ਫੜਨ ਲਈ ਕੋਸ਼ਿਸ਼ ਹੋ ਰਹੀ ਹੈ।

**ਸਰਦਾਰ ਗੁਰਬਚਨ ਸਿੰਘ ਚੀਮਾ** : ਇਹ ਜਿਹੜੀ ਪੈਟਰੋਲ ਪੰਪਾਂ ਤੇ ਡਾਕੇ ਪੈਣ ਦੀ ਗਲ ਚਲ ਰਹੀ ਹੈ, ਮੈਂ ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਪੈਟਰੋਲ ਪੰਪਾਂ ਵਾਲੇ ਤਾਂ ਆਪ ਡਾਕੂ ਹਨ। ਉਹ ਪੈਟਰੋਲ, ਡੀਜ਼ਲ ਵਿਚ ਮਿੱਟੀ ਦਾ ਤੇਲ ਪਾ ਦਿੰਦੇ ਹਨ ਜਿਸ ਨਾਲ ਮਸ਼ੀਨਰੀ ਖਰਾਬ ਹੋ ਜਾਂਦੀ ਹੈ। ਕੋਈ ਇਹੋ ਜਿਹੀ ਲੈਬਾਰਟਰੀ ਹੋਣੀ ਚਾਹੀਦੀ ਹੈ ਜਿਸ ਨਾਲ ਉਨ੍ਹਾਂ ਦਾ ਪੈਟਰੋਲ ਟੈਸਟ ਕੀਤਾ ਜਾ ਸਕੇ। ਮਹਿਕਮੇ ਵਾਲੇ ਉਨ੍ਹਾਂ ਨਾਲ ਮਿਲੇ ਹੁੰਦੇ ਹਨ। ਹੁਸ਼ਿਆਰਪੁਰ ਵਿਚ ਮੈਨੂੰ ਯਾਦ ਹੈ ਕਿ ਉਥੇ ਛਾਪੇ ਮਾਰੇ ਗਏ ਅਤੇ ਜਿਹੜੇ ਨਮੂਨੇ ਭਰੇ ਗਏ ਸੀ ਉਹ ਪੈਸੇ ਦੇ ਕੇ ਉਥੇ ਹੀ ਦਬਾ ਦਿੱਤੇ ਗਏ। ਪੈਟਰੋਲ ਪੰਪਾਂ ਵਾਲੇ ਇਕ ਕਿਸਮ ਦਾ ਮਿੱਟੀ ਦਾ ਤੇਲ ਹੀ ਵੇਚਦੇ ਹਨ। ਉਹ ਮਿਲਾਵਟ ਬਹੁਤ ਕਰਦੇ ਹਨ ਇਸ ਕਰਕੇ ਜੇ ਉਨ੍ਹਾਂ ਤੇ ਡਾਕੇ ਨਾ ਪੈਣ ਤਾਂ ਹੋਰ ਕੀ ਹੋਵੇ ?

**ਮੁੱਖ ਮੰਤਰੀ** : ਮੈਨੂੰ ਸਾਰੀ ਵਾਕਫੀਅਤ ਨਹੀਂ ਕਿ ਸਾਡੇ ਪਾਸ ਕੋਈ ਐਸਾ ਮਕੈਨੀਕਲ ਸਿਸਟਮ ਹੋਵੇ ਜਿਸ ਨਾਲ ਅਸੀਂ ਇਸ ਨੂੰ ਦੇਖ ਸਕੀਏ। ਕੋਈ ਐਸਾ ਇੰਤਜ਼ਾਮ ਹੋ ਸਕਦਾ ਹੈ, ਕੋਈ ਐਸੀ ਮਸ਼ੀਨ ਹੋ ਸਕਦੀ ਹੈ ਜਿਥੇ ਇਸ ਨੂੰ ਟੈਸਟ ਕਰਨ ਵਾਸਤੇ ਭੇਜੀਏ, ਉਸ ਪਾਸੇ ਧਿਆਨ ਦਿਆਂਗੇ। ਇਹ ਠੀਕ ਹੈ ਕਿ ਪੈਟਰੋਲ ਡੀਜ਼ਲ ਮਹਿੰਗਾ ਹੁੰਦਾ ਹੈ ਇਸ ਲਈ ਉਸ ਵਿਚ ਸੱਸਤੀ ਚੀਜ਼ ਯਾਨੀ ਤੇਲ ਰਲਾਉਂਦੇ ਹਨ ਅਤੇ ਉਹ ਤੇਲ ਦੀ ਕਾਸਟ ਤੇ ਇਸ ਤਰ੍ਹਾਂ ਕਰਦੇ ਹਨ ਜਿਸ ਨਾਲ ਬੱਸਾਂ ਦੀ ਮਸ਼ੀਨਰੀ ਅਤੇ ਹੋਰ ਮਸ਼ੀਨਾਂ ਖਰਾਬ ਹੁੰਦੀਆਂ ਹਨ। ਇਸ ਪਾਸੇ ਵਲ ਧਿਆਨ ਦਿਆਂਗੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਸੀ.ਐਮ. ਨੇ ਸਵਾਲ ਦੇ ਜਵਾਬ ਵਿਚ ਕਿਹਾ ਸੀ ਕਿ ਕੋਈ ਪੈਟਰੋਲ ਪੰਪ ਤੇ ਡਾਕਾ ਨਹੀਂ ਪਿਆ। ਮੈਂ ਉਸ ਦੇ ਬਾਅਦ ਪੁੱਛਿਆ ਸੀ ਕਿ ਕੀ ਕੋਈ ਰਾਬਰੀ ਜਾਂ ਚੋਰੀਆਂ ਹੋਈਆਂ। ਸਪੀਕਰ ਸਾਹਿਬ, ਉਨ੍ਹਾਂ ਨੇ ਫਲੈਟਲੀ ਰਫਿਊਜ਼ ਕੀਤਾ ਹੈ।

**Chief Minister :** No Sir, this is altogether different. He has asked for what is the difference between dacoity and robbery. This is his question to which I have given the reply.

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਬੜਾ ਕਲੀਅਰ ਕੀਤਾ ਸੀ ਕਿ ਡਕੈਤੀ ਦੇ ਨਾਲ ਅਲਫ ਬੇ ਲਾ ਕੇ ਕੁਝ ਹੋਰ ਬਣ ਜਾਂਦਾ ਹੈ। (ਵਿਘਨ) ਮੈਂ ਪੁੱਛਿਆ ਸੀ ਕਿ ਪੈਟਰੋਲ ਪੰਪਾਂ ਤੇ ਰਾਬਰੀ ਜਾਂ ਚੋਰੀਆਂ ਹੋਈਆਂ ਤਾਂ ਉਨ੍ਹਾਂ ਨੇ ਕਿਹਾ ਕਿ ਨਹੀਂ ਹੋਈਆਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਮਾਨਸਾ ਪੈਟਰੋਲ ਪੰਪ ਤੇ ਚੋਰੀਆਂ, ਖੋਹਾਂ ਹੋਈਆਂ ਕੀ ਇਸ ਕਿਸਮ ਦੀਆਂ ਵਾਰਦਾਤਾਂ ਨੂੰ ਰੋਕਣ ਲਈ ਕੋਈ ਪ੍ਰਬੰਧ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਸੀ ਪੈਟਰੋਲ ਪੰਪਾਂ ਤੇ ਡਕੈਤੀ ਬਾਰੇ। ਹੁਣ ਜੋ ਇਹ ਪੁੱਛਦੇ ਹਨ, ਉਸ ਬਾਰੇ ਇਸ ਤਰ੍ਹਾਂ ਹੈ ਖੋਹ ਇਕ ਹੋਰ ਚੀਜ਼ ਹੈ ਜਿਹੜੀ ਕਿ ਮਜੀਠੇ ਥਾਣੇ ਵਿਚ ਹੋਈ ਸੀ। ਇਸ ਕੇਸ ਦੀ ਇਨਵੈਸਟੀਗੇਸ਼ਨ ਹੋ ਰਹੀ ਹੈ। ਜਦੋਂ ਉਸ ਦਾ ਪਤਾ ਲਗ ਜਾਵੇਗਾ ਤਾਂ ਦੱਸਾਂਗੇ।

## STARRED QUESTION NO. 2039

**Mr. Speaker** : Extension has been asked for in respect of Starred Question No. 2039.*

## BAN ON THE PREPARATION OF CREAM FROM MILK

***2059 Sardar Lakha Singh** : Will the Minister for Development be pleased to state whether the Government proposes to impose the same ban during the current year, which is imposed every year from April to May, on the dairies dealing with preparation of cream from milk ; if so the reasons therefor ?

**ਸਰਦਾਰ ਸੰਤੋਖ ਸਿੰਘ ਰੰਧਾਵਾ** : ਪੰਜਾਬ ਮਿਲਕ ਪ੍ਰੋਡਕਸ਼ਨ ਕੰਟਰੋਲ ਆਰਡਰ (1966) ਇੱਕ ਸਥਾਈ ਹੁਕਮ ਹੈ, ਜਿਸ ਨਾਲ 15 ਅਪਰੈਲ ਤੋਂ 15 ਜੁਲਾਈ ਤੱਕ ਹਰ ਸਾਲ ਦੁੱਧ ਤੋਂ ਕਰੀਮ ਕੱਢਣ ਤੇ ਪਾਬੰਦੀ ਲਗਦੀ ਹੈ।

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ 15 ਅਪ੍ਰੈਲ ਤੋਂ 15 ਜੁਲਾਈ ਤਕ ਹਰ ਸਾਲ ਦੁੱਧ ਤੋਂ ਕਰੀਮ ਕੱਢਣ ਤੇ ਪਾਬੰਦੀ ਲਗਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਛੋਟੇ ਛੋਟੇ ਕਿਸਾਨਾਂ ਨੇ ਹਰੀਜਨਾਂ ਨੇ 5-5 ਹਜ਼ਾਰ ਰੁਪਏ ਕਰਜ਼ੇ ਲੈ ਕੇ ਇਹ ਕੰਮ ਚਲਾਇਆ ਹੋਇਆ ਹੈ। ਉਨ੍ਹਾਂ ਵਿਚਾਰਿਆਂ ਨੇ ਕਿਸ਼ਤਾਂ ਦੇਣੀਆਂ ਹਨ। ਇਸ ਤਰ੍ਹਾਂ ਉਨ੍ਹਾਂ ਤੇ ਪਾਬੰਦੀ ਲਗਾ ਦੇਣ ਨਾਲ ਬੜੀ ਮੁਸ਼ਕਿਲ ਹੋ ਜਾਂਦੀ ਹੈ। ਕੀ ਇਹ ਕ੍ਰਿਪਾ ਕਰਕੇ ਇਸ ਪਾਬੰਦੀ ਨੂੰ ਹਟਾ ਦੇਣਗੇ ਕਿਉਂਕਿ ਇਸ ਦਾ ਅਸਰ ਉਨ੍ਹਾਂ ਗਰੀਬ ਲੋਕਾਂ ਤੇ ਪੈਂਦਾ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਸਟੈਂਡਿੰਗ ਆਰਡਰ ਪੰਜਾਬ ਗੌਰਮਿੰਟ ਦਾ ਹੈ ਅਤੇ ਉਸ ਦੇ ਮੁਤਾਬਿਕ ਜਦੋਂ ਲੀਨ ਸੀਜ਼ਨ ਹੁੰਦਾ ਹੈ 15 ਅਪ੍ਰੈਲ ਤੋਂ 15 ਜੁਲਾਈ ਤਕ ਹਰ ਸਾਲ ਦੁੱਧ ਤੋਂ ਕਰੀਮ ਕੱਢਣ ਤੇ ਪਾਬੰਦੀ ਲਗਦੀ ਹੈ। ਜਦੋਂ ਦੁੱਧ ਦੀ ਕਮੀ ਨਾ ਹੋਵੇ ਉਦੋਂ ਇਹ ਪਾਬੰਦੀ ਨਹੀਂ ਲਗਦੀ। ਜਿਵੇਂ 1980 ਵਿਚ 86 ਲੱਖ ਲਿਟਰ ਦੁੱਧ ਲੀਨ ਸੀਜ਼ਨ ਵਿਚ ਸੀ ਅਤੇ ਫਲੱਸ਼ ਸੀਜ਼ਨ ਵਿਚ ਦੁੱਧ ਸਾਢੇ 92 ਲੱਖ ਲਿਟਰ ਸੀ। ਉਸ ਵੇਲੇ ਇਹ ਪਾਬੰਦੀ ਲਗਾਈ ਸੀ।

ਲੇਕਿਨ 1981 ਦੇ ਫਲੱਸ਼ ਸੀਜ਼ਨ ਵਿਚ ਦੁੱਧ 100.86 ਲੱਖ ਲਿਟਰ ਹੋ ਗਿਆ ਸੀ। ਲੀਨ ਸੀਜ਼ਨ ਵਿਚ 96 ਲੱਖ 50 ਹਜ਼ਾਰ ਲਿਟਰ ਦੁੱਧ ਰਹਿ ਗਿਆ ਸੀ। ਇਸ ਕਰਕੇ ਸਾਡਾ ਖਿਆਲ ਸੀ ਕਿ ਇਸ ਉਤੇ ਪਾਬੰਦੀ ਲਾਉਣ ਦੀ ਕੋਈ ਲੋੜ ਨਹੀਂ ਹੈ।

*For Starred Question No. 2039 and reply thereto, please see Appendix I to this Debate.

**ਸਰਦਾਰ ਲੱਖਾ ਸਿੰਘ** : ਸਪੀਕਰ ਸਾਹਿਬ, ਚਾਹੇ ਕੋਈ ਮਨਿਸਟਰ ਹੈ, ਚਾਹੇ ਕੋਈ ਐਮ. ਐਲ. ਏ. ਹੈ, ਉਹ ਹਾਈ ਕਮਾਂਡ ਦੀ ਪਾਲਿਸੀ ਦੇ ਮੁਤਾਬਿਕ ਚਲਦਾ ਹੈ। ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਸੈਂਟਰਲ ਗੌਰਮਿੰਟ ਨੇ ਇਹ ਪਾਬੰਧੀ ਹਟਾ ਦਿੱਤੀ ਹੈ। ਇਸ ਕਰਕੇ ਤੁਸੀਂ ਵੀ ਮਿਹਰਬਾਨੀ ਕਰਕੇ ਇਹ ਪਾਬੰਧੀ ਹਟਾ ਦਿਓ।

**ਮੰਤਰੀ** : ਸਪੀਕਰ ਸਾਹਿਬ, ਪਾਬੰਧੀ ਪੰਜਾਬ ਸਰਕਾਰ ਲਾਉਂਦੀ ਹੈ, ਸੈਂਟਰਲ ਗੌਰਮਿੰਟ ਨਾ ਹੀ ਲਾਉਂਦੀ ਹੈ ਅਤੇ ਨਾ ਹੀ ਹਟਾਉਂਦੀ ਹੈ। ਜਦੋਂ ਪਾਬੰਧੀ ਲਾਉਣ ਦੀ ਲੋੜ ਹੁੰਦੀ ਹੈ, ਅਸੀਂ ਲਾ ਦਿੰਦੇ ਹਾਂ ਅਤੇ ਜਦੋਂ ਲੋੜ ਨਹੀਂ ਹੁੰਦੀ, ਅਸੀਂ ਹਟਾ ਦਿੰਦੇ ਹਾਂ।

**ਸਰਦਾਰ ਗੁਰਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਇਸ ਬਾਰੇ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਕਰੀਮ ਐਨੀ ਕੱਢੀ ਜਾਂਦੀ ਹੈ ਕਿ ਜਿਥੇ ਵੀ ਕੋਈ ਸੜਕ ਆਉਂਦੀ ਹੈ, ਉਥੇ ਹੀ ਕਰੀਮ ਕਢਣ ਵਾਲਾ ਬੈਠਾ ਹੈ। ਹਰ ਥਾਂ ਤੇ ਕਰੀਮ ਕੱਢ ਕੇ ਸਪਰੇਟਾ ਦੁੱਧ ਹੀ ਵੇਚਿਆ ਜਾਂਦਾ ਹੈ। ਮੈਂ ਦਸੂਹਾ ਦੀ ਗੱਲ ਦੱਸਦਾ ਹਾਂ ਕਿ ਉਥੇ ਵੀ ਕਰੀਮ ਬਹੁਤ ਜ਼ਿਆਦਾ ਕੱਢੀ ਜਾਂਦੀ ਹੈ। ਉਹ ਦੁੱਧ ਵਿਚੋਂ ਕਰੀਮ ਕੱਢ ਕੇ ਫਿਰ ਮਿਲ ਮਿਲਾ ਕੇ ਫੈਟ ਪੂਰਾ ਕਰਾ ਲੈਂਦੇ ਹਨ। ਕਰੀਮ ਕੱਢਣ ਦੀਆਂ ਮਸ਼ੀਨਾਂ ਲੱਗੀਆਂ ਹੋਈਆਂ ਹਨ ਅਤੇ ਕਰੀਮ ਕੱਢ ਕੇ ਹੀ ਦੁੱਧ ਵੇਚਿਆ ਜਾਂਦਾ ਹੈ। ਇਸ ਬਾਰੇ ਸਰਕਾਰ ਨੂੰ ਕੋਈ ਉਪਾਅ ਕਰਨਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਜਿਸ ਵਕਤ ਕਰੀਮ ਕੱਢਣ ਤੇ ਪਾਬੰਧੀ ਲੱਗੀ ਹੋਈ ਹੁੰਦੀ ਹੈ, ਉਸ ਵਕਤ ਜੇ ਕੋਈ ਕਰੀਮ ਕੱਢਣ ਬਾਰੇ ਪਤਾ ਲਗ ਜਾਵੇ ਤਾਂ ਅਸੀਂ ਛਾਪਾ ਮਾਰ ਕੇ ਉਸ ਨੂੰ ਫੜ ਲੈਂਦੇ ਹਾਂ। ਜਿਸ ਤਰ੍ਹਾਂ ਐਮ. ਐਲ. ਏ. ਸਾਹਿਬ ਨੇ ਸੂਚਨਾ ਦਿੱਤੀ ਹੈ, ਅਸੀਂ ਉਥੇ ਵੀ ਵੇਖ ਲਵਾਂ-ਗੇ, ਪਤਾ ਕਰ ਲਵਾਂਗੇ।

**ਕਾਮਰੇਡ ਰਾਜ ਕੁਮਾਰ** : ਮੈਂ ਇਹ ਜਾਣਨਾ ਚਾਹਵਾਂਗਾ (ਵਿਘਨ) ਕਰੀਮ ਕੱਢੇ ਹੋਏ ਦੁੱਧ ਦੀ ਇਹ ਲੈਕਟੋਮੀਟਰ ਰਾਹੀਂ ਜਾਂਚ ਕਰਦੇ ਹਨ। ਮੈਂ ਇਹ ਜਾਣਨਾ ਚਾਹਵਾਂਗਾ ਕਿ ਕੀ ਲੈਕਟੋਮੀਟਰ ਤੋਂ ਬਗੈਰ ਮਨਿਸਟਰ ਸਾਹਿਬ ਨੂੰ ਇਹ ਪਤਾ ਨਹੀਂ ਲਗਦਾ ਕਿ ਇਨ੍ਹਾਂ ਦਾ ਦੁੱਧ ਪਤਲਾ ਹੋ ਗਿਆ ? (ਹਾਸਾ)

**ਸਰਦਾਰ ਪ੍ਰਿਥੀਪਾਲ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਅਪ੍ਰੈਲ ਅਤੇ ਮਈ ਵਿਚ ਕਰੀਮ ਕੱਢਣ ਤੇ ਪਾਬੰਧੀ ਲਾ ਦਿੱਤੀ ਜਾਂਦੀ ਹੈ। ਮੈਂ ਇਹ ਜਾਣਨਾ ਚਾਹ-ਵਾਂਗਾ ਕਿ ਇਸ ਵਾਰ ਇਹ ਪਾਬੰਧੀ ਲਾਉਣਗੇ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇਹ ਚੀਜ਼ ਤਾਂ ਮੈਂ 15 ਅਪ੍ਰੈਲ ਤੋਂ ਬਾਅਦ ਹੀ ਦਸ ਸਕਦਾ ਹਾਂ, ਉਸ ਤੋਂ ਪਹਿਲਾਂ ਨਹੀਂ।

---

## DEAL BY IRRIGATION DEPARTMENT WITH A BLACK LISTED FIRM

***2026. Comrade Raj Kumar :** Will the Minister for Agriculture be pleased to state whether he received a letter dated 20th July, 1982 from a Legislator regarding a certain deal by the Irrigation Department with a black listed firm, supplier of Heavy Vehicles ; if so, the details thereof and the action taken or proposed to be taken thereon ?

**Chaudhri Kanshi Ram** : Yes, Sir. A letter dated the 20th July, 1982 was received from Shri Raj Kumar, M.L.A., in which, a reference was made to the purchase, by the Irrigation Branch, of 38 four tonne capacity Fargo trucks. The allegation was that the purchase was made from a firm which has been black-listed and in haste. The case has been referred to the Department of Vigilance for enquiry, which is still in progress.

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, 20 ਜੁਲਾਈ 1982 ਨੂੰ ਮੈਂ ਇਨ੍ਹਾਂ ਨੂੰ ਚਿੱਠੀ ਲਿਖੀ ਸੀ। ਉਸ ਦਾ ਜਵਾਬ ਬਾਹਰ ਨਹੀਂ ਦਿੱਤਾ ਗਿਆ ਸੀ, ਇਸ ਕਰਕੇ ਹਾਊਸ ਵਿਚ ਇਹ ਗੱਲ ਆ ਗਈ ਹੈ। ਜਿਵੇਂ ਕਿ ਇਨ੍ਹਾਂ ਨੇ ਦਸਿਆ ਹੈ, 4 ਟਨ ਕਪੈਸਿਟੀ ਵਾਲੇ 38 ਟਰੱਕ ਇਨ੍ਹਾਂ ਨੇ ਖਰੀਦੇ ਅਤੇ ਉਸ ਫਰਮ ਕੋਲੋਂ ਖਰੀਦੇ ਜਿਹੜੀ ਕਿ ਬਲੈਕ ਲਿਸਟਿਡ ਹੈ। ਪਿਛਲੇ ਸਾਲ ਸਤਵੇਂ ਮਹੀਨੇ ਦਾ ਕੇਸ ਹੈ ਅਤੇ ਇਹ ਕੇਸ ਇਨ੍ਹਾਂ ਨੇ ਵਿਜੀਲੈਂਸ ਡਿਪਾਰਟਮੈਂਟ ਨੂੰ ਭੇਜਿਆ ਹੋਇਆ ਹੈ। ਇਕ ਤਾਂ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਉਹ ਭੱਦਰ ਪੁਰਸ਼ ਕੌਣ ਕੌਣ ਹਨ ਜਿਨ੍ਹਾਂ ਨੇ ਇਹ ਪਰਚੇਜ਼ ਕੀਤੀ ਹੈ ? ਉਨ੍ਹਾਂ ਦੇ ਨਾਂ ਜਾਣਨਾ ਚਾਹੁੰਦਾ ਹਾਂ। ਇਸ ਤੋਂ ਇਲਾਵਾ ਇਨ੍ਹਾਂ ਨੇ ਕੀ ਕੋਈ ਪਰਾਈਮਾ-ਫੇਸਾਈ ਇਨਕੁਆਇਰੀ ਕੀਤੀ ਹੈ ਜਾਂ ਨਹੀਂ ? ਜੇ ਕੀਤੀ ਹੈ ਤਾਂ ਇਨ੍ਹਾਂ ਨੂੰ ਕੀ ਜਾਣਕਾਰੀ ਹਾਸਲ ਹੋਈ ਹੈ ?

**ਮੰਤਰੀ** : ਕਾਮਰੇਡ ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੀ ਚਿੱਠੀ ਦਾ ਬਾਹਰ ਜਵਾਬ ਨਹੀਂ ਦਿੱਤਾ ਗਿਆ ਸੀ। ਇਸ ਬਾਰੇ ਮੈਂ ਇਤਨਾ ਹੀ ਕਹਾਂਗਾ ਕਿ ਅੱਗੇ ਤੋਂ ਉਨ੍ਹਾਂ ਨੂੰ ਐਕਨਾਲਜਮੈਂਟ ਵੀ ਭੇਜ ਦਿਆ ਕਰਾਂਗੇ। ਜਿਥੋਂ ਤੱਕ ਕੇਸ ਦਾ ਸਬੰਧ ਹੈ, ਉਸ ਬਾਰੇ ਇਹ ਹੈ ਕਿ ਇਹ ਕੇਸ ਵਿਜੀਲੈਂਸ ਡਿਪਾਰਟਮੈਂਟ ਨੂੰ ਰੈਫਰ ਕਰ ਦਿੱਤਾ ਗਿਆ ਹੈ ਅਤੇ ਉਹ ਪਰੋਬ ਕਰ ਰਹੇ ਹਨ। ਇਨ੍ਹਾਂ ਨੇ ਇਹ ਵੀ ਪੁਛਿਆ ਹੈ ਕਿ ਉਹ ਕਿਹੜੇ ਕਿਹੜੇ ਹਾਕਮ ਹਨ ਜਿਨ੍ਹਾਂ ਦੇ ਖਿਲਾਫ ਇਨਕੁਆਇਰੀ ਕੀਤੀ ਹੈ. ਮੈਂ ਇਨ੍ਹਾਂ ਦੇ ਗਿਆਤ ਲਈ ਉਨ੍ਹਾਂ ਦੇ ਨਾਂ ਦਸਣਾ ਚਾਹੁੰਦਾ ਹਾਂ ਜੋ ਇਸ ਪ੍ਰਕਾਰ ਹਨ :

ਸ੍ਰੀ ਏ.ਕੇ. ਉਮਤ, ਚੀਫ ਇੰਜੀਨੀਅਰ ; ਅਤੇ
ਸ੍ਰੀ ਜੇ.ਕੇ. ਧੀਰ, ਸੁਪਰਿਨਟੈਂਡਿੰਗ ਇੰਜੀਨੀਅਰ।

ਇਸ ਤੋਂ ਇਲਾਵਾ ਇਨ੍ਹਾਂ ਨੇ ਪੁਛਿਆ ਹੈ ਕਿ ਇਨਕੁਆਇਰੀ ਵਿਚ ਕੀ ਪਤਾ ਲੱਗਾ ਹੈ। ਇਸ ਬਾਰੇ ਇਹੀ ਹੈ ਕਿ ਉਨ੍ਹਾਂ ਤੇ ਦੋਸ਼ ਤਾਂ ਐਸਟੈਬਲਿਸ਼ ਹੋ ਹੀ ਚੁੱਕਾ ਹੈ।

**ਕਾਮਰੇਡ ਰਾਜ ਕੁਮਾਰ** : ਮੈਨੂੰ ਅਜਿਹੇ ਕੇਸਾਂ ਦਾ ਪਹਿਲਾਂ ਹੀ ਤਜਰਬਾ ਹੈ, ਇਸ ਕਰਕੇ ਮੈਂ ਇਹ ਚੀਜ਼ ਪੁਛ ਰਿਹਾ ਹਾਂ। ਕੀ ਮਨਿਸਟਰ ਸਾਹਿਬ ਇਹ ਅਸ਼ੋਰੈਂਸ ਦੇਣਗੇ ਕਿ ਜੋ ਸਜ਼ਾ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ, ਉਹ ਉਨ੍ਹਾਂ ਦੇ ਰਿਟਾਇਰ ਹੋਣ ਤੋਂ ਪਹਿਲਾਂ ਪਹਿਲਾਂ ਹੀ ਮਿਲ ਜਾਵੇਗੀ ਜਾਂ ਰਿਟਾਇਰਮੈਂਟ ਦਾ ਸਮਾਂ ਆਉਣ ਵੇਲੇ ਉਨੀ ਦੇਰ ਤੱਕ ਉਨ੍ਹਾਂ ਨੂੰ ਫਾਰਗ ਨਹੀਂ ਕੀਤਾ ਜਾਵੇਗਾ ਜਿੰਨੀ ਦੇਰ ਤੱਕ ਇਨਕੁਆਇਰੀ ਦਾ ਜਵਾਬ ਨਹੀਂ ਆ ਜਾਂਦਾ ?

**ਮੰਤਰੀ** : ਸਪੀਕਰ ਸਾਹਿਬ, ਕਾਮਰੇਡ ਸਾਹਿਬ ਬਹੁਤ ਸਿਆਣੇ ਆਦਮੀ ਹਨ ਅਤੇ ਇਨ੍ਹਾਂ ਨੂੰ ਇਸ ਬਾਰੇ ਪਤਾ ਹੋਣਾ ਚਾਹੀਦਾ ਹੈ। ਮੇਰਾ ਖਿਆਲ ਹੈ ਕਿ ਜੇ ਕਿਸੇ ਦੀ ਰਿਟਾਇਰਮੈਂਟ ਆ ਜਾਂਦੀ ਹੈ ਤਾਂ ਉਸ ਨੂੰ ਫਾਰਗ ਕਰਨ ਤੋਂ ਪਹਿਲਾਂ ਕੋਈ ਨਾ ਕੋਈ ਸਰਟੀਫਿਕੇਟ ਜ਼ਰੂਰ ਲਿਆ ਜਾਂਦਾ ਹੋਵੇਗਾ। ਉਸ ਨੂੰ ਪੈਨਸ਼ਨ ਦੇਣ ਤੋਂ ਪਹਿਲਾਂ ਇਸ ਤਰ੍ਹਾਂ ਦਾ ਕੁਝ ਨਾ ਕੁਝ ਇੰਤਜ਼ਾਮ ਜ਼ਰੂਰ ਕੀਤਾ ਜਾਂਦਾ ਹੋਵੇਗਾ। ਵੈਸੇ ਇਨ੍ਹਾਂ ਦੀ ਸਰਵਿਸ ਹਾਲੇ 2-3 ਸਾਲ ਦੀ ਪਈ ਹੈ।

**ਸਰਦਾਰ ਕਰਮ ਸਿੰਘ ਗਿੱਲ** : ਸਪੀਕਰ ਸਾਹਿਬ, ਸਵਾਲ ਦੇ ਵਿਚ ਇਹ ਦਸਿਆ ਗਿਆ ਹੈ ਕਿ ਫਰਮ ਬਲੈਕ ਲਿਸਟਿਡ ਸੀ। ਉਸ ਦੇ ਬਾਰੇ ਮੰਤਰੀ ਜੀ ਨੇ ਕੁਝ ਨਹੀਂ ਦਸਿਆ ਕਿ ਉਹ ਫਰਮ ਬਲੈਕ ਲਿਸਟਿਡ ਸੀ ਜਾਂ ਨਹੀਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਚੀਜ਼ ਨੂੰ ਐਕਸਪਲੇਨ ਕਰ ਦਿੰਦਾ ਹਾਂ। ਉਸ ਫਰਮ ਦੇ ਟਰੱਕ ਕਿਉਂਕਿ ਬਿਲਕੁਲ ਖਰਾਬ ਸਨ, ਇਸ ਕਰਕੇ ਬਹੁਤ ਸਮਾਂ ਪਹਿਲਾਂ ਉਸ ਫਰਮ ਨੂੰ ਬਲੈਕ ਲਿਸਟ ਕਰ ਦਿੱਤਾ ਗਿਆ ਸੀ। ਉਸੇ ਫਰਮ ਕੋਲੋਂ ਐਸ. ਵਾਈ. ਐਲ. ਦੇ ਅਫ਼ਸਰਾਂ ਨੇ ਇਹ ਖਰੀਦ ਕੀਤੀ ਸੀ। ਇਸ ਕੇਸ ਦੀ ਇਨਕੁਆਇਰੀ ਹੋ ਰਹੀ ਹੈ। ਇਨਕੁਆਇਰੀ ਤੋਂ ਬਾਅਦ ਜੇ ਉਹ ਦੋਸ਼ੀ ਸਾਬਤ ਹੋਏ ਤਾਂ ਲਾਜ਼ਮੀ ਤੌਰ ਤੇ ਅਸੀਂ ਕੋਸ਼ਿਸ਼ ਕਰਾਂਗੇ ਕਿ ਰਿਟਾਇਰ ਹੋਣ ਤੋਂ ਪਹਿਲਾਂ ਪਹਿਲਾਂ ਉਨ੍ਹਾਂ ਨੂੰ ਸਜ਼ਾ ਹੋ ਜਾਵੇ।

## CUTS/BREACHES IN CANALS IN DISTRICT BHATINDA

***1954 Master Babu Singh :** Will the Minister for Agriculture be pleased to state—

(a) the number of canal cuts/breaches reported in district Bhatinda and Faridkot during the period from the 1st January, 1980 to the 1st January 1983 (Calendar year-wise).

(b) the steps taken to minimise the cuts/breaches by the Government.

**Chaudhri Kanshi Ram :** A statement containing the information sought is placed on the Table of the House.

STATEMENT

(a) The number of canal cuts and breaches which occurred during the years 1980, 1981 and 1982 in the districts of Bhatinda and Faridkot is a s follows :—

| Year | 1980 | | 1981 | | 1982 | |
|---|---|---|---|---|---|---|
| | Cuts | Breaches | Cuts | Breaches | Cuts | Breaches |
| Bhatinda .. | 216 | 44 | 194 | 40 | 257 | 79 |
| Faridkot .. | 156 | 82 | 318 | 60 | 346 | 85 |

(b) As a preventive measure, during periods of keen demand, extensive patrolling is undertaken by the Officers of the Canal Administration, with the help of the Police force whenever considered necessary. If, in spite of this patrolling, a breach or a cut occurs and is reported, the sites are inspected by the concerned officers of the Canal Administration and immediate measures are adopted to close the cut or the breach and to strengthen the banks to avoid recurrence. Wherever necessary, the case are referred to the Police authorities for investigation and for taking necessary action against the offenders. As a long term measure, lining of the channels is undertaken, which reduces the incidence of cuts and breaches.

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ ਮਨਿਸਟਰ ਸਾਹਿਬ ਦੇ ਜਵਾਬ ਅਨੁਸਾਰ ਬਠਿੰਡਾ ਅਤੇ ਫਰੀਦਕੋਟ ਜ਼ਿਲ੍ਹਿਆਂ ਵਿਚ ਕੱਟਸ ਅਤੇ ਬਰੀਚਿਜ਼ ਦੀ ਟੈਨਡੈਂਸੀ ਵਧੀ ਹੈ । 1980 ਵਿੱਚ ਬਠਿੰਡਾ

[ਮਾਸਟਰ ਬਾਬੂ ਸਿੰਘ]

ਵਿਚ ਇਸ ਤਰ੍ਹਾਂ ਦੇ ਕੇਸ 216 ਹੋਏ ਅਤੇ 156 ਫਰੀਦਕੋਟ ਵਿਚ । 1982 ਦੇ ਸਾਲ ਵਿਚ **ਕੱਟਸ** ਦੇ ਕੇਸ 257 ਬਠਿੰਡੇ ਵਿਚ ਅਤੇ 346 ਫਰੀਦਕੋਟ ਵਿਚ ਹੋਏ । ਇਸੇ ਤਰ੍ਹਾਂ ਹੀ ਇਸ ਸਾਲ ਵਿਚ ਬਰੀਚਿਜ਼ ਦੇ ਕੇਸ 79 ਬਠਿੰਡੇ ਵਿਚ ਅਤੇ 85 ਫਰੀਦਕੋਟ ਵਿਚ ਹੋਏ। ਇਹ ਟੈਨਡੈਂਸੀ ਬਹੁਤ ਵੱਧ ਗਈ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਇਹ ਕਿਉਂ ਵੱਧੀ ਹੈ ? ਇਸ ਤੋਂ ਇਲਾਵਾ , ਮਹਿਕਮਾ ਨਹਿਰ ਦੀ ਟੈਨਡੈਂਸੀ ਇਹ ਹੈ ਕਿ ਉਹ ਆਪਣੀ ਅਣਗਹਿਲੀ ਨੂੰ ਲੁਕਾਉਣ ਵਾਸਤੇ ਇਸ ਤਰ੍ਹਾਂ ਦੇ ਕੇਸ ਬਣਾ ਦਿੰਦੇ ਹਨ ਅਤੇ ਜ਼ਿਮੀਂਦਾਰਾਂ ਨੂੰ 3 ਗੁਣਾਂ ਜਾਂ 10 ਗੁਣਾਂ ਤਾਵਾਨ ਪਾ ਦਿੱਤਾ ਜਾਂਦਾ ਹੈ। ਇਸ ਦੇ ਬਾਰੇ ਵੀ ਸਰਕਾਰ ਨੂੰ ਕੁਝ ਸੋਚਣਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ ਇਹ ਫੈਕਟ ਹੈ ਕਿ ਬ੍ਰੀਚਿਜ਼ ਅਤੇ ਕੱਟਸ ਵੱਧੇ ਹਨ । ਇਕ ਪਾਸੇ ਤਾਂ ਮਾਸਟਰ ਜੀ ਕਹਿੰਦੇ ਹਨ ਕਿ ਲੋਕੀਂ ਜ਼ਿਆਦਾ ਕਰ ਲੈਂਦੇ ਹਨ ਅਤੇ ਨਾਲ ਇਹ ਕਹਿੰਦੇ ਹਨ ਕਿ ਮਹਿਕਮੇ ਵਾਲਿਆਂ ਦੀ ਅਣਗਹਿਲੀ ਕਾਰਨ ਕਰ ਲੈਂਦੇ ਹਨ। ਸਪੀਕਰ ਸਾਹਿਬ, ਸਕੇਰਸਿਟੀ ਵਿੱਚ ਜਦੋਂ ਇਸ ਤਰ੍ਹਾਂ ਪਾਣੀ ਕੋਲੋਂ ਨੰਗਾ ਲੰਘਦਾ ਹੈ ਤਾਂ ਲੋਕਾਂ ਦੀ ਮੈਨਟੈਲਿਟੀ ਵੀ ਹੁੰਦੀ ਹੈ। ਮਹਿਕਮੇ ਵਾਲੇ ਇਤਨੇ ਮਾੜੇ ਨਹੀਂ ਹੁੰਦੇ ਕਿ ਜਿਥੇ ਬਰੀਚ ਹੋਵੇ ਤੇ ਉਸ ਨੂੰ ਕੱਟ ਲਿਖ ਲੈਣ। ਐਸਟੀਮੇਟ ਕਮੇਟੀ ਦੀਆਂ, ਸਪੀਕਰ ਸਾਹਿਬ, ਰਿਕੁਮੈਂਡੇਸ਼ਨਜ਼ ਹਨ ਕਿ ਜੇ ਮੇਨ ਬਰਾਂਚ ਤੇ ਕੱਟ ਲਗ ਜਾਵੇ ਤਾਂ ਐਸ. ਈ. 48 ਘੰਟਿਆਂ ਦੇ ਅੰਦਰ ਅੰਦਰ ਸਾਈਟ ਤੇ ਇਨਸਪੈਕਸ਼ਨ ਕਰੇ । ਜੇ 100 ਕਿਊਸਿਕ ਦੀ ਹੋਵੇ ਤਾਂ ਐਗਜ਼ੈਕਟਿਵ ਇੰਨਜੀਨੀਅਰ ਕਰੇ ਅਤੇ ਜੇ ਇਸ ਤੋਂ ਘੱਟ ਹੋਵੇ ਤਾਂ ਐਸ. ਡੀ.ਓ. ਪ੍ਰਸਨਲੀ ਇਨਸਪੈਕਟ ਕਰੇ। ਅਸੀਂ ਇਸ ਰਿਕੁਮੈਂਡੇਸ਼ਨ ਨੂੰ ਇਮਪਲੀਮੈਂਟ ਕੀਤਾ ਹੈ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਭਦੌੜ ਰਾਜਬਾਹਾ ਜਿਹੜਾ ਪੱਕਾ ਹੋ ਰਿਹਾ ਸੀ ਉਸ ਦੇ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਬ੍ਰੀਚਿਜ਼ ਹੋਈਆਂ, ਕੱਟਸ ਨਹੀਂ ਹੋਈਆਂ । ਮੈਂ ਡੈਫੀਨਿਟਲੀ ਦੱਸਣਾ ਚਾਹੁੰਦਾ ਹਾਂ ਕਿ ਦਿਆਲਭਾਈ, ਸਲਾਮਤ, ਜਲਾਲ ਤੇ ਗੁਮਟੀਕਲਾਂ ਵਿੱਚ 2-3 ਵਾਰੀ ਫਸਲਾਂ ਨੂੰ ਨੁਕਸਾਨ ਹੋਇਆ ਹੈ। ਕੀ ਮਨਿਸਟਰ ਸਾਹਿਬ ਉਨ੍ਹਾਂ ਲੋਕਾਂ ਨੂੰ ਕੋਈ ਮੁਆਵਜ਼ਾ ਦੇਣਗੇ ਜਿਥੇ ਇਸ ਤਰ੍ਹਾਂ ਨੁਕਸਾਨ ਹੋਇਆ ਹੈ ਔਰ ਇਸ ਦੀ ਪੜਤਾਲ ਕਰਾਉਣਗੇ ਕਿ ਕੱਟ ਨਹੀਂ ਇਹ ਬਰੀਚ ਸੀ ?

**ਮੰਤਰੀ** : ਸਪੀਕਰ ਸਾਹਿਬ, ਕੈਨਾਲ ਕੱਟ ਬਾਰੇ ਮਾਸਟਰ ਜੀ ਨੇ ਕਿਹਾ ਹੈ, ਬਰੀਚ ਜਾਂ ਕੱਟ ਵਿੱਚ ਡਿਸਟਿੰਕਸ਼ਨ ਕਰਨੀ ਬੜੀ ਮੁਸ਼ਕਿਲ ਹੈ। ਇਕ ਤਾਂ ਕੱਟ ਲਾ ਕੇ ਲੋਕੀਂ ਪਾਣੀ ਜ਼ਿਆਦਾ ਨਾ ਲਾ ਲੈਣ, ਵਾਰੀਆਂ ਜ਼ਿਆਦਾ ਕਰ ਲੈਣ ਅਤੇ ਫਿਰ ਸਰਕਾਰ ਇਸ ਦੇ ਲਈ ਮੁਆਵਜ਼ਾ ਦੇਵੇ, ਮੇਰਾ ਖਿਆਲ ਹੈ ਕਿ ਇਹ ਗਲ ਠੀਕ ਨਹੀਂ ਲਗਦੀ।

**ਮਾਸਟਰ ਬਾਬੂ ਸਿੰਘ** : ਭਦੌੜ ਵਿੱਚ ਡੈਫੀਨਿਟਲੀ ਬ੍ਰੀਚਿਜ਼ ਹੋਈਆਂ ਹਨ, ਕੱਟਸ ਨਹੀਂ ਹੋਏ। ਜਿਥੇ ਬ੍ਰੀਚ ਨਾਲ ਨੁਕਸਾਨ ਹੋਇਆ ਹੈ, ਕੀ ਉਨ੍ਹਾਂ ਨੂੰ ਮੁਆਵਜ਼ਾ ਦੇਣਗੇ ?

**ਚੌਧਰੀ ਸਜਨ ਕੁਮਾਰ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਫਰੀਦਕੋਟ ਜ਼ਿਲ੍ਹੇ ਵਿੱਚ ਬਹੁਤ ਸਾਰੇ ਕੱਟ ਹੁੰਦੇ ਹਨ, ਅਬੋਹਰ ਬਰਾਂਚ ਵਿੱਚ ਹੁੰਦੇ ਹਨ ਜਿਸ ਨਾਲ ਕਾਫੀ ਨੁਕਸਾਨ ਸਾਨੂੰ ਹੁੰਦਾ ਹੈ। ਕੀ ਇਰੀਗੇਸ਼ਨ ਡਿਪਾਰਟਮੈਂਟ ਵਾਲੇ ਜਿਹੜਾ ਕੋਈ ਤਾਵਾਨ ਪਾਉਂਦੇ ਹਨ ਉਹ ਤਾਵਾਨ ਜਲਦੀ ਪਾ ਦਿਆ ਕਰਨਗੇ ? ਦੂਸਰਾ, ਕੀ ਕੱਟਸ ਘਟਾਉਣ ਵਾਸਤੇ ਕੋਸ਼ਿਸ਼ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਤਾਵਾਨ ਦੇ ਜਿਹੜੇ ਕੇਸਿਜ਼ ਹਨ ਉਹ ਕੁਲੈਕਟਰ ਡਿਸਾਈਡ ਕਰਦਾ ਹੈ। ਇਰੀਗੇਸ਼ਨ ਡਿਪਾਰਟਮੈਂਟ ਕੋਲ ਇਸ ਦੀ ਕੋਈ ਅਥਾਰਿਟੀ ਨਹੀਂ ਹੈ ਕਿ ਯੂਨੀਲੇਟਰਲੀ

ਅਸੀਂ ਕੋਈ ਤਾਵਾਨ ਲਾ ਦੇਈਏ। ਜਿਥੋਂ ਤੱਕ, ਸਪੀਕਰ ਸਾਹਿਬ, ਕੱਟ ਘਟਾਉਣ ਦੀ ਗਲ ਹੈ ਇਸ ਦੇ ਲਈ ਅਸੀਂ ਲੋਕਲ ਲੋਕਾਂ ਦਾ ਸਹਿਯੋਗ ਲੈਂਦੇ ਹਾਂ, ਪੁਲਿਸ ਦਾ ਵੀ ਸਹਿਯੋਗ ਲੈਂਦੇ ਹਾਂ । ਸਕੇਰਸਿਟੀ ਦੇ ਜਦੋਂ ਦਿਨ ਹੁੰਦੇ ਹਨ ਤਾਂ ਉਸ ਵੇਲੇ ਪੁਲਿਸ ਨੂੰ ਵੀ ਕਹਿ ਕੇ ਪੈਟਰੋਲਿੰਗ ਵਗੈਰਾ ਕਰਵਾਉਂਦੇ ਹਾਂ ਤਾਕਿ ਕਿਸਾਨ ਦੀ ਫਸਲ ਪਾਣੀ ਤੋਂ ਵਾਂਝੀ ਨਾ ਰਹਿ ਜਾਵੇ। ਅਸੀਂ ਹਰ ਕੋਸ਼ਿਸ਼ ਕਰਦੇ ਹਾਂ ਕਿ ਇਸ ਤਰ੍ਹਾਂ ਨਾ ਹੋਵੇ ਅਤੇ ਲੋਕਾਂ ਨੂੰ ਪਾਣੀ ਮਿਲਦਾ ਰਹੇ।

**ਚੌਧਰੀ ਮਾਤੂ ਰਾਮ**: ਸਪੀਕਰ ਸਾਹਿਬ, ਜਿਸ ਵੇਲੇ ਮਾਈਨਰ ਬਣਾਉਂਦੇ ਹਨ ਤਾਂ ਉਸ ਵੇਲੇ ਠੇਕੇਦਾਰ ਮਿੱਟੀ ਘੱਟ ਪਾਉਂਦੇ ਹਨ ਅਤੇ ਮਿਟੀ ਪੂਰੀ ਨਾ ਪੈਣ ਕਾਰਨ ਉਹ ਟੁੱਟ ਜਾਂਦੇ ਹਨ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਉਨ੍ਹਾਂ ਦੇ ਅਫ਼ਸਰਾਂ ਨੇ ਕਦੇ ਇਸ ਤਰ੍ਹਾਂ ਜਾ ਕੇ ਦੇਖਿਆ ਹੈ ਕਿ ਮਿੱਟੀ ਪੂਰੀ ਪਈ ਹੈ ਜਾਂ ਨਹੀਂ ?

**ਮੰਤਰੀ**: ਸਪੀਕਰ ਸਾਹਿਬ, ਹੁਣ ਗਲ ਮਿੱਟੀ ਤੇ ਆ ਗਈ ਹੈ। ਮੈਂ ਆਨਰੇਬਲ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਨਹਿਰਾਂ ਪੱਕੀਆਂ ਹੁੰਦੀਆਂ ਹਨ ਉਥੇ ਅਕਾਰਡਿੰਗ ਟੂ ਸਪੈਸੀਫਿਕੇਸ਼ਨਜ਼ ਮਿੱਟੀ ਪਾਈ ਜਾਂਦੀ ਹੈ। ਜਿਹੜੀਆਂ ਪੁਰਾਣੀਆਂ ਕੱਚੀਆਂ ਨਹਿਰਾਂ ਚਲਦੀਆਂ ਹਨ ਉਨ੍ਹਾਂ ਦੀ ਮੇਨਟੀ-ਨੈਂਸ ਲਈ ਜਿੰਨੇ ਸਾਨੂੰ ਪੈਸੇ ਮਿਲਦੇ ਹਨ ਉਸ ਨਾਲ ਅਤੇ ਲੋਕਾਂ ਦੇ ਸਹਿਯੋਗ ਨਾਲ ਉਨ੍ਹਾਂ ਨੂੰ ਰਨਿੰਗ ਕੰਡੀਸ਼ਨ ਵਿੱਚ ਰੱਖਣ ਦੀ ਪੂਰੀ ਕੋਸ਼ਿਸ਼ ਕਰਦੇ ਹਾਂ।

**ਕਾਮਰੇਡ ਸੋਹਣ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਕੱਟ ਲਾਉਂਦੇ ਹਨ ਉਨਾਂ ਤੇ ਬੇਸ਼ਕ ਤੁਸੀਂ ਜੋ ਐਕਸ਼ਨ ਲੈਣਾ ਹੈ ਲੈ ਲਓ, ਤਾਵਾਨ ਪਾਣਾ ਹੈ ਤਾਵਾਨ ਪਾ ਲਓ ਪਰ ਜਿਥੇ ਟੁੱਟ ਕੇ ਪਾਣੀ ਆ ਜਾਂਦਾ ਹੈ ਅਤੇ ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਹੁੰਦਾ ਹੈ ਕੀ ਇਸ ਦੇ ਲਈ ਮਨਿਸਟਰ ਸਾਹਿਬ ਮੁਆਵਜ਼ਾ ਦੇਣਗੇ ?

**ਮੰਤਰੀ**: ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਕਿਹਾ ਹੈ ਕਿ ਤਾਵਾਨ ਲਾਉਣਾ ਨਹਿਰ ਦੇ ਮਹਿਕਮੇ ਦੇ ਅਖ਼ਤਿਆਰ ਵਿੱਚ ਨਹੀਂ ਹੈ। ਨਹਿਰ ਦੇ ਮਹਿਕਮੇ ਨੂੰ ਸ਼ਿਕਾਇਤ ਹੈ ਕਿ ਕੁਲੈਕਟਰ ਸਾਹਿਬ ਕਈ ਵਾਰੀ ਤਿੰਨ ਤਿੰਨ, ਚਾਰ-ਚਾਰ ਸਾਲ ਲਾ ਦਿੰਦੇ ਹਨ। ਤਾਵਾਨ ਵੀ ਉਹ ਨਾਮੀਨਲ ਜਿਹਾ ਲਾਉਂਦੇ ਹਨ, ਸਾਡੀ ਤਾਂ ਇਹੀ ਸ਼ਿਕਾਇਤ ਹੈ ।

**ਕਾਮਰੇਡ ਕੁਲਵੰਤ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੜੀ ਨਿਮਰਤਾ ਨਾਲ ਪੁੱਛਣਾ ਚਾਹੁੰਦਾ ਹਾਂ ਕਿ ਜੇ ਉਹ ਫੈਸਲਾ 4–4 ਸਾਲ ਨਹੀਂ ਦਿੰਦੇ ਤਾਂ ਇਸ ਦੇ ਨਾਲ ਘਾਟਾ ਸਰਕਾਰ ਨੂੰ ਪੈਂਦਾ ਹੈ ਅਤੇ ਜਿਸ ਆਦਮੀ ਨੇ ਸ਼ਰਾਰਤ ਕੀਤੀ ਹੁੰਦੀ ਹੈ ਉਸ ਨੂੰ ਫਾਇਦਾ ਹੁੰਦਾ ਹੈ। ਕੀ ਕੋਈ ਐਸਾ ਪ੍ਰਬੰਧ ਕਰਨਗੇ ਕਿ ਉਹ ਫੈਸਲਾ ਜਲਦੀ ਕਰਿਆ ਕਰਨ ?

ਦੂਸਰਾ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਇਹ ਕੱਟਸ ਹੁੰਦੇ ਹਨ ਅਤੇ ਲੋਕੀਂ ਕੱਟ ਲਾ ਕੇ ਪਾਣੀ ਲਾਉਂਦੇ ਹਨ ਕੀ ਇਸ ਦੇ ਲਈ ਮਨਿਸਟਰ ਸਾਹਿਬ ਕੋਈ ਹਾਊਸ ਨੂੰ ਐਸ਼ੋਰੈਂਸ ਦੇਣਗੇ ਕਿ ਨਹਿਰ ਤੇ ਕੋਈ ਟੈਮਪਰੇਰੀ ਸ਼ੂਟਸ ਲਾਉਣਗੇ ਜਿਸ ਤਰ੍ਹਾਂ ਬਿਸਤ ਅਪਰ ਬਾਰੀ ਦੁਆਬ ਹੈ, ਤਾਂਕਿ ਲੋਕੀਂ ਕੱਟ ਲਾਉਣ ਤੋਂ ਹੱਟ ਜਾਣ ?

**ਮੰਤਰੀ**: ਸਪੀਕਰ ਸਾਹਿਬ, ਸਵਾਲ ਤਾਂ ਸੀ ਬਠਿੰਡਾ, ਫਰੀਦਕੋਟ ਦਾ ਪਰ ਇਹ ਬਿਸਤ ਦੁਆਬ ਤੇ ਪਹੁੰਚ ਗਏ ਹਨ।

---

**Shortage Of Eucalyptus Plants**

***1770. Master Dalip Chand :** Will the Minister for Agriculture be pleased to state—

(a) whether it is a fact that there remains acute shortage of Eucalyptus plants in district Hoshiarpur ;

(b) if the reply to part (a) above be in the affirmative, whether there is any proposal under the consideration of the Government to set up new nurseries to overcome the said shortage ?

**Chaudhri Kanshi Ram :** (a) It is a fact that there was shortage of Eucalyptus plants during rainy season in Hoshiarpur district.

(b) 22 lac additional plants of Eucalyptus have been raised and are being supplied in the district to overcome the shortage during 1982-83. Some new nurseries will be added in view of increased targets of 1983-84.

**ਮਾਸਟਰ ਦਲੀਪ ਚੰਦ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਪਿੱਛਲੇ ਸਾਲ ਡਿਸਟ੍ਰਿਕਟ ਹੁਸ਼ਿਆਰਪੁਰ ਵਿੱਚ ਪੌਦਿਆਂ ਦੀ ਬੜੀ ਘਾਟ ਰਹੀ ਹੈ। ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਸਾਲ ਤਾਂ ਕੋਈ ਕਮੀ ਨਹੀਂ ਹੋਵੇਗੀ ?

ਦੂਸਰਾ, ਇਨ੍ਹਾਂ ਨੇ ਕਿਹਾ ਹੈ ਕਿ ਨਰਸਰੀਆਂ ਲਗਣੀਆਂ ਹਨ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਨਰਸਰੀਆਂ ਕਦੋਂ ਤੱਕ ਸ਼ੁਰੂ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਗਲ ਦਾ ਤਾਂ ਮੈਂ ਸਪੈਸੀਫਿਕ ਜਵਾਬ ਦੇ ਦਿੱਤਾ ਹੈ। 1983-84 ਦਾ ਟਾਰਗੇਟ ਅਗੇ ਨਾਲੋਂ ਜ਼ਿਆਦਾ ਹੈ ਔਰ ਕੋਈ ਸ਼ਾਰਟੇਜ ਐਕਸਪੀਰੀਐਂਸ ਨਹੀਂ ਹੋਣ ਦਿੱਤੀ ਜਾਵੇਗੀ।

**ਸਰਦਾਰ ਗੁਰਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਡਿਸਟ੍ਰਿਕਟ ਦੇ ਕੰਡੀ ਏਰੀਆ ਵਿੱਚ ਬਹੁਤ ਜੰਗਲਾਤ ਹੁੰਦੇ ਹਨ। ਉਨ੍ਹਾਂ ਜੰਗਲਾਤ ਵਿੱਚ ਕਿਤੇ ਕਿਤੇ ਚਾਰ ਚੁਫੇਰੇ ਜੰਗਲ ਵਿੱਚ ਕੁਝ ਰਕਬਾ ਹੁੰਦਾ ਹੈ। ਉਸ ਤੇ ਮਲਕੀਅਤ ਅਗਰ ਰੱਖਣ ਤਾਂ ਕੀ ਉਨ੍ਹਾਂ ਤੇ ਦਫਾ 4 ਅਤੇ 5 ਲਗਦੀ ਹੈ ਜਾਂ ਉਨ੍ਹਾਂ ਨੂੰ ਉਸ ਤੋਂ ਮੁਕਤ ਕਰੋਗੇ ਕਿਉਂਕਿ ਲੋਕਾਂ ਦੀ ਖਾਹਿਸ਼ ਹੈ ਕਿ ਉਹ ਜਿਹੜਾ ਰਕਬਾ ਹੁੰਦਾ ਹੈ ਉਨ੍ਹਾਂ ਤੇ ਉਹ ਆਪਣੀ ਪਲਾਂਟੇਸ਼ਨ ਕਰ ਲੈਣ। ਜੇ ਉਹ ਪਲਾਂਟੇਸ਼ਨ ਕਰ ਲੈਣ ਤਾਂ ਮਹਿਕਮਾ ਜੰਗਲਾਤ ਵਾਲੇ ਉਸ ਤੇ ਕਬਜ਼ਾ ਤਾਂ ਨਹੀਂ ਕਰ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮਹਿਕਮਾ ਜੰਗਲਾਤ ਕੋਲ ਇਤਨੇ ਤਕੜੇ ਅਖ਼ਤਿਆਰ ਨਹੀਂ ਆਏ ਕਿ ਉਹ ਕਿਸੇ ਦੀ ਮਲਕੀਤੀ ਜ਼ਮੀਨ ਤੇ ਕਬਜ਼ਾ ਕਰ ਲਵੇ। ਜਿਥੋਂ ਤਕ ਸੈਕਸ਼ਨ 4 ਅਤੇ 5 ਦਾ ਤੱਅੱਲਕ ਹੈ ਸਪੀਕਰ ਸਾਹਿਬ, ਹੁਣ ਮੇਰੇ ਸਾਥੀਆਂ ਨੇ ਕੁਝ ਸੁਆਲ ਕਰਨੇ ਸ਼ੁਰੂ ਕਰ ਦਿੱਤੇ ਹਨ। ਇਹ ਪੁਛਿਆ ਗਿਆ ਹੈ ਕਿ ਇਹੋ ਜਿਹੀਆਂ ਥਾਵਾਂ ਤੇ ਜਿਥੇ ਲੋਕ ਆਪ ਪਲਾਂਟੇ-ਸ਼ਨ ਕਰਨਗੇ, ਕੀ ਉਥੇ ਵੀ ਸੈਕਸ਼ਨ 4 ਲਗਾਉਣਗੇ ਜਾਂ ਉਹ ਇਸ ਤੋਂ ਮੁਕਤ ਹੋਣਗੇ। ਇਹ ਕੈਟਾਗੋਰੀਕਲ ਕੁਐਸਚਨ ਹੈ। ਇਸ ਸਬੰਧੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਜ਼ਮੀਨ ਇਕ ਵਾਰੀ ਸੈਕਸ਼ਨ 4 ਜਾਂ 5 ਥੱਲੇ ਆ ਜਾਏਗੀ ਉਸ ਤੇ ਹੀ ਲਗਾ ਰਹੇਗਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਇਹ ਯੂਕਾਲਿਪਟਸ ਦੇ ਬੜੇ ਦਰਖ਼ਤ ਲਗਾ ਰਹੇ ਹਨ। ਇਨ੍ਹਾਂ ਨੂੰ ਨਾ ਕੋਈ ਫੁੱਲ ਲਗਦੇ ਹਨ, ਨਾ ਫਲ ਲਗਦਾ ਹੈ ਨਾ ਕੋਈ ਪੰਛੀ ਆਪਣਾ ਘੌਂਸਲਾ ਇਥੇ ਬਣਾ ਸਕਦਾ ਹੈ, ਨਾ ਇਸ ਨੂੰ ਜਾਨਵਰ ਖਾਂਦੇ ਹਨ ਨਾ ਇਸ ਦੀ ਲਕੜੀ ਕਾਰਗਰ ਹੈ। ਫਿਰ ਇਹ ਕਿਉਂ ਲਗਾਈ ਜਾਂਦੇ ਹਨ ? ਕਿਉਂ ਨਹੀਂ ਕੋਈ ਹੋਰ ਅੱਛੇ ਦਰਖਤ ਲਾਉਂਦੇ ਜਿਹੜੇ ਕੰਮ ਵੀ ਆਉਣ ?

**ਮੰਤਰੀ** : ਸਪੀਕਰ ਸਾਹਿਬ, ਜਿੰਨੇ ਕਰੈਕਟਰਿਸਟਿਕ ਗੁਪਤਾ ਜੀ ਨੇ ਦਸੇ ਹਨ ਉਹ ਠੀਕ ਹਨ। ਪਰ ਇਸ ਦੇ ਪੈਸੇ ਜ਼ਿਆਦਾ ਵੱਟੇ ਜਾਂਦੇ ਹਨ। ਇਹ ਬਣੀਆ ਹੋ ਕੇ ਇਹ ਕਿਉਂ ਭੁਲ ਗਏ ?

**Mr. Speaker** : Question Hour is over.

---

## PRESENTATION OF REPORTS OF THE COMMITTEE ON ESTIMATES

**The Chairman, Committee on Estimates** (Sardar Birdevinder Singh): Sir, I beg to present the Reports of the Committee on Estimates in respect of the Budget Estimates of the following Departments :—

(i) Home Affairs and Justice (Police) ; and

(ii) General Administration (Punjab Bhawan, Punjab House and Kapurthala House).

In view of shortage of time, it has not been possible to get the Reports printed, which will be supplied to the Members as soon as the same are printed.

---

## OFFICIAL RESOLUTION UNDER SECTION 65(3) OF THE ELECTRICITY (SUPPLY) ACT, 1948

**Finance Minister ( Doctor Kewal Krishan)** : Sir, I beg to move—

WHEREAS in pursuance of sub-section (3) of section 65 of the Electricity (Supply) Act, 1948 (54 of 1948), the Government of Punjab had, with the approval of the Punjab Vidhan Sabha, fixed by its order No. 8268-21 and E-/64, dated the 28th April, 1965, the sum of Rs. 20 crores as the maximum amount which the Punjab State Electricity Board may, at any time, have on loan under sub-section (1) of the said section;

AND WHEREAS the aforesaid amount was increased by the Government of Punjab, to Rs. 50 crores with its order No. 5 (GOI)-IW(7)-72/2621, dated the 3rd February, 1972 to Rs. 75 crores by its endorsement No. 5183-IW(7)-73/7405-06, dated the 17th April, 1973, to Rs. 100 crores with its endorsement No. 14020-IW(1)-75, dated the 15th January, 1976, to Rs. 150 crores endorsement No,319-IW(2)-78/1934, dated the 18th January, 1978 and was further raised to 250 crores with endorsement No. 7/58/79-IW(2)/3044, dated 14th /16th July, 1980-

AND WHEREAS it has now been found necessary to increase the maximum amount from Rs 250 crores to Rs. 350 crores.

NOW, therefore, it is resolved that the Punjab Vidhan Sabha do accord approval to fix, under sub-section (3) of Section 65 of the Electricity (Supply) Act, 1948, the sum of Rs. 350 crores (Rupees three hundred and fifty crores only) as the maximum amount which the Punjab State Electricity Board may, at any time, have on loan under section (1) of the said section.

**Mr. Speaker** : Motion moved—

WHEREAS in pursuance of sub-section (3) of section 65 of the Electricity (Supply) Act, 1948 (54 of 1948), the Government of Punjab had, with the approval of the Punjab Vidhan Sabha, fixed by its order No. 8268-21 and E-/64, dated the 28th April, 1965, the sum of Rs. 20 crores as the maximum amount which the Punjab State Electricity Board may, at any time, have on loan under sub-section (1) of the said section ;

AND WHEREAS the aforesaid amount was increased by the Government of Punjab, to Rs. 50 crores with its order No. 5(GOI)-IW(7)-72/2621, dated the 3rd February, 1972 to Rs. 75 crores by its endorsement No. 5183-IW(7)-73/7405-06, dated the 17th April, 1973, to Rs. 100 crores with its endorsement No. 14020-IW(1)-75, dated the 15th January, 1976, to Rs. 150 crores with endorsement No. 319-IW(2)-78/1934, dated the 18th January, 1978 and was further raised to Rs. 250 crores with endorsement No.7/58/79-IW(2)/3044, dated 14th/16th July, 1980 ;

AND WHEREAS it has now been found necessary to increase the maximum amount from Rs. 250 crores to Rs. 350 crores.

NOW, therefore, it is resolved that the Punjab Vidhan Sabha do accord approval to fix, under sub-section (3) of Section 65 of the Electricity (Supply) Act, 1948, the sum of Rs. 350 crores (Rupees three hundred and fifty crores only) as the maximum amount which the Punjab State Electricity Board may, at any time, have on loan under section (1) of the said section.

**Mr. Speaker** : Question is—

WHEREAS in pursuance of sub-section (3) of section 65 of the Electricity (Supply) Act, 1948 (54 of 1948), the Government of Punjab had, with the approval of the Punjab Vidhan Sabha, fixed by its order No. 8268-21 and E-/64, dated the 28th April, 1965, the sum of Rs. 20 crores as the maximum amount which the Punjab State Electricity Board may, at any time, have on loan under sub-section (1) of the said section ;

AND WHEREAS the aforesaid amount was increased by the Government of Punjab, to Rs. 50 crores with its order No. 5 (GOI)-IW(7)-72/2621, dated the 3rd February, 1972 to Rs. 75 crores by its endorsement No. 5183-IW(7)-73/7405-06, dated the 17th April, 1973, to Rs. 100 crores with its endorsement No. 14020-IW(1)-75, dated the 15th January, 1976, to Rs. 150 crores with endorsement No. 319-IW(2)-78/1934, dated the 18th January, 1978 and was further raised to Rs. 250 crores with endorsement No. 7/58/79-IW(2)/3044, dated 14th/16th July, 1980 ;

AND WHEREAS it has now been found necessary to increase the maximum amount from Rs. 250 crores to Rs. 350 crores.

NOW, therefore, it is resolved that the Punjab Vidhan Sabha do accord approval to fix, under sub-section (3) of Section 65 of the Electricity (Supply) Act, 1948, the sum of Rs. 350 crores, (Rupees three hundred and fifty crores only) as the maximum amount which the Punjab State Electricity Board may, at any time, have on loan under section (1) of the said section.

*The motion was carried unanimously.*

---

## ANNOUNCEMENT BY THE CHIEF MINISTER REGARDING REDUCTION IN SERVICE CONNECTION CHARGES OF ELECTRICITY

**Chief Minister** (Sardar Darbara Singh) : I have to make an announcement.

(1) The service connection charges of electricity may be reduced from Rs. 3,000 to Rs. 2,000 in case of following categories of consumers, namely, (i) persons belonging to the margrinal farmers and yellow card holders, (ii) person with land holdings in the sub-mountaneous and Kandi areas and person with land holdings within 5 K.M. of the international borders.

(2) In addition to these concessions, these consumers will be allowed to make payment of Rs. 2,000 in four instalments of Rs. 500 each (i) at the time of submission of the test report, (ii) at the time of release of connection, (iii) within six months of the release of connection and (iv) within one year of the release of connection. Secondly, in the case of consumers not covered by the decision at (1) above, relief be provided by charging the amount of Rs. 3,000 in three instalments of Rs. 1,000 each at the time of submission of test report, within six months of the release of connection and within one year of the release of connection. (*Thumping*).

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਜਿਹੜਾ ਬੇਟ ਏਰੀਏ ਦਾ ਇਲਾਕਾ ਹੈ, ਕੀ ਉਹ ਵੀ ਇਸ ਦੇ ਵਿੱਚ ਕੱਵਰ ਹੋਵੇਗਾ। ਜਿਹੜੇ ਲੋਕ ਦਰਿਆਵਾਂ ਦੇ ਕਿਨਾਰੇ ਰਹਿੰਦੇ ਹਨ, ਕੀ ਉਹ ਵੀ ਕੱਵਰ ਹੋਣਗੇ ?

## LEGISLATIVE BUSINESS

## THE PUNJABI UNIVERSITY (AMENDMENT) BILL, 1983

**Education Minister (Sardar Harcharan Singh Ajnala)** : Sir, I beg to introduce the Punjabi University (Amendment) Bill.

Sir, I also beg to move—

That the Punjabi University (Amendment) Bill be taken into consideration at once.

**Mr. Speaker** : Motion moved—

That the Punjabi University (Amendment) Bill be taken into consideration at once.

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਸਪੀਕਰ ਸਾਹਿਬ, ਹਰ ਸੈਸ਼ਨ ਵਿੱਚ ਅਮੈਂਡਮੈਂਟ ਬਿਲ ਆ ਜਾਂਦੇ ਹਨ। ਇਹ ਬਿਲ ਵੈਲ ਕੰਸਿਡਰਡ, ਕੰਪਹੀਹੈਂਸਿਵ ਅਤੇ ਮੀਨਿੰਗਫੁਲ ਹੋਣੇ ਚਾਹੀਦੇ ਹਨ ਤਾਂ ਕਿ ਉਸ ਦੇ ਵਿੱਚ ਬਾਰ ਬਾਰ ਅਮੈਂਡਮੈਂਟਸ ਲਿਆਉਣ ਦੀ ਲੋੜ ਨਾ ਪਏ। ਆਰਡੀਨੈਂਸ ਤਾਂ ਇਸ ਬਿਲ ਦਾ ਪਹਿਲਾਂ ਵੀ ਹੋ ਸਕਦਾ ਸੀ। ਪੰਜਾਬੀ ਯੂਨੀਵਰਸਿਟੀ ਵਿੱਚ ਟੀਚਰਜ਼, ਨਾਨ-ਟੀਚਿੰਗ ਸਟਾਫ ਅਤੇ ਸਟੂਡੈਂਟਸ ਹੜਤਾਲ ਤੇ ਰਹੇ ਹਨ। ਅਸੀਂ ਹਾਊਸ ਵਿੱਚ ਵੀ ਬੜੀਆਂ ਬੇਨਤੀਆਂ ਕੀਤੀਆਂ ਕਿ ਵੀ.ਸੀ. ਸਾਹਿਬ ਦੀ ਅਪਵਾਇੰਟਮੈਂਟ ਦੇ ਆਰਡਰ ਕਰ ਦਿਓ। ਪਤਾ ਨਹੀਂ ਸਰਕਾਰ ਦੇ ਅੱਗੇ ਕੀ ਹਿੱਚ ਆ ਰਹੀ ਸੀ ਜਿਸ ਕਾਰਣ ਉਹ ਨਹੀਂ ਕਰ ਸਕੇ। ਮਾਰਕਿਟ ਫੀਸ, ਅਲੈਕਟ੍ਰੀਸਿਟੀ ਚਾਰਜਿਜ਼ ਵਧਾਉਣ ਦੇ ਆਰਡੀਨੈਂਸ ਹੋ ਗਏ ਸਨ। 100 ਕਰੋੜ ਦਾ ਹੋਰ ਬੋਝ ਲੋਕਾਂ ਤੇ ਪਾਇਆ ਗਿਆ ਹੈ। ਇਸ ਯੂਨੀਵਰਸਿਟੀ ਦੇ ਬਾਰੇ ਪਤਾ ਨਹੀਂ ਸਰਕਾਰ ਕਿਉਂ ਚੁਪ ਰਹੀ ਹੈ ? ਮੈਂ ਬੇਨਤੀ ਕਰਦਾ ਹਾਂ ਕਿ ਬਿਲ ਲਾਜ਼ਮੀ ਤੌਰ ਤੇ ਚੰਗੀ ਤਰ੍ਹਾਂ ਘੋਖ ਕੇ ਬਣਾਏ ਜਾਣ ਅਤੇ ਆਏ ਸੈਸ਼ਨ ਵਿੱਚ ਇਸ ਤੇ ਅਮੈਂਡਮੈਂਟਸ ਵਗੈਰਾ ਨਾ ਲਿਆਂਦੀਆਂ ਜਾਣ । 4 ਦਸੰਬਰ, 1982 ਨੂੰ ਡਾਕਟਰ ਭਗਤ ਸਿੰਘ ਰਿਟਾਇਰ ਹੋ ਗਿਆ ਸੀ ਪਰ ਕੋਈ ਵੀ. ਸੀ. ਨਹੀਂ ਲਾਇਆ। ਇਸ ਕਰਕੇ ਹਾਲਾਤ ਵਿਗੜੇ ਸਨ। ਆਪ ਜੀ ਦੀ ਰਾਹੀਂ ਵਜ਼ੀਰ ਸਾਹਿਬ ਨੂੰ ਇੱਕ ਬੇਨਤੀ ਕਰਾਂਗਾ ਕਿ ਇਹ ਬੜੇ ਸਿਆਣੇ ਅਤੇ ਕਲਚਰਡ ਆਦਮੀ ਹਨ। ਇਸ ਲਈ ਇਨ੍ਹਾਂ ਨੂੰ ਇਸ ਮਹਿਕਮੇ ਦੀ ਹਾਲਤ ਵਿਗੜਨ ਦਾ ਚਾਂਸ ਪੈਦਾ ਨਹੀਂ ਹੋਣ ਦੇਣਾ ਚਾਹੀਦਾ। ਮੈਂ ਇਸ ਬਿਲ ਦੀ ਅਮੈਂਡਮੈਂਟ ਦੇ ਹੱਕ ਵਿੱਚ ਹਾਂ। ਇਸ ਲਈ ਇਹ ਬਿਲ ਪਾਸ ਕੀਤਾ ਜਾਵੇ।

**ਪ੍ਰੋਫੈਸਰ ਬਲਵੰਤ ਸਿੰਘ** (ਰਾਜਪੁਰਾ) : ਮੈਂ ਇਸ ਬਿਲ ਦੇ ਹੱਕ ਵਿਚ ਹਾਂ । ਮੈਂ ਇਤਨੀ ਬੇਨਤੀ ਜ਼ਰੂਰ ਕਰਾਂਗਾ ਕਿ ਤਿੰਨਾਂ ਯੂਨੀਵਰਸਿਟੀਜ਼ ਦਾ ਸਿਲੇਬਸ ਸਾਂਝਾ ਹੋਵੇ । ਉਥੇ ਕੰਮ ਕਰਦੇ ਟੀਚਰਜ਼

[ਪ੍ਰੋਫੈਸਰ ਬਲਵੰਤ ਸਿੰਘ]

ਦੀਆਂ ਮੰਗਾਂ ਤੇ ਧਿਆਨ ਦਿੱਤਾ ਜਾਵੇ। ਇਹ ਮੰਤਰੀ ਸਾਹਿਬ ਬਹੁਤ ਚੰਗੇ ਹਨ। ਸਾਨੂੰ ਉਮੀਦ ਹੈ ਕਿ ਸਾਡੀ ਇਸੇ ਮੰਗ ਨੂੰ ਉਹ ਨਹੀਂ ਠੁਕਰਾਉਣਗੇ। ਇੱਕ ਯੂ.ਜੀ.ਸੀ. ਦੀ ਉਲੰਘਣਾ ਕਰ ਰਹੇ ਹਨ। ਯੂ.ਜੀ.ਸੀ. ਦੇ ਰੂਲਜ਼ ਅਧੀਨ 50% ਮਾਰਕਸ ਵਾਲਾ ਲੈਕਚਰਾਰ ਦੀ ਪੋਸਟ ਲਈ ਇਲੀਜੀਬਲ ਹੈ। ਪਰ ਇਨ੍ਹਾਂ ਨੇ ਕਿਹਾ ਹੈ ਕਿ 55% ਮਾਰਕਸ ਚਾਹੀਦੇ ਹਨ। ਇਸ ਤਰ੍ਹਾਂ ਯੂ.ਜੀ.ਸੀ. ਦੀਆਂ ਹਦਾਇਤਾਂ ਦੀ ਉਲੰਘਣਾ ਹੋ ਰਹੀ ਹੈ। ਬਾਕੀ ਮੇਰੀ ਇਹ ਬੇਨਤੀ ਹੈ ਕਿ ਵਿਦਿਆਰਥੀਆਂ, ਟੀਚਰਜ਼ ਅਤੇ ਨਾਨ-ਟੀਚਿੰਗ ਸਟਾਫ ਦੀਆਂ ਮੰਗਾਂ ਵੱਲ ਇਹ ਧਿਆਨ ਦੇਣ।

**ਸਿਖਿਆ ਮੰਤਰੀ** (ਸਰਦਾਰ ਹਰਚਰਨ ਸਿੰਘ ਅਜਨਾਲਾ) : ਸਪੀਕਰ ਸਾਹਿਬ, ਯੂਨੀਵਰਸਿਟੀ ਐਕਟ ਦੀ ਅਮੈਂਡਮੈਂਟ ਉਦੋਂ ਕੀਤੀ ਜਾਂਦੀ ਹੈ ਜਦੋਂ ਜ਼ਰੂਰਤ ਹੁੰਦੀ ਹੈ ਹੁਣ ਵੀ ਛੋਟੇ ਜਿਹੇ ਲੂਪ-ਹੋਲਜ਼ ਜੋ ਸਨ ਉਨ੍ਹਾਂ ਨੂੰ ਪਲੱਗ ਕਰਨ ਲਈ ਇਹ ਬਿਲ ਲਿਆਂਦਾ ਗਿਆ ਹੈ । ਇਹ ਵੈਲਕਮ ਜੈਸਚਰ ਹੈ। ਇਸ ਅਮੈਂਡਮੈਂਟ ਬਿਲ ਰਾਹੀਂ ਉਨ੍ਹਾਂ ਲੂਪਹੋਲਜ਼ ਨੂੰ ਪਲੱਗ ਕੀਤਾ ਜਾ ਰਿਹਾ ਹੈ । ਮਾਸਟਰ ਜੀ ਅਤੇ ਪ੍ਰੋਫੈਸਰ ਬਲਵੰਤ ਸਿੰਘ ਜੀ ਨੇ ਜੋ ਗਲਾਂ ਕੀਤੀਆਂ ਹਨ ਉਨ੍ਹਾਂ ਦਾ ਇਸ ਬਿਲ ਨਾਲ ਤਾਂ ਕੋਈ ਸਬੰਧ ਨਹੀਂ। ਸੈਪਰੇਟਲੀ ਇਨ੍ਹਾਂ ਦੇ ਨਾਲ ਵਿਚਾਰ ਕਰ ਲਵਾਂਗੇ। ਟੀਚਰਜ਼ ਲਈ ਅਸੀਂ ਹਮੇਸ਼ਾਂ ਹਮਦਰਦੀ ਰਖਦੇ ਹਾਂ। ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਟੀਚਰਜ਼ ਲਈ ਜੋ ਕੁਝ ਕੀਤਾ ਹੈ ਉਹ ਆਪਣੇ ਆਪ ਵਿੱਚ ਇੱਕ ਲੈਂਡ ਮਾਰਕ ਹੈ ਅਤੇ ਆਉਣ ਵਾਲੇ ਸਮੇਂ ਵਿੱਚ ਪੋਸਟੈਰਿਟੀ ਇਸ ਨੂੰ ਯਾਦ ਰੱਖੇਗੀ। ਇਨ੍ਹਾਂ ਦੀਆਂ ਗੱਲਾਂ ਵੱਲ ਧਿਆਨ ਦੇਵਾਂਗੇ।

**Mr. Speaker** : Question is—

That the Punjabi University (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Speaker** : Question is—

That Clause 2 stand part of the Bill.

*The motion was carried.*

**Clause 3**

**Mr. Speaker** : Question is—

That Clause 3 stand part of the Bill.

*The motion was carried.*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried*

**Title**

**Mr. Speaker** : Question is—

That Title be the Title of the Bill.

*The motion was carried.*

**Education Minister** (Sardar Harcharan Singh Ajnala) : Sir, I beg to move—

That the Punjabi University (Amendment) Bill be passed.

**Mr. Speaker** : Motion moved—

That the Punjabi University (Amendment) Bill be passed.

**Mr. Speaker** : Question is—

That the Punjabi University (Amendment) Bill be passed.

*The motion was carried*

## THE PUNJAB AFFILIATED COLLEGES (SECURITY OF SERVICE) AMENDMENT BILL, 1983

**Education Minister** (Sardar Harcharan Singh Ajnala) : Sir, I beg to introduce the Punjab Affiliated Colleges (Security of Service) Amendment Bill.

Sir, I also beg to move—

That the Punjab Affiliated Colleges (Security of Service) Amendment Bill be taken into consideration at once.

**Mr. Speaker** : Motion moved—

That the Punjab Affiliated Colleges (Security of Service) Amedment Bill be taken into consideration at once.

**ਸ਼੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬੀ) : ਸਪੀਕਰ ਸਾਹਿਬ, ਇਹ ਪੰਜਾਬ ਐਫੀਲਿਏਟਡ ਕਾਲਜਿਜ਼ (ਸਿਕਿਉਰਟੀ ਆਫ ਸਰਵਿਸ) ਅਮੈਂਡਮੈਂਟ ਬਿਲ, 1983 ਜੋ ਪੇਸ਼ ਹੋਇਆ ਹੈ, ਮੈਂ ਇਸ ਦੀ ਮੁਖਾਲਫਤ ਕਰਨ ਲਈ ਨਹੀਂ ਖੜਾ ਹੋਇਆ ਹਾਂ। ਸਿਕਉਰਟੀ ਆਫ ਸਰਵਿਸ ਹੋਣੀ ਚਾਹੀਦੀ ਹੈ। ਜਿਹੜੇ ਮੁਲਾਜ਼ਮ ਪ੍ਰਾਈਵੇਟ ਕਾਲਜਾਂ ਵਿੱਚ ਕੰਮ ਕਰਦੇ ਹਨ ਗੌਰਮਿੰਟ ਉਨ੍ਹਾਂ ਕਾਲਜਾਂ ਨੂੰ ਗਰਾਂਟ ਦਿੰਦੀ ਹੈ। ਲੇਕਿਨ ਇਸ ਦੇ ਵਿੱਚ ਇੱਕ ਮੁਸ਼ਕਿਲ ਆ ਰਹੀ ਹੈ। ਮੈਂ ਵੀ ਇਸ ਦੇ ਨਾਲ ਸਬੰਧਤ ਹਾਂ। ਇਨ੍ਹਾਂ ਕਾਲਜਾਂ ਵਿੱਚ ਡਿਸਿਪਲਿਨ ਢਿੱਲਾ ਹੁੰਦਾ ਜਾ ਰਿਹਾ ਹੈ। ਦੋ ਤਿੰਨ ਕਲਾਜ਼ਾਂ ਐਸੀਆਂ ਲਿਆਂਦੀਆਂ ਹਨ :

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

2-B(1) No employee shall be placed under suspension

7. (1) No employee of an affiliated college shall be retrenched........"

ਇਸ ਦੇ ਵਿੱਚ ਮੁਸ਼ਕਿਲਾਂ ਆ ਰਹੀਆਂ ਹਨ। ਜਦੋਂ ਬੱਚਿਆਂ ਦੀ ਸਟਰੈਂਥ ਘੱਟ ਜਾਂਦੀ ਹੈ ਤਾਂ ਸਰਕਾਰ ਕਾਲਜ ਦੀ ਗਰਾਂਟ ਬੰਦ ਕਰ ਦਿੰਦੀ ਹੈ ਜਾਂ ਘਟਾ ਦਿੰਦੀ ਹੈ। ਪਰ ਟੀਚਰਜ਼ ਨੂੰ ਅਸੀਂ ਰਿਟਰੈਂਚ ਨਹੀਂ ਕਰ ਸਕਦੇ ਇਸ ਕਲਾਜ਼ ਦੇ ਮੁਤਾਬਿਕ ਦੂਸਰੀ ਗਲ ਇਹ ਹੈ ਕਿ ਡਿਸਪਲਿਨ ਢਿੱਲਾ ਹੋ ਜਾਂਦਾ ਹੈ ਅਤੇ ਟੀਚਰਜ਼ ਆਪਣੀ ਮਰਜ਼ੀ ਨਾਲ ਘਰੋਂ ਛੁੱਟੀ ਭੇਜ ਦਿੰਦੇ ਹਨ ਅਤੇ ਬੱਚਿਆਂ ਦੀ ਪੜ੍ਹਾਈ ਖਰਾਬ ਹੁੰਦੀ ਹੈ। ਅਸੀਂ ਉਨ੍ਹਾਂ ਦੀ ਐਕਸਪਲੇਨੇਸ਼ਨ ਕਾਲ ਨਹੀਂ ਕਰ ਸਕਦੇ। ਸੱਸ-ਪੈਨਸ਼ਨ ਦਾ ਨੋਟਿਸ ਨਹੀਂ ਦੇ ਸਕਦੇ। ਕਾਲਜ ਮੈਨੇਜਮੈਂਟ ਐਸੋਸੀਏਸ਼ਨ ਨੇ ਇੱਕ ਮੈਮੋਰੈਂਡਮ ਪੇਸ਼ ਕੀਤਾ ਸੀ। ਮੈਂ ਕਾਲਜ ਦੀ ਗਲ ਕਰਦਾ ਹਾਂ ...

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ**: ਸਪੀਕਰ ਸਾਹਿਬ, ਇਹ ਬਿਲ ਦੀ ਇੰਟਰੋਡਕਸ਼ਨ ਸਟੇਜ ਤੇ ਹੀ ਬੋਲਣਾ ਸ਼ੁਰੂ ਕਰ ਦਿੱਤਾ ਹੈ।

**ਸ਼੍ਰੀ ਸਪੀਕਰ**: ਨਾਲ ਹੀ ਕਨਸਿਡਰੇਸ਼ਨ ਤੇ ਉਹ ਬੋਲ ਰਹੇ ਹਨ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਇਸ ਵਿਚ ਸਾਰੀਆਂ ਡਿਫੀਕਲਟੀਜ਼ ਐਕਸਪਲੇਨ ਕੀਤੀਆਂ ਹਨ। ਸਵਾਲ ਇਹ ਹੈ ਕਿ ਅਪਵਾਇੰਟਮੈਂਟ ਤਾਂ ਗੌਰਮਿੰਟ ਕਰਦੀ ਹੈ ਕਿਉਂਕਿ ਜਿਸ ਵੇਲੇ ਕਿਸੇ ਦੀ ਅਪਵਾਇੰਟਮੈਂਟ ਹੋਣੀ ਹੁੰਦੀ ਹੈ ਉਸ ਵੇਲੇ 4 ਗੌਰਮਿੰਟ ਦੇ ਨੁਮਾਇੰਦੇ ਹੁੰਦੇ ਹਨ ਅਤੇ ਇਕ ਮੈਨੇਜ-ਮੈਂਟ ਦਾ ਨੁਮਾਇੰਦਾ ਹੁੰਦਾ ਹੈ। ਇਸ ਕਰਕੇ ਗੌਰਮਿੰਟ ਦਾ ਆਦਮੀ ਹੀ ਰਖਿਆ ਜਾਂਦਾ ਹੈ। ਪਰ ਬਾਅਦ ਵਿਚ ਕੰਮ ਮੈਨੇਜਮੈਂਟ ਨੇ ਲੈਣਾ ਹੁੰਦਾ ਹੈ। ਜਿਸ ਨੇ ਕੰਮ ਲੈਣਾ ਹੁੰਦਾ ਹੈ ਜੇ ਉਸ ਦੇ ਹੱਥ ਵਿਚ ਕੋਈ ਡੰਡਾ ਨਹੀਂ ਹੋਵੇਗਾ ਤਾਂ ਕੰਮ ਠੀਕ ਤਰ੍ਹਾਂ ਨਾਲ ਨਹੀਂ ਚਲ ਸਕਦਾ। ਫਿਰ ਤਾਂ ਉਹ ਪੜ੍ਹਾਉਣ ਵਿਚ ਵੀ ਰੁੱਚੀ ਨਹੀਂ ਲੈਣਗੇ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਜਿਹੜੀ ਸੱਸਪੈਨਸ਼ਨ ਵਾਲੀ ਕਲਾਜ਼ ਹੈ, ਇਸ ਨੂੰ ਦੋਬਾਰਾ ਵੇਖ ਲੈਣ। ਇਹ ਵੀ ਕੀਤਾ ਜਾ ਸਕਦਾ ਹੈ ਕਿ ਮੈਨੇਜਮੈਂਟ ਸੱਸਪੈਂਡ ਕਰ ਲਵੇ ਪਰ ਬਾਅਦ ਵਿਚ ਐਪਰੂਵਲ ਗੌਰਮਿੰਟ ਦੀ ਲੈ ਲਈ ਜਾਵੇ। ਕਿਉਂਕਿ ਇਸ ਵਿਚ ਲਿਖਿਆ ਹੈ ਕਿ No employee shall be placed under suspension, unless disciplinary proceedings against him are contemplated. ਇਹ ਜਿਹੜੀ ਇਫ ਐਂਡ ਬਟ ਲਾਉਣ ਵਾਲੀ ਗੱਲ ਹੈ ਇਸ ਨਾਲ ਪਰਾਬਲਮ ਵੱਧ ਜਾਂਦੀ ਹੈ। ਜੇ ਇਹ ਪਰੋਵੀਜ਼ਨ ਰਹੀ ਤਾਂ ਸਾਰੇ ਕਾਲਜ ਬੰਦ ਹੋ ਜਾਣਗੇ। ਇਸ ਲਈ ਮੈਂ ਇਹ ਫਿਰ ਬੇਨਤੀ ਕਰਾਂਗਾ ਕਿ ਇਸ ਸਬੰਧੀ ਇਹ ਜਾਂ ਤਾਂ ਬਾਅਦ ਵਿਚ ਕੋਈ ਅਮੈਂਡਮੈਂਟ ਕਰ ਲੈਣ ਜਾਂ ਆਰਡੀਨੈਂਸ ਵੀ ਹੋ ਸਕਦਾ ਹੈ। ਪਰ ਇਸ ਤਰ੍ਹਾਂ ਦੀ ਅਮੈਂਡਮੈਂਟ ਕਰਨ ਜਿਸ ਨਾਲ ਮੈਨੇਜਮੈਂਟ ਨੂੰ ਕੋਈ ਪਰਾਬਲਮ ਨਾ ਆਵੇ।

3.54 ਬਾਅਦ ਦੁਪਹਿਰ

(ਇਸ ਵੇਲੇ ਸ਼੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** (ਬਟਾਲਾ): ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਵਧਾਈ ਦੇਣ ਲਈ ਖੜਾ ਹੋਇਆ ਹਾਂ। ਇਹ ਕਾਲਜ ਟੀਚਰਜ਼ ਲਈ ਸਿਕਓਰਿਟੀ ਦਾ ਬਿਲ ਲਿਆ ਕੇ ਸਾਡੀ ਸਰਕਾਰ ਨੇ ਬੜਾ ਹੀ ਚੰਗਾ ਕੰਮ ਕੀਤਾ ਹੈ। ਮੈਂ ਸਮਝਦਾ ਹਾਂ ਕਿ ਜਿਹੜੀ ਵੀ ਇਹੋ ਜਿਹੇ ਕਾਲਜਾਂ ਦੀ ਜਾਇਦਾਦ ਬਣਦੀ ਸੀ ਉਹ ਤਾਂ ਕੋਈ ਦਾਨੀ ਪੁਰਸ਼ ਦੇ ਜਾਂਦਾ ਸੀ ਪਰ ਬਾਅਦ ਵਿਚ ਜਿਹੜੀ ਵੀ

ਮੈਨੇਜਮੈਂਟ ਹੁੰਦੀ ਹੈ ਉਹ ਕੋਸ਼ਿਸ਼ ਕਰਦੀ ਹੈ ਕਿ ਇਸ ਨੂੰ ਨਿਜੀ ਬਣਾ ਲਿਆ ਜਾਵੇ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਨਾਲ ਮੈਨੇਜਮੈਂਟ ਤੇ ਸਰਕਾਰ ਦਾ ਕੰਟਰੋਲ ਰਹੇਗਾ ਔਰ ਕਾਲਜ ਟੀਚਰਜ਼ ਦੀ ਸਿਕਓਰਿਟੀ ਰਹੇਗੀ। ਇਹ ਇਕ ਬੜਾ ਹੀ ਚੰਗਾ ਪਰੋਵੀਜ਼ਨ ਕੀਤਾ ਹੈ ਕਿ ਜੇ ਸੱਸਪੈਂਡ ਕਰਨਾ ਹੈ ਤਾਂ ਉਸ ਵਾਸਤੇ ਵੀ ਇਕ ਰੀਜ਼ਨ ਰਖਿਆ ਹੈ। ਕੋਈ ਆਪਣੇ ਆਪ ਸੱਸਪੈਂਡ ਨਹੀਂ ਕਰ ਸਕਦਾ। ਇਸ ਲਈ ਕੈਬਨਿਟ ਅਤੇ ਕਾਂਗਰਸ ਪਾਰਟੀ ਵਧਾਈ ਦੀ ਮੁਸਤਹਿਕ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ 2 ਸੁਝਾਓ ਵੀ ਦੇਣਾ ਚਾਹੁੰਦਾ ਹਾਂ। ਮਨਿਸਟਰ ਸਾਹਿਬ ਇਹ ਆਪ ਕੰਸਿਡਰ ਕਰ ਲੈਣ। ਪਹਿਲੀ ਗਲ ਤਾਂ ਇਹ ਹੈ ਕਿ ਇਸ ਸਬੰਧ ਵਿਚ ਜਨਰਲ ਕਲਾਜ਼ ਦੇ ਅੰਡਰ ਰੂਲ ਫਰੇਮ ਕਰਦਿਆਂ ਇਤਨਾ ਟਾਈਮ ਕਨਜ਼ਿਊਮ ਹੁੰਦਾ ਹੈ ਕਿ ਟੀਚਰਜ਼ ਮਾਯੂਸ ਹੋ ਜਾਂਦੇ ਹਨ। ਇਸ ਲਈ ਮੈਂ ਇਹ ਚਾਹੁੰਦਾ ਹਾਂ ਕਿ ਇਸ ਹਾਊਸ ਨੂੰ ਇਹ ਅਸ਼ਿਓਰ ਕਰਵਾਇਆ ਜਾਵੇ ਕਿ ਇਸ ਨੂੰ ਡੀਲ ਕਰਨ ਵੇਲੇ ਜਿਹੜੇ ਰੂਲਜ਼ ਬਣਨੇ ਹਨ ਉਹ ਮਹੀਨਾ ਜਾਂ ਡੇਢ ਮਹੀਨੇ ਦੇ ਅੰਦਰ ਬਣਾ ਦੇਣਗੇ। ਦੂਜਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਟਰੀਬਿਊਨਲ ਬਣਾਇਆ ਹੈ ਇਹ ਬੜਾ ਚੰਗਾ ਕੰਮ ਕੀਤਾ ਹੈ। ਇਕ ਹਾਈਕੋਰਟ ਦਾ ਜੱਜ ਜਿਹੜਾ ਕਿ ਐਕਸਪੀਰੀਅੰਸਡ ਮੈਨ ਹੋਵੇਗਾ, ਇਸ ਨਾਲ ਪੂਰਾ ਇਨਸਾਫ ਹੋ ਸਕੇਗਾ। ਪਰ ਮੈਂ ਇਸ ਦੇ ਨਾਲ ਇਕ ਸੁਝਾਓ ਦੇਣਾ ਚਾਹੁੰਦਾ ਹਾਂ ਕਿ ਰਾਈਟ ਟੂ ਵਨ ਅਪੀਲ ਜ਼ਰੂਰ ਪਰੋਵਾਈਡ ਕਰਨੀ ਚਾਹੀਦੀ ਹੈ।

ਇਕ ਜਿਹੜੀ ਇਹ ਪਰੋਵੀਜ਼ਨ ਕੀਤੀ ਹੈ ਕਿ ਜਿਸ ਵੇਲੇ ਕੋਈ ਕੇਸ ਟਰੀਬਿਊਨਲ ਕੋਲ ਹੋਵੇ ਤਾਂ ਗਰਾਂਟ ਇਨ-ਏਡ ਰੋਕੀ ਜਾ ਸਕਦੀ ਹੈ। ਮੈਂ ਸਮਝਦਾ ਹਾਂ ਕਿ ਗਰਾਂਟ-ਇਨ ਏਡ ਰੋਕਣ ਨਾਲ ਕੋਈ ਮਸਲਾ ਸੁਲਝਦਾ ਨਹੀਂ ਬਲਕਿ ਵੱਧ ਜਾਂਦਾ ਹੈ। ਕਿਉਂਕਿ ਗਰਾਂਟ-ਇਨ-ਏਡ ਬੰਦ ਹੋਣ ਨਾਲ ਟੀਚਰਜ਼ ਦੀ ਤਨਖਾਹ ਵੀ ਬੰਦ ਹੋ ਜਾਂਦੀ ਹੈ। ਇਸ ਲਈ ਮੈਂ ਗੁਜ਼ਾਰਿਸ਼ ਕਰਾਂਗਾ ਕਿ ਇਸ ਦੇ ਵਿਚ ਇਹ ਪਰੋਵੀਜ਼ਨ ਕਰ ਦੇਣੀ ਚਾਹੀਦੀ ਹੈ ਕਿ ਜੇ ਉਹ ਟੀਚਰ ਰੀਇਨਸਟੇਟ ਹੋ ਜਾਂਦਾ ਹੈ ਤਾਂ ਉਸ ਨੂੰ ਗਰਾਂਟ-ਇਨ-ਏਡ ਵਿਚ ਸਾਰਾ ਪੈਸਾ ਮਿਲ ਜਾਵੇ। ਇਸ ਲਈ ਰੂਲਜ਼ ਵਿਚ ਪਰੋਵਾਈਡ ਕਰਨ ਦੀ ਲੋੜ ਹੈ। ਜਿਨ੍ਹਾਂ ਚਿਰ ਤਕ ਰੂਲਜ਼ ਨਹੀਂ ਬਣਨਗੇ, ਉਦੋਂ ਤਕ ਕਾਫੀ ਤਕਲੀਫ ਰਹੇਗੀ। ਪਹਿਲੇ ਜਦੋਂ ਸਕੂਲਾਂ ਦੇ ਰੂਲਜ਼ ਨਹੀਂ ਸਨ ਬਣੇ ਤਾਂ ਕੇਸ ਹਾਈ ਕੋਰਟ ਔਰ ਸੁਪਰੀਮ ਕੋਰਟ ਵਿਚ ਜਾਂਦੇ ਰਹੇ। ਇਸ ਲਈ ਮੈਂ ਫਿਰ ਅਰਜ਼ ਕਰਦਾ ਹਾਂ ਕਿ ਇਕ ਤਾਂ ਇਨ੍ਹਾਂ ਦੇ ਰੂਲਜ਼ ਜਲਦੀ ਬਣਾਉਣੇ ਚਾਹੀਦੇ ਹਨ ਔਰ ਦੂਜਾ ਉਨ੍ਹਾਂ ਨੂੰ ਇਕ ਅਪੀਲ ਦਾ ਮੌਕਾ ਜ਼ਰੂਰ ਦੇਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਸਪੋਰਟ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਾਸ ਕੀਤਾ ਜਾਵੇ।

**ਪ੍ਰੋਫੈਸਰ ਬਲਵੰਤ ਸਿੰਘ** (ਰਾਜਪੁਰਾ): ਡਿਪਟੀ ਸਪੀਕਰ ਸਾਹਿਬ, ਮੈਂ ਇਸ ਤੇ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਮੈਂ ਤਾਂ ਇਸ ਤੇ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ (ਥੰਪਿੰਗ) ਪਰ ਇਸ ਦੇ ਨਾਲ ਹੀ ਮੈਂ ਇਹ ਸਮਝਦਾ ਹਾਂ ਕਿ ਇਹ ਜਿਹੜੀਆਂ ਦੁਕਾਨਾਂ ਬਣੀਆਂ ਹੋਈਆਂ ਹਨ ਇਹ ਤਾਂ ਹੀ ਬੰਦ ਹੋ ਸਕਦੀਆਂ ਹਨ ਜੇ ਇਨ੍ਹਾਂ ਦੇ ਟੀਚਰਜ਼ ਨੂੰ ਤਨਖਾਹਾਂ ਖਜ਼ਾਨੇ ਵਿਚੋਂ ਦਿੱਤੀਆਂ ਜਾਣ। ਜਿਹੜੇ ਮੈਨੇਜਮੈਂਟ ਵਾਲੇ ਹੁੰਦੇ ਹਨ ਉਹ ਤਨਖਾਹ ਘੱਟ ਦਿੰਦੇ ਹਨ ਪਰ ਦਸਖਤ ਜ਼ਿਆਦਾ ਤੇ ਕਰਵਾ ਲੈਂਦੇ ਹਨ। ਦੂਸਰਾ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਥੇ ਸ੍ਰੀ ਓਮ ਪ੍ਰਕਾਸ਼ ਗੁਪਤਾ ਨੇ ਕਿਹਾ ਹੈ ਕਿ ਮੈਨੇਜਮੈਂਟ ਦੇ ਹੱਥ ਵਿਚ ਕੋਈ ਡੰਡਾ ਹੋਣਾ ਚਾਹੀਦਾ ਹੈ। ਮੈਂ ਉਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਸੀ ਕਿ ਇਹ ਡੰਡਾ ਉਨ੍ਹਾਂ ਦੇ ਹੱਥ ਵਿਚ ਕਿਸ ਤਰ੍ਹਾਂ ਦਾ ਚਾਹੁੰਦੇ ਹਨ। ਐਜੂਕੇਸ਼ਨ ਦੀ ਗਲ ਹੋ ਰਹੀ ਹੈ। ਪਰ ਉਹ ਹੱਥ ਵਿਚ ਡੰਡਾ ਮੰਗਦੇ ਹਨ।

**ਮਾਸਟਰ ਬਾਬੂ** ਸਿੰਘ (**ਰਾਮ** ਪੁਰਾ ਫੂਲ) : ਡਿਪਟੀ ਸਪੀਕਰ ਸਾਹਿਬ, ਇਹ ਬਹੁਤ ਅੱਛੀ ਅਮੈਂਡਮੈਂਟ ਹੈ ਔਰ ਮੈਂ ਇਸ ਲਈ ਵਧਾਈ ਦਿੰਦਾ ਹਾਂ। ਪਹਿਲੇ 1978 ਵਿਚ ਵੀ ਟੀਚਰਜ਼ ਦੀ ਸਕਓਰਿਟੀ ਵਾਸਤੇ ਅਮੈਂਡਮੈਂਟ ਆਈ ਸੀ ਔਰ ਹੁਣ ਹੋਰ ਕਈ ਕਲਾਜ਼ਾਂ ਨੂੰ ਅਮੈਂਡ ਕੀਤਾ ਜਾ ਰਿਹਾ ਹੈ। ਇਸ ਵਿਚ ਲਿਖਿਆ ਹੈ ਕਿ Now clauses relating to Probation, Suspension, Retrenchment and dealing of appeals have been amended. ਇਹ ਚੰਗੀ ਗਲ ਹੈ । ਪਰ ਮੈਂ ਇਸ ਦੇ ਨਾਲ ਇਹ ਜ਼ਰੂਰ ਕਹਾਂਗਾ ਕਿ ਉਨ੍ਹਾਂ ਨੂੰ ਇਕ ਅਪੀਲ ਕਰਨ ਦਾ ਚਾਸ ਜ਼ਰੂਰ ਦੇਣਾ ਚਾਹੀਦਾ ਹੈ ਤਾਂ ਕਿ ਜੇ ਕੋਈ ਮੈਨਜਮੈਂਟ ਕਿਸੇ ਨਾਲ ਇਨਜਸਟਿਸ ਕਰਦੀ ਹੈ ਤਾਂ ਉਹ ਅਪੀਲ ਕਰ ਸਕੇ ।

ਇਸ ਤੋਂ ਬਾਅਦ ਐਡੀਸ਼ਨਲ ਫੰਡ ਦੀ ਗਲ ਆਉਂਦੀ ਹੈ ਇਸ ਦੇ ਨਾਲ ਹੀ ਖਰਚਾ ਚਾਹੀਦਾ ਹੈ ਕਿਉਂਕਿ ਪ੍ਰੀਜ਼ਾਈਡਿੰਗ ਅਫਸਰ ਕਾਲਜ ਟ੍ਰਿਬੀਊਨਲ ਨੇ ਕੰਮ ਕਰਨਾ ਹੈ । ਇਸ ਦੇ ਲਈ ਖਰਚੇ ਦੀ ਲੋੜ ਹੈ ਕਿ ਪਹਿਲੇ ਹੀ ਖਰਚਾ ਵੱਧਾ ਦੇਣਾ ਚਾਹੀਦਾ ਹੈ । ਫੇਰ ਮੌਕੇ ਤੇ ਸਪਲੀਮੈਂਟਰੀ ਗ੍ਰਾਂਟ ਰਾਹੀਂ ਪਾਸ ਕਰਨਾ ਪੈਂਦਾ ਹੈ। ਅਮੈਂਡਮੈਂਟ ਆਫ ਸੈਕਸ਼ਨ 4 ਆਫ ਪੰਜਾਬ ਐਕਟ 23 ਆਫ 1974 ਦੇ ਰਾਹੀਂ ਹੁਣ ਅਪੀਲ ਕਾਲਜ ਟਰਬਿਊਨਲ ਕੋਲ ਜਾਵੇਗੀ ਜਿਹੜੀ ਪਹਿਲੇ ਸੈਸ਼ਨ ਜੱਜ ਕੋਲ ਜਾਂਦੀ ਸੀ। "Insertion of section 9-A in Punjab Act 23 of 1974"—If any Managing Committee fails to carry out any order of the College Tribunal or any direction of the Director under this Act, the State Government may take such action as it may think fit including stoppage of the grant-in-aid ਇਸ ਬਾਰੇ ਮੈਂ ਕਹਾਂਗਾ ਕਿ ਕੁਝ ਕਾਲਜਾਂ ਦੀ ਗ੍ਰਾਂਟ ਤੁਸੀਂ ਸਸਪੈਂਡ ਕਰ ਦਿੰਦੇ ਹੋ । ਇਹ ਗ੍ਰਾਂਟ ਸਸਪੈਂਡ ਤੁਸੀਂ 1978 ਦੇ ਐਕਟ ਦੇ ਪੈਟਰਨ ਤੇ ਕਰਦੇ ਹੋ । ਜੇਕਰ ਕਿਸੇ ਕਾਲਜ ਦੀ ਸਟਰੈਂਥ ਘੱਟ ਜਾਵੇ। ਰੂਰਲ ਏਰੀਆ ਵਿਚ ਸਾਇੰਸ ਅਪਰੇਟਸ ਦਾ ਪ੍ਰਬੰਧ ਨਾ ਹੋਣ ਕਰ ਕੇ ਕਾਲਜ ਦੇ ਮੁੰਡੇ ਸ਼ਹਿਰਾਂ ਦੇ ਕਾਲਜਾਂ ਵਿਚ ਚਲੇ ਜਾਂਦੇ ਹਨ ਜਿਸ ਕਰ ਕੇ ਸਟਰੈਂਥ ਘੱਟ ਜਾਂਦੀ ਹੈ ਔਰ ਜੇਕਰ ਕਾਲਜ ਦੀ ਆਮਦਨੀ ਵੀ ਘੱਟ ਜਾਵੇ ਤਦ ਵੀ ਗ੍ਰਾਂਟ ਸੱਸਪੈਂਡ ਕਰ ਦਿੱਤੀ ਜਾਂਦੀ ਹੈ । ਮੇਰੀ ਬੇਨਤੀ ਹੈ ਕਿ ਇਹ ਗ੍ਰਾਂਟ ਸੱਸਪੈਂਡ ਨਾ ਕੀਤੀ ਜਾਵੇ ਬਲਕਿ ਉਸੇ ਤਰ੍ਹਾਂ ਹੀ ਮਿਲਦੀ ਰਹੇ । ਜੇਕਰ ਤੁਸੀਂ ਰੂਰਲ ਕਾਲਜਾਂ ਦੇ ਸਟੈਂਡਰਡ ਨੂੰ ਮੇਨਟੇਨ ਕਰਨਾ ਹੈ। ਲਾਈਬ੍ਰੇ-ਰੀਅਨ ਦੇ ਗਰੇਡ ਵੱਧਾ ਦਿਤੇ ਹਨ । ਇਹ ਇਕ ਅੱਛੀ ਗੱਲ ਕੀਤੀ ਹੈ । ਸਾਇੰਸ ਦੀਆਂ ਪੋਸਟਾਂ ਦੀ ਲੋੜ ਪੈਂਦੀ ਹੈ । ਇਸ ਕਰ ਕੇ ਉਥੇ ਪੋਸਟਾਂ ਕਰੀਏਟ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ । ਇਹ ਪ੍ਰੋਵੀਜ਼ਨ ਕਰ ਦਿਓ ਤਾ ਕਿ ਸਪੋਰਟ ਵਾਸਤੇ ਐਨ. ਸੀ. ਸੀ. ਅਤੇ ਸਾਇੰਸ ਟੀਚਰਜ਼ ਦੀ ਲੋੜ ਨੂੰ ਪੂਰਾ ਕਰ ਸਕਣ । ਜਿਹੜੀ ਚਤਰਥ ਸਾਹਿਬ ਨੇ ਰੂਲਜ਼ ਦੀ ਸੁਜੈਸ਼ਨ ਦਿਤੀ ਹੈ ਉਸ ਦੇ ਨਾਲ ਮੈਂ ਵੀ ਸਹਿਮਤ ਹਾਂ । ਇਸ ਦੇ ਨਾਲ ਕਾਲਜਾਂ ਵਿਚ ਐਟਮਾਸਫੀਅਰ ਵੀ ਠੀਕ ਰਹੇਗਾ ।

ਇਹ ਜਿਹੜੀ ਸਰਕਾਰ ਕਾਲਜਾਂ ਨੂੰ 95% ਗ੍ਰਾਂਟ ਦਿੰਦੀ ਹੈ ਜੇਕਰ ਸਰਕਾਰ ਇਨ੍ਹਾਂ ਕਾਲਜਾਂ ਨੂੰ ਨੈਸ਼ਨੇਲਾਈਜ਼ ਕਰ ਦੇਵੇ ਅਤੇ ਜਿਨ੍ਹਾਂ ਕਾਲਜਾਂ ਦੀ ਮਾੜੀ ਹਾਲਤ ਹੈ ਉਨ੍ਹਾਂ ਨੂੰ ਟੇਕ ਓਵਰ ਕਰ ਲਵੇ ਤਾਂ ਬੜੀ ਅੱਛੀ ਗੱਲ ਹੋਵੇਗੀ। ਇਨ੍ਹਾਂ ਸ਼ਬਦਾਂ ਦੇ ਨਾਲ ਇਸ ਬਿਲ ਦੀ ਮੈਂ ਹਮਾਇਤ ਕਰਦਾ ਹਾਂ ਅਤੇ ਇਸ ਦੀ ਵਧਾਈ ਸਰਕਾਰ ਨੂੰ ਦਿੰਦਾ ਹਾਂ ।

**ਸਿਖਿਆ ਮੰਤਰੀ** (ਸਰਦਾਰ ਹਰਚਰਨ ਸਿੰਘ ਅਜਨਾਲਾ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਇਸ ਤੇ ਬਹੁਤ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਨੇ ਆਪਣੇ ਆਪਣੇ ਵਿਚਾਰ ਰੱਖੇ ਹਨ ਅਤੇ ਅੱਛੀਆਂ ਸੁਜੈਸ਼ਨਾਂ ਦਿਤੀਆਂ ਹਨ । ਇਨ੍ਹਾਂ ਸੁਜੈਸ਼ਨਾਂ ਲਈ ਮੈਂ ਇਨ੍ਹਾਂ ਮੈਂਬਰ ਸਾਹਿਬਾਨ ਦਾ ਧੰਨਵਾਦੀ ਹਾਂ। ਸਰਕਾਰ ਨੇ ਕਾਫੀ ਸੋਚ ਵਿਚਾਰ ਤੋਂ ਬਾਅਦ ਇਹ ਬਿਲ

ਹਾਊਸ ਵਿਚ ਲਿਆਂਦਾ ਹੈ । ਇਸ ਬਿਲ ਦਾ ਖਰੜਾ ਤਿਆਰ ਕਰਨ ਤੋਂ ਪਹਿਲਾਂ ਅਸੀਂ ਕਾਲਜ ਟੀਚਰਜ਼ ਨੂੰ, ਨਾਨ-ਟੀਚਰਜ਼ ਨੂੰ, ਮੈਨੇਜਿੰਗ ਕਮੇਟੀਆਂ ਨੂੰ ਬੁਲਾ ਕੇ ਵਿਚਾਰ ਵਟਾਂਦਰਾ ਕੀਤਾ ਅਤੇ ਇਸ ਦੇ ਵਿਚੋਂ ਜਿਹੜਾ ਦਰਮਿਆਨਾ ਰਸਤਾ ਨਿਕਲਦਾ ਸੀ ਉਹ ਅਸੀਂ ਕੱਢਿਆ ਹੈ । ਇਹ ਸਰਵਿਸ ਰੂਲਜ਼ ਪ੍ਰਾਈਵੇਟ ਕਾਲਜ ਟੀਚਰਜ਼, ਨਾਨ ਟੀਚਰਜ਼ ਲਈ ਬਣਾਇਆ ਹੈ ਜਿਸ ਉਤੇ ਮੈਨੇਜਮੈਂਟ ਕਮੇਟੀ ਦਾ ਵੀ ਕੰਟਰੋਲ ਰਹੇ । ਯਾਨੀ ਮਿਲਾਵਟ ਵਾਲਾ ਬਿਲ ਪੇਸ਼ ਕੀਤਾ ਹੈ । ਟੀਚਰਜ਼ ਦੀਆਂ ਮੰਗਾਂ ਕਾਫੀ ਦੇਰ ਦੀਆਂ ਸਨ । ਇਸ ਤੋਂ ਪਹਿਲੇ ਕਦੇ ਕਿਸੇ ਨੇ ਕੋਈ ਇਸ ਤੇ ਵਿਚਾਰ ਨਹੀਂ ਕੀਤਾ ਸੀ । 1974 ਵਿਚ ਪਹਿਲੇ ਪ੍ਰਾਈਵੇਟ ਟੀਚਰਜ਼ ਦਾ ਸਿਕਿਓਰਟੀ ਆਫ ਸਰਵਿਸ ਬਿਲ ਲਿਆਂਦਾ ਗਿਆ ਸੀ । ਫੇਰ 1975 ਵਿਚ ਨਾਨ-ਟੀਚਿੰਗ ਸਟਾਫ ਵਾਸਤੇ ਅਮੈਂਡਮੈਂਟ ਲਿਆਂਦੀ ਗਈ ਸੀ । ਸਰਦਾਰ ਦਰਬਾਰਾ ਸਿੰਘ ਜੀ ਜਿਹੜੇ ਪ੍ਰਾਈਵੇਟ ਕਾਲਜ ਟੀਚਰਜ਼ ਦੇ ਬੜੇ ਹਮਾਇਤੀ ਹਨ ਉਨ੍ਹਾਂ ਨੇ ਹਮਦਰਦੀ ਨਾਲ ਵਿਚਾਰ ਕਰ ਕੇ 1983 ਵਿਚ ਫੇਰ ਬਿਲ ਬਣਾ ਕੇ ਲਿਆਂਦਾ ਹੈ । ਇਹ ਸਾਰਾ ਕੁਝ ਉਨ੍ਹਾਂ ਦੇ ਪਿਆਰ ਦਾ ਸਦਕਾ ਹੈ । ਜਿਹੜੀਆਂ ਪ੍ਰਾਈਵੇਟ ਕਾਲਜ ਟੀਚਰਜ਼ ਦੀਆਂ ਡਿਫੀਕਲਟੀਜ਼ ਸਨ ਉਨ੍ਹਾਂ ਨੂੰ ਦੂਰ ਕਰਨ ਲਈ ਇਹ ਕਰ ਦਿਤਾ ਹੈ ਕਿ **maximum within the framewor of rules and financial limitation**, ਸਰਵਿਸ ਕੰਡੀਸ਼ਨ ਨੂੰ ਬੈਟਰ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ । ਪਹਿਲੇ ਸੱਸਪੈਨਸ਼ਨ ਦੀ ਕੋਈ ਪ੍ਰੋਵੀਜ਼ਨ ਨਹੀਂ ਸੀ । ਹੁਣ ਇਸ ਨੂੰ ਸਿਵਲ ਰੂਲ ਦੀ ਪ੍ਰੋਵੀਜ਼ਨ ਕਰ ਕੇ ਰੈਗੂਲੇਟ ਕਰਾਂਗੇ ਔਰ ਜਿਹੜੇ ਪੈਂਡਿੰਗ ਕੇਸਿਜ਼ ਪਏ ਹਨ ਜੇਕਰ ਕਿਸੇ ਦੀ ਸੱਸਪੈਂਨਸ਼ਨ ਨੂੰ 6 ਮਹੀਨੇ ਤੋਂ ਵੱਧ ਹੋ ਗਿਆ ਹੈ ਉਨ੍ਹਾਂ ਨੂੰ ਇਸ ਦੇ ਲਈ ਪਰਮਿਸ਼ਨ ਸੀਕ ਕਰਨੀ ਪਵੇਗੀ । ਬਾਕੀ ਕਾਲਜ ਟੀਚਰਜ਼ ਦੀ ਇਹ ਡੀਮਾਂਡ ਬਹੁਤ ਪੁਰਾਣੀ ਸੀ । ਇਨ੍ਹਾਂ ਦੀਆਂ ਪਹਿਲੇ ਅਪੀਲਾਂ ਸੈਸ਼ਨ ਜੱਜ ਕੋਲ ਜਾਂਦੀਆਂ ਸਨ ਜਿਸ ਕੋਲ ਪਹਿਲੇ ਹੀ ਸਿਵਿਲ ਕੇਸਿਜ਼ ਕਾਫੀ ਹੁੰਦੇ ਸਨ । ਜਿਸ ਕਰ ਕੇ ਕਾਲਜ ਟੀ-ਚਰਜ਼ ਦੇ ਕੇਸਿਜ਼ ਵਿਚ ਡਿਲੇਅ ਹੋ ਜਾਂਦੀ ਸੀ । ਇਨ੍ਹਾਂ ਦੇ ਕੇਸਿਜ਼ ਨੂੰ ਐਕਸਪੀਡਾਈਟ ਕਰਨ ਲਈ ਟਰਬਿਊਨਲ ਦੀ ਪ੍ਰੋਵੀਜ਼ਨ ਕੀਤੀ ਗਈ ਹੈ ਔਰ ਟਰਬਿਊਨਲ ਦਾ ਹੈਡ ਰਿਟਾਇਰਡ ਹਾਈ ਕੋਰਟ ਦਾ ਜੱਜ ਹੋਵੇਗਾ ਜਾਂ ਫੇਰ ਡਿਵੀਜ਼ਨਲ ਕਮਿਸ਼ਨਰ ਹੋਵੇਗਾ ਜਿਸ ਨੂੰ ਇਸ ਕੰਮ ਵਿਚ ਐਕਸਪੀਰੀਐਂਸ ਹੋਵੇ ਐਪੀਲੇਟ ਅਪੀਲਾਂ ਦਾ ਪਹਿਲੇ ਮੈਨੇਜਮੈਂਟ ਵਾਲੇ ਆਪਣੀ ਮਰਜ਼ੀ ਨਾਲ ਕਿਸੇ ਦੀ ਰਿਟਰੈਂਚਮੈਂਟ ਕਰ ਦਿੰਦੇ ਸਨ ਔਰ ਟੀਚਰ ਨੂੰ ਸੜਕ ਤੇ ਸੁਟ ਦਿੰਦੇ ਸਨ ਪਰ ਹੁਣ ਇਹ ਨਹੀਂ ਹੋ ਸਕੇਗਾ । ਪਹਿਲੇ ਵਰਕ-ਲੋਡ ਨੂੰ ਅਸੈਸ ਕੀਤਾ ਜਾਵੇਗਾ ਔਰ ਉਸ ਦੀ ਜਸਟੀਫਿਕੇਸ਼ਨ ਨੂੰ ਵੇਖਿਆ ਜਾਵੇਗਾ । ਫਿਰ ਰਿਟਰੈਂਚਮੈਂਟ ਕੀਤੀ ਜਾਵੇਗੀ ਔਰ ਫਾਰ ਫਿਊਚਰ ਜਾਬਜ਼ ਲਈ ਉਸ ਨੂੰ ਪਹਿਲ ਦਿਤੀ ਜਾਵੇਗੀ । ਇਹ ਕਿੰਨਾ ਵੱਡਾ ਹਮਦਰਦੀ ਦਾ ਸਬੂਤ ਹੈ । ਇਹ ਬਿਲ ਕਾਬਲੇ ਤਾਰੀਫ ਹੈ । ਜਿਹੜੀਆਂ ਹੁਣ ਰੈਮੀਡੀਜ਼ ਅਵੇਲੇ-ਬਲ ਹਨ ਉਹ ਕਾਫੀ ਹਨ । ਇਸ ਦੇ ਰੂਲਜ਼ ਬਣਾ ਕੇ ਇੰਪਲੀਮੈਂਟ ਕਰਾਂਗੇ । ਇਹ ਬਿਲ ਸਰਕਾਰ ਨੇ ਕਾਫੀ ਸੋਚ ਵਿਚਾਰ ਤੋਂ ਬਾਅਦ ਲਿਆਂਦਾ ਹੈ । ਡਿਪਟੀ ਸਪੀਕਰ ਸਾਹਿਬ, ਪ੍ਰੋਫੈਸਰ ਬਲਵੰਤ ਸਿੰਘ ਹੋਰਾਂ ਨੇ ਕਿਹਾ ਹੈ ਕਿ ਪ੍ਰਾਈਵੇਟ ਟੀਚਰਾਂ ਨੂੰ ਸਿਧੀਆਂ ਤਨਖਾਹਾਂ/ਟਰੈਜ਼ਰੀ ਵਿਚੋਂ ਦਿਲਾਈਆਂ ਜਾਣ ਅਤੇ ਮਾਸਟਰ ਬਾਬੂ ਸਿੰਘ ਜੀ ਨੇ ਕਿਹਾ ਹੈ ਕਿ ਗਰਾਂਟ ਔਨ ਅਕਾਊਂਟ ਆਫ ਐਨਰੋਲਮੈਂਟ ਹੋਵੇ । ਇਹ, ਡਿਪਟੀ ਸਪੀਕਰ ਸਾਹਿਬ, ਦੋ ਸੈਪਰੇਟ ਇਸ਼ੂਜ਼ ਹਨ ਔਰ ਇਸ ਬਿਲ ਨਾਲ ਤੁਅਲਕ ਨਹੀਂ ਰਖਦੇ । ਡਿਪਟੀ ਸਪੀਕਰ ਸਾਹਿਬ, ਸਾਰੇ ਮਾਨਯੋਗ ਮੈਂਬਰਾਂ ਨੂੰ ਇਸ ਬਿਲ ਦਾ ਵੈਲਕਮ ਕਰਨਾ ਚਾਹੀਦਾ ਹੈ ।

**Mr. Deputy Speaker** : Question is—

That the Punjab Affiliated Colleges (Security of Service) Amendment Bill be taken into consideration at once.

*The motion was carried.*

**Mr. Deputy Speaker** : Now the House will proceed to consider the Bill Clause by Clause.

**Sub-Clause (2) OF Clause 1**

**Mr. Deputy Speaker** : Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Deputy Speaker** : Question is—

That Clause 2 stand part of the Bill.

*The motion was carried.*

**Clause 3**

**Mr. Deputy Speaker** : Question is—

That Clause 3 stand part of the Bill.

*The motion was carried.*

**Mr. Deputy Speaker** : Is it the pleasure of the House that the remaining Clauses of the Bill be put to the vote of the House together?

(*Voices : Yes, Yes.*)

**Clause 4, Clause 5, Clause 6, Clause 7, Clause 8, Clause 9 and Sub-Clause (1) of Clause 1**

**Mr. Deputy Speaker** : Question is—

That Clause 4, Clause 5, Clause 6, Clause 7, Clause 8, Clause 9 and Sub-Clause (1) of Clause 1 stand part of the Bill.

*The motion was carried.*

**Title**

**Mr. Deputy Speaker** : Question is—

That Title be the Title of the Bill.

*The motion was carried.*

**Education Minister** (Sardar Harcharan Singh Ajnala): Sir, I beg to move—

That the Punjab Affiliated Colleges (Security of Service) Amendment Bill be passed.

**Mr. Deputy Speaker** : Motion moved—

That the Punjab Affiliated Colleges (Security of Service) Amendment Bill be passed.

**Mr. Deputy Speaker** : Question is—

That the Punjab Affiliated Colleges (Security of Service) Amendment Bill be passed.

*The motion was carried.*

## THE EAST PUNJAB WAR AWARDS (AMENDMENT) BILL, 1983

**Revenue Minister (Sardar Gurdarshan Singh):** Sir, I beg to introduce the East Punjab War Awards (Amendment) Bill.

Sir, I also beg to move—

That the East Punjab War Awards (Amendment) Bill be taken into consideration at once.

**Mr. Deputy Speaker :** Motion moved—

That the East Punjab War Awards (Amendment) Bill be taken into consideration at once.

**ਕਾਮਰੇਡ ਬੂਟਾ ਸਿੰਘ** (ਮਾਨਸਾ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਵਿਰੋਧਤਾ ਕਰਨ ਵਾਸਤੇ ਨਹੀਂ ਖੜ੍ਹਾ ਹੋਇਆ । ਇਹ ਬਿਲ ਪਹਿਲਾਂ ਆਉਣਾ ਚਾਹੀਦਾ ਸੀ। ਡਿਪਟੀ ਸਪੀਕਰ ਸਾਹਿਬ, ਮਹਿੰਗਾਈ ਕਿਸ ਤਰ੍ਹਾਂ ਛਾਲਾਂ ਮਾਰਦੀ ਵੱਧਦੀ ਜਾ ਰਹੀ ਹੈ । 150/- ਰੁਪਏ ਤੋਂ 300/- ਰੁਪਿਆ ਕੀਤਾ ਗਿਆ ਹੈ । ਇਹ 300 ਰੁਪਿਆ ਤੋਂ ਹੋਰ ਜ਼ਿਆਦਾ ਵਧਾਉਣਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ, ਮਹਿੰਗਾਈ ਬਹੁਤ ਜ਼ਿਆਦਾ ਹੈ । ਇਸ ਲਈ ਉਨ੍ਹਾਂ ਨੂੰ ਹੋਰ ਰਿਆਇਤ ਦੇਣੀ ਚਾਹੀਦੀ ਹੈ ਅਤੇ ਬਜਟ ਵਿਚ ਹੋਰ ਪੈਸਾ ਰਖਣਾ ਚਾਹੀਦਾ ਹੈ ।

**ਮਾਲ ਮੰਤਰੀ** (ਸਰਦਾਰ ਗੁਰਦਰਸ਼ਨ ਸਿੰਘ) : ਡਿਪਟੀ ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬਾਨ ਨੇ ਕਿਹਾ ਹੈ ਕਿ ਮਹਿੰਗਾਈ ਬਹੁਤ ਵੱਧ ਗਈ ਹੈ । ਮਹਿੰਗਾਈ ਦਾ ਇਸ ਬਿਲ ਨਾਲ ਕੋਈ ਸਬੰਧ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਫੌਜੀਆਂ ਨੂੰ ਔਨਰ ਕਰਨ ਵਾਸਤੇ ਮੁੱਖ ਮੰਤਰੀ ਸਰਦਾਰ ਦਰਬਾਰਾ ਸਿੰਘ ਜੀ ਨੇ ਅਪਰੈਲ, 1981 ਵਿਚ ਐਲਾਨ ਕੀਤਾ ਸੀ ਕਿ ਫੌਜੀਆਂ ਦੀ ਔਨਰ ਵਾਸਤੇ ਅਵਾਰਡ ਦੀ ਰਕਮ 150/- ਰੁਪਏ ਤੋਂ 300/- ਰੁਪਿਆ ਕਰਨੀ ਹੈ । ਇਸ ਲਈ ਉਹ ਅਸੀਂ ਉਸ ਰਬੀ 1981 ਤੋਂ ਹੀ ਲਾਗੂ ਕਰ ਰਹੇ ਹਾਂ। ਇਹ, ਡਿਪਟੀ ਸਪੀਕਰ ਸਾਹਿਬ, ਐਪਰੀਸੀਏਸ਼ਨ ਵਾਸਤੇ ਔਰ ਫੌਜੀਆਂ ਦੀ ਔਨਰ ਵਾਸਤੇ ਹੈ ।

**Mr. Deputy Speaker :** Question is—

That the East Punjab War Awards (Amendment) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

Is it the pleasure of the House that all Clauses of the Bill be put to the vote of the House together ?

(*Voices : Yes, Yes*)

### Sub-Clause (2) of Clause 1, Clause 2, Clause 3 and Sub-Clause (1) of Clause 1.

**Mr. Deputy Speaker :** Question is—

That Sub-Clause (2) of Clause 1, Clause 2, Clause 3 and Sub-Clause (1) of Clause 1 stand part of the Bill.

*The motion was carried.*

## TITLE

**Mr. Deputy Speaker** : Question is—

That Title be the Title of the Bill.

*The motion was carried.*

**Revenue Minister** (Sardar Gurdarshan Singh) : Sir, I beg to move—

That the East Punjab War Awards (Amendment) Bill be passed.

**Mr. Deputy Speaker** : Motion moved—

That the East Punjab War Awards (Amendment) Bill be passed.

**Mr. Deputy Speaker** : Question is—

That the East Punjab War Awards (Amendment) Bill be passed.

*The motion was carried.*

## THE NORTHERN INDIA FERRIES (PUNJAB AMENDMENT) BILL, 1983

**Public Works Minister** (Sardar Beant Singh): Sir, I beg to move—

That the Northern India Ferries (Punjab Amendment) Bill be taken into consideration at once.

**Mr. Deputy Speaker** : Motion moved—

That the Northern India Ferries (Punjab Amendment) Bill be taken into consideration at once.

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** (ਫਗਵਾੜਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਇਸ ਬਿਲ ਵਿਚ ਅਮੈਂਡਮੈਟ ਲਿਆ ਕੇ ਬੜਾ ਅੱਛਾ ਕੰਮ ਕੀਤਾ ਹੈ । ਪ੍ਰਾਈਵੇਟ ਕਿਸ਼ਤੀਆਂ/ਬੇੜੀਆਂ ਵਾਲਿਆ ਨੇ ਪਿਛੇ ਜਿਹੇ ਬੜਾ ਨੁਕਸਾਨ ਕੀਤਾ ਸੀ ਜਦੋਂ ਕਿ ਇਕ ਕਿਸ਼ਤੀ ਡੁੱਬਣ ਦੇ ਨਾਲ ਭਾਖੜਾ ਘਟਨਾ ਵਾਪਰੀ ਸੀ । ਮੈਂ, ਡਿਪਟੀ ਸਪੀਕਰ ਸਾਹਿਬ, ਸਮਝਦਾ ਹਾਂ ਕਿ ਸਰਕਾਰ ਨੇ ਇਹ ਕੰਮ ਆਪਣੇ ਹੱਥ ਵਿਚ ਲੈ ਕੇ ਲੋਕਾਂ ਨੂੰ ਬੜੀ ਅੱਛੀ ਸਹੂਲਤ ਦਿਤੀ ਹੈ । ਇਹ ਜੋ ਅਮੈਂਡਮੈਂਟ ਲਿਆਂਦੀ ਗਈ ਹੈ, ਮੈਂ ਇਸ ਦੀ ਬੜੀ ਸ਼ਲਾਘਾ ਕਰਦਾ ਹਾਂ ।

**ਲੋਕ ਨਿਰਮਾਣ ਮੰਤਰੀ** (ਸਰਦਾਰ ਬੇਅੰਤ ਸਿੰਘ): ਡਿਪਟੀ ਸਪੀਕਰ ਸਾਹਿਬ, ਇਸ ਬਿਲ ਵਿਚ ਅਮੈਂਡ-ਮੈਂਟ ਬਹੁਤ ਥੋੜ੍ਹੀ ਜਿਹੀ ਲਿਆਂਦੀ ਗਈ ਹੈ। ਪਹਿਲਾਂ ਪ੍ਰਾਈਵੇਟ ਬੇੜੀਆਂ ਵਾਲੇ ਪੈਸੇ ਲੈਂਦੇ ਸੀ। ਜੇਕਰ ਪਸ਼ੂ ਲੰਘਾਉਣਾ ਹੋਵੇ , ਤਾਂ ਵੀ ਪੈਸੇ ਲੈ ਲੈਂਦੇ ਸਨ। ਜੇਕਰ ਟਰੈਕਟਰ ਲੰਘਾਉਣਾ ਹੋਵੇ ਤਾਂ ਵੀ ਉਸ ਤੋਂ ਪੈਸੇ ਲੈਂਦੇ ਸੀ । ਜੇਕਰ ਗੱਡੀ ਲੰਘਾਉਣੀ ਹੋਵੇ ਤਾਂ ਵੀ ਪੈਸੇ ਲੈ ਲੈਂਦੇ ਸੀ ਔਰ ਜੇਕਰ, ਡਿਪਟੀ ਸਪੀਕਰ ਸਾਹਿਬ, ਕਿਸੇ ਨੇ ਹੋਰ ਕੋਈ ਚੀਜ਼ ਲੰਘਾਉਣੀ ਹੋਵੇ ਤਾਂ ਵੀ ਪੈਸੇ ਲੈ ਲੈਂਦੇ ਸੀ । ਸ੍ਰੀ ਪਿਆਰਾ ਰਾਮ ਧੰਨੋਵਾਲੀਆ ਜੀ ਨੇ ਜਿਸ ਟਰੈਜਡੀ ਦਾ ਜ਼ਿਕਰ ਕੀਤਾ ਹੈ, ਉਸ ਕਿਸ਼ਤੀ ਵਿਚ ਪਟਿਆਲੇ ਤੋਂ ਲੇਡੀ ਫਾਤਮਾਂ ਕਨਵੈਂਟ ਸਕੂਲ ਦੇ ਬੱਚੇ ਆਏ ਸਨ । ਉਸ ਘਟਨਾ ਦੀ ਇਨਕੁਆਇਰੀ ਡਿਪਟੀ ਸਪੀਕਰ ਸਾਹਿਬ , ਐਗਜ਼ੈਕਟਿਵ ਮੈਜਿਸਟ੍ਰੇਟ ਨੇ ਕੀਤੀ ਸੀ ਔਰ ਉਸ ਇਨਕੁਆਇਰੀ ਵਿਚ ਠੇਕੇਦਾਰ ਕਸੂਰਵਾਰ ਪਾਇਆ ਗਿਆ ਸੀ । ਡਿਪਟੀ ਸਪੀਕਰ ਸਾਹਿਬ , ਮੈਂ ਸਮਝਦਾ ਹਾਂ ਕਿ ਇਹੋ ਜਿਹੀ ਘਟਨਾ ਮੁੜ ਕੇ ਰਿਪੀਟ ਨਾ ਹੋਵੇ । ਲੇਕਿਨ ਇਸ ਗੱਲ ਦਾ ਇਸ ਬਿਲ ਦੇ ਨਾਲ ਐਡਾ ਕੋਈ ਸਬੰਧ ਨਹੀਂ ਹੈ । ਸੋ, ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲ ਪਾਸ ਕਰ ਦਿੱਤਾ ਜਾਵੇ।

**Mr. Deputy Speaker** : Question is—

That the Northern India Ferries (Punjab Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill Clause by Clause.

**Mr. Deputy Speaker** : Is it the pleasure of the House that all the Clauses of the Bill be put to the vote of the House together ?

(*Voices* : *Yes*, *Yes*.)

**Clause 2 and Clause 1**

**Mr. Deputy Speaker** : Question is—

That Clause 2 and Clause 1 stand part of the Bill.

*The motion was carried.*

**Title**

**Mr. Deputy Speaker** : Question is—

That Title be the Title of the Bill.

*The motion was carried.*

**Public Works Minister** (Sardar Beant Singh) : Sir, I beg to move—

That the Northern India Ferries (Punjab Amendment) Bill be passed.

**Mr. Deputy Speaker** : Motion moved—

That the Northern India Ferries (Punjab Amendment) Bill be passed.

**Mr. Deputy Speaker** : Question is—

That the Northern India Ferries (Punjab Amendment) Bill be passed.

*The motion was carried.*

---

## THE PUNJAB SCHEDULED CASTES LAND DEVELOPMENT AND FINANCE CORPORATION (AMENDMENT) BILL, 1983

**ਭਲਾਈ ਮੰਤਰੀ** (ਚੌਧਰੀ ਜਗਤ ਰਾਮ) : ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾਂ) ਬਿਲ ਪੇਸ਼ ਕਰਦਾ ਹਾਂ !

ਮੈਂ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੌ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾਂ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Mr. Deputy Speaker :** Motion moved—

That the Punjab Scheduled Castes Land Development and Finance Corporation (Amendment) Bill be taken into consideration at once.

**Mr. Deputy Speaker :** Question is—

That the Punjab Scheduled Castes Land Development and Finance Corporation (Amendment) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

**Mr. Deputy Speaker :** Is it the pleasure of the House that all the Clauses of the Bill be put to the vote of the House together ?

(*Voices : Yes, Yes.*)

**CLAUSE 2 AND CLAUSE 1**

**Mr. Deputy Speaker :** Question is—

That Clause 2 and Clause 1 stand part of the Bill.

*The motion was carried.*

**TITLE**

**Mr. Deputy Speaker :** Question is—

That Title be the Title of the Bill.

*The motion was carried.*

**ਭਲਾਈ ਮੰਤਰੀ** (ਚੌਧਰੀ ਜਗਤ ਰਾਮ) : ਡਿਪਟੀ ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ (ਸੋਧਨਾਂ) ਬਿਲ ਪਾਸ ਕੀਤਾ ਜਾਵੇ ।

**Mr. Deputy Speaker :** Motion moved—

That the Punjab Scheduled Castes Land Development and Finance Corporation (Amendment) Bill be passed.

**Mr. Deputy Speaker :** Question is—

That the Punjab Scheduled Castes Land Development and Finance Corporation (Amendment) Bill be passed.

*The motion was carried.*

---

**THE PUNJAB PANCHAYAT SAMITIS AND ZILA PARISHADS (TEMPORARY SUPERSESSION) AMENDMENT BILL, 1983**

**Development Minister (Sardar Santokh Singh Randhawa) :** Sir, I beg to introduce the Punjab Panchayat Samitis and Zila Parishads (Temporary Supersession) Amendment Bill.

Sir, I also beg to move—

That the Punjab Panchayat Samitis and Zila Parishads (Temporary Supersession) Amendment Bill be taken into consideration at once.

**Mr. Deputy Speaker :** Motion moved—

That the Punjab Panchayat Samitis and Zila Parishads (Temporary Supersession) Amendment Bill be taken into consideration at once.

**ਕਾਮਰੇਡ ਕੁਲਵੰਤ ਸਿੰਘ** (ਆਦਮਪੁਰ) : ਡਿਪਟੀ ਸਪੀਕਰ ਸਾਹਿਬ, ਅੱਜ ਇਹ ਜਿਹੜਾ ਸੋਧਨਾ ਐਕਟ ਆਇਆ ਹੈ ਇਸ ਲਈ ਪੰਜਾਬ ਦੀ ਬੜੀ ਬਦਕਿਸਮਤੀ ਹੈ ਕਿ ਪਿਛਲੇ 4 ਸਾਲਾਂ ਵਿੱਚ ਪੰਚਾਇਤ ਸੰਮਿਤੀਆਂ ਦੀਆਂ ਇਲੈਕਸ਼ਨਾਂ ਨਹੀਂ ਹੋ ਸਕੀਆਂ ਕਿਉਂਕਿ ਬੇਸੀਕਲੀ ਲੋਕ-ਰਾਜ ਪੰਚਾਇਤਾਂ ਤੋਂ ਹੀ ਚਲਦਾ ਹੈ । ਪੰਚਾਇਤਾਂ ਤੋਂ ਬਾਅਦ ਪੰਚਾਇਤ ਸੰਮਿਤੀਆਂ ਅਤੇ ਜ਼ਿਲ੍ਹਾ ਪਰੀਸ਼ਦ ਹੀ ਡਿਵੈਲਪਮੈਂਟ ਦੇ ਬੜੇ ਅਦਾਰੇ ਹਨ । ਇਹ ਲੋਕਾਂ ਨੂੰ ਲੋਕ- ਰਾਜ ਦੀ ਪ੍ਰਥਾ ਬਾਰੇ ਸਿਖਾਉਂਦੇ ਹਨ । ਇਨ੍ਹਾਂ ਨਾਲ ਪਿੰਡਾਂ ਦੀ ਡਿਵੈਲਪਮੈਂਟ ਤੋਂ ਲੈ ਕੇ ਜ਼ਿਲ੍ਹਾ ਤੱਕ ਦੀ ਡਿਵੈਲਪਮੈਂਟ ਬਾਰੇ ਸੋਚਿਆ ਜਾ ਸਕਦਾ ਹੈ ਅਤੇ ਕੰਮ ਕੀਤਾ ਜਾ ਸਕਦਾ ਹੈ । ਪੰਜਾਬ ਦੀ ਬੜੀ ਬਦਕਿਸਮਤੀ ਹੈ ਕਿ ਨਾ ਇੱਥੇ ਜ਼ਿਲ੍ਹਾ-ਪਰੀਸ਼ਦ ਦੀ ਚੋਣ ਹਾਲੇ ਤੱਕ ਹੋਈ ਹੈ ਅਤੇ ਨਾ ਹੀ ਪੰਚਾਇਤ-ਸੰਮਿਤੀ ਦੀ ਚੋਣ ਹੋ ਸਕਦੀ ਹੈ । ਹੁਣ ਇਸ ਦੇ ਲਈ ਇਕ ਸਾਲ ਦੀ ਹੋਰ ਐਕਸਟੈਨਸ਼ਨ ਮੰਗੀ ਜਾ ਰਹੀ ਹੈ । ਅਸੀਂ ਇਸ ਗੱਲ ਨੂੰ ਤਾਂ ਮੰਨ ਲਵਾਂਗੇ ਕਿ ਹੁਣ ਜਿਹੜੀਆਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਆਉਣ ਵਾਲੀਆਂ ਹਨ, ਉਨ੍ਹਾਂ ਤੋਂ ਬਾਅਦ ਹੀ ਜ਼ਿਲ੍ਹਾ ਪਰੀਸ਼ਦ ਅਤੇ ਪੰਚਾਇਤ ਸੰਮਤੀਆਂ ਦੀ ਚੋਣ ਹੋਵੇ । ਪਰ ਖਤਰਾ ਇਸ ਗੱਲ ਦਾ ਹੈ ਕਿ ਪੰਜਾਬ ਵਿੱਚ ਲੋਕ ਰਵਾਇਤਾਂ ਅਤੇ ਲੋਕ ਰਾਜ ਨੂੰ ਖਤਮ ਕੀਤਾ ਜਾ ਰਿਹਾ ਹੈ । ਇਹ ਟਰੈਂਡ ਬਣ ਗਿਆ ਹੈ । ਚਾਹੇ ਇਹ ਅਕਾਲੀ ਗੌਰਮਿੰਟ ਵੇਲੇ ਸੀ, ਚਾਹੇ ਉਸ ਤੋਂ ਪਹਿਲਾਂ ਸੀ ਅਤੇ ਚਾਹੇ ਅੱਜ ਇਸ ਵੇਲੇ ਹੈ । ਇਹ ਟਰੈਂਡ ਗਲਤ ਹੈ । ਇਸ ਨੂੰ ਖ਼ਤਮ ਕਰਨ ਲਈ ਇਕੋ ਤਰੀਕਾ ਹੈ ਕਿ ਪੰਚਾਇਤ ਦੀਆਂ ਜਿਹੜੀਆਂ ਚੋਣਾਂ ਆ ਰਹੀਆਂ ਹਨ, ਉਹ ਇਸੇ ਸਾਲ ਵਿੱਚ ਆਪਣੀ ਮਿਆਦ ਦੇ ਅੰਦਰ ਅੰਦਰ ਜ਼ਰੂਰ ਹੋਣੀਆਂ ਚਾਹੀਦੀਆਂ ਹਨ । ਇਸ ਗੱਲ ਦੀ ਹਾਊਸ ਵਿੱਚ ਗਾਰੰਟੀ ਮਿਲ ਜਾਣੀ ਚਾਹੀਦੀ ਹੈ । ਜੇ ਮਿਆਦ ਵਧਾਉਣੀ ਹੈ, ਤਾਂ ਵੀ ਗਾਰੰਟੀ ਮਿਲਣੀ ਚਾਹੀਦੀ ਹੈ ਕਿ ਨਿਸ਼ਚਿਤ ਮਿਆਦ ਦੇ ਅੰਦਰ ਇਲੈਕਸ਼ਨਾਂ ਹੋਣਗੀਆਂ । ਹੁਣ ਇਹ ਪੋਜ਼ੀਸ਼ਨ ਹੈ ਕਿ ਇਹ ਅਦਾਰੇ ਜਿਥੋਂ ਲੋਕ-ਰਾਜ ਜਾਗਦਾ ਹੈ, ਆਪਣੀ ਮਹੱਤਤਾ ਗੁਆ ਬੈਠੇ ਹਨ । ਇਹ ਸਾਡੀ ਹਜ਼ਾਰਾਂ ਸਾਲਾਂ ਤੋਂ ਚਲੀ ਆ ਰਹੀ ਪੁਰਾਣੀ ਪਰੰਪਰਾ ਹੈ ਕਿ ਪੰਚਾਇਤ ਰਾਜ ਲੋਕ-ਰਾਜ ਦਾ ਬੇਸ ਹੈ । ਇਸ ਦੇ ਲਈ ਮੈਂ ਕਹਾਂਗਾ ਕਿ ਇਹ ਜਿਹੜੀ ਅਮੈਂਡਮੈਂਟ ਆਈ ਹੈ, ਇਸ ਦੇ ਵਿਚ ਇਕ ਸਾਲ ਦੀ ਮਿਆਦ ਹੋਰ ਵਧਾਉਣ ਲਈ ਕਿਹਾ ਗਿਆ ਹੈ । ਉਸ ਦੇ ਲਈ ਇਹ ਗਾਰੰਟੀ ਦੇ ਲਫ਼ਜ਼ ਕਹਿਣ ਕਿ ਆਉਣ ਵਾਲੇ ਸਾਲ ਵਿਚ ਪੰਚਾਇਤ ਸੰਮਤੀਆਂ ਦੀ ਇਲੈਕਸ਼ਨ ਹੋਵੇਗੀ । ਜੇ ਪਿਛਲੇ ਸਾਲਾਂ ਵਿਚ ਨਹੀਂ ਹੋਈ, ਤਾਂ ਆਉਣ ਵਾਲਿਆਂ ਵਿੱਚ ਹੋਵੇ, ਤਾਂ ਹੀ ਇਹ ਸਿਸਟਮ ਠੀਕ ਹੋਵੇਗਾ ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ) : ਡਿਪਟੀ ਸਪੀਕਰ ਸਾਹਿਬ, ਇਹ ਗੱਲ ਤਾਂ ਠੀਕ ਹੈ ਕਿ ਜਿਨਾ ਚਿਰ ਪੰਚਾਇਤਾਂ ਦੀਆਂ ਨਵੀਆਂ ਚੋਣਾਂ ਨਹੀਂ ਹੋ ਜਾਂਦੀਆਂ, ਉਨਾਂ ਚਿਰ ਪੰਚਾਇਤ ਸੰਮਤੀਆਂ ਅਤੇ ਜ਼ਿਲਾ ਪਰੀਸ਼ਦ ਬਨਾਉਣਾ ਠੀਕ ਨਹੀਂ ਲਗੇਗਾ । ਪਰ ਖਤਰਾ ਇਹ ਹੈ ਕਿ ਇਨ੍ਹਾਂ ਪੰਚਾਇਤਾਂ ਦੀ ਜਿਹੜੀ ਮਿਆਦ ਹੈ, ਉਹ ਅਗਸਤ ਵਿੱਚ ਜਾ ਕੇ ਖਤਮ ਹੋਣੀ ਹੈ । ਅਗਸਤ ਤੋਂ ਬਾਅਦ ਪੰਚਾਇਤਾਂ ਦੀਆਂ ਚੋਣਾਂ ਹੋਣਗੀਆਂ ਅਤੇ ਉਸ ਤੋਂ ਅੱਗੇ ਪੰਚਾਇਤ ਸੰਮਤੀਆਂ ਦੀਆਂ ਚੋਣਾਂ

[ਕਾਮਰੇਡ ਸਰਵਣ ਸਿੰਘ ਚੀਮਾਂ]

ਹੋਣਗੀਆਂ ਅਤੇ ਇਸ ਤਰ੍ਹਾਂ ਉਸ ਤੋਂ ਵੀ ਅਗੇ ਜ਼ਿਲ੍ਹਾ ਪਰੀਸ਼ਦ ਦੀਆਂ ਚੋਣਾਂ ਹੋਣਗੀਆਂ । ਇਹ ਗੱਲ ਠੀਕ ਨਹੀਂ ਹੈ । ਇਸ ਤਰ੍ਹਾਂ ਲੋਕਾਂ ਦਾ ਜਮਹੂਰੀ ਹੱਕ ਖੋਹਿਆ ਜਾ ਰਿਹਾ ਹੈ ਅਤੇ ਖੋਹਿਆ ਜਾ ਚੁਕਾ ਹੈ । ਸਾਡੇ ਜ਼ਿਲ੍ਹੇ ਜਲੰਧਰ ਵਿੱਚ ਹੀ ਲੈ ਲਓ ਲੋਕ ਜ਼ਿਲ੍ਹਾ ਪਰੀਸ਼ਦ ਨੂੰ ਤਾਂ ਬਿਲਕੁਲ ਭੁੱਲ ਹੀ ਗਏ ਹਨ । ਪਹਿਲਾਂ ਦੀ ਜਿਹੜੀ ਜ਼ਿਲ੍ਹਾ ਪਰੀਸ਼ਦ ਬਣੀ ਹੋਈ ਸੀ, ਉਸਦੀ ਸਾਰੀ ਉਮਰ ਲੰਘ ਗਈ ਹੈ, ਲੇਕਿਨ ਇਕ ਵੀ ਮੀਟਿੰਗ ਨਹੀਂ ਹੋਈ । ਤੁਹਾਨੂੰ ਵੀ ਰਾਜ ਕਰਦਿਆਂ ਹੋਇਆਂ ਤਿੰਨ ਸਾਲ ਦੇ ਲਗਭਗ ਹੋ ਗਏ ਹਨ, ਲੇਕਿਨ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਨਹੀਂ ਹੋਈਆਂ, ਜ਼ਿਲ੍ਹਾ ਪਰੀਸ਼ਦ ਦੀਆਂ ਚੋਣਾਂ ਨਹੀਂ ਹੋਈਆਂ। ਇਹ ਰਵਾਇਤ ਗਲਤ ਚਲ ਪਈ ਹੈ। ਇਨ੍ਹਾਂ ਅਦਾਰਿਆਂ ਤੋਂ ਹੀ ਲੋਕਾਂ ਨੇ ਫਾਇਦਾ ਲੈਣਾ ਹੁੰਦਾ ਹੈ ਉਹ ਜੁਰਅੱਤ ਨਾਲ ਜਾ ਸਕਦੇ ਹਨ । ਹੁਣ ਇਨ੍ਹਾਂ ਦੀਆਂ ਚੋਣਾਂ ਕਰਾਉਣ ਦੀ ਬਜਾਏ ਨੋਮੀਨੇਸ਼ਨ ਕੀਤੀ ਜਾ ਰਹੀ ਹੈ । ਮਾਰਕਿਟ ਕਮੇਟੀਆਂ ਕਿੱਡਾ ਵੱਡਾ ਅਦਾਰਾ ਹੈ । ਪਰ ਉਨ੍ਹਾਂ ਵਿੱਚ ਵੀ ਥੱਲਿਉਂ ਲੈ ਕੇ ਉਪਰ ਤੱਕ ਬੰਦੇ ਨਾਮਜ਼ਦ ਕੀਤੇ ਹੋਏ ਹਨ । ਇਨ੍ਹਾਂ ਕਮੇਟੀਆਂ ਵਿੱਚ ਅਤੇ ਕੋ-ਆਪਰੇਟਿਵ ਅਦਾਰਿਆਂ ਵਿੱਚ ਵੀ ਪੰਚਾਇਤ ਸੰਮਤੀਆਂ ਵਿੱਚ ਨਾਮਜ਼ਦਗੀ ਹੋਈ ਹੈ । ਹੁਣ ਇਥੇ ਐਲਾਨ ਕਰਨਾ ਚਾਹੀਦਾ ਹੈ, ਬਲਕਿ ਬਿਲ ਵਿੱਚ ਹੀ ਐਲਾਨ ਕਰਨਾ ਚਾਹੀਦਾ ਸੀ ਕਿ ਇਲੈਕਸ਼ਨਾਂ ਮਿਥੇ ਸਮੇਂ ਵਿੱਚ ਜ਼ਰੂਰ ਕਰਵਾ ਦਿਆਗੇ । ਇਨ੍ਹਾਂ ਨੇ ਪਿਛੇ ਜਿਹੇ ਐਲਾਨ ਕਰਵਾ ਦਿੱਤਾ ਸੀ ਕਿ ਫਲਾਣੀ ਤਾਰੀਖ ਨੂੰ ਇਲੈਕਸ਼ਨਾਂ ਹੋਣਗੀਆਂ । ਪਰ ਉਹ ਨਹੀਂ ਹੋਈਆਂ । ਹੁਣ ਇਹ ਦੱਸ ਦੇਣ ਕਿ ਐਸੀ ਕਿਹੜੀ ਅੜਚਨ ਸੀ ਜਿਸ ਕਰਕੇ ਇਹ ਕੰਮ ਨਹੀਂ ਹੋ ਸਕਿਆ । ਆਇਆ ਕਾਂਗਰਸ (ਆਈ) ਵਿੱਚ ਹੀ ਕੋਈ ਧੜੇ-ਬੰਦੀ ਸੀ ਜਾਂ ਇਹ ਲੋਕਾਂ ਤੋਂ ਡਰ ਗਏ ਅਤੇ ਉਨ੍ਹਾਂ ਨੂੰ ਫੇਸ ਨਹੀਂ ਕਰਨਾ ਚਾਹੁੰਦੇ ਸੀ । ਇਹ ਹੁਣ ਵੀ ਦੱਸਣ ਕਿ ਕੀ ਇਹ ਇਲੈਕਸ਼ਨਾਂ ਅਪ੍ਰੈਲ- ਮਈ ਵਿੱਚ ਹੋ ਜਾਣਗੀਆਂ ਤਾਕਿ ਅਗਸਤ ਤੋਂ ਪਹਿਲਾਂ ਪੇਹਿਲਾਂ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਹੋ ਜਾਣ ਅਤੇ ਜ਼ਿਲ੍ਹਾ ਪਰੀਸ਼ਦ ਵੀ ਬਣ ਸਕਣ । ਬੀ. ਡੀ. ਓ. ਦਫਤਰਾਂ ਵਿੱਚ ਉਵੇਂ ਹੀ ਬੈਠੇ ਹਨ। ਉਨ੍ਹਾਂ ਕੋਲ ਕੋਈ ਕੰਮ ਕਾਰ ਨਹੀਂ ਹੈ । ਜ਼ਿਲ੍ਹਾ ਪਰੀਸ਼ਦ ਦੇ ਦਫਤਰਾਂ ਵਿੱਚ ਵੀ ਕੋਈ ਕੰਮ-ਕਾਜ ਨਹੀਂ । ਇਹ ਇਲੈਕਸ਼ਨਾਂ ਕਰਾਉਣ ਤਾਕਿ ਇਹ ਅਦਾਰੇ ਆਪਣਾ ਫੰਕਸ਼ਨ ਕਰ ਸਕਣ ਐਵੇਂ ਹਰ ਸੈਸ਼ਨ ਵਿੱਚ ਸਮਾਂ ਨਹੀਂ ਮੰਗ ਲੈਣਾ ਚਾਹੀਦਾ । ਹੁਣ ਇਹ ਸਮਾਂ ਹੀਂ ਮੰਗਦੇ ਰਹਿਣਗੇ। ਮੈਂ ਇਹ ਸਪੱਸ਼ਟ ਕਹਿੰਦਾ ਹਾਂ ਕਿ ਸਰਕਾਰ ਨੂੰ ਦੱਸਣਾ ਚਾਹੀਦਾ ਹੈ ਕਿ ਇਸ ਮਹੀਨੇ ਚੋਣਾਂ ਹੋਣਗੀਆਂ ਗ੍ਰਾਮ ਪੰਚਾਇਤਾਂ ਦੀਆਂ ਔਰ ਉਸ ਤੋਂ ਬਾਅਦ ਪੰਚਾਇਤ ਸੰਮਤੀਆਂ ਅਤੇ ਉਸ ਤੋਂ ਬਾਅਦ ਜ਼ਿਲ੍ਹਾ ਪਰੀਸ਼ਦ ਦੀਆਂ । ਫਿਰ ਤਾਂ ਕੋਈ ਗਲ ਸਮਝ ਆਉਂਦੀ ਹੈ । ਹਰ ਸੈਸ਼ਨ ਵਿੱਚ ਟਾਈਮ ਹੋਰ ਮੰਗ ਲੈਣਾ ਕੋਈ ਗੱਲ ਨਹੀਂ ਬਣਦੀ । ਇਹ ਕਹਿ ਦੇਣਾ ਕਿ ਸਾਨੂੰ ਸਮਾਂ ਹੋਰ ਦੇ ਦਿਓ ਇਸ ਨਾਲ ਸਾਰਾ ਢਾਂਚਾ ਹੀ ਵਿਗੜਦਾ ਹੈ ਔਰ ਜੋ ਲੋਕ-ਰਾਜੀ ਰਾਜ ਦੀਆਂ ਬੁਨਿਆਦੀ ਕਦਰਾਂ ਕੀਮਤਾਂ ਹਨ, ਉਹ ਪੂਰੀਆਂ ਨਹੀਂ ਹੁੰਦੀਆਂ

**ਵਿਕਾਸ ਮੰਤਰੀ (ਸਰਦਾਰ ਸੰਤੋਖ ਸਿੰਘ ਰੰਧਾਵਾ)** : ਡਿਪਟੀ ਸਪੀਕਰ ਸਾਹਿਬ ਇਹ ਜੋ ਬਿਲ ਅੱਜ ਹਾਊਸ ਵਿੱਚ ਲਿਆਂਦਾ ਗਿਆ ਹੈ ਇਹ ਇਸ ਚੀਜ਼ ਨੂੰ ਮੁੱਖ ਰੱਖ ਕੇ ਲਿਆਂਦਾ ਗਿਆ ਹੈ ਕਿ ਅਗਸਤ, 1983 ਵਿੱਚ ਪੰਚਾਇਤਾਂ ਦੀ ਮਿਆਦ ਪੂਰੀ ਹੋ ਰਹੀ ਹੈ ਔਰ ਇਕਸਾਰਤਾ ਲਿਆਉਣ ਵਾਸਤੇ ਅਗਸਤ, 1983 ਤੋਂ ਬਾਅਦ ਸਾਈਮੱਲਟੇਨੀਅੱਸਲੀ ਪੰਚਾਇਤ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਅਲੈਕਸ਼ਨਾਂ ਕਰਵਾ ਦਿੱਤੀਆਂ ਜਾਣਗੀਆਂ । ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਇੱਕ ਗੱਲਾਂ ਕਰਨੀਆਂ ਚਾਹੁੰਦਾ ਹਾਂ ਇਸ ਦੇ ਪਿਛੋਕੜ ਵਿੱਚ ਕਿ ਇਹ ਕਿਵੇਂ ਲੇਟ ਹੋ ਗਈਆਂ । ਡਿਪਟੀ ਸਪੀਕਰ ਸਾਹਿਬ, 1978 ਵਿੱਚ ਇਹ ਚੋਣਾਂ ਹੋਈਆਂ ਸਨ । ਲੇਕਿਨ ਉਦੋਂ ਪਿਛਲੀ ਸਰਕਾਰ ਨੇ ਪੰਚਾਇਤ ਸੰਮਤੀਆਂ ਨੂੰ ਵੀ ਨਾਲ ਹੀ ਤੋੜ ਦਿੱਤਾ ਔਰ ਜ਼ਿਲ੍ਹਾ ਪਰੀਸ਼ਦਾਂ ਵੀ ਤੋੜ ਦਿੱਤੀਆਂ। ਇਸ ਤੋਂ ਬਾਅਦ, ਡਿਪਟੀ

ਸਪੀਕਰ ਸਾਹਿਬ, ਉਹ 1980 ਤੱਕ ਦੋ ਸਾਲ ਕਹਿੰਦੇ ਰਹੇ ਕਿ ਅਸ਼ੋਕ ਮਹਿਤਾ ਕਮੇਟੀ ਇਸ ਵਾਸਤੇ ਬਣਾਈ ਗਈ ਹੈ ਉਸ ਦੀ ਰਿਪੋਰਟ ਆਉਣ ਤੇ ਇਸ ਪੰਚਾਇਤੀ ਰਾਜ ਨੂੰ ਹੋਰ ਸ਼ਕਤੀਸ਼ਾਲੀ ਬਣਾਇਆ ਜਾਵੇਗਾ । ਲੇਕਿਨ ਹੈਰਾਨੀ ਦੀ ਗੱਲ ਉਦੋਂ ਹੋਈ ਜਦੋਂ ਇਨ੍ਹਾਂ ਨੇ ਕਿਹਾ ਕਿ ਪੰਚਾਇਤ ਸੰਮਤੀਆਂ ਤੋੜੀਆਂ ਜਾਂਦੀਆਂ ਹਨ ਔਰ ਇਨ੍ਹਾਂ ਦੀ ਥਾਂ ਤੇ ਬਲਾਕ ਡਿਵੈਲਪਮੈਂਟ ਬੋਰਡ ਬਣਾ ਦਿੱਤੇ ਗਏ ਹਨ ਜਿਹੜੇ ਲੋਕਾਂ ਦੇ ਪ੍ਰਤੀਨਿੱਧ ਚੁਣੇ ਹੋਏ ਉਥੇ ਜਾਂਦੇ ਸਨ ਉਹ ਹੁਣ ਮੈਂਬਰ ਆਪ ਨਾਮਜ਼ਦ ਕਰਨਗੇ ਔਰ ਜ਼ਿਲ੍ਹਾ ਪਰੀਸ਼ਦਾਂ ਦੀ ਜਿਹੜੀ ਇਲੈਕਸ਼ਨ ਹੈ ਉਹ ਆਮ ਡਾਇਰੈਕਟ ਵੋਟਰ ਵੱਲੋਂ ਕੀਤੀ ਜਾਵੇਗੀ ਬਜਾਏ ਇਸ ਦੇ ਕਿ ਜਿਹੜੀ ਪੰਚਾਇਤੀ ਰਾਜ ਪ੍ਰਣਾਲੀ ਹੈ ਪੰਚਾਂ ਔਰ ਸਰਪੰਚਾਂ ਉਨ੍ਹਾਂ ਰਾਹੀਂ ਕੀਤੀ ਜਾਂਦੀ । ਫਿਰ ਉਹ ਸਰਕਾਰ ਹੀ ਟੁੱਟ ਗਈ ਅਤੇ ਫਰਵਰੀ, 1980 ਵਿੱਚ ਫੈਸਲਾ ਕੀਤਾ । ਇਹ ਨਵੀਂ ਸਰਕਾਰ ਜਦੋਂ 1980 ਵਿੱਚ ਬਣੀ ਫਿਰ 1980 ਜੁਲਾਈ ਦੇ ਵਿੱਚ ਹੀ ਆਲ ਇੰਡੀਆਂ ਪੰਚਾਇਤੀ ਰਾਜ ਪਰੀਸ਼ਦਾਂ ਦਾ ਕੁਰੁਕਸ਼ੇਤਰਾ ਵਿੱਚ ਸੈਸ਼ਨ ਹੋਇਆ ਜਿਸ ਦੇ ਵਿੱਚ ਸਾਰੇ ਹੀ ਚੀਫ ਮਨਿਸਟਰ ਔਰ ਸਬੰਧਤ ਮਨਿਸਟਰ ਆਏ ਸਨ । ਮੈਂ ਸਮਝਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਜੀ ਸਾਡੇ ਮੁੱਖ ਮੰਤਰੀ ਸਾਹਿਬ ਮੁਬਾਰਕਬਾਦ ਦੇ ਪਾਤਰ ਹਨ ਕਿ ਇਨ੍ਹਾਂ ਨੇ ਉਥੇ ਲੀਡ ਦਿੱਤੀ ਸਾਰੇ ਦੇਸ਼ ਤੋਂ ਅੱਗੇ ਸਨ ਔਰ ਕਿਹਾ ਕਿ ਤਿੰਨ ਪੜਾਵੀ ਪ੍ਰਣਾਲੀ ਪੰਚਾਇਤੀ ਰਾਜ ਦੀ ਮੁੜ ਸੁਰਜੀਤ ਕੀਤੀ ਜਾਵੇਗੀ ਪੰਜਾਬ ਦੇ ਅੰਦਰ । ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਫਿਰ ਕੁਝ ਅਜਿਹੇ ਸਮੇਂ ਆਏ ਕਿ ਇਹ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੇ ਕੁਝ ਕਾਰਣਾ ਕਰਕੇ ਅਲੈਕਸ਼ਨ ਨਹੀਂ ਕਰ-ਵਾਏ ਜਾ ਸਕੇ । ਅਸੀਂ ਵਿਚਾਰ ਬਣਾਇਆ ਸੀ ਕਿ 15.1.1981 ਨੂੰ ਚੋਣ ਕਰਵਾ ਦਿੱਤੀ ਜਾਵੇ ਲੇਕਿਨ ਇਸ ਤੋਂ ਪਹਿਲਾ ਹੀ ਭਾਰਤ ਸਰਕਾਰ ਵੱਲੋਂ ਹੋਮ ਮਨਿਸਟਰ ਸਾਹਿਬ ਦਾ ਲੈਟਰ ਆ ਗਿਆ ਕਿ ਕੋਈ ਵੀ ਲੋਕਲ ਬਾਡੀ ਦਾ ਇਲੈਕਸ਼ਨ ਨਾ ਕਰਵਾਇਆ ਜਾਵੇ । ਫਿਰ ਅਸੀਂ ਉਸ ਲੈਟਰ ਅਧੀਨ 31 ਮਾਰਚ, 1981 ਤੱਕ ਚੋਣ ਨਹੀਂ ਕਰਵਾ ਸਕੇ । ਇਸ ਤੋਂ ਮਗਰੋਂ 15.10.1981 ਨੂੰ ਪ੍ਰੋਗਰਾਮ ਬਣਾਇਆ ਲੇਕਿਨ ਫਿਰ ਉਹ ਸਾਉਣੀ ਦੀ ਫਸਲ ਦਾ ਮੌਕਾ ਸੀ । ਸਾਨੂੰ ਕੁਝ ਪਾਰਟੀਆਂ ਨੇ ਵੀ ਔਰ ਪੰਚਾਂ, ਸਰਪੰਚਾਂ ਨੇ ਵੀ ਚਿੱਠੀਆਂ ਲਿਖੀਆਂ ਕਿ ਸਾਉਣੀ ਦੀ ਫਸਲ ਦਾ ਮੌਕਾ ਹੈ ਇਸ ਵੇਲੇ ਅਲੈਕਸ਼ਨ ਨਹੀਂ ਕਰਾਉਣੀ ਚਾਹੀਦੀ ਇਸ ਤੋਂ ਬਾਅਦ 3.4.1982 ਨੂੰ ਫਿਰ ਸੋਚਿਆ ਗਿਆ ਕਿ ਚੋਣਾਂ ਕਰਵਾਈਆਂ ਜਾਣ ਲੇਕਿਨ ਉਸ ਵੇਲੇ ਐਲ.ਆਰ. ਨੇ ਕਹਿ ਦਿੱਤਾ ਕਿ ਜਦੋਂ ਤੱਕ ਮਾਰਕੀਟ ਕਮੇਟੀ ਦੇ ਮੈਂਬਰ ਚੁਣੇ ਨਹੀਂ ਜਾਂਦੇ ਉਦੋਂ ਤੱਕ ਇਹ ਇਲੈਕਸ਼ਨ ਨਹੀਂ ਕਰਵਾ ਸਕਦੇ । ਕਿਉਂਕਿ ਮਾਰਕੀਟ ਕਮੇਟੀ ਵਿੱਚੋਂ ਇੱਕ ਪਰੋਡਿਊਸਰ ਮੈਂਬਰ ਇਸ ਵਿੱਚ ਲੈਣਾ ਬਹੁਤ ਜ਼ਰੂਰੀ ਹੈ । ਉਸ ਵੇਲੇ ਸਾਨੂੰ, ਡਿਪਟੀ ਸਪੀਕਰ ਸਾਹਿਬ, ਇਸ ਕਰਕੇ ਇਹ ਪੋਸਟਪੋਨ ਕਰਨਾ ਪਿਆ । ਹੁਣ 11.4.1982 ਤੱਕ ਜਦੋਂ ਅਸੀਂ ਮਿਆਦ ਵਧਾ ਦਿੱਤੀ ਤੇ ਜਿਵੇਂ ਚੀਮਾਂ ਸਾਹਿਬ ਨੇ ਕਿਹਾ ਹੈ ਇਹ ਅਗਸਤ ਵਿੱਚ ਹੋ ਜਾਣੀਆਂ ਚਾਹੀਦੀਆਂ ਸਨ ਉਸ ਦੇ ਲਈ ਅਸੀਂ ਹੋਰ ਛੇ ਮਹੀਨੇ ਮੰਗ ਲਏ । ਹੁਣ 11.10.83 ਤੱਕ ਇਸ ਦੀ ਮਿਆਦ ਵਧਾ ਦਿੱਤੀ ਹੈ ਔਰ ਇਕਸਾਰਤਾ ਲਿਆਉਣ ਵਾਸਤੇ ਪਹਿਲਾਂ ਪੰਚਾਇਤਾਂ ਦੀਆਂ ਚੋਣਾਂ ਕਰਵਾ ਦਿੱਤੀਆਂ ਜਾਣ ਉਸ ਤੋਂ ਬਾਅਦ ਪੰਚਾਇਤ ਸੰਮਤੀਆਂ ਦੀਆਂ ਅਤੇ ਇਸ ਤੋਂ ਬਾਅਦ ਜ਼ਿਲ੍ਹਾ ਪਰੀਸ਼ਦਾਂ ਦੀਆਂ ਚੋਣਾਂ ਕਰਵਾ ਦਿੱਤੀਆਂ ਜਾਣ ਔਰ ਪੰਚਾਇਤੀ ਰਾਜ ਜਿਹੜਾ ਹੈ ਉਸ ਨੂੰ ਸਹੀ ਅਰਥਾਂ ਵਿੱਚ ਪੰਜਾਬ ਵਿੱਚ ਸੁਰਜੀਤ ਕਰ ਦਿੱਤਾ ਜਾਵੇ । (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਂ ਪੋਸਟ ਪੋਨ ਵਾਸਤੇ ਇਹ ਕੁੱਝ ਕਾਰਨ ਦੱਸੇ ਹਨ ਕਿ ਕਿਉਂ ਅਸੀਂ ਇਹ ਚੋਣਾਂ ਪਿਛੇ ਪਾਉਂਦੇ ਰਹੇ । ਇਸ ਵੇਲੇ ਪੰਚਾਇਤੀ ਰਾਜ ਨੂੰ ਹੋਰ ਸ਼ਕਤੀਸ਼ਾਲੀ ਬਣਾਉਣ ਲਈ ਜਿਹੜੇ ਸਰਕਾਰ ਵਲੋਂ ਹੁਣ ਕਦਮ ਉਠਾਏ ਗਏ ਹਨ ਉਹ ਤੁਹਾਡੇ ਸਾਹਮਣੇ ਹਨ । ਇਸ ਸੈਸ਼ਨ ਦੇ ਵਿੱਚ ਸਾਰੇ ਮੈਂਬਰ ਸਾਹਿਬਾਨ ਦਾ ਮੈਂ ਬੜਾ ਸ਼ੁਕਰ ਗੁਜ਼ਾਰ ਹਾਂ ਜਿਨ੍ਹਾਂ ਨੇ ਸਰਦਾਰ ਦਰਬਾਰਾ ਸਿੰਘ ਜੀ ਹੋਰਾਂ ਦੀ ਸਾਡੇ ਮੁੱਖ

[ਵਿਕਾਸ ਮੰਤਰੀ]

ਮੰਤਰੀ ਸਾਹਿਬ ਦੀ ਸ਼ਲਾਘਾ ਕੀਤੀ ਹੈ । ਸਾਡੀ ਸਰਕਾਰ ਨੇ ਗਲੀਆਂ ਨਾਲੀਆਂ ਪੱਕੀਆਂ ਕਰਨ ਵਾਸਤੇ ਇਨ੍ਹਾਂ ਤਿੰਨਾਂ ਸਾਲਾਂ ਵਿੱਚ ਤਕਰੀਬਨ 20 ਕਰੋੜ ਰੁਪਏ ਪੰਚਾਇਤਾਂ ਨੂੰ ਦਿੱਤੇ । ਇਸ ਤੋਂ ਪਹਿਲਾਂ ਜਿਹੜੀ ਤਿੰਨ ਸਾਲ ਹੋਰ ਸਰਕਾਰ ਸੀ ਉਨ੍ਹਾਂ ਤਿੰਨਾਂ ਸਾਲਾਂ ਵਿੱਚ ਸਿਰਫ਼ ਇੱਕ ਕਰੋੜ 35 ਲੱਖ ਰੁਪਏ ਖਰਚ ਕੀਤੇ ਗਏ ਸਨ । ਮੈਂ ਸਮਝਦਾ ਹਾਂ ਕਿ ਫਿਰ ਚੀਫ਼ ਮਨਿਸਟਰ ਸਾਹਿਬ ਨੂੰ ਇਸ ਹਾਊਸ ਵਲੋਂ ਮੁਬਾਰਕਬਾਦ ਦੇਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਹੁਣ ਜਿਹੜਾ ਬਜਟ ਪਾਸ ਹੋਇਆ ਹੈ ਇਸ ਵਿੱਚ ਅਸੀਂ 15 ਕਰੋੜ 87 ਲੱਖ ਰੁਪਏ ਹੋਰ ਗਲੀਆਂ ਨਾਲੀਆਂ ਵਾਸਤੇ ਰੱਖੇ ਹਨ । ਪੰਚਾਇਤ ਸੰਮਤੀਆਂ ਨੂੰ ਸ਼ਕਤੀਸ਼ਾਲੀ ਕਰਨ ਲਈ ਜਿਥੇ ਸਾਲ 1981-82 ਵਿਚ 75 ਪੈਸੇ ਫੀਸ ਲਈ ਸੀ ਉਸ ਦੀ ਬਜਾਏ ਹੁਣ ਇਕ ਰੁਪਿਆ ਫੀਸ ਲਈ ਹੈ ਜਿਸ ਨਾਲ ਇਕ ਕਰੋੜ 92 ਲੱਖ ਰੁਪਏ ਪੰਚਾਇਤ ਸੰਮਤੀਆਂ ਨੂੰ ਦਿਤੇ ਹਨ । ਇਹ ਬਹੁਤ ਵੱਡੀ ਗੱਲ ਹੈ । ਨਹੀਂ ਤਾਂ ਉਹ ਹਮੇਸ਼ਾ ਘਾਟੇ ਵਿੱਚ ਰਹਿੰਦੀਆਂ ਸਨ । ਡਿਪਟੀ ਸਪੀਕਰ ਸਾਹਿਬ, ਅਸੀਂ ਪੰਚਾ-ਇਤਾਂ ਦੀਆਂ ਜਿਹੜੀਆਂ ਚੋਣਾਂ ਹਨ ਉਹ ਇਨਡਾਇਰੈਕਟ ਦੀ ਬਜਾਏ ਡਾਇਰੈਕਟ ਕਰਵਾਈਆਂ ਜਾਣ ਇਹ ਸਾਡਾ ਵਿਚਾਰ ਹੈ । ਇਸ ਨਾਲ ਸਾਰੇ ਪਿੰਡਾਂ ਦੇ ਸਰਪੰਚ ਔਰ ਪੰਚ ਲੀਡਰ ਬਣਨਗੇ ਔਰ ਗ੍ਰਾਮ ਸਭਾ ਨੂੰ ਜਵਾਬ ਦੇਣਗੇ । ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਸ ਹਾਊਸ ਨੂੰ ਅਪੀਲ ਕਰਾਂਗਾ ਕਿ ਇਸ ਬਿਲ ਨੂੰ ਪ੍ਰਵਾਨਗੀ ਦਿਤੀ ਜਾਵੇ ਔਰ ਮੈਂ ਆਸ ਕਰਦਾ ਹਾਂ ਕਿ ਪੰਚਾਇਤਾਂ ਦੀਆਂ ਚੋਣਾਂ ਮਿਥੇ ਸਮੇਂ ਤੇ ਕਰਵਾ ਦਿਤੀਆਂ ਜਾਣਗੀਆਂ ।

**Mr. Deputy Speaker** : Question is—

That the Punjab Panchayat Samitis and Zila Parishads (Temporary Supersession) Amendment Bill be taken into consideration at once.

*The motion was carried.*

**Mr. Deputy Speaker** : Now the House will proceed to consider the Bill clause by clause.

Is it the pleasure of the House that all the Clauses of the Bill be put to the vote of the House together ?

(*Voices* : Yes, Yes.)

**Sub-Clause (2) of Clauuse 1, Clause 2, Clause 3 and Sub-Clause (1) of Clause 1**

**Mr. Deputy Speaker** : Question is—

That Sub-clause (2) of Clause 1, Clause 2, Clause 3 and Sub-clause (1) of Clause 1 stand part of the Bill.

*The motion was carried.*

**TITLE**

**Mr. Deputy Speaker** : Question is—

That Title be the Title of the Bill.

*The motion was carried.*

**Development Minister** (Sardar Santokh Singh Randhawa) : Sir, I beg to move—

That the Punjab Panchayat Samitis and Zila Parishads (Temporary Supersession) Amendment Bill be passed.

**Mr. Deputy Speaker :** Motion moved—

That the Punjab Panchayat Samitis and Zila Parishads (Temporary Supersession) Amendment Bill be passed.

**Mr. Deputy Speaker :** Question is—

That the Punjab Panchayat Samitis and Zila Parishads (Temporary Supersession) Amendment Bill be passed.

*The motion was carried.*

---

## The Punjab Agricultural Produce Markets (Amendment) Bill, 1983

**Agriculture Minister** (Chaudhri Kanshi Ram) : Sir, I beg to introduce the Punjab Agricultural Produce Markets (Amendment) Bill.

Sir, I also beg to move—

That the Punjab Agricultural Produce Markets (Amendment) Bill be taken into consideration at once.

**Mr. Deputy Speaker :** Motion moved—

That the Punjab Agricultural Produce Markets (Amendment) Bill be taken into consideration at once.

**ਕਾਮਰੇਡ ਕੁਲਵੰਤ ਸਿੰਘ** (ਆਦਮਪੁਰ) : ਡਿਪਟੀ ਸਪੀਕਰ ਸਾਹਿਬ, ਇਹ ਤਾਂ ਚੌਧਰੀ ਸਾਹਿਬ ਨੇ ਕਾਲਾ ਕਾਨੂੰਨ ਲਿਆਂਦਾ ਹੈ। ਇਹ ਇਕ ਇਹੋ ਜਿਹਾ ਕਾਨੂੰਨ ਹੈ ਕਿਉਂ ਕਿ ਕਾਲਾ ਲਫਜ਼ ਮੈਂ ਇਸ ਲਈ ਕਿਹਾ ਹੈ ਕਿ ਮੈਂ ਆਪ ਵੀ ਕਾਲਾ ਹਾਂ ਅਤੇ ** ** ** ਪੰਜਾਬ ਦਾ ਖੇਤੀ ਕਰਨ ਵਾਲਾ ਜੋ ਕਿਸਾਨ ਹੈ ਉਹ ਖੇਤਾਂ ਵਿਚ ਛੇ ਮਹੀਨੇ ਕੁਕੜਾਂ ਵਾਂਗ ਆਪਣੀ ਫਸਲ ਨੂੰ ਪਾਲਦਾ ਹੈ ਅਤੇ ਫਿਰ ਉਸ ਨੂੰ ਮੰਡੀਆਂ ਵਿਚ ਲੈ ਕੇ ਜਾਂਦਾ ਹੈ (ਵਿਘਨ)

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਇਹ ਜੋ ਮੈਂਬਰ ਸਾਹਿਬ ਨੇ ਚੌਧਰੀ ਸਾਹਿਬ ਵਾਸਤੇ ਕਿਹਾ ਹੈ ਕਿ ** ** ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਪਾਰਲੀਮੈਂਟਰੀ ਸ਼ਬਦ ਹੈ ? ਇਸ ਸ਼ਬਦ ਨੂੰ ਐਕਸਪੰਜ ਕਰ ਦੇਣਾ ਚਾਹੀਦਾ ਹੈ ।

**ਸ੍ਰੀ ਡਿਪਟੀ ਸਪੀਕਰ** : ਇਹ ਸ਼ਬਦ ਐਕਸਪੰਜ ਕਰ ਦਿਤੇ ਜਾਣ ।

**ਕਾਮਰੇਡ ਰਾਜ ਕੁਮਾਰ** : ਤੁਸੀਂ ਕਿਸ ਤਰ੍ਹਾਂ ਨਾਲ ਜਾਣਦੇ ਹੋ ਕਿ ਇਨ੍ਹਾਂ ਦਾ ** ** ਨਹੀਂ ਹੈ ।

**ਮੁੱਖ ਮੰਤਰੀ** : ਇਹ ਸ਼ੀਸ਼ਾ ਜ਼ਰੂਰ ਦਿਖਾਉਣਾ ਪਵੇਗਾ। ਦੂਸਰਿਆਂ ਨੂੰ ਪਹਿਲਾਂ ਕਹਿਣ ਤੋਂ ।

**ਕਾਮਰੇਡ ਕੁਲਵੰਤ ਸਿੰਘ** : ਅੱਜ ਖੇਤੀ ਕਰਨ ਵਾਲੇ ਤੇ ਸਿੱਧਾ ਟੈਕਸ ਲਗਾ ਦਿਤਾ ਜਾਏ ਕੀ ਇਹ ਇਨ੍ਹਾਂ ਦੀ ਸੇਵਾ ਕਰਨੀ ਹੈ ? ਕੀ ਸਰਕਾਰ ਕੋਲ ਬਾਕੀ ਸਾਰੇ ਕਾਨੂੰਨ ਮੁੱਕ ਗਏ ਹਨ। ਮੰਡੀਕਰਣ ਬੋਰਡ ਕੋਲ, ਮਾਰਕਿਟ ਕਮੇਟੀਆਂ ਕੋਲ ਕਰੋੜਾਂ ਰੁਪਿਆ ਪਿਆ ਹੈ। ਸੁਪਰੀਮ ਕੋਰਟ ਦੀ

---

**Expunged as ordered by the Chair.

[ਕਾਮਰੇਡ ਕੁਲਵੰਤ ਸਿੰਘ]

ਰੂਲਿੰਗ ਆ ਗਈ ਹੈ। ਉਸ ਵਾਸਤੇ ਕਾਨੂੰਨ ਵਿਚ ਸੋਧਣਾ ਕਰ ਲੈਣੀ ਚਾਹੀਦੀ ਹੈ। ਖੇਤੀ ਕਰਨ ਵਾਲਿਆਂ ਨੇ ਅੱਜ ਇਨ੍ਹਾਂ ਦੀ ਸ਼ਾਨ ਨੂੰ ਉੱਚਾ ਕੀਤਾ ਹੈ। ਜਿਹੜਾ ਅਗੇ ਹਿੰਦੁਸਤਾਨ ਵਾਲੇ ਦੂਜਿਆਂ ਤੋਂ ਅਨਾਜ ਮੰਗਣ ਲਈ ਠੂਠਾ ਲਈ ਫਿਰਦੇ ਸਨ ਉਨ੍ਹਾਂ ਨੂੰ ਪੰਜਾਬ ਦੇ ਕਿਸਾਨ ਨੇ ਇਸ ਤਰ੍ਹਾਂ ਕਰਨ ਤੋਂ ਹਟਾ ਦਿਤਾ ਹੈ ਅਤੇ ਇਥੇ ਭਰਪੂਰ ਫਸਲ ਕਰਕੇ ਦਿਖਾਈ ਹੈ। ਇਨ੍ਹਾਂ ਨੇ ਅੱਜ ਉਨ੍ਹਾਂ ਕਿਸਾਨਾਂ ਤੇ ਇਹ ਟੈਕਸ ਲਗਾ ਦਿਤਾ ਹੈ। ਇਹ ਕੋਈ ਇਨਸਾਫ ਨਹੀਂ ਹੈ ਜੋ ਕਿ ਪੰਜਾਬ ਦੇ ਕਿਸਾਨ ਨਾਲ ਕੀਤਾ ਜਾ ਰਿਹਾ ਹੈ। ਮੰਡੀਆਂ ਵਿਚ ਕਿਸਾਨ ਲੁਟਿਆ ਜਾਂਦਾ ਹੈ। ਜਦੋਂ ਕਿਸਾਨ ਆਪਣੀ ਜਿਣਸ ਲੈ ਕੇ ਮੰਡੀਆਂ ਵਿਚ ਜਾਂਦਾ ਹੈ ਤਾਂ ਉਥੇ ਉਸਨੂੰ ਹਰ ਕਿਸਮ ਦਾ ਚੁੰਗੀ ਟੈਕਸ ਲਗਦਾ ਹੈ, ਕੰਡਾ ਟੈਕਸ ਲਗਦਾ ਹੈ ਅਤੇ ਉਸਦੀ ਫਸਲ ਵੱਧ ਘੱਟ ਜੋਖੀ ਜਾਂਦੀ ਹੈ। ਅੱਜ ਇਹ ਇੱਕ ਰੁਪਿਆ ਸਿੱਧਾ ਟੈਕਸ ਲਗਾ ਕੇ ਕਿਸਾਨਾਂ ਤੇ ਬੋਝ ਪਾਇਆ ਜਾ ਰਿਹਾ ਹੈ। ਇਸ ਟੈਕਸ ਨੂੰ ਨਹੀਂ ਲਗਾਉਣਾ ਚਾਹੀਦਾ ਜੇਕਰ ਕਿਸਾਨਾਂ ਦੀ ਸੇਵਾ ਕਰਨੀ ਹੈ। ਚੌਧਰੀ ਸਾਹਿਬ ਦੇ ਹੱਥੋਂ ਇਹ ਟੈਕਸ ਪੰਜਾਬ ਦੇ ਕਿਸਾਨ ਤੇ ਲਗਵਾ ਕੇ ਅੱਛਾ ਕੰਮ ਨਹੀਂ ਕੀਤਾ ਗਿਆ। ਮੈਂ ਕਿਹਾ ਸੀ ਕਿ ਇਨ੍ਹਾਂ ਦਾ ** ** ਭਾਵੇਂ ਤੁਸੀਂ ਉਸ ਨੂੰ ਗੈਰ ਪਾਰਲੀਮੈਂਟਰੀ ਕਹਿ ਦਿਤਾ ਹੈ ਪਰ ਇਹ ਮੈਂ ਫਿਰ ਕਹਾਂਗਾ ਕਿ ਇਨ੍ਹਾਂ ਨੂੰ ਕਿਸਾਨਾਂ ਨਾਲ ਹਮਦਰਦੀ ਨਹੀਂ ਹੈ ਇਸੇ ਕਰਕੇ ਹੀ ਟੈਕਸ ਲਗਾਇਆ ਗਿਆ ਹੈ। ਇਨ੍ਹਾਂ ਨੇ ਐਕਟ ਵਿਚ ਕਿਹਾ ਹੈ ਕਿ ਸੇਵਾ ਕਰਨੀ ਸੀ ਕਿਸਾਨਾਂ ਦੀ। ਇਹ ਜੋ ਸੇਵਾ ਕਰਨੀ ਹੈ ਉਸ ਬਾਰੇ ਪਤਾ ਹੈ ਕਿ ਉਹ ਕੀ ਸੇਵਾ ਹੈ। ਅੱਜ ਸਵੇਰੇ ਪੀ. ਡਬਲਿਯੂ. ਡੀ. ਮਨਿਸਟਰ ਸਾਹਿਬ ਜਦੋਂ ਜਵਾਬ ਦੇ ਰਹੇ ਸਨ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਜਿਹੜੀਆਂ ਸੜਕਾਂ ਮਾਰਕਿਟ ਕਮੇਟੀਆਂ ਨੇ ਬਣਾਈਆਂ ਸਨ ਉਨ੍ਹਾਂ ਦੀ ਅਸੀਂ ਕੋਈ ਗਾਰੰਟੀ ਨਹੀਂ ਦਿੰਦੇ। ਡਿਪਟੀ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਬੈਠੇ ਹਨ। ਪਹਿਲਾਂ ਜਿਹੜਾ ਬਜਟ ਸੈਸ਼ਨ ਹੋਇਆ ਸੀ

**ਪ੍ਰੋਫੈਸਰ ਬਲਵੰਤ ਸਿੰਘ :** ** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਕੁਲਵੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਸੁਪਰੀਮ ਕੋਰਟ ਦਾ ਪੁਆੜਾ ਗੁਪਤਾ ਸਾਹਿਬ ਨੇ ਖੜ੍ਹਾ ਕੀਤਾ ਹੈ। ਇਹ ਸੁਣ ਲੈਣ ਜੇਕਰ ਇਨ੍ਹਾਂ ਦੀ ਸੇਵਾ ਕਰਨੀ ਹੈ ਅਤੇ ਮਾਰਕਿਟ ਕਮੇਟੀਆਂ ਦੀਆਂ ਸੜਕਾਂ ਬਣਾਉਣੀਆਂ ਹਨ ਤਾਂ ਉਸ ਲਈ ਇਕ ਲਫਜ਼ ਪਾਉਣ ਕਿ ਇਨ੍ਹਾਂ ਦੀਆਂ ਲਿੰਕ ਸੜਕਾਂ ਬਣਾਈਆਂ ਜਾਣ; ਚਾਹੇ ਲਿੰਕ ਰੋਡ ਹੋਵੇ ਚਾਹੇ ਐਪਰੋਚ ਰੋਡ ਹੋਵੇ ਉਹ ਬਣਾ ਲਓ। ਜੇਕਰ ਮਾਰਕਿਟਿੰਗ ਬੋਰਡ ਕੋਲ ਪੈਸਾ ਨਾ ਹੋਵੇ ਤਾਂ ਭਾਵੇਂ ਕਾਨੂੰਨ ਬਣਾ ਲਿਆ ਜਾਏ ਪਰ ਪੈਸੇ ਹੁੰਦੇ ਹੋਏ ਇਹ ਨਵਾਂ ਕਾਨੂੰਨ ਬਣਾਉਣਾ ਕੋਈ ਅੱਛੀ ਗਲ ਨਹੀਂ ਹੈ। ਇਸ ਤਰ੍ਹਾਂ ਕਰਨ ਨਾਲ ਕਿਸਾਨਾਂ ਨੂੰ ਨੁਕਸਾਨ ਹੋਏਗਾ। ਚੀਫ ਮਨਿਸਟਰ ਸਾਹਿਬ ਇਸ ਵੇਲੇ ਬੈਠੇ ਹਨ। ਮੈਂ ਇਨ੍ਹਾਂ ਨੂੰ ਵੀ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਕਿਸਾਨਾਂ ਨੂੰ ਉਨ੍ਹਾਂ ਦੀ ਫਸਲ ਦਾ ਪੂਰਾ ਮੁੱਲ ਨਹੀਂ ਮਿਲਦਾ ਹੈ। ਇਸ ਲਈ ਮੈਂ ਚੈਲੰਜ ਕਰਦਾ ਹਾਂ ਜੇਕਰ ਉਨ੍ਹਾਂ ਨੂੰ ਆਪਣੀ ਫਸਲ ਦਾ ਪੂਰਾ ਮੁੱਲ ਮਿਲਦਾ ਹੋਵੇ। ਪੰਜਾਬ ਸਰਕਾਰ ਵਲੋਂ ਕਿਹਾ ਗਿਆ ਸੀ ਕਿ ਕਣਕ ਦਾ ਮੁੱਲ 175 ਰੁਪਏ ਫੀ ਕੁਇੰਟਲ ਹੋਣਾ ਚਾਹੀਦਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਾਂਗਾ ਕਿ ਏ. ਪੀ. ਸੀ. ਨੇ 152 ਰੁਪਏ ਫੀ ਕੁਇੰਟਲ ਭਾਅ ਮਿਥਿਆ ਹੈ। ਪਰ ਇਨ੍ਹਾਂ ਨੂੰ 150 ਜਾਂ 148 ਰੁਪਏ ਫੀ ਕੁਇੰਟਲ ਹੀ ਮਿਲਣੇ ਹਨ। ਇਹ ਪੰਜਾਬ ਦੇ ਕਿਸਾਨ ਨਾਲ ਬਹੁਤ ਬੇ-ਇਨਸਾਫੀ ਹੈ। ਪਿੰਡਾਂ ਵਿਚ ਗੜ੍ਹੇ ਮਾਰ

---

**Expunged as Ordered by the Chair.

ਹੋਈ ਹੈ ਜਿਸ ਨਾਲ ਫਸਲ ਦਾ ਕਾਫੀ ਨੁਕਸਾਨ ਹੋਇਆ ਹੈ। ਜਿਹੜਾ ਇਨ੍ਹਾਂ ਨੂੰ ਇਵਜ਼ਾਨਾ ਇਸ ਲਈ ਮਿਲਣਾ ਹੈ ਉਹ ਨਾ ਦੇ ਬਰਾਬਰ ਹੋਣਾ ਹੈ। ਕਿਸਾਨਾਂ ਤੇ ਡਾਇਰੈਕਟ ਔਰ ਇਨ-ਡਾਇਰੈਕਟ ਕਈ ਤਰ੍ਹਾਂ ਦੇ ਟੈਕਸ ਲਗਾਏ ਗਏ ਹਨ। ਇਹ ਕਿਸਾਨਾਂ ਨਾਲ ਬਹੁਤ ਬੇਇਨਸਾਫੀ ਹੈ। ਇਸ ਲਈ ਮੈਂ ਆਪਣੇ ਅਤੇ ਆਪਣੀ ਪਾਰਟੀ ਵਲੋਂ ਇਸ ਦੀ ਵਿਰੋਧਤਾ ਕਰਦਾ ਹੈ। ਚੌਧਰੀ ਕਾਂਸ਼ੀ ਰਾਮ ਜੀ ਨੇ ਪੰਜਾਬ ਦੇ ਕਿਸਾਨ ਲਈ ਇਹ ਕਾਲਾ ਕਾਨੂੰਨ ਬਣਾਇਆ ਹੈ। ਸੜਕਾਂ ਬਣਾਉਣ ਲਈ ਮਾਰਕਿਟਿੰਗ ਬੋਰਡ ਦਾ ਜੋ ਕਰੋੜਾਂ ਰੁਪਿਆ ਪਿਆ ਹੈ, ਉਸ ਲਈ ਕੋਈ ਸੋਧਨਾ ਲਿਆ ਕੇ ਸੜਕਾਂ ਬਣਾਈਆਂ ਜਾ ਸਕਦੀਆਂ ਹਨ। ਇਹ ਰੁਪਿਆ ਫੀ ਲਗਾਉਣ ਨਾਲ ਕਿਸਾਨਾਂ ਤੇ ਭਾਰ ਪਏਗਾ ਜਿਸ ਨੂੰ ਕਿ ਉਹ ਸਹਿ ਨਹੀਂ ਸਕਣਗੇ। ਸਰਕਾਰ ਨੂੰ ਇਹ ਟੈਕਸ ਵਾਪਸ ਲੈ ਲੈਣਾ ਚਾਹੀਦਾ ਹੈ ਤਾਂਕਿ ਕਿਸਾਨਾਂ ਨੂੰ ਰਾਹਤ ਮਿਲ ਸਕੇ। ਨਵੀਂ ਅਮੈਂਡਮੈਂਟ ਲਿਆ ਕੇ ਮਾਰਕਿਟ ਕਮੇਟੀਆਂ ਦੇ ਰੁਪਏ ਨੂੰ ਸੜਕਾਂ ਬਣਾਉਣ ਦੇ ਕੰਮ ਲਿਆਉਣਾ ਚਾਹੀਦਾ ਹੈ। ਕਲ ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਅਸੀਂ ਸੁਪਰੀਮ ਕੋਰਟ ਦੀ ਰੂਲਿੰਗ ਨੂੰ ਸਾਫ ਕਰਕੇ ਸੜਕਾਂ ਦੀ ਮੁਰੰਮਤ ਕਰਾਂਗੇ। ਪਰ ਅੱਜ ਇਹ ਸਿਧਾ ਟੈਕਸ ਲਗਾ ਕੇ ਕਿਸਾਨਾਂ ਨੂੰ ਮਾਰਿਆ ਗਿਆ ਹੈ। ਮੈਂ ਇਸ ਦੀ ਵਿਰੋਧਤਾ ਕਰਦਾ ਹੋਇਆ ਆਸ ਕਰਦਾ ਹਾਂ ਕਿ ਪੰਜਾਬ ਸਰਕਾਰ ਇਸ ਨੂੰ ਵਾਪਸ ਲੈ ਲਵੇਗੀ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰਮਹਿਲ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਜ਼ਰਾਇਤੀ ਪੈਦਾਵਾਰ ਸੋਧਨਾ ਬਿਲ, 1983 ਹੈ, ਮੈਂ ਇਸ ਦੀ ਵਿਰੋਧਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਇਹ ਬਿਲ ਜਦੋਂ ਪੇਸ਼ ਹੋ ਰਿਹਾ ਹੈ, ਖੁਸ਼ਕਿਸਮਤੀ ਨਾਲ ਕਹਿ ਲਓ ਜਾਂ ਬਦਕਿਸਮਤੀ ਨਾਲ ਕਹਿ ਲਓ, ਪੰਜਾਬ ਦਾ ਸੀ. ਐਮ. ਵੀ ਕਿਸਾਨ ਹੈ ਅਤੇ ਜਿਸ ਨੇ ਬਿਲ ਪੇਸ਼ ਕੀਤਾ ਹੈ ਉਹ ਵੀ ਕਿਸਾਨ ਹੈ। ਇਹ ਦੋਵੇਂ ਪੰਜਾਬ ਦੇ ਕਿਸਾਨ ਦਾ ਗਲਾ ਘੁੱਟਣ ਲਗੇ ਹੋਏ ਹਨ। ਇਹੋ ਜਿਹਾ ਬਿਲ ਲਿਆ ਕੇ ਇਹ ਕਿਸਾਨ ਦੇ ਖੂਨ ਦਾ ਇਕ ਇਕ ਕਤਰਾ ਕੱਢ ਲੈਣਾ ਚਾਹੁੰਦੇ ਹਨ। ਇਹ ਜਿਹੜਾ ਕਿਸਾਨ ਪਿੰਡ ਵਿਚੋਂ ਝੋਨਾ ਅਤੇ ਕਣਕ ਲੈ ਕੇ ਆਵੇਗਾ ਉਸ ਕੋਲੋਂ ਕਹਿੰਦੇ ਹਨ ਕਿ 2 ਰੁਪਏ ਤਕ ਕੱਟੇ ਜਾ ਸਕਦੇ ਹਨ। ਜੇ ਉਹ ਸੌ ਰੁਪਏ ਦੀ ਜਿਣਸ ਵੇਚੇਗਾ ਤਾਂ ਉਸ ਵਿਚੋਂ 1 ਰੁਪਿਆ ਕੱਟਣਾ ਹੈ। ਇਨ੍ਹਾਂ ਨੇ ਇਹ ਨਹੀਂ ਦੇਖਣਾ ਕਿ ਉਸ ਨੇ ਖਰਚਾ ਕਿੰਨਾ ਕੀਤਾ ਹੈ, ਖਾਦ ਕਿੰਨੀ ਪਾਈ ਹੈ ਅਤੇ ਪਾਣੀ ਕਿੰਨੇ ਦਿਤੇ ਹਨ। ਜੇ ਉਹ ਦੋ ਸੌ ਰੁਪਏ ਦੀ ਜਿਣਸ ਵੇਚੇਗਾ ਤਾਂ ਉਸ ਕੋਲੋਂ 2 ਰੁਪਏ ਕੱਟ ਲੈਣੇ ਹਨ। ਜੇ ਉਹ ਪੰਜ ਹਜ਼ਾਰ ਦੀ ਜਿਣਸ ਵੇਚੇਗਾ ਤਾਂ ਉਸ ਕੋਲੋਂ 50 ਰੁਪਏ ਕੱਟ ਲੈਣੇ ਹਨ। ਜਿਸ ਕਿਸਾਨ ਦੀ 5,000 ਰੁਪਏ ਦੀ ਖੇਤ ਵਿਚੋਂ ਜਿਣਸ ਹੁੰਦੀ ਹੈ ਉਹ ਕਿਸ ਤਰ੍ਹਾਂ ਇਕ ਖੇਤ ਦੇ 50 ਰੁਪਏ ਦੇ ਦੇਵੇਗਾ। ਇਹ ਕਿਸ ਕਿਸਮ ਦਾ ਕਿਸਾਨ ਨੂੰ ਤੋਹਫਾ ਦੇ ਰਹੇ ਹਨ ? ਪਿੰਡਾਂ ਦੇ ਸਾਰੇ ਕਿਸਾਨ ਲੜ ਰਹੇ ਹਨ। ਇਕ ਪਾਸੇ ਤਾਂ ਬੰਗਾਲ ਵਿਚ ਇਸ ਤਰ੍ਹਾਂ ਹੈ ਜੇ ਉਥੇ ਕਿਸਾਨ ਮੰਡੀ ਵਿਚ ਕਣਕ ਲੈ ਕੇ ਆਵੇਗਾ ਤਾਂ ਉਸ ਨੂੰ 5 ਰੁਪਏ ਕੁਇੰਟਲ ਮਗਰ ਇਨਾਮ ਦਿੰਦੇ ਹਨ। ਪਰ ਸਾਡੇ ਇਥੇ ਕਿਸਾਨ ਕੋਲੋਂ ਉਲਟੇ ਪੈਸੇ ਕੱਟੇ ਜਾਂਦੇ ਹਨ । ਇਹ ਕਿਸ ਕਿਸਮ ਦਾ ਕਿਸਾਨ ਦਾ ਭਲਾ ਕਰ ਰਹੇ ਹਨ ? ਇਹ ਇਥੇ ਉਨ੍ਹਾਂ ਨੂੰ 5 ਰੁਪਏ ਇਨਾਮ ਦੇਣ ਦੀ ਥਾਂ ਉਨ੍ਹਾਂ ਕੋਲੋਂ ਪੈਸੇ ਕੱਟ ਰਹੇ ਹਨ। ਜਿੰਨੀ ਕਿਸਾਨ ਜ਼ਿਆਦਾ ਜਿਣਸ ਵੇਚੇਗਾ ਉਤਨੇ ਉਸ ਕੋਲੋਂ ਜ਼ਿਆਦਾ ਪੈਸੇ ਕੱਟੇ ਜਾਣਗੇ ਅਤੇ ਜਿੰਨੀ ਘੱਟ ਜਿਣਸ ਵੇਚੇਗਾ ਉਤਨੇ ਘੱਟ ਪੈਸੇ ਕੱਟੇ ਜਾਣਗੇ। ਇਸ ਤਰ੍ਹਾਂ ਕਿਸਾਨ ਨੂੰ ਘਾਟਾ ਪਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ (ਵਿਘਨ) ਡਿਪਟੀ ਸਪੀਕਰ ਸਾਹਿਬ, ਇਕ ਪਾਸੇ ਇਨ੍ਹਾਂ ਨੇ ਜਿਣਸ ਦਾ ਭਾਅ ਅਨਾਊਂਸ ਨਹੀਂ ਕੀਤਾ। ਕਣਕ ਪੱਕਣ ਤੇ ਆਈ ਹੋਈ ਹੈ, ਕਿੰਨੀ ਗੜੇ ਮਾਰ ਹੋਈ ਹੈ। ਪਰ ਕਣਕ ਦਾ ਭਾਅ ਅਨਾਊਂਸ ਨਹੀਂ ਹੋਇਆ। ਇਹ ਤਾਂ ਇਸ ਤਰ੍ਹਾਂ ਸੋਚਦੇ ਹਨ ਕਿ ਕਿਸਾਨ ਕੋਲੋਂ ਪੈਸੇ ਖੋਹਣੇ ਕਿਸ

[ਕਾਮਰੇਡ ਸਰਵਣ ਸਿੰਘ ਚੀਮਾਂ]

ਤਰ੍ਹਾਂ ਹਨ, ਉਸ ਨੂੰ ਲੁਟਣਾ ਕਿਸ ਤਰ੍ਹਾਂ ਹੈ ? ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ। ਪੰਜਾਬ ਦੇ ਸਾਰੇ ਕਿਸਾਨ ਇਸ ਦੀ ਵਿਰੋਧਤਾ ਕਰਦੇ ਹਨ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਜੇ ਇਥੇ ਕੋਈ ਅਨਪੜ੍ਹ ਇਸ ਦੀ ਮੁਖਾਲਫਤ ਕਰਦਾ ਤਾਂ ਠੀਕ ਸੀ ਪਰ ਜੇ ਪੜ੍ਹਿਆ ਲਿਖਿਆ ਇਸ ਦੀ ਮੁਖਾਲਫਤ ਕਰਦਾ ਹੈ ਤਾਂ ਇਹ ਠੀਕ ਨਹੀਂ ਹੈ। ਇਹ ਇਸ ਨੂੰ ਪੜ੍ਹ ਤਾਂ ਲੈਂਦੇ।

**ਪ੍ਰੋਫੈਸਰ ਬਲਵੰਤ ਸਿੰਘ** ** ** **

**Mr. Deputy Speaker**: This is no Point of Order. ਮਨਿਸਟਰ ਸਾਹਿਬ, ਤੁਸੀਂ ਸ਼ੁਰੂ ਕਰੋ।

**ਕਾਮਰੇਡ ਸਰਵਣ ਸਿੰਘ ਚੀਮਾ** : ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ।

**ਖੇਤੀ ਬਾੜੀ ਮੰਤਰੀ** (ਚੌਧਰੀ ਕਾਂਸ਼ੀ ਰਾਮ): ਮੇਰੇ ਦੋਸਤਾਂ ਨੇ ਬੜੇ ਕਰੜੇ ਜਿਹੇ ਲਫਜ਼ ਵਰਤੇ ਹਨ ਅਤੇ ਕਦੇ ਇਸ ਨੂੰ ਕਿਸਾਨ ਲਈ ਕਾਲਾ ਕਾਨੂੰਨ ਕਿਹਾ ਹੈ ਅਤੇ ਕਦੇ ਕੁਝ ਕਿਹਾ ਹੈ। ਇਹ ਇਨ੍ਹਾਂ ਦੀ ਮਰਜ਼ੀ ਹੈ ਜੋ ਮਰਜ਼ੀ ਇਹ ਕਹਿਣ। (ਵਿਘਨ)

**Mr. Deputy Speaker**: No interruptions please.

**ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਹੁਣ ਸੁਣਨ ਦੀ ਖੇਚਲ ਕਰਨ। ਇਹ ਪੁਰਾਣਾ ਰਿਵਾਜ ਹੈ ਕਿ ਜਦੋਂ ਵੀ ਕਿਸਾਨ ਦੇ ਫਾਇਦੇ ਦੀ ਗਲ ਕੀਤੀ ਗਈ ਤਾਂ ਉਦੋਂ ਇਹ ਕਾਲਾ ਕਾਨੂੰਨ ਜਿਹੇ ਲਫਜ਼ ਵਰਤਦੇ ਰਹੇ ਹਨ। ਕਦੇ ਇਹ 'ਹਾਏ ਹਾਏ' ਦੇ ਲਫਜ਼ ਵਰਤਦੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਮਾਮੂਲੀ ਤਾਰੀਖ ਨੂੰ ਨਹੀਂ ਫਰੋਲਦੇ। ਇਹ ਕਹਿੰਦੇ ਹਨ ਕਿ ਕਿਸਾਨ ਲੁਟਿਆ ਗਿਆ। ਇਹ ਸਮਝਦੇ ਹਨ ਕਿ ਸ਼ਾਇਦ ਇਸ ਤਰ੍ਹਾਂ ਇਹ ਪਾਪੂਲਰ ਹੋ ਜਾਣਗੇ। ਇਹ ਇਨ੍ਹਾਂ ਦੀ ਗਲਤਫਹਿਮੀ ਹੈ। 1939 ਵਿਚ ਮਾਰਕਿਟ ਐਕਟ ਬਣਿਆ ਸੀ। ਇਹ ਪੰਜਾਬ ਦੀ ਸਰਕਾਰ ਨੂੰ ਕਰੈਡਿਟ ਜਾਂਦਾ ਹੈ ਜਿਸ ਨੇ ਮਾਰ-ਕੀਟਿੰਗ ਨੂੰ ਰੈਗੂਲੇਰਾਈਜ਼ ਕਰ ਦਿਤਾ। ਅੱਜ ਇਹ ਬੰਗਾਲ ਦੀ ਮਿਸਾਲ ਦਿੰਦੇ ਹਨ। ਪਰ ਇਹ ਸ਼ਾਇਦ ਭੁਲ ਗਏ ਹਨ ਕਿ ਉਥੇ ਵਣਜਾਰਾ ਟਰੇਡ ਅੱਜ ਵੀ ਰਾਈਜ਼ਿੰਗ ਤੇ ਹੈ। ਇਹ ਕਹਿੰਦੇ ਹਨ ਕਿ ਕਿਸਾਨ ਨਾਲ ਜ਼ਿਆਦਤੀ ਹੋ ਰਹੀ ਹੈ। ਇਹ ਇਸ ਚੀਜ਼ ਨੂੰ ਭੁੱਲ ਗਏ ਹਨ ਕਿ ਪੁਰਾਣੇ ਸਮੇਂ ਵਿਚ ਕਿਸਾਨ ਕੋਲੋਂ ਆੜ੍ਹਤੀ 1 ਰੁਪਿਆ 9 ਆਨੇ ਆੜ੍ਹਤ ਦੇ ਕੱਟਦੇ ਹੁੰਦੇ ਸੀ ਮਗਰ ਸਾਡੀ ਸਰਕਾਰ ਨੇ ਇਹ ਆੜ੍ਹਤ ਵਪਾਰੀ ਤੋਂ ਦਿਵਾ ਦਿਤੀ ਹੈ। ਇਹ ਇਨ੍ਹਾਂ ਨੂੰ ਮੰਨਣਾ ਪਵੇਗਾ ਕਿ ਪੰਜਾਬ ਵਿਚ ਕੋਈ ਐਸਾ ਪਿੰਡ ਨਹੀਂ ਹੈ ਜਿਥੇ ਪੱਕੀ ਸੜਕ ਨਹੀਂ ਜਾਂਦੀ। ਮੈਨੂੰ ਸਾਰੇ ਮੈਂਬਰਾਂ ਨੇ ਮਿਲ ਕੇ ਗੱਲ ਕੀਤੀ ਅਤੇ ਸਾਡੇ ਸਾਹਮਣੇ ਬੈਠਣ ਵਾਲੇ ਸਾਥੀਆਂ ਨੇ ਇਕੱਲੇ ਇਕੱਲੇ ਨੇ ਮਿਲ ਕੇ ਕਿਹਾ ਕਿ ਤੁਸੀਂ ਕੋਈ ਅਜਿਹਾ ਪ੍ਰਬੰਧ ਕਰੋ, ਕੋਈ ਫੀਸ ਲਗਾ ਲਓ ਜਿਸ ਨਾਲ ਸੜਕਾਂ ਮੁਕੰਮਲ ਹੋ ਸਕਣ, ਇਹ ਲੋਕਾਂ ਦੀ ਭਾਵਨਾ ਹੈ ਅਤੇ ਇਸ ਕੰਟਰੀਬਿਊਸ਼ਨ ਨਾਲ ਕਿਸਾਨ ਦੀਆਂ ਮਾਰਕਿਟ ਫੈਸਿਲਟੀਜ਼ ਵੱਧ ਜਾਣਗੀਆਂ। ਇਹ ਇਨ੍ਹਾਂ ਨੂੰ ਮੰਨਣਾ ਪਵੇਗਾ ਕਿ ਆਵਾਜਾਈ ਦੇ ਸਾਧਨ ਕਿੰਨੇ ਮੁਹੱਈਆ ਕੀਤੇ ਹਨ। ਇਨ ਦੀ ਲੌਂਗ ਰਨ ਜਿਸ ਤਰ੍ਹਾਂ ਕਾਮਰੇਡ ਰਾਜ ਕੁਮਾਰ ਜੀ ਇੰਗਲਿਸ਼ ਵਿਚ ਕਿਹਾ ਕਰਦੇ ਹਨ, 'civilization travels by roads' (ਵਿਘਨ) ਇਸ ਫੀਸ ਨਾਲ ਸੜਕਾਂ

**Expunged as ordered by the Chair.

**ਹੋਰ** ਬਣਨਗੀਆਂ, ਮਾਰਕਿਟ ਫੈਸਿਲਿਟੀਜ਼ ਇੰਪਰੂਵ ਹੋਣਗੀਆਂ। ਸਕੂਲ ਹੋਰ ਹੋਣਗੇ ਅਤੇ ਹਸਪਤਾਲ ਵੀ ਹੋਰ ਹੋਣਗੇ। ਇਸ ਤਰ੍ਹਾਂ ਕਿਸਾਨ ਦੀ ਬੜੀ ਭਾਰੀ ਸੇਵਾ ਹੋਵੇਗੀ ਮੈਂ ਹਾਊਸ ਅਗੇ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਪਾਸ ਕੀਤਾ ਜਾਵੇ। (ਥੰਪਿੰਗ)

**Mr. Deputy Speaker** : Question is—

That the Punjab Agricultural Produce Markets (Amendment) Bill be taken into consideration at once.

(After ascertaining the votes of the House by voices, Mr. Deputy Speaker said 'I think Ayes have it. This opinion was challenged. The bells were sounded. The question was put again and Mr. Deputy Speaker said 'I think Ayes have it'. Again it was challenged. The Members were asked to rise in their places. Thirty Members rose in support of the Motion and eight against the Motion. The Motion was declared carried.)

*The motion was carried.*

## WALK-OUT

**Comrade Raj Kumar** : As a protest against the passage of this Bill, we walk-out.

(At this stage all the Members of CPI and CPI(M) present in the House staged a walk-out.)

(While they were staging a walk-out, the Revenue Minister and the Agriculture Minister were standing on a point of order)

## THE PUNJAB AGRICULTURAL PRODUCE MARKETS (AMENDMENT) BILL, 1983 (RESUPTION)

**Mr. Deputy Speaker** : Now the House will proceed to consider the Bill Clause by Clause.

If the House agrees, all the Clauses of the Bill be put to the vote of the House together.

(*Voices* : Yes, Yes.)

**Sub-Clause (2) of Clause 1, Sub-Clause (3) of Clause 1, Sub-Clause (4) of Clause 1, Clause 2, Clause 3, Clause 4, Clause 5 and Sub-Clause (1) of Clause 1**

**Mr. Deputy Speaker** : Question is—

That Sub-Clause (2) of Clause 1, Sub-Clause (3) of Clause 1, Sub-Clause (4) of Clause 1, Clause 2, Clause 3, Clause 4, Clause 5 and Sub-Clause (1) of Clause 1 stand part of the Bill.

*The motion was carried.*

**Title**

**Mr. Deputy Speaker** : Question is—

That Title be the Title of the Bill.

*The motion was carried.*

**Agriculture Minister** (Chaudhri Kanshi Ram) : Sir, I beg to move—

That the Punjab Agricultural Produce Markets (Amendment) Bill be passed.

**Mr. Deputy Speaker** : Motion moved—

That the Punjab Agricultural Produce Markets (Amendment) Bill be passed.

**Mr. Deputy Speaker** : Question is—
That the Punjab Agricultural Produce Markets (Amendment) Bill be passed.

*The motion was carried.*

## THE PUNJAB EX-SERVICEMEN CORPORATION (AMENDMENT) BILL, 1983

**Revenue Minister (Sardar Gurdarshan Singh)** : Sir, I beg to move—

That the Punjab Ex-Servicemen Corporation (Amendment) Bill be taken into consideration at once.

**Mr. Deputy Speaker** : Motion moved—

That the Punjab Ex-Servicemen Corporation (Amendment) Bill be taken into consideration at once.

**Mr. Deputy Speaker** : Question is—
That the Punjab Ex-Servicemen Corporation (Amendment) Bill be taken into consideration at once.

*The motion was carried.*

**Mr. Deputy Speaker** : Now the House will proceed to consider the Bill Clause by clause.

Is it the pleasure of the House that all the Clauses of the Bill be put to the vote of the House together ?

(*Voices* : Yes, Yes.)

### Clause 2 and Clause I

**Mr. Deputy Speaker** : Question is—

That Clause 2 and Clause 1 stand part of the Bill.

*The motion was carried.*

### TITLE

**Mr. Deputy Speaker** : Question is—
That Title be the Title of the Bill.

*The motion was carried.*

**Revenue Minister** (Sardar Gurdarshan Singh) : Sir, I beg to move—

That the Punjab Ex-Servicemen Corporation (Amendment) Bill be passed.

**Mr. Deputy Speaker** : Motion moved—

That the Punjab Ex-Servicemen Corporation (Amendment) Bill be passed.

**Mr. Deputy Speaker** : Question is—

That the Punjab Ex-Servicemen Corporation (Amendment) Bill be passed.

*The motion was carried.*

## THE PUNJAB LEGISLATIVE ASSEMBLY (ALLOWANCES OF MEMBERS) AMENDMENT BILL, 1983

**Health Minister** (Shri Joginder Pal Pandey) : Sir, I beg to introduce the Punjab Legislative Assembly (Allowances of Members) Amendment Bill.

Sir, I also beg to move—

That the Punjab Legislative Assembly (Allowances of Members) Amendment Bill be taken into consideration at once.

**Mr. Deputy Speaker** : Motion moved—

That the Punjab Legislative Assembly (Allowances of Members) Amendment Bill be taken into consideration at once.

**ਸ਼੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬੀ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਇਥੇ ਹਾਊਸ ਵਿਚ ਲਿਆਂਦਾ ਗਿਆ ਹੈ, ਇਸ ਵਿਚ ਐਮ. ਐਲ. ਏ. ਨੂੰ ਕੋਈ ਖਾਸ ਰਿਆਇਤ ਨਹੀਂ ਦਿੱਤੀ ਗਈ। ਸਿਰਫ ਮਰ ਜਾਣ ਦੀ ਸੂਰਤ ਵਿਚ ਹੀ ਇਕ ਰਿਆਇਤ ਦਿੱਤੀ ਗਈ ਹੈ। ਮੈਂ ਸਮਝਦਾ ਹਾਂ ਕਿ ਇਸ ਬਿਲ ਵਿਚ ਇਕ ਅਮੈਂਡਮੈਂਟ ਚਾਹੀਦੀ ਹੈ। ਮੈਂ ਇਨ੍ਹਾਂ ਨੂੰ 22 ਤਾਰੀਖ ਨੂੰ ਇਕ ਅਮੈਂਡਮੈਂਟ ਲਿਖ ਕੇ ਭੇਜੀ ਸੀ। ਉਸ ਅਮੈਂਡਮੈਂਟ ਬਾਰੇ ਡਾਕਟਰ ਸਾਹਿਬ ਨੇ ਕਿਹਾ ਸੀ ਕਿ ਇਹ ਅੱਛੀ ਚੀਜ਼ ਹੈ।

Sir, I had suggested that in sub-section (3-A) in line 2, after the words 'purchasing a house', the words 'and for the purchase of a car' should also be inserted.

ਇਹ ਚੀਜ਼ ਉਸ ਵਿਚ ਐਡ ਕਰਨੀ ਚਾਹੀਦੀ ਸੀ ਕਿਉਂਕਿ ਇਨ੍ਹਾਂ ਨੇ ਕਾਰਾਂ ਲਈ ਵੀ ਲੋਨ ਦਿੱਤੇ ਹਨ। ਜੇ ਇਸ ਤਰ੍ਹਾਂ ਅਮੈਂਡਮੈਂਟ ਨਹੀਂ ਹੋ ਸਕਦੀ ਤਾਂ ਮੈਂ ਬੇਨਤੀ ਕਰਾਂਗਾ ਕਿ ਆਰਡੀਨੈਂਸ ਦੇ ਜ਼ਰੀਏ ਇਹ ਅਮੈਂਡਮੈਂਟ ਕੀਤੀ ਜਾਵੇ। ਇਸ ਦੇ ਨਾਲ ਹੀ ਇਕ ਬੇਨਤੀ ਇਹ ਵੀ ਕਰਾਂਗਾ ਕਿ ਪਾਰਲੀਮੈਂਟ ਵਿਚ ਕੰਪਨਸੇਟਰੀ ਅਲਾਊਂਸ ਵੱਧ ਗਿਆ ਹੈ। ਹਿਮਾਚਲ ਪ੍ਰਦੇਸ਼ ਜਿਹੜਾ ਕਿ ਸਾਡੇ ਨਾਲੋਂ ਗਰੀਬ ਸੂਬਾ ਹੈ, ਉਨ੍ਹਾਂ ਨੇ ਵੀ ਇਹ ਅਲਾਊਂਸ ਵਧਾ ਦਿਤਾ ਹੈ। ਡਾਕਟਰ ਸਾਹਿਬ ਜਦੋਂ ਅਲਾਊਂਸ ਦੀ ਗੱਲ ਕਰਦੇ ਹਨ ਤਾਂ ਉਨ੍ਹਾਂ ਨੇ ਇਸ ਪਾਸੇ ਕੋਈ ਗੱਲ ਨਹੀਂ ਸੋਚੀ, ਇਕ ਡੇਅਲੀ ਅਲਾਊਸ ਦਾ ਸਾਨੂੰ ਝਾਂਸਾ ਦੇ ਦਿਤਾ ਕਿ ਜਦੋਂ ਅਸੀਂ ਬਾਹਰ ਜਾਵਾਂਗੇ ਤਾਂ 11 ਰੁਪਏ ਹੋਰ ਵੱਧ ਜਾਣਗੇ। ਬਾਹਰ ਜਾਣ ਦੇਣਾ ਜਾਂ ਨਾ ਜਾਣ ਦੇਣਾ, ਇਹ ਸਪੀਕਰ ਸਾਹਿਬ ਦੀ ਮਰਜ਼ੀ ਹੈ ਅਤੇ ਆਮ ਤੌਰ ਤੇ ਉਹ ਸਾਨੂੰ ਬਾਹਰ ਨਹੀਂ ਜਾਣ ਦਿੰਦੇ ਕਿਉਂਕਿ ਉਹ ਕਹਿੰਦੇ ਹਨ ਕਿ ਖਰਚਾ ਬਹੁਤ ਹੋਵੇਗਾ, ਬਾਹਰ ਨਾ ਜਾਓ। ਮੇਰੀ ਬੇਨਤੀ ਇਹ ਹੈ ਡਾਕਟਰ ਸਾਹਿਬ ਨੂੰ ਕਿ ਇਹ ਕੰਪਨਸੇਟਰੀ ਅਲਾਊਂਸ ਵਧਣਾ ਚਾਹੀਦਾ ਹੈ।

ਤੀਜੀ ਗਲ ਇਹ ਹੈ ਕਿ ਸਾਡੀ ਕਮੇਟੀ ਨੇ ਪਾਸ ਕਰ ਦਿਤਾ ਹੈ ਕਿ ਡੇਢ ਰੁਪਿਆ ਫੀ ਕਿਲੋਮੀਟਰ ਕਾਰ ਦਾ ਹੋਣਾ ਚਾਹੀਦਾ ਹੈ ਪਰ ਉਹ ਇਸ ਦੇ ਵਿਚ ਨਹੀਂ ਲਿਆਂਦਾ ਗਿਆ। ਮੈਂ ਬੇਨਤੀ ਕਰਾਂਗਾ ਕਿ ਉਹ ਵੀ ਕਰਨਾ ਚਾਹੀਦਾ ਹੈ।

[ਸ੍ਰੀ ਓਮ ਪ੍ਰਕਾਸ਼ ਗੁਪਤਾ]

ਇਸ ਦੇ ਨਾਲ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਇਥੇ ਸੈਸ਼ਨ ਵਿੱਚ ਆਇਆਂ 20-25 ਦਿਨ ਹੋ ਗਏ ਹਨ। ਸ਼ਾਮ ਨੂੰ ਜੇ ਵਜ਼ੀਰ ਸਾਹਿਬ ਕੋਈ ਖਾਣੇ ਵਗੈਰਾ ਨਾ ਦਿੰਦੇ ਤਾਂ ਬੋਰ ਹੀ ਬੈਠੇ ਰਹਿੰਦੇ। ਮੈਂ ਇਸਦੇ ਬਾਰੇ ਇਕ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਥੇ ਲੈਜਿਸਲੇਟਰਜ਼ ਦੇ ਵਾਸਤੇ ਕੋਈ ਕਲੱਬ ਹੋਣਾ ਚਾਹੀਦਾ ਹੈ ਜਿਥੇ ਚਾਰ ਬੰਦੇ ਜਾ ਕੇ ਸ਼ਾਮ ਨੂੰ ਰਿਲੈਕਸ ਹੋ ਸਕਣ ਅਤੇ ਜਿਥੇ ਕਿਸੇ ਦਾ ਦਿਲ ਕਰੇ ਮੌਜ ਮੇਲਾ ਕਰ ਸਕੇ।

ਸਭ ਤੋਂ ਵੱਡੀ ਗਲ, ਡਿਪਟੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਅਤੇ ਡਾਕਟਰ ਸਾਹਿਬ ਨੂੰ ਕਹਿਣੀ ਚਾਹੁੰਦਾ ਹਾਂ ਅਤੇ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਖਾਸ ਤੌਰ ਤੇ ਲਿਆਉਣਾ ਚਾਹੁੰਦਾ ਹਾਂ ਕਿ ਐਮ. ਐਲ. ਏਜ਼ ਨਾਲ ਬੜਾ ਸ਼ੈਬੀ ਟਰੀਟਮੈਂਟ ਹੁੰਦਾ ਹੈ। ਇਸ ਦੇ ਲਈ ਇਕ ਸਰਕੂਲਰ ਵੀ ਕੀਤਾ ਹੋਇਆ ਹੈ ਜਿਸ ਦੇ ਵਿਚ ਕਿਹਾ ਹੋਇਆ ਹੈ ਕਿ ਹਰ ਅਫਸਰ ਲੈਜਿਸਲੇਟਰ ਨੂੰ ਉਠ ਕੇ ਮਿਲੇ ਅਤੇ ਬਾਹਰ ਤਕ ਛੱਡਣ ਜਾਵੇ ਅਤੇ ਉਸਦੀ ਰਿਸਪੈਕਟ ਕਰੇ। ਇਸ ਦੇ ਬਾਰੇ ਸਾਰੇ ਐਮ. ਐਲ. ਏ. ਸਾਹਿਬਾਨ ਦਾ ਤਜਰਬਾ ਹੋਵੇਗਾ। ਮੈਂ ਮਨਿਸਟਰ ਸਾਹਿਬਾਨ ਦੀ ਗੱਲ ਨਹੀਂ ਕਰਦਾ। ਮੈਂ ਐਮ. ਐਲ. ਏਜ਼ ਦੀ ਗਲ ਕਰਦਾ ਹਾਂ। ਕਈ ਅਫ਼ਸਰ, ਮੈਂ ਨਹੀਂ ਕਹਿੰਦਾ ਕਿ ਸਾਰੇ ਅਫ਼ਸਰ, ਸਟਿਫ ਨੈਕ ਹੁੰਦੇ ਹਨ। ਉਹ ਐਮ. ਐਲ. ਏ. ਦੀ ਹੈਲੋ ਵੀ ਮਨਜ਼ੂਰ ਨਹੀਂ ਕਰਦੇ। ਮੇਰੀ ਬੇਨਤੀ ਹੈ ਕਿ ਇਸ ਗਲ ਵਲ ਵੀ ਧਿਆਨ ਦਿਤਾ ਜਾਵੇ। ਬਾਹਰ ਜਾਣ ਵੇਲੇ ਕਮਰਿਆਂ ਦੀ ਰਿਜ਼ਰਵੇਸ਼ਨ ਦੇ ਬਾਰੇ ਕਿਹਾ ਹੈ ਕਿ ਉਨ੍ਹਾਂ ਅਫ਼ਸਰਾਂ ਦੇ ਬਰਾਬਰ ਜਿਹੜੇ ਅਫ਼ਸਰ 2500 ਰੁਪਏ ਤਨਖਾਹ ਲੈਂਦੇ ਹਨ ਉਨ੍ਹਾਂ ਦੇ ਬਰਾਬਰ ਸਾਨੂੰ ਸਹੂਲਤ ਦਿਤੀ ਹੈ। ਇਹ ਅੱਛੀ ਗਲ ਹੈ। ਪਰ ਬੈਠਣ ਉਠਣ ਵਾਸਤੇ ਜਦੋਂ ਅਸੀਂ ਰਿਜ਼ਰਵੇਸ਼ਨ ਦੀ ਗਲ ਕਰਦੇ ਹਾਂ ਤਾਂ ਕਹਿ ਦਿੰਦੇ ਹਨ ਕਿ ਤੁਹਾਡੀ ਐਨਟਾਈਟਲਮੈਂਟ ਨਹੀਂ ਹੈ। ਮੈਂ ਅਰਜ਼ ਕਰਾਂਗਾ ਕਿ ਇਕ ਐਮ. ਐਲ. ਏ. ਦੀ ਕੀ ਪੋਜ਼ੀਸ਼ਨ ਹੈ ਹਰ ਜਗ੍ਹਾ ਤੇ ਰਿਜ਼ਰਵੇਸ਼ਨ ਵਾਸਤੇ ? ਮੈਨੂੰ ਯਾਦ ਹੈ ਕਿ ਸਾਡੇ ਇਕ ਐਮ. ਐਲ. ਏ. ਨੂੰ ਗਲਤੀ ਨਾਲ ਫਲੈਟ ਦੇ ਦਿਤਾ ਮਨਿਸਟਰ ਸਾਹਿਬ ਦਾ ਪਰ ਉਸ ਦੀ ਗੈਰ ਹਾਜ਼ਰੀ ਵਿੱਚ ਉਸ ਦਾ ਸਮਾਨ ਕਿਸੇ ਹੋਰ ਜਗ੍ਹਾ ਤੇ ਰਖ ਦਿਤਾ। ਇਹੋ ਜਿਹਾ ਟਰੀਟਮੈਂਟ ਐਮ. ਐਲ. ਏਜ਼ ਨਾਲ ਨਹੀਂ ਹੋਣਾ ਚਾਹੀਦਾ। ਅਸੀਂ ਤੁਹਾਡੇ ਸਾਥੀ ਹਾਂ ਅਤੇ ਸਾਡੀ ਪੋਜ਼ੀਸ਼ਨ ਤੁਸੀਂ ਹੀ ਬਣਾਉਣੀ ਹੈ। ਹੋਰ ਤਾਂ ਸਾਨੂੰ ਕੁਝ ਨਹੀਂ ਮਿਲਦਾ ਪਰ ਇੱਜ਼ਤ, ਰਿਸਪੈਕਟ ਤਾਂ ਸਾਨੂੰ ਮਿਲਦੀ ਰਹੇ। ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਸਪੋਰਟ ਕਰਦਾ ਹਾਂ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** (ਬਟਾਲਾ): ਡਿਪਟੀ ਸਪੀਕਰ ਸਾਹਿਬ, ਮੈਂ 2-3 ਸੁਜੈਸ਼ਨਜ਼ ਦੇਣੀਆਂ ਚਾਹੁੰਦਾ ਹਾਂ। ਹਰ ਸੈਸ਼ਨ ਵਿਚ ਕੁਝ ਨਾ ਕੁਝ ਪ੍ਰਾਬਲਮ ਆਉਂਦੀ ਹੈ। ਬੇਸੀਕਲੀ 2-3 ਪ੍ਰਿੰਸੀਪਲਜ਼ ਸੈਟ ਹੋਣੇ ਚਾਹੀਦੇ ਹਨ। ਮੈਂ ਪਿਛਲੀ ਵਾਰੀ ਵੀ ਬੋਲਦਿਆਂ ਇਹ ਗਲ ਕਹੀ ਸੀ ਕਿ ਐਮ. ਐਲ. ਏਜ਼ ਔਰ ਮਨਿਸਟਰ ਦੇ ਅਮਾਲੂਮੈਂਟਸ ਇਤਨੇ ਮੀਗਰ ਹਨ ਕਿ ਸਾਨੂੰ ਦੱਸਦਿਆਂ ਹੀ ਸ਼ਰਮ ਆਉਂਦੀ ਹੈ। ਇਕ ਮਨਿਸਟਰ ਨੂੰ 1500 ਰੁਪਿਆ ਮਹੀਨਾ ਮਿਲਦਾ ਹੈ ਜਦ ਕਿ ਇਕ ਅਸਿਸਟੈਂਟ ਦੀ ਤਨਖਾਹ ਜਾਂ ਉਸ ਦੇ ਆਪਣੇ ਪ੍ਰਾਈਵੇਟ ਸੈਕਟਰੀ ਦੀ ਤਨਖਾਹ ਮਨਿਸਟਰ ਸਾਹਿਬ ਤੋਂ ਵੱਧ ਹੁੰਦੀ ਹੈ। ਲੈਜਿਸਲੇਟਰ ਦਾ ਕੰਮ ਹੋਲ ਟਾਈਮ ਹੈ। ਮੈਂ ਹਾਈਕੋਰਟ ਵਿੱਚ ਪ੍ਰੈਕਟਿਸ ਕਰਦਾ ਹਾਂ। ਪਰ ਹੁਣ ਮੈਂ ਨਹੀਂ ਕਰ ਸਕਦਾ। ਇਹ ਨਹੀਂ ਕਿ ਲੀਗਲੀ ਮੈਨੂੰ ਕੋਈ ਬਾਰ ਹੈ, ਮੇਰੇ ਕੋਲ ਇਤਨਾ ਟਾਈਮ ਨਹੀਂ ਹੈ ਕਿ ਮੈਂ ਪ੍ਰੈਕਟਿਸ ਉਥੇ ਕਰ ਸਕਾਂ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਤੁਸੀਂ 4-5 ਬੰਦਿਆਂ ਦੀ ਇਕ ਕਮੇਟੀ ਬਣਾ ਦਿਓ ਜਿਹੜੀ ਐਮ. ਐਲ. ਏਜ਼ ਔਰ ਮਨਿਸਟਰਜ਼ ਦੇ ਪਰਕਸ ਲਈ ਡਿਸੀਜ਼ਨ ਲਵੇ। ਮੈਂ ਇਹ ਵੀ ਪ੍ਰੋਪੋਜ਼ ਕਰਦਾ ਹਾਂ ਕਿ ਇਸ ਨੂੰ

ਪਾਰਲੀਮੈਂਟ ਨਾਲ ਲਿੰਕ ਕਰ ਦਿਓ ਤਾਂ ਕਿ ਜਦੋਂ ਉਥੇ ਕੋਈ ਵਾਧਾ ਹੋਵੇ ਤਾਂ ਇਥੇ ਵੀ ਵੱਧ ਜਾਵੇ। ਜਿਸ ਤਰ੍ਹਾਂ ਡੀ. ਏ. ਵਗੈਰਾ ਵਾਸਤੇ ਤੁਸੀਂ ਕੀਤਾ ਹੈ ਉਸੇ ਤਰ੍ਹਾਂ ਸਾਡੇ ਵਾਸਤੇ ਵੀ ਤੁਸੀਂ ਪ੍ਰਿੰਸੀਪਲੀ ਕੋਈ ਫੈਸਲਾ ਕਰੋ। ਇਕ ਅਮੈਂਡਮੈਂਟ ਹੋਵੇ ਅਤੇ ਕੌਂਸਿਲ ਆਫ ਮਨਿਸਟਰਜ਼ ਵਿੱਚ ਇਕ ਪ੍ਰਿੰਸੀਪਲੀ ਫੈਸਲਾ ਹੋਣਾ ਚਾਹੀਦਾ ਹੈ ਕਿ ਜੋ ਕੁਝ ਉਥੇ ਹੋਵੇ ਇਥੇ ਵੀ ਹੋਣਾ ਚਾਹੀਦਾ ਹੈ। ਦੂਸਰਾ ਮੈਂ ਲਿਖ ਕੇ ਦਿਤਾ ਸੀ ਕਿ ਇਹ ਇਹ ਰਿਆਇਤਾਂ ਸਾਨੂੰ ਦੇਣੀਆਂ ਚਾਹੀਦੀਆਂ ਹਨ। ਮੇਰੇ ਸਾਥੀ ਸ੍ਰੀ ਓਮ ਪ੍ਰਕਾਸ਼ ਜੀ ਨੇ ਵੀ ਕਿਹਾ ਹੈ ਕਿ ਸਾਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ। ਜਦੋਂ ਲੈਜਿਸਲੇਟਰਜ਼ ਟਰੈਵਲ ਕਰਦੇ ਹਨ ਤਾਂ ਉਨ੍ਹਾਂ ਨੂੰ ਠਹਿਰਨ ਵਾਸਤੇ ਜੇ ਕੋਈ ਪ੍ਰਬੰਧ ਨਹੀਂ ਹੁੰਦਾ ਤਾਂ ਉਨ੍ਹਾਂ ਦੀ ਮਾੜੀ ਹਾਲਤ ਹੁੰਦੀ ਹੈ। ਇਕ ਵਾਰੀ ਜਦੋਂ ਅਸੀਂ ਗੋਆ ਗਏ ਸੀ ਤਾਂ ਜਿਹੜਾ ਅਫ਼ਸਰ ਮੇਰੇ ਨਾਲ ਗਿਆ ਉਹ ਤਾਂ 200 ਰੁਪਏ ਦੇ ਕਮਰੇ ਵਿੱਚ ਠਹਿਰਿਆ ਪਰ ਅਸੀਂ 30 ਰੁਪਏ ਵਾਲਾ ਲਭਦੇ ਰਹੇ ਕਿਉਂਕਿ ਸਾਨੂੰ ਮਿਲਣੇ ਹੀ ਸਾਰੇ 45 ਰੁਪਏ ਸੀ। ਸੋ ਇਹ ਬੜਾ ਚੰਗਾ ਇਸ ਸਰਕਾਰ ਨੇ ਕੀਤਾ ਹੈ ਜੋ ਸਾਨੂੰ ਰਿਆਇਤ ਦਿਤੀ ਹੈ।

ਇਕ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਫੈਸਲੇ ਜਨਰਲ ਪ੍ਰਪਜ਼ਜ਼ ਕਮੇਟੀ ਵਿੱਚ ਲਏ ਜਾਣ ਉਸ ਕਮੇਟੀ ਦੀ ਸੈਂਕਟਿਟੀ [ਨੂੰ] ਕਾਇਮ ਰਖਿਆ ਜਾਵੇ। ਅਸੀਂ ਜਿਹੜੀ ਕਮੇਟੀ ਬਣਾਈ ਹੈ ਉਸ ਦੇ ਵਿਚ ਚੇਅਰਮੈਨ ਸਪੀਕਰ ਸਾਹਿਬ ਹੋਣ, ਸਾਰੀਆਂ ਕਮੇਟੀਆਂ ਦੇ ਚੇਅਰਮੈਨ ਉਸ ਦੇ ਮੈਂਬਰ ਹੋਣ, ਸਾਰੀਆਂ ਪੋਲੀਟੀਕਲ ਪਾਰਟੀਆਂ ਦੇ ਲੀਡਰ ਉਸ ਦੇ ਮੈਂਬਰ ਹੋਣ ਅਤੇ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਮੈਂਬਰ ਹੋਣ ਅਤੇ ਉਸ ਦੇ ਵਿਚ ਫਾਈਨੈਂਸ ਮਨਿਸਟਰ ਸਾਹਿਬ ਨੂੰ ਬੁਲਾ ਕੇ ਉਥੇ ਬੈਠ ਕੇ ਫੈਸਲੇ ਕਰਵਾ ਲਏ ਜਾਣ, ਫਿਰ ਇਹ ਨਹੀਂ ਹੋਣਾ ਚਾਹੀਦਾ ਕਿ ਉਸ ਕਮੇਟੀ ਦੇ ਡਿਸੀਜ਼ਨ ਜਿਹੜੇ ਹੋਣ ਉਨ੍ਹਾਂ ਨੂੰ ਇਕ ਅਸਿਸਟੈਂਟ ਜਾਂ ਕਲਰਕ ਨੂੰ ਦੇ ਦੇਈਏ ਅਤੇ ਉਹ ਉਸ ਤੇ ਆਪਣੇ ਰਿਮਾਰਕਸ ਕਰਨ, ਇਹ ਠੀਕ ਨਹੀਂ ਹੈ। ਸਾਨੂੰ ਵੀ ਦੋ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ ' right to work and right to do our duty ' ਅਸੀਂ ਕੰਮ ਕਰਦੇ ਹਾਂ। ਸਾਨੂੰ ਆਪਣੇ ਫੈਮਿਲੀ ਮੈਂਬਰਜ਼ ਨੂੰ ਜਾਂ ਦੂਸਰਿਆਂ ਨੂੰ ਚਿੱਠੀ ਪੱਤਰ ਲਿਖਣ ਲਈ ਇਕ ਪੀ. ਏ. ਜ਼ਰੂਰ ਮਿਲਣਾ ਚਾਹੀਦਾ ਹੈ ਜਿਹੜਾ ਹੋਲ ਟਾਈਮ ਹੋਵੇ ਅਤੇ ਜਿਹੜਾ ਸਾਡਾ ਸਾਰਾ ਕੁਝ ਲਿਖੇ। ਦੂਸਰਾ ਮੈਂ ਇਹ ਕਹਿਣਾ ਚਾਹੁੰਦਾ ਹਾਂ, ਗੁਪਤਾ ਸਾਹਿਬ ਨੇ ਵੀ ਕਿਹਾ ਹੈ ਕਿ ਕਾਰ ਦੇ ਲਈ ਸਾਨੂੰ ਡੇਢ ਰੁਪਿਆ ਫੀ ਕਿਲੋਮੀਟਰ ਦੇਣਾ ਚਾਹੀਦਾ ਹੈ। ਤੁਸੀਂ ਅਫ਼ਸਰਾਂ ਨੂੰ ਲੋਕਲ ਮਾਈਲੇਜ ਅਲਾਓ ਕਰ ਦਿਤੀ ਹੈ, ਸਾਨੂੰ ਵੀ ਕਰ ਦਿਓ। ਸਾਨੂੰ ਕਾਰ, ਡਰਾਈਵਰ ਦਾ ਖਰਚਾ ਦੇ ਦਿਓ। ਅਸੀਂ ਕੋਈ ਟੀ. ਏ. ਨਹੀਂ ਲੈਂਦੇ। ਤੁਸੀਂ ਆਈ. ਏ. ਐਸ. ਅਫ਼ਸਰਾਂ ਨੂੰ 400 ਕਿਲੋਮੀਟਰ ਤਕ ਅਲਾਓ ਕੀਤਾ ਹੈ ਕਿ ਉਹ 25 ਪੈਸੇ ਦੇ ਹਿਸਾਬ ਨਾਲ ਟਰੈਵਲ ਕਰ ਸਕਦੇ ਹਨ। ਸਾਨੂੰ ਹਲਕੇ ਵਿਚ 8–10 ਪਿੰਡਾਂ ਵਿੱਚ ਜਾਣਾ ਪੈਂਦਾ ਹੈ ਔਰ ਇਕੱਲਾ ਵਿਆਹ ਸ਼ਾਦੀਆਂ ਦੇ ਸ਼ਗਣਾਂ ਤੇ ਹੀ 150–200 ਰੁਪਏ ਮਹੀਨੇ ਦਾ ਘੱਟ ਤੋਂ ਘੱਟ ਸਾਡਾ ਖਰਚਾ ਆ ਜਾਂਦਾ ਹੈ। ਜੇ ਬਾਬੇ ਨੂੰ ਮੱਥਾ ਟੇਕਣਾ ਹੈ ਤਾਂ ਉਹ ਅਲਗ ਹੈ। ਇਸ ਲਈ ਮੇਰੀ ਰਾਏ ਹੈ ਕਿ ਹੁਣ ਵਕਤ ਆ ਗਿਆ ਹੈ ਕਿ ਸਾਨੂੰ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ। ਹੁਣ ਜੇ ਹੋਰ ਕੁਝ ਨਹੀਂ ਕਰਨਾ ਤਾਂ ਅੱਜ ਪ੍ਰਿੰਸੀਪਲੀ ਇਕ ਕਮੇਟੀ ਅਨਾਉਂਸ ਕਰ ਦਿਓ ਜਿਹੜੀ ਲੈਜਿਸਲੇਟਰਜ਼ ਨੂੰ ਫੈਸਿਲਟੀਜ਼ ਦੇਣ ਲਈ ਡਿਸੀਜ਼ਨ ਲਏ। ਹਿਮਾਚਲ ਪ੍ਰਦੇਸ਼ ਸਟੇਟ ਨੇ ਇਹ ਕਮੇਟੀ ਬਣਾ ਦਿਤੀ ਹੈ ਜਿਹੜੀ ਇਸ ਦੇ ਬਾਰੇ ਡਿਸੀਜ਼ਨ ਕਰੇਗੀ। ਬਾਕੀ ਮੈਂ ਇਹ ਕਹਾਂਗਾ ਕਿ ਪਾਰਲੀਮੈਂਟ ਦੇ ਮੈਂਬਰ ਦੇ ਨਾਲ ਲਿੰਕ ਕਰਕੇ ਕਰੋ। ਰੇਲਵੇ ਕੂਪਨ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨੇ ਮਿਲਦੇ ਹਨ ਉਹ ਜ਼ਾਇਆ ਜਾਂਦੇ ਹਨ। ਰੇਲਵੇ ਅਥਾਰਿਟੀ ਤੋਂ ਲਿਖ ਕੇ ਆਇਆ ਹੈ ਕਿ 3 ਸਾਲ ਮਿਆਦ ਵਧਾਈ ਜਾ ਸਕਦੀ ਹੈ ਪਰ ਡਿਪਾਰਟਮੈਂਟ ਨੂੰ ਪਤਾ ਨਹੀਂ ਕੀ ਗਲ ਹੈ। ਸਟੈਂਪ ਡਿਊਟੀ ਬਾਰੇ

[ਸ੍ਰੀ ਗੋਪਾਲ ਕ੍ਰਿਸ਼ਨ ਚਤਰਥ]

ਕਿਹਾ ਗਿਆ ਹੈ। ਪਾਂਡੇ ਸਾਹਿਬ ਕਹਿੰਦੇ ਹਨ ਕਿ ਤੇਜ਼ੀ ਨਾਲ ਕਰਵਾ ਰਹੇ ਹਾਂ। ਜਦੋਂ ਇਹ ਐਮ. ਐਲ. ਏ. ਸਨ, ਇਨ੍ਹਾਂ ਦੀ ਕਿਰਪਾ ਨਾਲ ਕੰਮ ਸ਼ੁਰੂ ਹੋਇਆ ਸੀ। ਅਸੀਂ ਉਮੀਦ ਰਖਦੇ ਹਾਂ ਕਿ ਹੁਣ ਇਹੀ ਇਸ ਨੂੰ ਜਲਦੀ ਤੋਂ ਜਲਦੀ ਕਰਨਗੇ। ਇਤਨੇ ਸੁਜੈਸ਼ਨ ਦਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਸਰਦਾਰ ਬੀਰਦਵਿੰਦਰ ਸਿੰਘ** (ਸਰਹਿੰਦ): ਡਿਪਟੀ ਸਪੀਕਰ ਸਾਹਿਬ, ਚਤਰਥ ਸਾਹਿਬ ਨੇ ਬੜੇ ਅਛੇ ਸੁਜੈਸ਼ਨਜ਼ ਦਿੱਤੇ ਹਨ ਔਰ ਗੁਪਤਾ ਸਾਹਿਬ ਨੇ ਵੀ ਬੜੇ ਜਾਇਜ਼ ਨੁਕਤੇ ਉਠਾਏ ਹਨ। ਮੈਂ ਤਾਂ ਇਕ ਇਹੀ ਸੁਜੈਸ਼ਨ ਦੇਣਾ ਚਾਹੁੰਦਾ ਹਾਂ ਕਿ ਹਰ ਇਕ ਹਲਕੇ ਵਿੱਚ ਐਮ. ਐਲ. ਏ. ਲਈ ਇਕ ਪੱਕਾ ਸਰਕਾਰੀ ਮਕਾਨ ਬਣਾ ਦਿਤਾ ਜਾਵੇ ਕਿਉਂਕਿ ਨਾਰਮਲੀ ਇਹ ਹੁੰਦਾ ਹੈ ਕਿ ਜਦੋਂ ਕੋਈ ਵੀ ਬੰਦਾ ਐਮ. ਐਲ. ਏ. ਬਣਦਾ ਹੈ ਤਾਂ ਉਸ ਦੇ ਕੋਲ ਸਾਧ ਸੰਗਤ ਇਤਨੀ ਆਉਂਦੀ ਹੈ ਕਿ ਉਸਨੂੰ ਇਕ ਅੱਧਾ ਕਮਰਾ ਤਾਂ ਉਨ੍ਹਾਂ ਦੇ ਬੈਠਣ ਉਠਣ ਵਾਸਤੇ ਬਣਾਉਣਾ ਹੀ ਪੈਂਦਾ ਹੈ। ਉਨ੍ਹਾਂ ਦੇ ਕੋਲ ਪਹਿਲਾਂ ਇਤਨੀ ਜਗ੍ਹਾ ਨਹੀਂ ਹੁੰਦੀ ਇਸ ਲਈ ਉਸ ਨੂੰ ਇਕ ਅੱਧਾ ਕਮਰਾ ਜ਼ਰੂਰ ਬਣਾਉਣਾ ਪੈਂਦਾ ਹੈ। ਮਕਾਨ ਦੀ ਥੁੜ ਕਰਕੇ ਲੋਕਾਂ ਵਿਚ ਬਦਨਾਮੀ ਹੁੰਦੀ ਹੈ। ਮੇਰਾ ਸੁਝਾਓ ਹੈ ਕਿ ਹਰ ਕੰਸਟੀਚੁਐਂਸੀ ਵਿਚ ਇਕ ਸਰਕਾਰੀ ਮਕਾਨ ਬਣਾਇਆ ਜਾਏ। ਜਿਹੜਾ ਐਮ. ਐਲ. ਏ. ਬਣੇ ਉਸ ਵਿਚ ਚਲਾ ਜਾਏ। ਉਹ ਮਕਾਨ ਸੈਂਟਰਲੀ ਲੋਕੇਟਿਡ ਹੋਵੇ। ਉਸ ਦੇ ਵਿਚ ਐਡੀ-ਕੁਏਟ ਅਰੇਂਜਮੈਂਟ ਹੋਵੇ। ਇਕ ਪੀ. ਏ. ਹੋਵੇ, ਇਕ ਜੀਪ ਹੋਵੇ ਤਾਂ ਕਿ ਐਮ. ਐਲ. ਏ. ਆਪਣੀ ਮਰਜ਼ੀ ਨਾਲ ਆਪਣੇ ਹਲਕੇ ਵਿਚ ਕੰਮ ਕਰ ਸਕੇ। ਇਹ ਜਿਹੜਾ 500 ਰੁਪਿਆ ਸਾਨੂੰ ਦਿਤਾ ਜਾਂਦਾ ਹੈ ਇਸ ਦੇ ਨਾਲ ਕਿਸੇ ਦਾ ਗੁਜ਼ਾਰਾ ਨਹੀਂ ਹੁੰਦਾ। ਭਾਵੇਂ ਜੋ ਮਰਜ਼ੀ ਕੋਈ ਕਹੀ ਜਾਏ। 500 ਰੁਪਏ ਤਾਂ ਇਕ ਚਪੜਾਸੀ ਦੀ ਤਨਖਾਹ ਹੁੰਦੀ ਹੈ।

ਇਕ ਗਲ ਹੋਰ। ਉਂਜ ਤਾਂ ਆਪਣੇ ਬਾਰੇ ਬੋਲਣਾ ਬੜਾ ਅਜੀਬ ਲਗਦਾ ਹੈ। ਇਕ ਸੁਝਾਓ ਚਤਰਥ ਸਾਹਿਬ ਨੇ ਦਿਤਾ ਹੈ ਮੈਨੂੰ ਉਮੀਦ ਹੈ ਕੇ ਉਸ ਨੂੰ ਪ੍ਰਵਾਨ ਕੀਤਾ ਜਾਏਗਾ। ਮੈਂ ਮੁੱਖ ਮੰਤਰੀ ਜੀ ਨੂੰ ਅਤੇ ਖਜ਼ਾਨਾ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਸਾਰਾ ਕੁਝ ਪਾਰਲੀਆਮੈਂਟ ਨਾਲ ਲਿੰਕ ਕਰ ਦਿਓ। ਜੇਕਰ ਪਾਰਲੀਆਮੈਂਟ ਨਾਲ ਲਿੰਕ ਹੋ ਗਏ ਤਾਂ ਜਿਹੜੀ ਉਥੇ ਰੀਸ਼ਫਲਿੰਗ ਹੁੰਦੀ ਹੈ ਇਥੇ ਵੀ ਹੋ ਜਾਏ ਅਤੇ ਜਦੋਂ ਉਥੇ ਵਾਧਾ ਹੋਵੇ ਉਹ ਸਾਡੇ ਵੀ ਹੋ ਜਾਏ। ਉਸ ਦੇ ਮੁਤਾਬਿਕ ਸਾਡੇ ਦੋ ਵਾਧੇ ਡਿਊ ਹਨ ਉਹ ਕਰ ਦਿਤੇ ਜਾਣ। ਧੰਨਵਾਦ।

**ਸਿਹਤ ਅਤੇ ਪਰਿਵਾਰ ਕਲਿਆਣ ਮੰਤਰੀ** (ਸ੍ਰੀ ਜੋਗਿੰਦਰ ਪਾਲ ਪਾਂਡੇ): ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਨਾਲ ਸਾਡੇ ਜਿਹੜੇ ਅਸੈਂਬਲੀ ਦੇ ਮੈਂਬਰਜ਼ ਹਨ ਉਨ੍ਹਾਂ ਦਾ ਕੁਝ ਟੀ. ਏ. ਵਿਚ ਵਾਧਾ ਹੈ। ਜਿਹੜੀਆਂ ਉਨ੍ਹਾਂ ਦੀਆਂ ਮੀਟਿੰਗਜ਼ ਦੂਰ ਦਰਾਜ ਹੁੰਦੀਆਂ ਹਨ ਉਥੇ ਪਹੁੰਚਣ ਤੋਂ ਇਕ ਦਿਨ ਪਹਿਲਾਂ ਅਤੇ ਵਾਪਸ ਆਉਣ ਤਕ ਇਕ ਦਿਨ ਦਾ ਪਹਿਲਾਂ ਟੀ. ਏ. ਡੀ. ਏ. ਮਿਲਦਾ ਸੀ। ਉਸ ਨੂੰ ਕੁਝ ਵਧਾਇਆ ਗਿਆ ਹੈ। ਜਿਹੜੀਆਂ ਮੀਟਿੰਗਾਂ ਪੰਜਾਬ ਤੋਂ ਬਾਹਰ ਯੂ. ਟੀ. ਵਗੈਰਾ ਵਿਚ ਹੋਣਗੀਆਂ ਉਸ ਦੇ ਵਿਚ 25% ਦਾ ਡੀ. ਏ. ਵਿਚ ਵਾਧਾ ਕੀਤਾ ਹੈ ਜਿਸ ਤਰ੍ਹਾਂ ਗੌਰਮਿੰਟ ਮੁਲਾਜ਼ਮਾਂ ਨੂੰ ਮਿਲਦਾ ਹੈ। ਦੂਸਰੇ ਡਿਪਟੀ ਸਪੀਕਰ ਸਾਹਿਬ, ਸਾਡੇ ਐਮ. ਐਲ. ਏ. ਸਾਹਿਬਾਨ ਕਈ ਥਾਵਾਂ ਤੇ ਜਾਂਦੇ ਹਨ ਜਿਥੇ ਜਗ੍ਹਾ ਦੀ ਬੜੀ ਕਿਲਤ ਹੁੰਦੀ ਹੈ ਜਿਸ ਤਰ੍ਹਾਂ ਚਤਰਥ ਸਾਹਿਬ ਨੇ ਦਸਿਆ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਨੂੰ ਬਾਹਰ ਜਾ ਕੇ ਪ੍ਰੇਸ਼ਾਨ ਹੋਣਾ ਪਿਆ ਕਿਉਂਕਿ ਸਭ ਕੁਝ ਡੀ. ਏ. ਵਿਚੋਂ ਹੀ ਪੂਰਾ ਕਰਨਾ ਹੁੰਦਾ ਹੈ। ਇਸ ਦਾ ਵੀ ਕੁਝ ਵਧਾਇਆ ਹੈ। ਜਿਹੜੇ ਅਫ਼ਸਰ ਦੋ ਹਜ਼ਾਰ ਤੋਂ 2500 ਰੁਪਏ ਤੱਕ ਲੈਂਦੇ ਹਨ ਉਸ ਦੇ ਮੁਤਾਬਿਕ ਕੀਤਾ ਜਾਏ। ਇਹ ਬੰਬਈ, ਕਲਕਤਾ,

ਮਦਰਾਸ, ਦਿੱਲੀ ਅਤੇ ਸ਼ਿਮਲਾ ਲਈ ਹੈ। ਇਥੇ ਇਨ੍ਹਾਂ ਨੂੰ 150 ਰੁਪਏ ਪ੍ਰਤੀ ਕਮਰਾ ਰੋਜ਼ ਲਈ ਅਤੇ ਹਿੰਦੁਸਤਾਨ ਦੀਆਂ ਬਾਕੀ ਥਾਵਾਂ ਤੇ 75 ਰੁਪਏ ਰੋਜ਼ ਦੇ ਜਾਂ ਜੋ ਐਕਚੂਅਲ ਹੋਇਆ ਜਿਹੜਾ ਵੀ ਘੱਟ ਹੋਵੇਗਾ ਦਿਤਾ ਜਾਏ।

ਇਸ ਦੇ ਨਾਲ ਹੀ ਖੁਦਾ ਨਾ ਕਰੇ ਅਗਰ ਮੌਜੂਦਾ ਐਮ. ਐਲ. ਏ. ਜਿਸ ਨੇ ਮਕਾਨ ਬਣਾਉਣ ਲਈ ਕੋਈ ਕਰਜ਼ਾ ਲਿਆ ਹੋਇਆ ਹੋਵੇਗਾ ਔਰ ਅਗਰ ਉਸ ਦੀ ਡੈਥ ਹੋ ਜਾਏ ਤਾਂ ਕਰਜ਼ੇ ਦੀ ਰਕਮ ਸਮੇਤ ਇੰਟਰੈਸਟ ਮਾਫ ਕੀਤੀ ਜਾਏ। ਇਸ ਬਿਲ ਰਾਹੀਂ ਚਾਰ ਸੁਵਿਧਾਵਾਂ ਐਮ. ਐਲ. ਏ. ਸਾਹਿਬਾਨ ਨੂੰ ਦਿਤੀਆਂ ਜਾਣੀਆਂ ਹਨ।

ਇਥੇ ਬਹੁਤ ਸਾਰੇ ਸੁਝਾਓ ਦਿਤੇ ਗਏ ਹਨ ਔਰ ਕੁਝ ਪੈਟਰਨ ਦਾ ਵੀ ਜ਼ਿਕਰ ਕੀਤਾ ਗਿਆ ਹੈ ਅਤੇ ਇਹ ਵੀ ਕਿਹਾ ਗਿਆ ਹੈ ਕਿ ਪਾਰਲੀਆਮੈਂਟ ਨਾਲ ਲਿੰਕ ਕਰ ਦਿਤਾ ਜਾਏ। ਮੈਂ ਆਪਣੇ ਮੈਂਬਰ ਸਾਥੀਆਂ ਨੂੰ ਇਕ ਗਲ ਕਹਿ ਸਕਦਾ ਹਾਂ ਕਿ ਇਹ ਸੈਕੰਡ ਟਾਈਮ ਹੈ ਜਦੋਂ 1980 ਤੋਂ ਕਾਂਗਰਸ ਦੀ ਸਰਕਾਰ ਸਰਦਾਰ ਦਰਬਾਰਾ ਸਿੰਘ ਦੇ ਜ਼ੇਰੇ ਸਾਇਆ ਬਣੀ ਹੈ। ਇਸ ਨੇ ਕੁਝ ਰਿਆਇਤਾਂ ਜਾਂ ਫੈਸਿਲਟੀਜ਼ ਆਪਣੇ ਐਮ. ਐਲ. ਏਜ਼ ਨੂੰ ਦਿਤੀਆਂ ਹਨ ਔਰ ਹੋਰ ਫੈਸਿਲਟੀਜ਼ ਮਿਲਣ ਦਾ ਮੁਕਾਮ ਹੈ। ਸਰਕਾਰ ਨਾਲ ਸਲਾਹ ਮਸ਼ਵਰੇ ਕਰਨ ਅਤੇ ਤਬਾਦਲਾ ਏ ਖਿਆਲਤ ਕਰਨ ਨਾਲ ਪਤਾ ਲਗੇਗਾ। ਇਹ ਇਸ ਲਈ ਕੀਤਾ ਗਿਆ ਹੈ ਤਾਂਕਿ ਮੈਂਬਰ ਸਾਹਿਬਾਨ ਦੀ ਡਿਗਨਟੀ ਅਤੇ ਵਕਾਰ ਕਾਇਮ ਰਹੇ। ਇਸ ਤੋਂ ਜ਼ਿਆਦਾ ਮੈਂ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ ਅਤੇ ਇਤਨਾ ਕਹਿੰਦਾ ਹਾਂ ਕਿ ਇਹ ਜਿਹੜੀਆਂ ਫੈਸਿਲਟੀਜ਼ ਮਿਲ ਰਹੀਆਂ ਹਨ ਇਹ ਤਾਂ ਲਈਆਂ ਜਾਣ ਔਰ ਬਾਕੀ ਟਾਈਮ ਟੂ ਟਾਈਮ ਅਗਰ ਕੋਈ ਚੀਜ਼ ਆਵੇਗੀ ਉਹ ਜ਼ਰੂਰ ਵੇਖਾਂਗੇ। ਜਿਸ ਤਰ੍ਹਾਂ ਇਹ ਮਨ ਗਏ ਹਾਂ ਉਹ ਵੀ ਮਨਾਂਗੇ। ਜੇਕਰ ਕੋਈ ਹੋਰ ਗਲ ਹੋਵੇਗੀ ਤਾਂ ਉਸ ਤੇ ਵੀ ਵਿਚਾਰ ਕੀਤਾ ਜਾ ਸਕਦਾ ਹੈ।

**Mr. Deputy Speaker :** Question is—

That the Punjab Legislative Assembly (Allowances of Members) Amendment Bill be taken into consideration at once.

*The motion was carried.*

**Mr. Deputy Speaker :** Now the House will proceed to consider the Bill Clause by Clause.

Is it the pleasure of the House that all the Clauses of the Bill be put to the vote of the House together?

(*Voices : Yes, Yes.*)

## CLAUSE 2, CLAUSE 3 AND CLAUSE 1

**Mr. Deputy Speaker :** Question is—

That Clause 2, Clause 3 and Clause 1 stand part of the Bill.

*The motion was carried.*

## TITLE

**Mr Deputy Speaker :** Question is—

That Title be the Title of the Bill.

*The motion was carried.*

**Health Minister (Shri Joginder Pal Pandey)** : Sir, I beg to move—

That the Punjab Legislative Assembly (Allowances of Members) Amendment Bill be passed.

**Mr. Deputy Speaker** : Motion moved—

That the Punjab Legislative Assembly (Allowances of Members) Amendment Bill be passed.

**Mr. Deputy Speaker** : Question is—

That the Punjab Legislative Assembly (Allowances of Members) Amendment Bill be passed.

*The motion was carried.*

**Mr. Deputy Speaker** : The House stands adjourned till 9.00 A.M. on Saturday, the 26th March, 1983.

*5.26 P.M. *(The Sabha then *adjourned till 9.00 A.M. on Saturday, the 26th March, 1983)*

# APPENDIX I
# TO
# PUNJAB VIDHAN SABHA DEBATES

**Dated 25th March, 1983**

**(Afternoon Sitting)**

*Vol. VI—No.* 16

## STARRED QUESTIONS AND ANSWERS

### Installation of Cooperative Mills in the State

***1960. Shri Gopal Krishan Chatrath**
**Sardar Harcharan Singh Hero** } Will the Minister of State for Cooperation be pleased to state the details of Spinning Mills, Sugar Mills, Milk Plants and Ginning Factories newly installed by the Cooperative Department during the period from June, 1980 to-date in the State, district-wise ?

**ਸਰਦਾਰ ਬੀਰ ਪਾਲ ਸਿੰਘ : ਸਪਿਨਿੰਗ ਮਿੱਲਜ਼** ਅਬੋਹਰ, ਸਪਿਨਿੰਗ ਮਿੱਲ ਨੇ ਅਕਤੂਬਰ 1982 ਵਿਚ ਉਤਪਾਦਨ ਸ਼ੁਰੂ ਕਰ ਦਿੱਤਾ ਸੀ । ਇਸ ਤੋਂ ਇਲਾਵਾ ਸਪਿਨਿੰਗ ਮਿਲਜ਼ ਮਲੋਟ ਮਾਨਸਾ, ਗੋਇੰਦਵਾਲ, ਤਪਾ ਅਤੇ ਨਕੋਦਰ ਲਗਾਈਆਂ ਜਾਣਗੀਆਂ ।

**ਖੰਡ ਮਿੱਲਾਂ** :—ਜੂਨ 1980 ਤੋਂ ਸਹਿਕਾਰੀ ਖੇਤਰ ਵਿਚ ਕੋਈ ਖੰਡ ਮਿਲ ਨਹੀਂ ਲਗਾਈ ਗਈ ਲੇਕਿਨ ਪਟਿਆਲਾ ਅਤੇ ਫਾਜ਼ਿਲਕਾ ਵਿਖੇ ਖੰਡ ਮਿਲਾਂ ਲਗਾਈਆਂ ਜਾਣਗੀਆਂ ।

**ਮਿਲਕ ਪਲਾਂਟ** :—ਜੂਨ 1980 ਤੋਂ ਹੁਣ ਤਕ ਕੋਈ ਮਿਲਕ ਪਲਾਂਟ ਸਹਿਕਾਰੀ ਖੇਤਰ ਵਿਚ ਚਾਲੂ ਨਹੀਂ ਕੀਤਾ ਗਿਆ ਲੇਕਿਨ ਗੁਰਦਾਸਪੁਰ ਵਿਖੇ ਮਿਲਕ ਪਲਾਂਟ ਦੀ ਉਸਾਰੀ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਫਿਰੋਜ਼ਪੁਰ ਵਿਖੇ ਵੀ ਪਲਾਂਟ ਲਗਾਇਆ ਜਾਵੇਗਾ ।

**ਜਿਨਿੰਗ ਫੈਕਟਰੀਆਂ** :—ਜਿਨਿੰਗ ਫੈਕਟਰੀਆਂ ਸਰਦੂਲ ਗੜ੍ਹ, ਰਾਮਪੁਰਾ ਫੂਲ, ਜੈਤੋ ਅਤੇ ਗਿਦੜਬਾਹਾ ਮਾਰਕਫੈਡ ਵਲੋਂ 1980-82 ਦੇ ਸਮੇਂ ਚਾਲੂ ਕੀਤੀਆਂ ਗਈਆਂ ਹਨ । ਇਕ ਜਿਨਿੰਗ ਫੈਕਟਰੀ ਕੋਟਕਪੂਰਾ, ਜਨਵਰੀ 1982 ਵਿਚ ਚਾਲੂ ਹੋ ਗਈ ਹੈ । ਰਾਮਾ ਮੰਡੀ ਅਤੇ ਧੂਰੀ ਵਿਖੇ ਵੀ ਮਿਲਾਂ ਲਗਾਈਆਂ ਜਾਣਗੀਆਂ ਅਤੇ ਇਹ ਮਿਲਾਂ ਜਲਦੀ ਹੀ ਉਤਪਾਦਨ ਸ਼ੁਰੂ ਕਰ ਦੇਣਗੀਆਂ ।

## FAKE LIQUOR PERMIT

***2039. Comrade Raj Kumar :** Will the Minister for Finance be pleased to state whether the Excise and Taxation Commissioner, Punjab, received a letter from a Legislator in July, 1982 regarding a fake liquor permit case at Gurdaspur ; if so, the details thereof and the action taken or proposed to be taken thereon ?

**Doctor Kewal Krishan :** Yes, please. The letter was written by Comrade Raj Kumar M.L.A. himself wherein he pleaded for the reinstatement of a suspended official, namely, Shri Rajinder Singh, Clerk of the office of Excise and Taxation Officer, Batala. Shri Rajinder Singh , Clerk, has since been reinstated into service by the Assistant Excise and Taxation Commissioner, Gurdaspur *vide* his order dated 20th October, 1982.

# APPENDIX II
# TO
# PUNJAB VIDHAN SABHA DEBATE

**Dated 25th March, 1983**

**(Afternoon Sitting)**

*Vol. VI—No.* 16

## STARRED QUESTION AND ANSWER

### Old Age Pension

***2307. Sardar Gurnaib Singh Brar:** Will the Minister for Welfare and Labour be pleased to state—

(a) the number of Old Age Pensions sanctioned in the State during the financial years 1981-82 and 1982-83 (to-date) district wise;

(b) the district wise details of such cases in which the Pensions were discontinued during the said period and the reasons thereof ?

**ਚੌਧਰੀ ਜਗਤ ਰਾਮ :** ਮੰਗੀ ਗਈ ਸੂਚਨਾ ਹੇਠਾਂ ਲਿਖੀ ਜਾਂਦੀ ਹੈ :—

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਪਰਵਾਨ ਕੀਤੇ ਕੇਸਾਂ ਦੀ ਗਿਣਤੀ | | | ਪੈਨਸ਼ਨ ਬੰਦ ਕੀਤੇ ਗਏ ਕੇਸਾਂ ਦੀ ਗਿਣਤੀ | |
|---|---|---|---|---|---|---|
| (ੳ) | | 1981-82 | 1982-83 (ਮਿਤੀ ਅੰਤ ਤੱਕ) | (ਅ) | 1981-32 | 1982-83 (ਮਿਤੀ ਅੰਤ ਤੱਕ) |
| 1. | ਅੰਮ੍ਰਿਤਸਰ | 1,824 | 927 | | 55 | 51 |
| 2. | ਬਠਿੰਡਾਂ | 1,711 | 216 | | 46 | 22 |
| 3. | ਫਰੀਦਕੋਟ | 1,011 | 860 | | 54 | 47 |
| 4. | ਫਿਰੋਜ਼ਪੁਰ | 1,747 | 265 | | 20 | 18 |
| 5. | ਗੁਰਦਾਸਪੁਰ | 822 | 384 | | 27 | 21 |
| 6. | ਹੁਸ਼ਿਆਰਪੁਰ | 239 | 292 | | 36 | 58 |
| 7. | ਜਲੰਧਰ | 803 | 894 | | 78 | 70 |
| 8. | ਕਪੂਰਥਲਾ | 766 | 301 | | 27 | 16 |
| 9. | ਲੁਧਿਆਣਾ | 172 | 60 | | 28 | — |
| 10. | ਪਟਿਆਲਾ | 981 | 311 | | 16 | 27 |
| 11. | ਰੋਪੜ | [illegible] | 125 | | 18 | 31 |
| 12. | ਸੰਗਰੂਰ | 655 | 701 | | 8 | 3 |
| | ਜੋੜ | 10,928 | 5,336 | | 413 | 364 |

ਕਾਰਨ :—ਜਿਨ੍ਹਾਂ ਕੇਸਾਂ ਵਿਚ ਪੈਨਸ਼ਨ ਬੰਦ ਕੀਤੀ ਗਈ ਹੈ, ਉਨ੍ਹਾਂ ਕੇਸਾਂ ਵਿੱਚ ਜਾਂ ਤਾਂ ਲਾਭ ਪਾਤਰੀ ਮਰ ਚੁੱਕੇ ਹਨ ਜਾਂ ਉਨ੍ਹਾਂ ਦੀ ਆਪਣੀ ਜਾਂ ਪੁਤਰ/ਪੋਤਰਿਆਂ ਦੀ ਆਮਦਨ ਨਿਰਧਾਰਤ ਕੀਤੀ ਆਮਦਨ ਦੀ ਹੱਦ ਤੋਂ ਵੱਧ ਪਾਈ ਗਈ ਸੀ ।

12370/P.V.S.—325 Copies Govt. Press, U.T. Chd.

17

# Punjab Vidhan Sabha Debates

*26th March, 1983*

**Vol. VI—No. 17**

**OFFICIAL REPORT**

CONTENTS

**Saturday, the 26th March, 1983**




Punjab Vidhan Sabha Secretariat, Chandigarh.

Price: Rs.————


41-50

# PUNJAB VIDHAN SABHA

## Saturday, the 26th March, 1983

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A. M. of the Clock. Mr. Speaker (Shri Brij Bhushan Mehra) in the Chair.*

---

## STARRED QUESTIONS AND ANSWERS

### Starred Questions No. *2030 and *2031

**Mr. Speaker :** Extension has been asked for in respect of Starred Questions No. *2030 and *2031.

---

### ਨਿਸ਼ਾਨਵਾਲਾ ਪ੍ਰਸ਼ਨ ਨੰ: 2018

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਛ ਨਹੀਂ ਕੀਤਾ ਗਿਆ )

---

### Awards to Winners of Gold Medals, etc. during Asiad, 1982

***1964. Shri Gopal Krishan Chatrath**
**Sardar Harcharan Singh Hero:** } :Will the Minister for Education be pleased to state whether the Governmet has given awards to players from Punjab who won gold/silver medals, etc. during the Asiad, 1982; if so, the details thereof?

**Sardar Harcharan Singh Ajnala:** No, Sir. The case is under consideration.

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਜਦੋਂ ਨੌਵੇਂ ਏਸ਼ੀਅਨ ਅਥਲੈਟਿਕ ਗੇਮਜ਼ ਚਲ ਰਹੀਆਂ ਸਨ ਤਾਂ ਪੰਜਾਬ ਦੇ ਚੀਫ ਮਨਿਸਟਰ ਨੇ ਇਹ ਅਨਾਊਂਸਮੈਂਟ ਕੀਤੀ ਸੀ ਕਿ ਜਿਹੜੇ ਪਲੇਅਰਜ਼ ਪੰਜਾਬ ਨੂੰ ਬਿਲਾਂਗ ਕਰਦੇ ਹਨ ਅਗਰ ਉਹ ਗੋਲਡ ਮੈਡਲ ਜਿੱਤਣਗੇ ਤਾਂ ਉਨ੍ਹਾਂ ਨੂੰ 1 ਲੱਖ ਰੁਪਿਆ ਦਿੱਤਾ ਜਾਵੇਗਾ । ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਦੂਜੀਆਂ ਸਟੇਟਾਂ ਨੇ ਆਪਣੇ ਸਿਲਵਰ ਅਤੇ ਬਰੌਨਜ਼ ਮੈਡਲ ਲੈਣ ਵਾਲੇ ਪਲੇਅਰਜ਼ ਨੂੰ 50 ਹਜ਼ਾਰ ਅਤੇ 25 ਹਜ਼ਾਰ ਰੁਪਏ ਕਰਮਵਾਰ ਇਨਾਮ ਦੇਣ ਦੀ ਅਨਾਊਂਸਮੈਂਟ ਕੀਤੀ ਹੈ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਇਸ ਚੀਜ਼ ਨੂੰ ਕੰਸਿਡਰ ਕਰਨ ਲਈ ਕਿਤਨਾ ਟਾਈਮ ਲੈਣਗੇ ਤਾਂਕਿ ਜਿਨ੍ਹਾਂ ਪੰਜਾਬ ਦੇ ਪਲੇਅਰਜ਼ ਨੇ ਪੰਜਾਬ ਦਾ ਅਤੇ ਹਿੰਦੁਸਤਾਨ ਦਾ ਨਾਂ ਉੱਚਾ ਕੀਤਾ ਹੈ, ਉਨ੍ਹਾਂ ਨੂੰ ਇਨਾਮ ਮਿਲ ਸਕਣ ? ਕੀ ਇਸ ਬਾਰੇ ਉਹ ਅਨਾਊਂਸਮੈਂਟ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਬਹੁਤ ਹੀ ਗੌਰਵ ਅਤੇ ਖੁਸ਼ੀ ਦੀ ਗਲ ਹੈ ਕਿ ਪੰਜਾਬ, ਜਿਹੜਾ ਅੱਗੇ ਹੀ ਖੇਡਾਂ ਦੇ ਨਕਸ਼ੇ ਉਤੇ ਸਾਰੇ ਹਿੰਦੁਸਤਾਨ ਵਿਚ ਨੰਬਰ 1 ਤੇ ਹੈ, ਇਹ ਦਸਦੇ ਹੋਏ ਮੈਨੂੰ ਇਸ ਵਾਰੀ ਖੁਸ਼ੀ ਹੁੰਦੀ ਹੈ ਕਿ ਪੰਜਾਬ ਦੇ ਪਲੇਅਰਜ਼ ਨੇ ਭਾਵੇਂ ਉਹ ਟੀਮਾਂ ਵਿੱਚ ਸਨ ਜਾਂ ਇੰਡੀ-ਵੀਜੁਅਲ ਸਨ, ਉਨ੍ਹਾਂ ਨੇ ਇਕੱਲੇ 22 ਮੈਡਲ ਜਿੱਤੇ । ਇਸ ਦਾ ਪੰਜਾਬ ਅਤੇ ਹਿੰਦੁਸਤਾਨ ਸਾਰੇ ਨੂੰ

---

*For Starred Questions No. 2030 and 2031 and reply thereto please see Appendix to this Debate.

[ਸਿਖਿਆ ਮੰਤਰੀ]

ਗੌਰਵ ਹੈ। ਜਿਹੜਾ ਇਨ੍ਹਾਂ ਨੇ ਸਿਲਵਰ ਅਤੇ ਬਰੌਨਜ਼ ਮੈਡਲ ਜਿੱਤਣ ਵਾਲੇ ਪੰਜਾਬੀ ਖਿਡਾਰੀਆਂ ਨੂੰ ਇਨਾਮ ਦੇਣ ਦਾ ਸਵਾਲ ਉਠਾਇਆ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਮਾਡੈਲਟੀਜ਼ ਵਰਕ ਆਊਟ ਕਰ ਰਹੇ ਹਾਂ। ਕੁਝ ਪਾਰਟੀਸਿਪੈਂਟਸ ਐਸੇ ਹਨ ਜਿਹੜੇ ਪੰਜਾਬ ਨੂੰ ਬਿਲਾਂਗ ਕਰਦੇ ਹਨ ਪਰ ਉਹ ਡਿਫਰੈਂਟ ਏਜੰਸੀਜ਼ ਨੂੰ ਰਿਪਰਜ਼ੈਂਟ ਕਰਦੇ ਹਨ ਜਿਵੇਂ ਇਡੀਅਨ ਰੇਲਵੇਜ਼ ਹੈ, ਸਰਵਿਸਿਜ਼ ਹੈ। ਇਹ ਸਾਰੀਆਂ ਮਾਡੈਲਿਟੀਜ਼ ਵਰਕ ਆਊਟ ਕਰਨ ਤੋਂ ਬਾਅਦ ਅਸੀਂ ਇਹ ਚਾਹੁੰਦੇ ਹਾਂ ਕਿ ਇਨ੍ਹਾਂ ਸਾਰਿਆਂ ਨੂੰ ਇਕੱਠਿਆਂ ਸਨਮਾਨਿਤ ਕੀਤਾ ਜਾਵੇ ਅਤੇ ਇਕ ਇਕੱਠੇ ਸਮਾਰੋਹ ਵਿਚ ਗੋਲਡ, ਸਿਲਵਰ ਅਤੇ ਬਰੌਨਜ਼ ਮੈਡਲ ਜਿੱਤਣ ਵਾਲਿਆਂ ਨੂੰ ਇਨਾਮ ਦੇਈਏ। ਇਸ ਦੇ ਨਾਲ ਉਨ੍ਹਾਂ ਦੀ ਵੀ ਸ਼ਾਨ ਬਣੇਗੀ ਅਤੇ ਪੰਜਾਬ ਦਾ ਸਿਰ ਵੀ ਉੱਚਾ ਹੋਵੇਗਾ। ਇਸ ਬਾਰੇ ਮੈਂ ਚੱਤਰਥ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਇੰਡੀਵਿਜੁਅਲ ਈਵੈਂਟਸ ਵਿਚ ਜਿਹੜਾ ਪੰਜਾਬ ਦਾ ਖਿਲਾੜੀ ਗੋਲਡ ਮੈਡਲ ਲਵੇਗਾ ਉਸ ਨੂੰ ਸਰਕਾਰ ਨੇ 1 ਲੱਖ ਰੁਪਏ ਦਾ ਇਨਾਮ ਦੇਣ ਦਾ ਫੈਸਲਾ ਕੀਤਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਟੀਮਾਂ ਗੋਲਡ ਮੈਡਲ ਜਿੱਤੀਆਂ ਹਨ ਅਤੇ ਉਨ੍ਹਾਂ ਟੀਮਾਂ ਦੇ ਵਿੱਚ ਪੰਜਾਬ ਦੇ ਬੱਚੇ ਵੀ ਹਨ, ਕੀ ਇਹ ਚੀਜ਼ ਸਰਕਾਰ ਦੇ ਅੰਡਰ ਕੰਸਿਡਰੇਸ਼ਨ ਹੈ ਕਿ ਹਰ ਪਾਰਟੀਸੀਪੈਂਟ ਨੂੰ 1 ਲੱਖ ਰੁਪਿਆ ਦਿਤਾ ਜਾਵੇਗਾ ਜਾਂ ਜਿਤਨੇ ਪੰਜਾਬ ਦੇ ਬੱਚੇ ਉਸ ਟੀਮ ਵਿੱਚ ਹੋਣਗੇ, ਉਨ੍ਹਾਂ ਨੂੰ ਇਸ ਦਾ ਸ਼ਿਅਰ ਦਿੱਤਾ ਜਾਵੇਗਾ ? ਕੀ ਇਸ ਬਾਰੇ ਮਿਨੀਮਮ ਅਮਾਊਂਟ ਫਿਕਸ ਕਰਨਗੇ ?

**ਮੰਤਰੀ** : ਮੈਂ ਜੋ ਪਹਿਲਾਂ ਜਵਾਬ ਦਿੱਤਾ ਹੈ ਉਸ ਦੇ ਵਿੱਚ ਡੈਫੀਨਿਟਲੀ ਅਤੇ ਸਪੈਸੀਫਿਕਲੀ ਕਿਹਾ ਹੈ। ਚਤਰੱਥ ਸਾਹਿਬ ਨੂੰ ਤੁਹਾਡੇ ਰਾਹੀਂ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਸਾਰੀਆਂ ਮਾਡੈਲਿਟੀਜ਼ ਵਰਕ-ਆਊਟ ਕਰ ਰਹੇ ਹਾਂ ਅਤੇ ਉਹ ਕਰਨ ਤੋਂ ਬਾਅਦ ਜਦੋਂ ਅਸੀਂ ਕਨਕਲੂਜ਼ਨ ਤੇ ਪਹੁੰਚ ਜਾਵਾਂਗੇ ਤਾਂ ਇਸ ਦਾ ਫੈਸਲਾ ਕਰਨ ਵਿੱਚ ਜ਼ਿਆਦਾ ਟਾਈਮ ਨਹੀਂ ਲਿਆ ਜਾਵੇਗਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਨੇ ਖੇਡਾਂ ਦੇ ਮੈਦਾਨ ਵਿੱਚ ਬੜਾ ਨਾਂ ਕਮਾਇਆ ਹੈ। ਇਸ ਦੇ ਵਿੱਚ ਕੋਈ ਸ਼ਕ ਨਹੀਂ ਕਿ ਪਿੱਛੇ ਪੰਜਾਬ ਦਾ ਨਾਂ ਸੀ ਅਤੇ ਪੰਜਾਬ ਟਾਪ ਤੇ ਹੁੰਦਾ ਸੀ ਲੇਕਿਨ ਉਸ ਦੇ ਵਿਚ ਕਾਫੀ ਕਮਜ਼ੋਰੀ ਆ ਗਈ ਹੈ। ਇਥੇ ਇੱਕ ਪਰਪੋਜ਼ਲ ਆਈ ਸੀ ਕਿ ਸਪੋਰਟਸ ਯੂਨੀਵਰਸਿਟੀ ਪੰਜਾਬ ਵਿੱਚ ਖੋਲ੍ਹੀ ਜਾਵੇਗੀ ਅਤੇ ਉਸ ਦੇ ਵਿੱਚ ਫੈਸਿਲਟੀਜ਼ ਦਿੱਤੀਆਂ ਜਾਣਗੀਆਂ। ਖਿਡਾਰੀਆਂ ਨੂੰ ਨੌਕਰੀਆਂ ਵਿੱਚ ਪਰੈਫਰੈਂਸ ਦਿਤੀ ਜਾਵੇਗੀ ਅਤੇ ਬੱਚਿਆਂ ਨੂੰ ਇਨਾਮ ਦਿੱਤੇ ਜਾਣਗੇ। ਹੋ ਸਕਦਾ ਹੈ ਕਿ ਫਾਈਨਾਂਸਿਜ਼ ਦੀ ਕਮੀ ਕਰਕੇ ਇਹ ਨਹੀਂ ਹੋ ਸਕਿਆ ਅਤੇ ਗੇਮਜ਼ ਦਾ ਸਟੈਂਡਰਡ ਥੱਲੇ ਚਲਾ ਗਿਆ ਹੈ, ਖਾਸ ਤੌਰ ਤੇ ਹਾਕੀ ਦੇ ਵਿੱਚ ਸਟੈਂਡਰਡ ਕਾਫੀ ਲੋਅ ਹੋਇਆ ਹੈ। ਕੀ ਇਹ ਚੀਜ਼ ਸਰਕਾਰ ਦੇ ਜ਼ੇਰੇ ਗੌਰ ਹੈ ਕਿ ਸਪੋਰਟਸ ਯੂਨੀਵਰਸਿਟੀ ਪੰਜਾਬ ਵਿੱਚ ਬਣਾਈ ਜਾਵੇਗੀ ਤਾਂ ਕਿ ਸਪੋਰਟਸ ਨੂੰ ਐਨਕਰੇਜਮੈਂਟ ਮਿਲੇ ?

**ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਇਸ ਸਵਾਲ ਨਾਲ ਤਾਂ ਕੋਈ ਸਬੰਧ ਨਹੀਂ ਹੈ। ਲੇਕਿਨ ਮੈਂ ਆਪ ਜੀ ਦੀ ਰਾਹੀਂ ਗੁਪਤਾ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਪੋਰਟਸ ਯੂਨੀਵਰਸਿਟੀ ਪੰਜਾਬ ਵਿੱਚ ਖੋਲ੍ਹਣ ਦਾ ਕਨਸੈਪਟ ਕਦੇ ਨਹੀਂ ਸੀ ਆਇਆ। ਸਪੋਰਟਸ ਅਕੈਡਮੀ ਦਾ ਕਨਸੈਪਟ ਜ਼ਰੂਰ ਸੀ। **The concept is still under our active consideration. We are finding land for that and we intend to start a Sports Academy at a central place for the encouragement of sports and for attaining higher standard we are going to give better training there. We are undertaking that process.**

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਮੈਂ ਸਤਿਕਾਰ ਯੋਗ, ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਸਰਦਰ ਪਰਦੁਮਣ ਸਿੰਘ ਦੋ ਏਸ਼ੀਆਈ ਗੇਮਾਂ ਵਿਚ ਗੋਲਡ ਮੈਡਲ ਜਿੱਤ ਕੇ ਆਏ ਸਨ । ਐਕਸੀਡੈਂਟ ਕਾਰਨ ਉਹ ਪਿਛੇ ਸੀ. ਐਮ. ਸੀ. ਹਸਪਤਾਲ ਵਿੱਚ ਐਡਮਿੱਟ ਰਹੇ ਹਨ । ਮੈਂ ਇਨ੍ਹਾਂ ਦੀ ਇਨਫਰਮੇਸ਼ਨ ਵਾਸਤੇ ਦਸਣਾ ਚਾਹੁੰਦਾ ਹਾਂ ਕਿ ਚੰਗੀ ਗਲ ਹੋਈ ਹੈ, ਪ੍ਰਾਈਮ ਮਨਿਸਟਰ ਸਾਹਿਬਾ ਨੇ 5,000 ਰੁਪਿਆ ਭੇਜਿਆ ਹੈ । ਮੈਂ ਸੀ. ਐਮ. ਸਾਹਿਬ ਨੂੰ ਵੀ ਮਿਲਿਆ ਸੀ। ਉਨ੍ਹਾਂ ਨੇ ਫਰਾਖ-ਦਿਲੀ ਨਾਲ ਕਿਹਾ ਸੀ ਕਿ ਉਸ ਦੀ ਮਦਦ ਕਰਾਂਗੇ । ਡੀ. ਸੀ. ਸਾਹਿਬ ਨੇ ਵੀ 1,000 ਰੁਪਿਆ ਦਿੱਤਾ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਦੋ ਏਸ਼ੀਆਈ ਗੇਮਾਂ ਵਿੱਚ ਗੋਲਡ ਮੈਡਲ ਜਿੱਤਣ ਵਾਲੇ ਇਸ ਖਿਡਾਰੀ ਨੂੰ ਵੀ ਲੱਖ ਰੁਪਏ ਦੇਣ ਵਾਸਤੇ ਵਿਚਾਰ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਵੈਸੇ ਇਹ ਸਪਲੀਮੈਂਟਰੀ ਇਸ ਸਵਾਲ ਨੂੰ ਤਾਂ ਰਿਲੇਟ ਨਹੀਂ ਕਰਦੀ। ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਆਪ ਕਨਸੀਡ ਕੀਤਾ ਹੈ ਕਿ ਡੀ.ਸੀ. ਸਾਹਿਬ ਨੇ ਵੀ ਇਕ ਹਜ਼ਾਰ ਰੁਪਿਆ ਦਿਤਾ ਹੈ ਅਤੇ ਪ੍ਰਾਈਮ ਮਨਿਸਟਰ ਸਾਹਿਬਾ ਨੇ ਵੀ 5,000 ਰੁਪਿਆ ਭੇਜਿਆ ਹੈ । ਇਸ ਤੋਂ ਇਲਾਵਾ ਆਨਰੇਬਲ ਟਰਾਂਸਪੋਰਟ ਮਨਿਸਟਰ ਵੀ ਆਪਣੇ ਡਿਸਕਰੀਸ਼ਨਰੀ ਫੰਡ ਵਿਚੋਂ, 1000 ਰੁਪਿਆ ਦੇ ਆਏ ਹਨ। ਬਾਕੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਇਹ ਸੀ. ਐਮ. ਸਾਹਿਬ ਨੂੰ ਮਿਲੇ ਸਨ ਤਾਂ ਉਹ ਕੇਸ ਮੇਰੇ ਕੋਲ ਆਇਆ ਸੀ । ਇਹ ਦੱਸ ਕੇ ਮੈਨੂੰ ਖੁਸ਼ੀ ਹੁੰਦੀ ਹੈ ਕਿ ਸੀ. ਐਮ. ਸਾਹਿਬ ਨੇ ਸਾਰੀ ਮੈਡੀਸਨ ਅਤੇ ਐਡਮਿਸ਼ਨ ਦਾ ਖਰਚਾ ਪੰਜਾਬ ਸਰਕਾਰ ਵਲੋਂ ਬਰਦਾਸ਼ਤ ਕਰਨਾ ਮਨਜ਼ੂਰ ਕੀਤਾ ਹੈ। ਜੈਨੂਅਨ ਸਪੋਰਟਸਮੈਨ ਨੂੰ ਐਨਕਰੇਜਮੈਂਟ ਪੰਜਾਬ ਸਰਕਾਰ ਦੇ ਰਹੀ ਹੈ ।

**ਸ਼੍ਰੀ ਗੁਰਦਿਆਲ ਸੈਣੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1976 ਵਿਚ ਜਦੋਂ ਪੰਜਾਬ ਵਿਚ ਕਾਂਗਰਸ ਦੀ ਸਰਕਾਰ ਸੀ ਤਾਂ ਉਸ ਵੇਲੇ ਜਲੰਧਰ ਵਿੱਚ ਸਪੋਰਟਸ ਅਕੈਡਮੀ ਬਣਾਉਣ ਦੀ ਮਨਜ਼ੂਰੀ ਹੋਈ ਸੀ । ਦਫਤਰ ਵੀ ਇਸ ਦਾ ਉਥੇ ਖੁਲ੍ਹਿਆ ਸੀ। ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਸ ਦੀ ਕੀ ਪ੍ਰਾਗਰੈਸ ਹੈ ? ਨੰਬਰ ਦੋ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਰਦਾਰ ਸ਼ਸ਼ਪਾਲ ਸਿੰਘ, ਅੰਮ੍ਰਿਤਸਰ ਵਾਲੇ ਵੀ ਬਜ਼ੁਰਗ ਖਿਡਾਰੀਆਂ ਵਿੱਚੋਂ ਗੋਲਡ ਮੈਡਲ ਜਿੱਤੇ ਹਨ, ਕੀ ਸਰਕਾਰ ਉਨ੍ਹਾਂ ਦੀ ਵੀ ਮਦਦ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਸਪੋਰਟਸ ਅਕੈਡਮੀ ਦੇ ਬਾਰੇ ਮੈਂ ਪਹਿਲਾਂ ਵੀ ਦਸਿਆ ਹੈ ਕਿ ਅਸੀਂ ਸਪੋਰਟਸ ਅਕੈਡਮੀ ਜਲੰਧਰ ਵਿਚ ਖੋਲ੍ਹਣ ਲਈ ਜ਼ਮੀਨ ਲਈ ਹੈ ਔਰ ਇਸ ਸਾਲ ਇਹ ਖੋਲ੍ਹਣ ਦਾ ਵਿਚਾਰ ਹੈ ।

**ਸ਼੍ਰੀ ਰਮਨ ਲਾਲ :** ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੇ ਹਰ ਸਕੂਲ ਦੇ ਵਿਚ ਇਕ ਪੀਰੀਅਡ ਗੇਮ ਦਾ ਹੁੰਦਾ ਸੀ ਪਰ ਹੁਣ ਉਹ ਖਤਮ ਕਰ ਦਿੱਤਾ ਹੈ, ਕੀ ਬੱਚਿਆਂ ਨੂੰ ਉਤਸ਼ਾਹ ਦੇਣ ਵਾਸਤੇ ਇਹ ਖੇਡਾਂ ਦਾ ਪੀਰੀਅਡ ਸ਼ੁਰੂ ਕਰਵਾ ਦੇਣਗੇ ?

ਦੂਸਰਾ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਸੁਜਾਨਪੁਰ ਵਿਚ ਇਕ ਸਟੇਡੀਅਮ ਬਣਾਉਣ ਵਾਸਤੇ ਤਿੰਨ ਕਿੱਲੇ ਜ਼ਮੀਨ ਵੀ ਰਖੀ ਹੋਈ ਹੈ, ਕੀ ਸਰਕਾਰ ਉਥੇ ਸਟੇਡੀਅਮ ਖੋਲ੍ਹੇਗੀ ਔਰ ਕੋਈ ਮਦਦ ਕਰੇਗੀ ?

**ਮੰਤਰੀ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਖੇਡਾਂ ਤਾਂ ਹੁਣ ਵੀ ਸਕੂਲ ਵਿਚ ਕੰਪਲਸਰੀ ਹਨ । ਬਾਕੀ ਜਿਥੋਂ ਤਕ ਇਨ੍ਹਾਂ ਦਾ ਦੂਸਰਾ ਸਵਾਲ ਹੈ, ਉਸ ਬਾਰੇ ਇਹ ਮੇਰੇ ਨਾਲ ਆ ਕੇ ਗਲ ਬਾਤ ਕਰ ਲੈਣ, ਅਸੀਂ ਵਿਚਾਰ ਕਰ ਲਵਾਂਗੇ ।

**ਸਰਦਾਰ ਪ੍ਰਿਥੀਪਾਲ ਸਿੰਘ :** ਸਪੀਕਰ ਸਾਹਿਬ, ਅੰਮ੍ਰਿਤਸਰ ਖੇਡਾਂ ਦੇ ਮੈਦਾਨ ਵਿਚ ਸਾਰੇ ਪੰਜਾਬ ਦੇ ਦੂਸਰਿਆਂ ਸ਼ਹਿਰਾਂ ਨਾਲੋਂ ਅੱਗੇ ਰਿਹਾ ਹੈ, ਤੁਸੀਂ ਬੇਸ਼ਕ ਇਹ ਰਿਕਾਰਡ ਕਢਵਾ ਕੇ ਵੇਖ ਲਓ। ਸਰਕਾਰ ਵਲੋਂ ਕੋਚਿੰਗ ਸੈਂਟਰਜ਼ ਪਟਿਆਲਾ ਅਤੇ ਹੋਰ ਸ਼ਹਿਰਾਂ ਵਿਚ ਖੋਲ੍ਹੇ ਜਾਂਦੇ ਹਨ। ਕੀ ਸਰਕਾਰ ਅੰਮ੍ਰਿਤਸਰ ਵਿਖੇ ਕੋਈ ਕੋਚਿੰਗ ਸੈਂਟਰ ਖੋਲ੍ਹਣ ਦਾ ਪ੍ਰਬੰਧ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਇਸ ਸਪੋਰਟਸ ਦੇ ਸਵਾਲ ਤੇ ਸਾਰੇ ਮੈਂਬਰਜ਼ ਸਾਹਿਬਾਨ ਹੀ ਬਹੁਤ ਕੀਨ ਹਨ ਔਰ ਕਾਫੀ ਇੰਟਰਸਟ ਇੰਪੋਜ਼ ਕਰ ਰਹੇ ਹਨ। ਬਾਕੀ ਜੋ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ ਸਪੋਰਟਸ ਵਿੰਗ ਅੰਮ੍ਰਿਤਸਰ ਵਿਚ ਖੋਲ੍ਹੇ ਜਾਣ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਉਥੇ ਤਾਂ ਪਹਿਲੇ ਹੀ ਦੋ ਵਿੰਗ ਸਪੋਰਟਸ ਦੇ ਚਲ ਰਹੇ ਹਨ। ਇਕ ਕੈਰੋਂ ਦਾ ਅਤੇ ਦੂਜਾ ਮਾਲ ਰੋਡ ਤੇ ਵਿੰਗ ਚਲ ਰਿਹਾ ਹੈ। ਇਸ ਤੋਂ ਇਲਾਵਾ ਸਰਕਾਰ ਸਪੋਰਟਸ ਨੂੰ ਬੜ੍ਹਾਵਾ ਦੇਣ ਲਈ we intend to coach young. ਇਸ ਲਈ ਡੀ. ਏ. ਵੀ. ਕਾਲਜ ਲੜਕਿਆਂ ਵਿਚ ਔਰ ਡੀ. ਏ. ਵੀ. ਕਾਲਿਜ ਲੜਕੀਆਂ ਵਿਚ ਪ੍ਰਬੰਧ ਕੀਤਾ ਹੋਇਆ ਹੈ। ਇਸ ਮਾਮਲੇ ਵਿਚ ਅੰਮ੍ਰਿਤਸਰ ਨਾਲ ਕੋਈ ਵਿਤਕਰਾ ਨਹੀਂ ਕੀਤਾ ਜਾ ਰਿਹਾ।

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ :** ਸਪੀਕਰ ਸਾਹਿਬ, ਹੁਣ ਤਕ ਜੋ ਸਪੋਰਟਸਮੈਨ ਨੂੰ ਸਰਵਿਸ ਵਿਚ ਰਿਜ਼ਰਵੇਸ਼ਨ ਦਿੱਤੀ ਜਾਂਦੀ ਸੀ, ਉਹ ਸਿਰਫ਼ ਕਲਾਸ ਥਰੀ ਔਰ ਕਲਾਸ ਫੋਰ ਵਿਚ ਹੀ ਮਿਲਦੀ ਰਹੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਖਿਡਾਰੀ ਨੈਸ਼ਨਲ ਜਾਂ ਇੰਟਰਨੈਸ਼ਨਲ ਲੈਵਲ ਤੇ ਕੋਈ ਪੁਜ਼ੀਸ਼ਨ ਅਟੇਨ ਕਰਦੇ ਹਨ, ਕੀ ਉਨਾਂ ਨੂੰ ਕਲਾਸ ਵਨ ਔਰ ਕਲਾਸ ਟੂ ਦੀਆਂ ਪੋਸਟਾਂ ਵਿਚ ਰਿਜ਼ਰਵੇਸ਼ਨ ਦੇਣਗੇ ? ਹੁਣ ਤਕ ਤਾਂ ਇਹ ਪੋਸਟਾਂ ਸਟੇਟ ਬੈਂਕ ਵਾਲੇ ਜਾਂ ਰੇਲਵੇ ਵਾਲੇ ਹੀ ਲੈ ਜਾਂਦੇ ਰਹੇ ਹਨ।

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਮੁਤੱਲਕ ਮੈਂ ਫੈਸਲਾ ਤਾਂ ਨਹੀਂ ਦੇ ਸਕਦਾ। ਇਸ ਪਰਪੋਜ਼ਲ ਤੇ ਵਿਚਾਰ ਕੀਤਾ ਜਾ ਸਕਦਾ ਹੈ।

**Purchase of cloth for uniform of the Roadways Employees**

***2024. Comrade Darshan Singh Jhabal :** Will the Minister of State for Transport be pleased to state:—

(a) the maximum length of cloth prescribed by the Government for purchase for the winter and summer uniforms of an employee of the Punjab Roadways, separately;

(b) the mode of purchase of the cloth referred to in part (a) above together with the prescribed maximum cost for winter and summer uniforms separately of an employee;

(c) whether the Transport Department has constituted any committee having the representatives of recognised unions to see and/or select the quality of the cloth according to the cost thereof?

**ਸਰਦਾਰ ਅਵਤਾਰ ਸਿੰਘ ਗਟਵਾਲੀ :**

(ੳ) 1. ਸਰਦੀਆ ਦੀ ਵਰਦੀ .. 2.75 ਮੀਟਰ

2. ਗਰਮੀਆਂ ਦੀ ਵਰਦੀ .. 2.75 ਮੀਟਰ

(ਅ) ਕਪੜੇ ਦੀ ਖਰੀਦ ਅਖਬਾਰਾਂ ਰਾਹੀਂ ਟੈਂਡਰ ਮੰਗਵਾ ਕੇ ਕੀਤੀ ਜਾਂਦੀ ਹੈ। ਮਿਥੀ ਹੋਈ ਉਪਰਲੀ ਹੱਦ ਹੈ :

1. ਸਰਦੀਆਂ ਦੀ ਵਰਦੀ .. 350/ਰੁਪਏ
2. ਗਰਮੀਆਂ ਦੀ ਵਰਦੀ .. 210/ਰੁਪਏ

(ੲ) ਹਾਂ, ਜੀ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਰੋਡਵੇਜ਼ ਦੇ ਕਰਮਚਾਰੀਆਂ ਦੀ ਵਰਦੀ ਦੇ ਬਾਰੇ ਮੈਂ ਸਵਾਲ ਕੀਤਾ ਸੀ। ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਗਰਮੀਆਂ ਦੀ ਵਰਦੀ ਵੀ ਪੌਣੇ 3 ਮੀਟਰ ਅਤੇ ਸਰਦੀਆਂ ਦੀ ਵਰਦੀ ਵੀ ਪੌਣੇ 3 ਮੀਟਰ ਦਿੱਤੀ ਜਾਂਦੀ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਵਿਚ ਪਗੜੀ ਵੀ ਸ਼ਾਮਲ ਹੁੰਦੀ ਹੈ, ਜਾਂ ਨਹੀਂ? ਦੂਜਾ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਵਰਦੀ ਦੀ ਸਿਵਾਈ ਹੈ, ਇਸ ਦੇ ਪੈਸੇ ਕਿੰਨੇ ਦਿਤੇ ਜਾਂਦੇ ਹਨ, ਹੁਣ ਤਾਂ ਸਿਵਾਈ ਵੀ ਕਾਫੀ ਮਹਿੰਗੀ ਹੋ ਗਈ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਹ ਜਿਹੜੀ ਵਰਦੀ ਦਿੱਤੀ ਜਾਂਦੀ ਹੈ' ਇਸ ਵਿਚ ਪਗੜੀ ਦੇ 24 ਰੁਪਏ ਔਰ ਸਿਵਾਈ ਦੇ 100 ਰੁਪਏ ਨਾਲ ਹੀ ਹੁੰਦੇ ਹਨ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਇਨ੍ਹਾਂ ਨੇ ਆਪਣੇ ਜਵਾਬ ਵਿਚ ਦਸਿਆ ਹੈ ਕਿ ਵਰਦੀ ਦੇ ਵਾਸਤੇ ਅਖਬਾਰ ਰਾਹੀਂ ਟੈਂਡਰ ਲਏ ਜਾਂਦੇ ਹਨ ਔਰ ਜਿਸ ਦੇ ਥੋੜ੍ਹੇ ਪੈਸੇ ਹੋਣ ਉਸ ਨੂੰ ਆਰਡਰ ਦੇ ਦਿੱਤਾ ਜਾਂਦਾ ਹੈ। ਮੈਂ ਇਹ ਪੁੱਛਦਾ ਹਾਂ ਕਿ ਕੀ ਇਹ ਕੁਆਲਿਟੀ ਦਾ ਵੀ ਕੋਈ ਖਿਆਲ ਕਰਦੇ ਹਨ ਜਾਂ ਥੋੜ੍ਹੇ ਪੈਸੇ ਦਾ ਹੀ ਖਿਆਲ ਕਰਦੇ ਹਨ? ਦੂਜਾ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਕਪੜਾ ਖਰੀਦਣ ਵੇਲੇ ਕਰਮਚਾਰੀਆਂ ਦੇ ਨੁਮਾਇੰਦੇ ਵੀ ਸ਼ਾਮਲ ਕੀਤੇ ਜਾਂਦੇ ਹਨ?

**ਰਾਜ ਮੰਤਰੀ** : ਮੈਂ ਆਪਣੇ ਰਿਪਲਾਈ ਦੇ 'ਈ' ਪਾਰਟ ਵਿਚ ਇਹ ਕਿਹਾ ਹੈ ਕਿ 'ਹਾਂ ਜੀ।' ਦੂਸਰਾ ਜਿਹੜੇ ਟੈਂਡਰ ਇਨਵਾਈਟ ਕੀਤੇ ਜਾਂਦੇ ਹਨ, ਉਸ ਵਿਚ ਜਿਹੜੇ ਯੂਨੀਅਨ ਦੇ ਨੁਮਾਇੰਦੇ ਹੁੰਦੇ ਹਨ, ਕਪੜਾ ਸਿਲੈਕਟ ਕਰਨ ਵੇਲੇ ਉਨ੍ਹਾਂ ਦੀ ਵੀ ਰਾਏ ਲਈ ਜਾਂਦੀ ਹੈ। ਲੋਅਰ ਸਟੈਂਡਰਡ ਦਾ ਕਪੜਾ ਨਹੀਂ ਲਿਆ ਜਾਂਦਾ।

**ਪ੍ਰੋਫੈਸਰ ਬਲਵੰਤ ਸਿੰਘ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜਾ 'ਸੀ' ਪਾਰਟ ਦੇ ਜਵਾਬ ਵਿਚ ਇਨ੍ਹਾਂ ਨੇ ਕਿਹਾ ਹੈ ਕਿ 'ਹਾਂ ਜੀ', ਉਸ ਵਿਚ ਜਿਹੜੇ ਜਿਹੜੇ ਨੁਮਾਇੰਦੇ ਲਏ ਗਏ ਹਨ, ਉਨ੍ਹਾਂ ਦੇ ਨਾਂ ਕੀ ਕੀ ਹਨ?

ਦੂਜਾ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਾਰਟ 'ਬੀ' ਵਿਚ ਕਿਹਾ ਹੈ ਕਿ 100 ਰੁਪਿਆ ਸਿਲਾਈ ਲਈ ਔਰ 24 ਰੁਪਏ ਪਗੜੀ ਲਈ ਦਿਤੇ ਜਾਂਦੇ ਹਨ, ਇਸ ਲਈ ਬਾਕੀ ਜਿਹੜੇ ਪੈਸੇ ਬਚਦੇ ਹਨ ਉਹ ਤਾਂ ਬਹੁਤ ਥੋੜ੍ਹੇ ਰਹਿ ਜਾਂਦੇ ਹਨ, ਕੀ ਇਹ ਪੈਸੇ ਵਧਾਉਣਗੇ ਔਰ ਜਿਹੜੀ ਲੰਬਾਈ ਇਨ੍ਹਾਂ ਨੇ ਪੌਣੇ 3 ਮੀਟਰ ਦਸੀ ਹੈ, ਮੈਂ ਸਮਝਦਾ ਹਾਂ ਕਿ ਇਹ ਵੀ ਪੂਰੀ ਨਹੀਂ ਹੈ, ਕੀ ਇਸ ਕਪੜੇ ਦੀ ਲੰਬਾਈ ਨੂੰ ਵੀ ਵਧਾਉਣ ਦਾ ਵਿਚਾਰ ਕਰਨਗੇ?

**ਰਾਜ ਮੰਤਰੀ** : ਮੈਂ ਤੁਹਾਡੇ ਰਾਹੀਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਦੇ ਪਹਿਲੇ ਸਵਾਲ ਦਾ ਜਵਾਬ ਇਹ ਹੈ ਕਿ ਜਦੋਂ ਵੀ ਕਪੜਾ ਖਰੀਦਿਆ ਜਾਂਦਾ ਹੈ ਹਰ ਵਾਰ ਨੁਮਾਇੰਦੇ ਇਕੋ ਨਹੀਂ ਹੁੰਦੇ, ਇਹ ਪਰਮਾਨੈਂਟ ਨਹੀਂ ਹੁੰਦੇ ਬਲਕਿ ਹਰ ਵਾਰ ਬਦਲ ਜਾਂਦੇ ਹਨ। ਪਰ ਮੈਂ ਇਹ ਦਸ ਦਿੰਦਾ ਹਾਂ ਕਿ ਇਸ ਵਿਚ ਪੰਜ ਯੂਨੀਅਨਾਂ ਇੰਟਕ, ਏਟਕ, ਸ਼ਡਿਊਲਡ ਕਾਸਟ ਯੂਨੀਅਨ, ਸੀ. ਆਈ ਟੀ. ਯੂ. ਅਤੇ ਕਰਮਚਾਰੀ ਯੂਨੀਅਨ ਦੇ ਨੁਮਾਇੰਦੇ ਲਏ ਜਾਂਦੇ ਹਨ।

[ਰਾਜ ਮੰਤਰੀ, ਆਵਾਜਾਈ]

ਬਾਕੀ ਜੇ ਉਨ੍ਹਾਂ ਦੇ ਨਾਂ ਬਾਰੇ ਸਪੈਸਿਫਿਕ ਪੁੱਛਣਾ ਚਾਹੁੰਦੇ ਹਨ ਤਾਂ ਇਹ ਵਖਰਾ ਨੋਟਿਸ ਦੇ ਦੇਣ ਅਸੀਂ ਦੱਸ ਦੇਵਾਂਗੇ । ਬਾਕੀ ਜਿਹੜੇ ਪੈਸੇ ਵਧਾਉਣ ਬਾਰੇ ਇਨ੍ਹਾਂ ਨੇ ਗਲ ਕੀਤੀ ਹੈ, ਇਸ ਬਾਰੇ 1981 ਵਿਚ ਰਿਵਾਈਜ਼ ਕੀਤੇ ਗਏ ਸਨ, ਹੁਣ ਫਿਰ ਜਦੋਂ ਲੇਬਰ ਡਿਪਾਟਮੈਂਟ ਵਾਲੇ ਰਿਵਾਈਜ਼ ਕਰਨਗੇ ਤਾਂ ਵਿਚਾਰ ਕਰ ਲਵਾਂਗੇ ।

**ਕਾਮਰੇਡ ਸਰਵਣ ਸਿੰਘ ਚੀਮਾ** : ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਵਰਦੀ ਕਰਮਚਾਰੀਆਂ ਨੂੰ ਦਿਤੀ ਜਾਂਦੀ ਹੈ, ਇਹ ਸਰਦੀਆਂ ਦੀ ਵਰਦੀ ਕਿੰਨੇ ਸਮੇਂ ਬਾਅਦ ਦਿੱਤੀ ਜਾਂਦੀ ਹੈ ਅੌਰ ਗਰਮੀਆਂ ਦੀ ਵਰਦੀ ਕਿੰਨੇ ਸਮੇਂ ਬਾਅਦ ਦਿੱਤੀ ਜਾਂਦੀ ਹੈ ?

**ਰਾਜ ਮੰਤਰੀ** : ਗਰਮੀਆਂ ਦੀ ਵਰਦੀ ਆਏ ਸਾਲ ਦਿੱਤੀ ਜਾਂਦੀ ਹੈ ਅੌਰ ਸਰਦੀਆਂ ਦੀ ਵਰਦੀ ਤਿੰਨ ਸਾਲ ਵਿਚ ਇਕ ਦਿੱਤੀ ਜਾਂਦੀ ਹੈ ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਕੀ ਇਹ 250-300 ਰੁਪਏ ਦੇ ਵਿਚ ਬੂਟ/ਜੁੱਤੀਆਂ ਵੀ ਸ਼ਾਮਲ ਹਨ। ਕੀ 1981 ਦੇ ਰੇਟ ਨੂੰ ਇਹ ਵਧਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਪੈਸਿਆਂ ਦੇ ਵਿੱਚ ਜੁੱਤੀਆਂ, ਪਗੜੀ, ਕਪੜਾ ਅਤੇ ਸਿਲਾਈ ਵੀ ਸ਼ਾਮਲ ਹੁੰਦੀ ਹੈ। ਅਗਲੀ ਗੱਲ ਦਾ ਜਵਾਬ ਮੈਂ ਪਹਿਲਾਂ ਹੀ ਦੇ ਚੁੱਕਾ ਹਾਂ।

**ਸ੍ਰੀ ਚਮਨ ਲਾਲ** : ਸਪੀਕਰ ਸਾਹਿਬ, ਜਲੰਧਰ ਵਿਚ ਗਾਂਧੀ ਵੀਨੀਤਾ ਆਸ਼ਰਮ ਹੈ, ਜਿਸ ਵਿਚ ਗਰੀਬਾਂ ਦੇ ਬੱਚੇ, ਵਿਡੋਜ਼ ਅਤੇ ਯਤੀਮ ਬੱਚੇ ਕੰਮ ਕਰਦੇ ਹਨ। ਇਸ ਆਸ਼ਰਮ ਤੋਂ ਪੁਲਿਸ ਦੀਆਂ ਵਰਦੀਆਂ ਬਣਦੀਆਂ ਹਨ। ਮੈਨੂੰ ਉਥੇ ਪਤਾ ਲਗਾ ਸੀ ਕਿ ਉਹ 2 ਰੁਪਏ ਗਜ਼ ਦੇ ਹਿਸਾਬ ਨਾਲ ਕੱਢਾਈ ਉਨ੍ਹਾਂ ਨੂੰ ਕੰਮ ਕਰਨ ਦੀ ਦਿੰਦੇ ਹਨ ਅਤੇ ਸਿਲਾਈ ਦੇ ਰੇਟ ਵੀ ਬਹੁਤ ਘੱਟ ਮਿਲਦੇ ਹਨ ਜਿਸ ਨਾਲ ਉਨ੍ਹਾਂ ਗਰੀਬਾਂ ਦਾ ਇਨ੍ਹਾਂ ਰੇਟਾਂ ਨਾਲ ਗੁਜ਼ਾਰਾ ਹੋਣਾ ਬੜਾ ਮੁਸ਼ਕਿਲ ਹੈ। ਕੀ ਇਹ ਵੀ ਆਪਣੇ ਮਹਿਕਮੇ ਦੀਆਂ ਵਰਦੀਆਂ ਉਥੋਂ ਸਿਲਾਈ ਕਰਵਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਬੜੀ ਅੱਛੀ ਗੱਲ ਕੀਤੀ ਹੈ ਲੇਕਿਨ ਪ੍ਰੈਕਟੀਕਲੀ ਇਹ ਠੀਕ ਨਹੀਂ ਹੋ ਸਕੇਗਾ ਕਿਉਂਕਿ ਹਰ ਇਕ ਡਰਾਈਵਰਜ਼ ਅਤੇ ਕੰਡਕਟਰਜ਼ ਨੂੰ ਸਿਲਾਈ ਕਰਵਾਉਣ ਲਈ ਜਲੰਧਰ ਜਾਣਾ ਪਵੇਗਾ ਅੌਰ ਜਿਸ ਤੇ ਖਰਚਾ ਜ਼ਿਆਦਾ ਹੋਵੇਗਾ। ਇਸ ਕਰਕੇ ਉਹ ਆਪਣੀ ਮਰਜ਼ੀ ਨਾਲ ਆਪ ਸਿਲਾ ਲੈਂਦੇ ਹਨ।

**ਸਰਦਾਰ ਬਸੰਤ ਸਿੰਘ** : ਸਪੀਕਰ ਸਾਹਿਬ, ਬਹੁਤ ਸਾਰੇ ਡਰਾਈਵਰਜ਼ ਅਤੇ ਕੰਡਕਟਰਜ਼ ਵਿਦ-ਆਊਟ ਯੂਨੀਫਾਰਮ ਬੱਸਾਂ ਚਲਾਉਂਦੇ ਹਨ ਜਦ ਕਿ ਸਰਕਾਰ ਉਨ੍ਹਾਂ ਨੂੰ ਵਰਦੀ ਸਪਲਾਈ ਕਰਦੀ ਹੈ। ਕੀ ਇਸ ਵੱਲ ਇਹ ਧਿਆਨ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਅਸੀਂ ਪਹਿਲੇ ਹੀ ਹਦਾਇਤਾਂ ਜਾਰੀ ਕੀਤੀਆਂ ਹੋਈਆਂ ਹਨ। ਜੇਕਰ ਇਨ੍ਹਾਂ ਦੇ ਨੋਟਿਸ ਵਿਚ ਅਜਿਹੇ ਡਰਾਈਵਰਜ਼ ਅਤੇ ਕੰਡਕਟਰਜ਼ ਕੋਈ ਹਨ ਤਾਂ ਇਹ ਸਾਡੇ ਨੋਟਿਸ ਵਿਚ ਲਿਆਉਣ, ਅਸੀਂ ਉਨ੍ਹਾਂ ਨੂੰ ਵਾਰਨਿੰਗ ਪਹਿਲੇ ਇਸ਼ੂ ਕਰ ਦੇਵਾਂਗੇ।

---

## Starred Question No. 2053

**Mr. Speaker** : Extension has been asked for in respect of Starred Question No. 2053*.

---

## Drinking water facility in the Villages

***1947. Shri Gopal Krishan Chatrath**
**Sardar Harcharan Singh Hero** : Will the Minister of State for Rehabilitation and Industries be pleased to state whether there is any pro-

---

*For Starred Question No. 2053 and reply there to please see Appendix to this Debate.

posal under the consideration of the Government to provide drinking water facility to every village in the State; if so, the details thereof and the time by which that is likely to be done?

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਨਹੀਂ ਜੀ, ਫਿਰ ਵੀ ਪਾਣੀ ਦੀ ਥੁੜ ਵਾਲੇ 3712, ਪਿੰਡਾਂ ਵਿਚ ਪੀਣ ਵਾਲੇ ਪਾਣੀ ਦੀਆਂ ਸਕੀਮਾਂ ਦੇਣ ਦੀ ਤਜਵੀਜ਼ ਹੈ ਜਿਨ੍ਹਾਂ ਵਿਚੋਂ 28 ਫਰਵਰੀ 1983 ਤੱਕ 2139 ਪਿੰਡ ਕਵਰ ਕੀਤੇ ਜਾ ਚੁੱਕੇ ਹਨ । ਬਾਕੀ ਦੇ ਥੁੜ ਵਾਲੇ ਪਿੰਡਾਂ ਨੂੰ ਵਾਟਰ ਸਪਲਾਈ ਅਧੀਨ ਕਵਰ ਕਰਨ ਲਈ ਅਜੇ ਸਰਕਾਰ ਵਲੋਂ ਕੋਈ ਟੀਚਾ ਨਹੀਂ ਮਿਥਿਆ ਗਿਆ ਹੈ ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਹਿੰਦੁਸਤਾਨ ਨੂੰ ਆਜ਼ਾਦ ਹੋਏ ਤਕਰੀਬਨ 35 ਸਾਲ ਹੋ ਗਏ ਹਨ। ਕੀ ਇਹ ਹਰ ਪਿੰਡ ਨੂੰ ਪੀਣ ਵਾਲਾ ਪਾਣੀ ਸਪਲਾਈ ਕਰਨ ਦਾ ਪ੍ਰਬੰਧ ਕਰਨਗੇ, ਜਿਸ ਦਾ ਜਵਾਬ ਵਜ਼ੀਰ ਸਾਹਿਬ ਨੇ ਨਾਂਹ ਵਿਚ ਦਿੱਤਾ ਹੈ ? ਦੂਜਾ, ਇਨ੍ਹਾਂ ਨੇ ਕਿਹਾ ਹੈ ਕਿ 3712 ਪਿੰਡਾਂ ਵਿਚ ਪੀਣ ਦੇ ਪਾਣੀ ਦੀ ਪਰਪੋਜ਼ਲ ਸੀ, ਜਿਨ੍ਹਾਂ ਵਿਚੋਂ 2,139 ਪਿੰਡਾਂ ਨੂੰ ਪੀਣ ਦੇ ਪਾਣੀ ਦੀ ਸਪਲਾਈ 28 ਫਰਵਰੀ, 1983 ਤੋਂ ਮੁਹੱਈਆ ਕਰ ਦਿੱਤੀ ਹੈ। ਇਸ ਦਾ ਮਤਲਬ ਇਹ ਹੋਇਆ ਕਿ ਬਾਕੀ 1573 ਪਿੰਡਾਂ ਨੂੰ ਪਾਣੀ ਦੀ ਸਪਲਾਈ ਰਹਿ ਗਈ ਹੈ, ਇਨ੍ਹਾਂ ਪਿੰਡਾਂ ਨੂੰ ਕਦੋਂ ਤੱਕ ਪਲਾਨ ਬਣਾ ਕੇ ਪਾਣੀ ਦੀ ਸਪਲਾਈ ਦੇ ਦੇਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੀਣ ਦੇ ਪਾਣੀ ਦੀ ਕਮੀ ਵਾਲੇ ਪਿੰਡ ਆਮ ਤੌਰ ਤੇ ਇਹ ਕੰਡੀ ਅਤੇ ਪਹਾੜੀ ਇਲਾਕਿਆਂ ਵਿਚ ਹਨ ਜਿਥੇ ਖੱਡਾਂ ਵਿਚ ਟਿਊਬਵੈਲਜ਼ ਲਗਾ ਕੇ ਪਾਈਪਾਂ ਰਾਹੀਂ ਪਾਣੀ ਸਪਲਾਈ ਕੀਤਾ ਜਾਂਦਾ ਹੈ ਔਰ ਜਿਸ ਤਰ੍ਹਾਂ ਬਠਿੰਡੇ ਵਿਚ ਕੈਮੀਕਲੀ ਪਾਣੀ ਦੇ ਤੱਤ ਠੀਕ ਨਾ ਹੋਣ ਕਰਕੇ ਉਥੇ ਵਾਟਰ ਵਰਕਸ ਲਗਾਕੇ ਵੱਡੀਆਂ ਪਾਈਪਾਂ ਰਾਹੀਂ 4-5 ਪਿੰਡਾਂ ਨੂੰ ਮਿਲਾ ਕੇ ਪਾਣੀ ਸਪਲਾਈ ਕੀਤਾ ਜਾਂਦਾ ਹੈ ਔਰ ਇਕ ਵਾਟਰ ਵਰਕਸ ਤੇ 35—40 ਲੱਖ ਰੁਪਿਆ ਖਰਚ ਹੁੰਦਾ ਹੈ। ਜਿਸ ਪਿੰਡ ਵਿਚ ਪਾਣੀ ਦੀ ਸਤਾਹ ਹੇਠਾਂ ਹੈ ਅਤੇ ਖਾਰਾ ਪਾਣੀ ਹੋਵੇ ਜਾਂ ਉਸ ਪਾਣੀ ਨਾਲ ਹੈਜ਼ਾ ਹੋਣ ਦਾ ਡਰ ਹੋਵੇ ਉਥੇ ਐਸਟੀਮੇਟ ਬਣਵਾ ਕੇ ਪਾਣੀ ਦੀ ਸਪਲਾਈ ਕਰਦੇ ਹਾਂ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਕਮੀ ਵਾਲੇ ਇਲਾਕਿਆਂ ਵਿਚ ਪੀਣ ਦਾ ਪਾਣੀ ਸਪਲਾਈ ਕਰਨ ਲਈ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ, ਜਿਸ ਰਾਹੀਂ ਪੰਜਾਬ ਸਰਕਾਰ ਨੂੰ ਕਰੋੜਾਂ ਰੁਪਿਆ ਮਿਲਦਾ ਹੈ। ਇਹ ਪੈਸਾ ਪਿਛਲੇ ਸਾਲ ਵੀ ਮਿਲਿਆ ਅਤੇ ਇਸ ਸਾਲ ਵੀ ਬਜਟ ਵਿਚ ਰਖਿਆ ਗਿਆ ਹੈ। ਜਿਸ ਤਰ੍ਹਾਂ ਸਰਕਾਰ ਨੇ ਪਿੰਡਾਂ ਵਿਚ ਗਲੀਆਂ, ਨਾਲੀਆਂ ਨੂੰ ਪੱਕਿਆਂ ਕਰਨ ਵਿਚ ਪਹਿਲ ਦੇ ਕੇ ਕੰਮ ਕਰਵਾਇਆ ਹੈ, ਕੀ ਇਥੇ ਵੀ ਪਿੰਡਾਂ ਵਿਚ ਪੀਣ ਦੇ ਪਾਣੀ ਦੀ ਸਪਲਾਈ ਵਿਚ ਪਹਿਲ ਦੇਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਜਾਣਕਾਰੀ ਵਾਸਤੇ ਦੱਸਦਾ ਹਾਂ ਕਿ ਇਹ ਜੋ ਪਾਣੀ ਦੀ ਸਮੱਸਿਆ ਹੈ ਇਸ ਦੇ ਲਈ ਗੌਰਮਿੰਟ ਆਫ ਇੰਡੀਆ ਸਾਡੀ ਮਦਦ ਕਰਦੀ ਹੈ ਔਰ ਇਸ ਦੇ ਸਬੰਧ ਵਿਚ ਅਸੀਂ ਸੈਂਟਰਲ ਗੌਰਮਿੰਟ ਦੇ ਨਾਲ ਕਈ ਮੀਟਿੰਗਾਂ ਵੀ ਕੀਤੀਆਂ ਹਨ ਅਤੇ ਉਨ੍ਹਾਂ ਨੇ ਫੰਡਜ਼ ਦੇਣ ਦਾ ਟੀਚਾ ਵੀ ਰਖਿਆ ਸੀ। ਟੀਚਾ ਉਨ੍ਹਾਂ ਨੇ ਪਿਛਲੇ ਸਾਲ 13 ਕਰੋੜ 54 ਲੱਖ ਰੁਪਏ ਦਾ ਰਖਿਆ ਸੀ, ਪਰ ਸਾਨੂੰ ਮਿਲਿਆ ਕੇਵਲ 4 ਕਰੋੜ ਰੁਪਿਆ ਹੈ। ਪੰਜਾਬ ਸਰਕਾਰ ਨੇ ਹਿੰਮਤ ਕਰਕੇ 2,800—2,900 ਪਿੰਡਾਂ ਵਿਚ ਪੀਣ ਦਾ ਪਾਣੀ ਸਪਲਾਈ ਕਰਨ ਦਾ ਪ੍ਰਬੰਧ ਕੀਤਾ ਹੈ ਔਰ ਅਗਲੇਰੀ 6ਵੀਂ ਪੰਜ-ਸਾਲਾ ਯੋਜਨਾ ਵਿਚ ਇਸ ਸਮੱਸਿਆ ਦਾ ਮੁਕੰਮਲ ਪ੍ਰਬੰਧ ਕਰ ਦਿੱਤਾ ਜਾਵੇਗਾ ਔਰ ਅੱਜ ਮਤਾ ਪੀਣ ਦੇ ਪਾਣੀ ਦਾ ਹਾਊਸ ਵਿਚ ਆ ਰਿਹਾ ਹੈ ਉਸ ਉਤੇ ਡੀਟੇਲਜ਼ ਵਿਚ ਹਾਊਸ ਨੂੰ ਵਾਕਫੀਅਤ ਦੇ ਦਿੱਤੀ ਜਾਵੇਗੀ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਸ਼ਹਿਰਾਂ ਦੇ ਵਿਚ ਜਿਥੇ ਟਰੱਸਟ, ਮਿਊਂਸਪਲ ਕਮੇਟੀਜ਼ ਅਤੇ ਮਿਊਂਸਪਲ ਕਾਰਪੋਰੇਸ਼ਨਾਂ ਹਨ, ਉਥੇ 10 ਸਾਲਾਂ ਤੋਂ 5 ਸਾਲਾਂ ਤੋਂ ਸਕੀਮਾਂ ਬਣੀਆਂ ਹੋਈਆਂ ਹਨ। ਪਰ ਨਾ ਤਾਂ ਉਨ੍ਹਾਂ ਸਕੀਮਾਂ ਤੇ ਅਮਲ ਹੁੰਦਾ ਹੈ ਅਤੇ ਨਾ ਉਨ੍ਹਾਂ ਸਕੀਮਾਂ ਨੂੰ ਬੰਦ ਕੀਤਾ ਜਾਂਦਾ ਹੈ। ਜਲੰਧਰ ਵਿਚ 10—12 ਇਲਾਕੇ ਐਸੇ ਹਨ ਜਿਥੇ ਇਕ ਗਲੀ ਵਿਚ ਪਾਣੀ ਜਾਂਦਾ ਹੈ ਤੇ ਦੂਜੀ ਵਿਚ ਨਹੀਂ ਜਾਂਦਾ ਹੈ। ਕੀ ਮਨਿਸਟਰ ਸਾਹਿਬ ਉਪਰਾਲੇ ਕਰਕੇ ਉਥੇ ਪੀਣ ਦਾ ਪਾਣੀ ਸਪਲਾਈ ਕਰਵਾਉਣ ਲਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੂੰ ਪਤਾ ਹੀ ਹੈ ਕਿ ਪੀਣ ਦੇ ਪਾਣੀ ਦੀ ਕਮੀ ਆਮ ਤੌਰ ਤੇ ਪਿੰਡਾਂ ਵਿਚ ਹੁੰਦੀ ਹੈ ਔਰ ਸ਼ਹਿਰਾਂ ਦੇ ਵਿਚ ਪਾਣੀ ਮਿਲ ਰਿਹਾ ਹੈ ਅਤੇ ਸ਼ਹਿਰਾਂ ਵਿਚ ਸੀਵਰੇਜ ਬੋਰਡ ਵਾਲੇ ਪਾਣੀ ਦੀ ਸਪਲਾਈ ਦਾ ਕੰਮ ਕਰਦੇ ਹਨ ਅਤੇ ਪਿੰਡਾਂ ਵਿਚ ਕੇਵਲ ਪਬਲਿਕ ਹੈਲਥ ਵਾਲੇ ਕੰਮ ਕਰਦੇ ਹਨ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** : ਸਪੀਕਰ ਸਾਹਿਬ, ਇਹ ਸ਼ਾਲਾਘਾਯੋਗ ਗੱਲ ਹੈ ਕਿ ਸਰਕਾਰ ਨੇ ਜਿਥੇ ਪੀਣ ਵਾਲੇ ਪਾਣੀ ਦੀ ਕਮੀ ਪਿੰਡਾਂ ਵਿਚ ਸੀ ਉਥੇ ਪਾਣੀ ਦੀ ਸਪਲਾਈ ਦਿੱਤੀ ਹੈ। ਮੈਂ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਇਕ ਗੱਲ ਲਿਆਉਂਦਾ ਹਾਂ ਕਿ ਪਬਲਿਕ ਹੈਲਥ ਦੇ ਐਸ.ਡੀ.ਓਜ਼. ਕੋਲ ਪੈਸੇ ਖਰਚ ਕਰਨ ਦੀ ਪਾਵਰ ਨਹੀਂ ਹੈ। ਜੇਕਰ ਕਿਸੇ ਪਾਈਪ ਵਿਚ ਨੁਕਸ ਪੈ ਜਾਵੇ ਜਾਂ ਲੀਕੇਜ ਹੋ ਜਾਵੇ ਔਰ ਉਸ ਉਤੇ 400—500 ਰੁਪਿਆ ਖਰਚ ਕਰਕੇ ਮੁਰੰਮਤ ਹੋ ਸਕਦੀ ਹੋਵੇ ਤਾਂ ਉਸ ਨੂੰ ਪਾਵਰ ਹੋਣੀ ਚਾਹੀਦੀ ਹੈ ਪਰ ਉਸ ਨੂੰ 5 ਰੁਪਏ ਖਰਚ ਕਰਨ ਦੀ ਇਜਾਜ਼ਤ ਨਹੀਂ ਹੈ। ਕੀ ਇਹ ਉਸ ਨੂੰ ਫਾਈਨੈਂਸ਼ਿਅਲ ਪਾਵਰਜ਼ ਦੇਣ ਲਈ ਤਿਆਰ ਹਨ ਤਾਕਿ ਉਸ ਨੂੰ ਥੋੜ੍ਹਾ ਜਿਹਾ ਕੰਮ ਕਰਵਾਉਣ ਲਈ ਗੌਰਮਿੰਟ ਦੀ ਅਪਰੂਵਲ ਨਾ ਲੈਣੀ ਪਵੇ ਔਰ ਉਹ ਮੌਕੇ ਤੇ ਕੰਮ ਕਰਵਾ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਸੁਜੈਸ਼ਨ ਅੱਛੀ ਹੈ। ਅਸੀਂ ਇਤਨੀ ਪਾਵਰਜ਼ ਐਸ.ਡੀ.ਓ. ਨੂੰ ਨਹੀਂ ਦੇ ਸਕਦੇ, ਜਿਸ ਨਾਲ ਉਹ ਪੈਸੇ ਆਪਣੇ ਘਰ ਹੀ ਲੈ ਜਾਵੇ। ਇਸ ਲਈ ਇਕ ਕਮੇਟੀ ਬਣਾਈ ਹੋਈ ਹੈ ਜਿਹੜੀ ਇਸ ਦੀ ਇਜਾਜ਼ਤ ਦਿੰਦੀ ਹੈ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਆਇਆ ਪੀਣ ਦੇ ਪਾਣੀ ਵਾਲਾ ਮਤਾ ਅੱਜ ਹਾਊਸ ਵਿਚ ਆ ਵੀ ਰਿਹਾ ਹੈ ? ਜਿਸ ਤਰ੍ਹਾਂ ਮੈਂਬਰ ਸਾਹਿਬ ਨੇ ਕੌੜੇ ਪਾਣੀ ਨੂੰ ਖ਼ਤਮ ਕਰਨ ਲਈ ਖੁਲ੍ਹ ਦਿੱਲੀ ਨਾਲ ਪ੍ਰਬੰਧ ਕੀਤਾ ਹੈ, ਕੀ ਇਸ ਪਾਣੀ ਦੀ ਸਪਲਾਈ ਕਮੀ ਵਾਲੇ ਇਲਾਕਿਆਂ ਵਿਚ ਕਰਨ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮਾਸਟਰ ਬਾਬੂ ਸਿੰਘ ਬੜੇ ਪੁਰਾਣੇ ਅਤੇ ਸਿਆਣੇ ਮੈਂਬਰ ਹਨ। ਮੇਰੇ ਵੀ ਪੁਰਾਣੇ ਮਿੱਤਰ ਹਨ। ਕੌੜਾ ਪਾਣੀ ਪੀਣ ਨੂੰ ਨਹੀਂ ਦਿਆਂਗੇ ਬਲਕਿ ਮਿੱਠਾ ਪਾਣੀ ਪੀਣ ਲਈ ਲੋਕਾਂ ਨੂੰ ਦਿਆਂਗੇ। (ਥੰਪਿੰਗ) (ਹਾਸਾ)

**ਕਾਮਰੇਡ ਕੁਲਵੰਤ ਸਿੰਘ** : ਸਪੀਕਰ ਸਾਹਿਬ, ਜਿਹੜੇ 1500–1600 ਪਿੰਡ ਪਾਣੀ ਤੋਂ ਬਗੈਰ ਰਹਿੰਦੇ ਹਨ, ਉਨ੍ਹਾਂ ਪਿੰਡਾਂ ਵਿਚ ਕਦੋਂ ਤੱਕ ਪਾਣੀ ਸਪਲਾਈ ਹੋ ਜਾਵੇਗਾ ? ਦੂਸਰਾ ਰੈਜ਼ੋਲਿਊਸ਼ਨ ਬਾਰੇ ਪੁਛਿਆ ਗਿਆ ਸੀ ਕਿ ਕਦੋਂ ਤਕ ਆ ਜਾਵੇਗਾ ? ਤੀਸਰਾ, ਸਪੀਕਰ ਸਾਹਿਬ, ਨਲਕੇ ਬਹੁਤ ਮਹਿੰਗੇ ਪੈਂਦੇ ਹਨ। ਬਹੁਤ ਡੂੰਘੇ ਪੁਟਣੇ ਪੈਂਦੇ ਹਨ। ਸਪੀਕਰ ਸਾਹਿਬ, ਕੰਡੀ ਏਰੀਆ ਦੇ ਜਿਹੜੇ ਇਲਾਕੇ ਹਨ, ਉਨ੍ਹਾਂ ਦਾ ਸਰਵੇ ਕਰਕੇ ਉਥੇ ਪੰਜਾਬ ਸਰਕਾਰ ਕੀ ਪੀਣ ਦੇ ਪਾਣੀ ਦਾ ਪ੍ਰਬੰਧ ਲੋਕਾਂ ਲਈ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਕਾਮਰੇਡ ਕੁਲਵੰਤ ਸਿੰਘ ਜੀ ਬੜੀ ਵਾਕ-ਫੀਅਤ ਰਖਦੇ ਹਨ। ਇਨ੍ਹਾਂ ਨੂੰ ਸਾਰੀਆਂ ਗਲਾਂ ਦਾ ਪਤਾ ਹੈ। ਇਨ੍ਹਾਂ ਨੂੰ ਕੋਈ ਚਿੰਤਾ ਨਹੀਂ ਕਰਨੀ

ਚਾਹੀਦੀ। ਕੰਡੀ ਏਰੀਆ ਦੇ ਜਿਹੜੇ ਪਿੰਡ ਹਨ, ਉਨ੍ਹਾਂ ਸਾਰਿਆਂ ਨੂੰ ਪੰਜਾਬ ਸਰਕਾਰ ਨੇ ਕਵਰ ਕਰਨਾ ਹੈ। ਜਿਥੇ ਲੋਕਾਂ ਨੂੰ ਪੀਣ ਲਈ ਪਾਣੀ ਦੀ ਕਮੀ ਹੈ, ਉਥੇ ਪਾਣੀ ਦੀ ਕਮੀ ਨੂੰ ਜ਼ਰੂਰ ਦੂਰ ਕਰਨਾ ਹੈ।

**ਸਰਦਾਰ ਬਸੰਤ ਸਿੰਘ** : ਸਪੀਕਰ ਸਾਹਿਬ, ਜਿਥੇ ਪੰਜਾਬ ਸਰਕਾਰ ਨੇ ਪੀਣ ਦੇ ਪਾਣੀ ਦਾ ਪ੍ਰਬੰਧ ਕਰਨਾ ਹੈ, ਉਥੇ ਬਹੁਤ ਮਹੱਤਵਪੂਰਨ ਥਾਵਾਂ ਹਨ ਜਿਵੇਂ ਮੰਦਰ, ਜੰਜ ਘਰ, ਸਕੂਲਜ਼, ਅਤੇ ਹੋਰ ਅਜਿਹੀਆਂ ਮਹੱਤਵਪੂਰਨ ਥਾਵਾਂ ਤੇ ਸਰਕਾਰ ਵਲੋਂ ਟੂਟੀਆਂ ਪੀਣ ਲਈ ਪਾਣੀ ਦੀਆਂ ਨਹੀਂ ਲਗੀਆਂ ਹੋਈਆਂ ਹਨ, ਜਿਸ ਕਰਕੇ ਲੋਕਾਂ ਨੂੰ ਬੜੀ ਮੁਸ਼ਕਲ ਆਉਂਦੀ ਹੈ । ਕੀ ਇਨ੍ਹਾਂ ਥਾਵਾਂ ਤੇ ਸਰਕਾਰ ਵਲੋਂ ਟੂਟੀਆਂ ਲਗਾਈਆਂ ਜਾਣਗੀਆਂ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸਰਦਾਰ ਬਸੰਤ ਸਿੰਘ ਹੋਰਾਂ ਨੇ ਬੜੀ ਸਿਆਣੀ ਗੱਲ ਕਹੀ ਹੈ। ਇਸ ਵਿਚ ਉਦਾਸ ਹੋਣ ਵਾਲੀ ਕੋਈ ਗੱਲ ਨਹੀਂ ਹੈ ਔਰ ਇਹ ਛੋਟੀ ਜਿਹੀ ਗੱਲ ਹੈ। ਸਰਕਾਰ ਮੰਦਰਾਂ, ਸਕੂਲਾਂ ਧਰਮਸ਼ਾਲਾਵਾਂ ਆਦਿ ਵਿਚ ਪਹਿਲ ਦੇ ਰਹੀ ਹੈ। ਰਾਮ ਤੀਰਥ, ਦੁਰਗਿਆਨਾ ਮੰਦਰ ਸੁਲਤਾਨਪੁਰ ਅਤੇ ਹੋਰ ਵੱਡੀਆਂ ਵੱਡੀਆਂ ਥਾਂਵਾਂ ਤੇ ਪਾਣੀ ਦਾ ਪ੍ਰਬੰਧ ਹੈ ਅਤੇ ਛੋਟੀਆਂ ਥਾਵਾਂ ਤੇ ਵੀ ਪਾਣੀ ਦਾ ਪ੍ਰਬੰਧ ਕਰਾਂਗੇ। (ਥੰਪਿੰਗ)

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਇਕ ਵਰਲਡ ਹੈਲਥ ਆਰਗੇਨਾਈਜੇਸ਼ਨ ਦੀ ਸਕੀਮ ਹੈ, ਜਿਸ ਮੁਤਾਬਿਕ ਉਨ੍ਹਾਂ ਦੀਆਂ ਡਾਇਰੈਕਸ਼ਨਜ਼ ਹਨ ਕਿ ਸਾਰਿਆਂ ਨੂੰ ਪਾਣੀ ਪੀਣ ਲਈ ਸਾਫ ਸੁਥਰਾ ਮੁਹੱਈਆ ਕੀਤਾ ਜਾਏ ਔਰ ਛਪੜਾਂ ਵਰਗਾ ਪਾਣੀ ਨਾ ਹੋਵੇ, ਜਿਸ ਵਿਚ ਪਾਣੀ ਪੀਣ ਨਾਲ ਕੀੜੇ ਅਤੇ ਜੋਕਾਂ ਅੰਦਰ ਚਲੀਆਂ ਜਾਣ ਅਤੇ ਬੰਦਾ ਬਿਮਾਰ ਹੋ ਜਾਵੇ। ਟਿਊਬਵੈਲ ਕਾਰਪੋਰੇਸ਼ਨ ਜਿਹੜੀ ਹੈ, ਉਹ ਕਾਰਪੋਰੇਸ਼ਨ ਟਿਊਬਵੈਲ ਲਗਾ ਨਹੀਂ ਸਕੀ। ਉਹ ਟਿਊਬਵੈਲ ਲਗਾਉਣ ਵਿਚ ਫੇਲ੍ਹ ਹੋ ਚੁਕੀ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਕੇ.ਪੀ. ਸਾਹਿਬ ਨੂੰ ਸੁਝਾਓ ਦਿੰਦਾ ਹਾਂ ਕਿ ਜਿਥੇ ਪੀਣ ਦੇ ਪਾਣੀ ਦਾ ਪ੍ਰਬੰਧ ਠੀਕ ਨਹੀਂ ਹੈ ਜਾਂ ਜਿਨ੍ਹਾਂ ਪਿੰਡਾਂ ਵਿਚ ਪਾਣੀ ਸਪਲਾਈ ਨਹੀਂ ਹੁੰਦਾ ਉਨ੍ਹਾਂ ਪਿੰਡਾਂ ਵਿਚ ਸਾਫ ਸੁਥਰੇ ਪਾਣੀ ਦਾ ਪ੍ਰਬੰਧ ਸਰਕਾਰ ਕਰੇ ਤਾਕਿ ਲੋਕ ਬਿਮਾਰੀ ਤੋਂ ਬੱਚ ਸਕਣ ।

**ਰਾਜ ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸ੍ਰੀ ਓਮ ਪ੍ਰਕਾਸ਼ ਗੁਪਤਾ ਜੀ ਨੇ ਜੋ ਸੁਝਾਓ ਦਿੱਤਾ ਹੈ, ਇਹ ਤਾਂ ਛੋਟੀ ਜਿਹੀ ਹੀ ਗੱਲ ਹੈ ਅਤੇ ਕੋਈ ਐਸੀ ਵੱਡੀ ਬਾਤ ਨਹੀਂ ਹੈ । ਅਸੀਂ ਪਿੰਡਾਂ ਵਿਚ ਸਾਫ ਸੁਥਰਾ ਪਾਣੀ ਪੀਣ ਲਈ ਲੋਕਾਂ ਨੂੰ ਦਿਆਂਗੇ ਔਰ ਛੱਪੜਾਂ ਦਾ ਪਾਣੀ ਪੀਣ ਲਈ ਲੋਕਾਂ ਨੂੰ ਨਹੀਂ ਦਿਆਂਗੇ। ਜਿਹੜੇ ਸ਼ਹਿਰਾਂ ਅਤੇ ਪਿੰਡਾਂ ਵਿਚ ਵਾਟਰ ਵਰਕਸ ਲਗਾਏ ਗਏ ਹਨ ਅਤੇ ਡੂੰਘੇ ਟਿਊਬਵੈਲ ਲਗਾਏ ਗਏ ਹਨ, ਉਹ ਸਾਫ ਸੁਥਰਾ ਪਾਣੀ ਪੀਣ ਲਈ ਦਿੰਦੇ ਹਨ। ਕੀੜਿਆਂ ਵਾਲਾ ਪਾਣੀ ਕਿਸੇ ਨੂੰ ਨਹੀਂ ਮਿਲਦਾ। ਇਹ ਤਾਂ ਸ੍ਰੀ ਓਮ ਪ੍ਰਕਾਸ਼ ਗੁਪਤਾ ਜੀ ਨੇ ਪੁਰਾਣੀ ਗੱਲ ਕਹੀ ਹੈ। (ਥੰਪਿੰਗ)

---

ਨਿਸ਼ਾਨਵਾਲਾ ਪ੍ਰਸ਼ਨ ਨੰ: 2009

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੁੱਛ ਨਹੀਂ ਕੀਤਾ ਗਿਆ।)

---

**Starred Question No. *2005**

**Mr. Speaker**: Extension has been asked for in respect of Starred Question No. 200*5.

*For Starred Question No, 2005 and reply thereto please see Appendix to this Debate.

ਨਿਸ਼ਾਨ ਵਾਲਾ ਪ੍ਰਸ਼ਨ ਨੰ: 2010

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਸਵਾਲ ਪੁੱਟ ਨਹੀਂ ਕੀਤਾ ਗਿਆ)

---

**Constitution of Gram Panchayat**

***2023. Comrade Darshan Singh Jhabal :** Will the Minister for Development be pleased to state —

(a) the minimum population required for the constitution of a Gram Panchayat.

(b) whether the Government proposes to constitute separate Gram Panchayats for such villages as fulfil the said condition of minimum population and which have been in existence since long?

**ਸਰਦਾਰ ਸੰਤੋਖ ਸਿੰਘ ਰੰਧਾਵਾ** (ੳ) ਇਕ ਸੌ ।

(ਅ) ਹਾਂ ਜੀ, ਜੇ ਪਿੰਡ ਦੇ ਨਿਵਾਸੀ ਆਪਣੇ ਖੇਤਰ ਲਈ ਵਖਰੀ ਗਰਾਮ ਸਭਾ/ਗਰਾਮ ਪੰਚਾਇਤ ਸਥਾਪਤ ਕਰਨ ਦੀ ਮੰਗ ਕਰਨ ਅਤੇ ਐਕਟ ਅਧੀਨ ਹੋਰ ਸ਼ਰਤਾਂ ਪੂਰੀਆਂ ਕਰਨ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਹਦਬਸਤ ਨੂੰ ਮੁੱਖ ਰਖਕੇ ਜਿਥੇ ਤਿੰਨ ਪੰਚਾਇਤਾਂ ਸਨ, ਉਨ੍ਹਾਂ ਤਿੰਨ ਪੰਚਾਇਤਾਂ ਨੂੰ ਮਿਲਾ ਕੇ ਇਕ ਕਰ ਦਿੱਤਾ ਗਿਆ ਹੈ। ਇਸ ਤਰ੍ਹਾਂ ਸਰਪੰਚ ਜਿਹੜਾ ਬਣਦਾ ਹੈ, ਉਹ ਵੱਡੇ ਪਿੰਡ ਦਾ ਬਣ ਜਾਂਦਾ ਹੈ ਅਤੇ ਉਹ ਸਰਪੰਚ ਵੱਡੇ ਪਿੰਡ ਦਾ ਖਿਆਲ ਰਖਦਾ ਹੈ ਅਤੇ ਵੱਡੇ ਪਿੰਡ ਦੀ ਡਿਵੈਲਪਮੈਂਟ ਹੋ ਜਾਂਦੀ ਹੈ ਅਤੇ ਛੋਟੇ ਪਿੰਡਾਂ ਦੀ ਡਿਵੈਲਪਮੈਂਟ ਨਹੀਂ ਹੁੰਦੀ ਹੈ। ਮਨਿਸਟਰ ਸਾਹਿਬ ਨੇ, ਸਪੀਕਰ ਸਾਹਿਬ, ਸਵਾਲ ਦਾ ਜਵਾਬ ਦਿੰਦੇ ਹੋਏ ਕਿਹਾ ਕਿ ਇਕ ਸੌ ਦੀ ਆਬਾਦੀ ਪਿਛੇ ਗਰਾਮ ਪੰਚਾਇਤ ਬਣ ਜਾਂਦੀ ਹੈ। ਸਪੀਕਰ ਸਾਹਿਬ, ਹੁਣ ਚੋਣਾਂ ਹੋਣ ਵਾਲੀਆਂ ਹਨ। ਇਸ ਲਈ ਕੀ ਹੁਣ ਚੋਣਾਂ ਕਰਵਾਉਣ ਤੋਂ ਪਹਿਲਾਂ ਪਹਿਲਾਂ ਜਿਥੇ ਵੀ ਇਕੱਠੀਆਂ ਪੰਚਾਇਤਾਂ ਬਣੀਆਂ ਹੋਈਆਂ ਹਨ, ਉਨ੍ਹਾਂ ਦੀ ਵੱਖਰੀ ਵੱਖਰੀ ਪੰਚਾਇਤ ਬਣਾ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਆਨਰੇਬਲ ਮੈਂਬਰ ਸਾਹਿਬ ਨੇ ਠੀਕ ਕਿਹਾ ਹੈ ਕਿ ਪਹਿਲਾਂ ਇਸ ਤਰ੍ਹਾਂ ਹੁੰਦਾ ਸੀ। ਸਪੀਕਰ ਸਾਹਿਬ, 1964 ਵਿਚ 500 ਦੀ ਆਬਾਦੀ ਪਿਛੇ ਇਕ ਪੰਚਾਇਤ ਬਣਦੀ ਸੀ ਅਤੇ ਉਸ ਵੇਲੇ ਪੰਜਾਬ ਵਿਚ 2018 ਪੰਚਾਇਤਾਂ ਸਨ। 1972 ਵਿਚ ਅਮੈਂਡਮੈਂਟ ਕਰਕੇ 250 ਦੀ ਆਬਾਦੀ ਪਿਛੇ ਇਕ ਪੰਚਾਇਤ ਬਣਾਈ ਗਈ ਅਤੇ ਉਸ ਵੇਲੇ ਪੰਜਾਬ ਵਿਚ 9,432 ਪੰਚਾਇਤਾਂ ਹੋ ਗਈਆਂ ਅਤੇ ਫਿਰ 1978 ਵਿਚ ਅਮੈਂਡਮੈਂਟ ਕੀਤੀ ਗਈ ਅਤੇ ਹਦ ਬਸਤ ਸਿਰਫ 100 ਦੀ ਆਬਾਦੀ ਪਿਛੇ ਇਕ ਪੰਚਾਇਤ ਬਣਾਈ ਗਈ ਔਰ ਪੰਜਾਬ ਵਿਚ ਕੁਲ 10,622 ਪੰਚਾਇਤਾਂ ਬਣ ਗਈਆਂ ਹਨ। ਸਪੀਕਰ ਸਾਹਿਬ, ਮੈਂ ਫਿਰ ਇਕ ਵਾਰ ਅਰਜ਼ ਕਰਦਾ ਹਾਂ ਕਿ ਜੇਕਰ ਦੋ ਤਿੰਨ ਪੰਚਾਇਤਾਂ ਇਕੱਠੀਆਂ ਹਨ ਔਰ ਉਹ ਅਲਗ ਹੋਣੀਆਂ ਚਾਹੁੰਦੀਆਂ ਹਨ ਅਤੇ ਉਨ੍ਹਾਂ ਦੀ ਹੱਦ ਬਸਤ ਠੀਕ ਹੈ ਤਾਂ ਅਸੀਂ ਉਨ੍ਹਾਂ ਦੀਆਂ ਅੱਡ ਅੱਡ ਪੰਚਾਇਤਾਂ ਬਣਾ ਦਿਆਂਗੇ।

**ਕਾਮਰੇਡ ਦਰਸ਼ਨ ਸਿੰਘ ਝਬਾਲ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਵੀ ਮਿਲਿਆ ਹਾਂ ਔਰ ਉਹ ਇਸ ਤਕਲੀਫ ਨੂੰ ਸਮਝਦੇ ਵੀ ਹਨ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਹੱਦਬਸਤ ਦੀ ਸ਼ਰਤ ਨੂੰ ਹਟਾ ਕੇ ਜਿਥੇ ਦੋ ਤਿੰਨ ਪੰਚਾਇਤਾਂ ਇਕੱਠੀਆਂ ਹਨ ਅਤੇ ਉਹ ਵਜੂਦ ਵਿਚ ਹਨ, ਕੀ ਉਨ੍ਹਾਂ ਦੀ ਹੱਦਬਸਤ ਨੂੰ ਹਟਾ ਕੇ ਪਹਿਲਾਂ ਵਾਂਗ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਹੱਦਬਸਤ ਵੀ ਜ਼ਰੂਰੀ ਹੈ। ਇਸ ਨਾਲ ਪੰਚਾਇਤਾਂ ਨੂੰ ਆਮਦਨ ਦਾ ਇਕ ਸਾਧਨ ਹੁੰਦਾ ਹੈ। ਅਸੀਂ 40% ਰੈਵੇਨਿਊ ਦਾ ਪੰਚਾਇਤਾਂ ਨੂੰ ਦਿੰਦੇ ਹਾਂ। ਇਸ ਤਰ੍ਹਾਂ ਤਾਂ ਆਮਦਨ ਦਾ ਕੋਈ ਸਾਧਨ ਨਹੀਂ ਬਣੇਗਾ। ਜੇਕਰ ਕੋਈ ਪੰਚਾਇਤ ਲਿਖ ਕੇ ਦੇਵੇ ਕਿ ਸਾਡੀ ਪੰਚਾਇਤ ਅਲਗ ਹੋਣੀ ਚਾਹੀਦੀ ਹੈ ਤਾਂ ਅਸੀਂ ਉਸ ਪੰਚਾਇਤ ਦੀ ਹੱਦ ਬਸਤ ਮੁੜ ਕੇ ਬਣਾ ਦਿਆਂਗੇ ਔਰ ਪੰਚਾਇਤ ਵਖਰੀ ਬਣ ਜਾਵੇਗੀ।

**ਪਾਮਰੇਡ ਬੂਟਾ ਸਿੰਘ**: ਸਪੀਕਰ ਸਾਹਿਬ, ਮਾਨਸਾ ਬਲਾਕ ਵਿਚ ਕੁਝ ਪਿੰਡ ਐਸੇ ਹਨ ਜਿਨ੍ਹਾਂ ਨੂੰ ਝਨੇਰ ਜਾਣਾ ਪੈਂਦਾ ਹੈ। ਜੇਕਰ ਕੋਈ ਪੰਚਾਇਤ ਮਤਾ ਪਾਸ ਕਰਕੇ ਭੇਜ ਦੇਵੇ ਕਿ ਇਸ ਬਲਾਕ ਨੂੰ ਦੂਸਰੇ ਬਲਾਕ ਦੇ ਨਾਲ ਜੋੜ ਦਿੱਤਾ ਜਾਵੇ ਤਾਂ ਕੀ ਉਸ ਰੈਜ਼ੋਲਿਊਸ਼ਨ ਨੂੰ ਸਰਕਾਰ ਮੰਨ ਲਵੇਗੀ ?

**ਮੰਤਰੀ**: ਸਪੀਕਰ ਸਾਹਿਬ, ਇਸ ਸਵਾਲ ਵਿਚੋਂ ਇਹ ਸਪਲੀਮੈਂਟਰੀ ਰੇਜ਼ ਤਾਂ ਨਹੀਂ ਹੁੰਦੀ ਹੈ। ਜੇਕਰ ਕੋਈ ਇਕ ਬਲਾਕ ਮੰਗ ਕਰਦਾ ਹੈ ਕਿ ਉਸ ਨੂੰ ਦੂਸਰੇ ਬਲਾਕ ਦੇ ਨਾਲ ਜੋੜ ਦਿੱਤਾ ਜਾਵੇ ਔਰ ਕੰਡੀਸ਼ਨਜ਼ ਪੂਰੀਆਂ ਹੋਣ ਤਾਂ ਕਰ ਦਿਆਂਗੇ।

**ਸ੍ਰੀ ਰਾਮ ਪ੍ਰਕਾਸ਼ ਬਾਲੀ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਵੈਸੇ ਤਾਂ ਫੁਰਮਾਇਆ ਹੈ ਕਿ ਅਗਰ ਹਦ ਬਸਤ ਰੈਵੇਨਿਊ ਡਿਪਾਟਮੈਂਟ ਤਬਦੀਲ ਕਰ ਦੇਵੇਗਾ, ਤਾਂ ਵਖਰੀਆਂ ਪੰਚਾਇਤਾਂ ਬਣਵਾ ਦੇਵਾਂਗੇ। ਮੇਰੇ ਹਲਕੇ ਵਿੱਚ ਹੱਦਬਸਤ ਤਬਦੀਲ ਹੋਣੀ ਚਾਹੀਦੀ ਹੈ ਕਿਉਂਕਿ ਲੋਕਾਂ ਨੂੰ 3-3 ਮੀਲ ਦਾ ਸਫਰ ਤਹਿ ਕਰਕੇ ਜਾਣਾ ਪੈਂਦਾ ਹੈ। ਰਸਤੇ ਵਿੱਚ ਨਦੀ ਵੀ ਪੈਂਦੀ ਹੈ । ਪੁਲਿਸ ਸਟੇਸ਼ਨ ਵਾਲਿਆਂ ਨੇ ਵੀ ਰੀ-ਆਰਗੇਨਾਈਜ਼ੇਸ਼ਨ ਕਰਕੇ ਨੰਗਲ ਥਾਣੇ ਨਾਲ ਲਗਾ ਦਿੱਤਾ ਹੈ । ਰੈਵੇਨਿਊ ਡਿਪਾਰਟਮੈਂਟ ਵਾਲਿਆਂ ਦਾ ਜਵਾਬ ਸੀ ਕਿ ਹਦ ਬਸਤ ਤਬਦੀਲ ਹੋਣੀ ਮੁਸ਼ਕਲ ਹੈ। ਕੀ ਮਨਿਸਟਰ ਸਾਹਿਬ ਕੋਈ ਸਪੈਸ਼ਲ ਇੰਨਸਟਰਕਸ਼ਨਜ਼ ਦੇਣਗੇ ਕਿ ਜਿਨ੍ਹਾਂ ਦੀ ਹਦਬਸਤ ਇਕ ਹੈ, ਉਨ੍ਹਾਂ ਦੀ ਅਲਹਿਦਾ ਪੰਚਾਇਤ ਬਣਵਾ ਦੇਣਗੇ ਜੇ ਉਥੋਂ ਦੀ ਪੰਚਾਇਤ ਇਸ ਤਰ੍ਹਾਂ ਦੀ ਰਿਕੁਐਸਟ ਕਰੇ ?

**ਮੰਤਰੀ**: ਜਿਵੇਂ ਮਾਨਯੋਗ ਮੈਂਬਰ ਨੇ ਕਿਹਾ ਹੈ, ਸਪੀਕਰ ਸਾਹਿਬ, ਇਹ ਠੀਕ ਹੈ, ਕਿ ਕਈ ਇਲਾਕੇ ਇਹੋ ਜਿਹੇ ਹਨ, ਸਬ ਮਾਊਨਟੇਨੀਅਸ ਏਰੀਆ ਹੈ ਜਿਥੇ ਟੀਕੇ ਬਹੁਤ ਹਨ ਰਸਤੇ ਵਿੱਚ ਨਦੀਆਂ ਆਦਿ ਪੈਂਦੀਆਂ ਹਨ, ਉਨ੍ਹਾਂ ਇਲਾਕਿਆਂ ਬਾਰੇ ਅਸੀਂ ਜ਼ਰੂਰ ਵਿਚਾਰ ਕਰ ਲਵਾਂਗੇ।

---

## Construction of link road

***2047. Sardar Lakha Singh:** Will the Minister for Public Works be pleased to state the time by which the link road from village Khan Chhabri to village Tur in District Amritsar is likely to be constructed.

**ਸਰਦਾਰ ਬੇਅੰਤ ਸਿੰਘ**: ਹਾਲ ਦੀ ਘੜੀ ਪਿੰਡ ਖਾਨ ਛਾਬੜੀ ਵਾਲਾ ਤੋਂ ਪਿੰਡ ਤੁੜ ਤੱਕ ਲਿੰਕ ਰੋਡ ਦੀ ਉਸਾਰੀ ਲਈ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਲੱਖਾ ਸਿੰਘ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਹਾਲ ਦੀ ਘੜੀ ਪਿੰਡ ਖਾਨ ਛਾਬੜੀ ਵਾਲਾ ਤੋਂ ਪਿੰਡ ਤੁੜ ਤੱਕ ਲਿੰਕ ਰੋਡ ਦੀ ਉਸਾਰੀ ਲਈ ਕੋਈ ਤਜਵੀਜ਼ ਨਹੀਂ ਹੈ, ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਥੇ ਗੁਰੂ ਅੰਗਦ ਦੇਵ ਜੀ ਦਾ ਗੁਰਦੁਆਰਾ ਹੈ ਅਤੇ ਦੂਜੇ ਪਿੰਡ ਵੀ ਗੁਰੂਆਂ ਦਾ ਗੁਰਦੁਆਰਾ ਹੈ ਜਿਥੇ ਬਹੁਤ ਸਾਰੇ ਯਾਤਰੀ ਆਉਂਦੇ ਹਨ। ਇਹ ਗੁਰੂਆਂ ਦੀ ਧਰਤੀ ਹੈ। ਇਹ ਕੋਈ ਜ਼ਰੂਰੀ ਨਹੀਂ ਕਿ ਜਿਹੜੇ ਸਾਡੇ ਸਾਹਮਣੇ ਬੈਠਦੇ ਹਨ, ਉਹੀ ਗੁਰੂਆਂ ਦੇ ਠੇਕੇਦਾਰ ਹਨ। ਅਸੀਂ ਵੀ ਪੂਰੀ ਤਰ੍ਹਾਂ ਗੁਰੂਆਂ ਦੇ ਸ਼ਰਧਾਲੂ ਹਾਂ। ਸੋ, ਮੈਂ ਕਹਿਣਾ ਚਾਹੁੰਦਾ ਹੈ ਕਿ ਇਹ ਲਿੰਕ ਰੋਡ ਜ਼ਰੂਰ ਬਣਨੀ ਚਾਹੀਦੀ ਹੈ ਤਾਕਿ ਆਉਣ ਜਾਣ ਦੀ ਤਕਲੀਫ ਯਾਤਰੂਆਂ ਨੂੰ ਨਾ ਹੋਵੇ।

**ਮੰਤਰੀ**: ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਗਿਆਤ ਲਈ ਕਹਿਣਾ ਚਾਹੁੰਦਾ ਹਾਂ ਕਿ ਗੁਰੂਆਂ ਦੀ ਠੇਕੇਦਾਰੀ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ। ਅਸੀਂ ਗੁਰੂਆਂ ਦੇ ਬੜੇ ਸ਼ਰਧਾਲੂ ਹਾਂ। ਇਹ ਦੋ ਪਿੰਡ ਹਨ, ਇਕ ਖਾਨ ਛਾਬੜੀ ਵਾਲਾ, ਇਹ ਵੀ ਸੜਕ ਨਾਲ ਜੋੜਿਆ

[ਲੋਕ ਨਿਰਮਾਣ ਮੰਤਰੀ]
ਹੋਇਆ ਹੈ। ਇਹ ਸੜਕ ਅੱਗੋਂ ਫਤਿਹਾਬਾਦ ਤੋਂ ਚੋਲਾ ਸਾਹਿਬ ਵਲੋਂ ਆਉਂਦੀ ਹੈ। ਤੁੜ ਪਿੰਡ ਨੂੰ ਵੀ ਟੋਟੀਆਂ ਜਾਮਾ ਰੋਡ ਨਾਲ ਜੋੜਿਆ ਹੋਇਆ ਹੈ। ਸੋ, ਇਨ੍ਹਾਂ ਦੋਵੇਂ ਪਿੰਡਾਂ ਨੂੰ ਸੜਕਾਂ ਜਾ ਚੁੱਕੀਆਂ ਹਨ। ਇਹ ਲਿੰਕ ਰੋਡ ਦੀ ਗੱਲ ਕਰਦੇ ਹਨ, ਉਸ ਦੇ ਮੁਤੱਲਕ ਮੈਂ ਕਹਿਣਾ ਚਾਹੁੰਦਾ ਹਾਂ ਕਿ ਲਿੰਕ ਰੋਡ ਦਾ ਤਾਂ ਪ੍ਰੋਗਰਾਮ ਕੋਈ ਜ਼ਿਆਦਾ ਨਹੀਂ ਹੈ।

**ਸਰਦਾਰ ਲੱਖਾ ਸਿੰਘ** : ਵਜ਼ੀਰ ਸਾਹਿਬ, ਜਿਹੜਾ ਪਿੰਡ ਖਾਨ ਛਾਬੜੀ ਦੇ ਨਾਲ ਪੁਲ ਹੈ, ਉਹ ਵੀ ਬਹੁਤ ਜ਼ਿਆਦਾ ਖਰਾਬ ਹੈ। ਉਥੋਂ ਨਾ ਕੋਈ ਮੋਟਰ ਲੰਘ ਸਕਦੀ ਹੈ ਅਤੇ ਨਾ ਕੋਈ ਟਾਂਗਾ ਲੰਘ ਸਕਦਾ ਹੈ। ਇਹ ਪੁਲ ਵੀ ਨਹੀਂ, ਛੋਟੀ ਜਿਹੀ ਪੁਲੀ ਹੀ ਹੈ। ਇਸੇ ਲਈ ਮੈਂ ਬੇਨਤੀ ਕੀਤੀ ਸੀ ਕਿ ਅਗਰ ਇਹ ਲਿੰਕ ਰੋਡ ਬਣ ਜਾਵੇਗੀ ਤਾਂ ਗੁਰੂ ਅੰਗਦ ਦੇਵ ਜੀ ਦੇ ਗੁਰਦਵਾਰੇ ਵਿੱਚ ਜਾਂਦੇ ਯਾਤਰੂਆਂ ਲਈ ਕੋਈ ਮੁਸ਼ਕਲ ਨਹੀਂ ਰਹੇਗੀ। 2-3 ਮੀਲ ਦਾ ਰਸਤਾ ਬੜਾ ਖਰਾਬ ਹੈ।

**ਸ਼੍ਰੀ ਸਪੀਕਰ** : ਇਸ ਗੱਲ ਦਾ ਜਵਾਬ ਇਨ੍ਹਾਂ ਨੇ ਦੇ ਦਿੱਤਾ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਠੀਕ ਹੈ ਕਿ ਮੈਂ ਇਨ੍ਹਾਂ ਨੂੰ ਇਸ ਦਾ ਜਵਾਬ ਦੇ ਚੁਕਿਆ ਹਾਂ ਪਰ ਇਨ੍ਹਾਂ ਨੇ ਗੁਰੂ ਅੰਗਦ ਦੇਵ ਜੀ ਦਾ ਨਾਂ ਲਿਆ ਹੈ ਇਸ ਲਈ ਮੈਂ ਕਹਿ ਦੇਂਦਾ ਹਾਂ ਕਿ ਉਸ ਇਲਾਕੇ ਦੀ ਮਾਰਕੀਟ ਕਮੇਟੀ ਬੜੀ ਤਕੜੀ ਹੈ, ਇਸ ਤੋਂ ਪੈਸਾ ਦੁਆ ਦੇਣ, ਅਸੀਂ ਬਣਵਾ ਦੇਵਾਂਗੇ।

**ਸਰਦਾਰ ਸ਼ਮਸ਼ੇਰ ਸਿੰਘ** : ਸਪੀਕਰ ਸਾਹਿਬ ਮੈਂ, ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖੰਨਾ ਖੁਮਾਣੋਂ ਲਿੰਕ ਰੋਡ ਦਾ ਕੰਮ ਪਿਛਲੇ ਸਾਲ ਤੋਂ ਬੰਦ ਪਿਆ ਹੈ। ਇਨ੍ਹਾਂ ਦੀ ਮਿਹਰਬਾਨੀ ਨਾਲ ਇਹ ਰੋਡ ਬਣਨੀ ਸ਼ੁਰੂ ਹੋਈ ਸੀ ਪਰ ਹੁਣ ਆਵਾਜਾਈ ਵਿੱਚ ਬਹੁਤ ਜ਼ਿਆਦਾ ਰੁਕਾਵਟ ਪੈ ਰਹੀ ਹੈ। ਇਹ ਸੜਕ ਚਮਕੌਰ ਸਾਹਿਬ ਨਾਲ ਲਿੰਕ ਕਰਦੀ ਹੈ। ਕੀ ਇਹ ਇਸ ਨੂੰ ਚਾਲੂ ਮਾਲੀ ਸਾਲ ਵਿੱਚ ਕੰਪਲੀਟ ਕਰਵਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਵਾਕਿਆ ਹੀ ਇਹ ਸੜਕ ਬੜੀ ਇੰਪਾਰਟੈਂਟ ਹੈ। ਪਰ ਇਹ ਫੰਡਜ਼ ਦੀ ਕਮੀ ਦੇ ਕਰਕੇ ਬਣਨੀ ਰਹਿ ਰਈ ਸੀ। ਇਸ ਸਾਲ ਇਸ ਸੜਕ ਨੂੰ ਜ਼ਰੂਰ ਬਣਵਾ ਦੇਵਾਂਗੇ।

**ਕਾਮਰੇਡ ਸੋਹਣ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਲਿੰਕ ਰੋਡਜ਼ ਰਹਿ ਰਈਆਂ ਹਨ, ਔਰ ਐਸੀਆਂ ਜਿਨ੍ਹਾਂ ਤੇ ਬਜਰੀ ਅਤੇ ਲੁੱਕ ਪਾਉਣ ਵਾਲੀ ਹੈ, ਇਹ ਸਾਡੀ ਪਿਛਲੇ 3 ਸਾਲਾਂ ਦੀ ਮੰਗ ਹੈ ਕਿ ਉਨ੍ਹਾਂ ਨੂੰ ਬਣਾ ਦਿੱਤਾ ਜਾਵੇ, ਮੁਕੰਮਲ ਕਰ ਦਿੱਤਾ ਜਾਵੇ। ਇਥੇ ਹਾਊਸ ਵਿੱਚ ਕਹਿ ਦਿੱਤਾ ਜਾਂਦਾ ਹੈ ਕਿ ਪੈਸਾ ਨਹੀਂ ਹੈ। ਇਹ ਮਾਰਕੀਟ ਕਮੇਟੀਆਂ ਦੀਆਂ ਸੜਕਾਂ ਹਨ। ਪਰ ਹੁਣ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਹੈ ਕਿ ਐਤਕੀਂ ਮਾਰਕੀਟ ਕਮੇਟੀਆਂ ਤੋਂ ਪੈਸਾ ਲੈ ਕੇ ਸੜਕਾਂ ਬਣਵਾ ਦਿਆਂਗੇ। ਮੇਰਾ ਹਲਕਾ ਵੇਰਕਾ ਪਛੜਿਆ ਹੋਇਆ ਹੈ, ਕੀ ਇਹ ਉਸ ਵੱਲ ਵੀ ਧਿਆਨ ਦੇਣਗੇ ?

**ਮੰਤਰੀ** : ਉਨ੍ਹਾਂ ਸੜਕਾਂ ਵੱਲ ਜ਼ਰੂਰ ਧਿਆਨ ਦਿੱਤਾ ਜਾਵੇਗਾ। ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਅਰਜ਼ ਕਰਦਾ ਹਾਂ ਕਿ ਅਸੀਂ ਇਹ 1% ਸੈਸ ਏਸੇ ਕਰਕੇ ਲਾਇਆ ਸੀ ਅਤੇ ਇਸ ਗੱਲ ਦਾ ਇਨ੍ਹਾਂ ਨੇ ਬੜਾ ਭਾਰੀ ਰੋਸ ਕੀਤਾ ਸੀ। ਪਰ ਰੋਸ ਕਰਨਾ ਤਾਂ ਇਨ੍ਹਾਂ ਦਾ ਫਰਜ਼ ਬਣਦਾ ਹੈ। ਸੜਕਾਂ ਬੜੀਆਂ ਖਰਾਬ ਪਈਆਂ ਸਨ। ਖਾਸ ਕਰਕੇ ਮਾਰਕੀਟ ਕਮੇਟੀਆਂ ਦੀਆਂ ਸੜਕਾਂ ਦਾ ਤਾਂ ਬੁਰਾ ਹਾਲ ਸੀ। ਹੁਣ ਅਸੀਂ ਉਨ੍ਹਾਂ ਤੋਂ ਪੈਸਾ ਲੈ ਕੇ ਜ਼ਰੂਰ ਠੀਕ ਕਰਵਾ ਦਿਆਂਗੇ।

**Narrow Bridge**

***2048. Sardar Lakha Singh:** Will the Minister for Public Works be pleased to state—

(a) whether it is a fact that the bridge over the Canal near village Bharowal on Tarn Taran Fatehabad road in Amritsar District is very narrow which results in a large number of accidents;

(b) if the reply to part (a) above be in affirmative the time by which the said bridge is likely to be widened?

**ਸਰਦਾਰ ਬੇਅੰਤ ਸਿੰਘ:** (ੳ) ਹਾਂ ਜੀ ਪਰੰਤੂ ਬਹੁਤੇ ਐਕਸੀਡੈਂਟ ਨਹੀਂ ਹੋਏ ਹਨ ।

(ਅ) ਅਗਲੇ ਚਾਲੂ ਮਾਲੀ ਸਾਲ 1983-84 ਵਿਚ ਇਸ ਪੁੱਲ ਨੂੰ ਚੌੜਾ ਕਰਨ ਦੇ ਯਤਨ ਕੀਤੇ ਜਾਣਗੇ ।

**ਸਰਦਾਰ ਲੱਖਾ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਜਦੋਂ ਵੀ ਅੰਮ੍ਰਿਤਸਰ ਗਏ ਹਨ, ਮੈਂ ਇਨ੍ਹਾਂ ਦਾ ਧਿਆਨ ਇਸ ਗੱਲ ਵੱਲ ਦਿਵਾਇਆ ਹੈ ਕਿ ਪੁਲ ਬਿਲਕੁਲ ਖਰਾਬ ਹੈ।

**ਸ੍ਰੀ ਸਪੀਕਰ :** ਤੁਸੀਂ ਐਕਸੀਡੈਂਟਾਂ ਦੀ ਗੱਲ ਕਰੋ ।

**ਸਰਦਾਰ ਲੱਖਾ ਸਿੰਘ :** ਹਾਂ ਜੀ, ਮੈਂ ਉਥੇ ਹੀ ਆ ਰਿਹਾ ਹਾਂ। ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਗੋਇੰਦਵਾਲ ਦੀ ਡਿਵੈਲਪਮੈਂਟ ਲਈ ਗੋਇੰਦਵਾਲ ਤੋਂ ਤਰਨਤਾਰਨ ਤੱਕ ਹਾਈਵੇ ਬਣਵਾਇਆ ਹੈ। ਪਰ ਇਥੇ ਤਰਨਤਾਰਨ ਫਤੇਹਾਬਾਦ ਰੋਡ ਤੇ ਛੋਟਾ ਜਿਹਾ ਪੁਲ ਹੈ ਜਿਥੇ ਨਾ ਬਸ, ਨਾ ਟਾਂਗਾ ਅਤੇ ਨਾ ਟਰੱਕ ਆ ਜਾ ਸਕਦਾ ਹੈ। ਇਨ੍ਹਾਂ ਨੇ ਕਿਹਾ ਹੈ ਕਿ ਇਸ ਨੂੰ 1983-84 ਵਿੱਚ ਮੁਕੰਮਲ ਕਰ ਦੇਣਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਇਸ ਨੂੰ 1983 ਵਿੱਚ ਹੀ ਮੁਕੰਮਲ ਕਰਵਾ ਦੇਣ ਤਾਂ ਠੀਕ ਗੱਲ ਹੋਵੇਗੀ ਕਿਉਂਕਿ ਆਵਾਜਾਈ ਦੀ ਬੜੀ ਤੰਗੀ ਹੁੰਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਨੂੰ ਤੁਹਾਡੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਹ ਗੱਲ ਤਾਂ ਠੀਕ ਹੈ ਕਿ ਇਹ ਪੁਲ ਨਹੀਂ, ਬਲਕਿ ਛੋਟੀ ਜਿਹੀ ਪੁਲੀ ਹੈ। ਏਥੇ ਸੜਕ ਚੌੜੀ ਹੋ ਚੁੱਕੀ ਹੈ ਜਿਹੜੀ 12 ਫੁੱਟ ਤੋਂ 23 ਫੁੱਟ ਦੀ ਹੋ ਗਈ ਹੈ। ਇਨ੍ਹਾਂ ਦੀ ਜਿਹੜੀ ਪੁਲ ਵਾਲੀ ਮੰਗ ਹੈ, ਇਹ ਬਿਲਕੁਲ ਜਾਇਜ਼ ਹੈ ਕਿ ਇਸ ਨੂੰ ਚੌੜਾ ਕਰ ਦਿੱਤਾ ਜਾਵੇ। ਮੈਂ ਜਿਹੜੀ ਗੱਲ ਕਹੀ ਹੈ ਕਿ ਇਸ ਨੂੰ 1983-84 ਵਿੱਚ ਪੁਲੀ ਨੂੰ ਢਾਹ ਕੇ ਪੁਲ ਬਣਵਾ ਦਿੱਤਾ ਜਾਵੇਗਾ ਤਾਂ ਇਸ ਗੱਲ ਨੂੰ ਸਮਝਣ ਦੀ ਲੋੜ ਹੈ। 1983-84 ਸਾਲ ਅਪ੍ਰੈਲ, 1983 ਤੋਂ ਸ਼ੁਰੂ ਹੁੰਦਾ ਹੈ ਅਤੇ ਮਾਰਚ, 1984 ਤੱਕ ਜਾਂਦਾ ਹੈ।

**ਸ੍ਰੀ ਸੰਤ ਰਾਮ ਸਿੰਗਲਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਟਿਆਲਾ ਪਹੇਵਾ ਰੋਡ ਤੇ ਘੱਗਰ ਦਾ ਪੁਲ ਹੈ ਜਿਹੜਾ ਕਿ ਬੜਾ ਇੰਪਾਰਟੈਂਟ ਹੈ। ਇਸ ਨੂੰ ਬਣੇ ਹੋਏ ਨੂੰ 8-10 ਸਾਲ ਹੋ ਗਏ ਹਨ। ਸਰਕਾਰ ਠੇਕੇਦਾਰ ਨੂੰ ਵੀ ਐਸਕੇਲੇਸ਼ਨ ਦੇ ਤੌਰ ਤੇ 4 ਲੱਖ ਰੁਪਿਆ ਦੇ ਚੁੱਕੀ ਹੈ। ਜਿਹੜਾ ਕੰਮ ਬਾਕੀ ਰਹਿੰਦਾ ਹੈ, ਕੀ ਉਹ 2-4 ਮਹੀਨਿਆਂ ਵਿੱਚ ਪੂਰਾ ਹੋ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਗੱਲ ਕਿਹਾ ਕਰਦਾ ਹਾਂ ਕਿ ਇਸ ਸੰਸਾਰ ਦੇ ਅੰਦਰ ਕਿਸੇ ਵੀ ਗੱਲ ਬਾਰੇ ਯਕੀਨ ਨਹੀਂ ਦਿਵਾਇਆ ਜਾ ਸਕਦਾ। ਲੇਕਿਨ ਜਿਹੜਾ ਪੁਲ ਹੈ ਘੱਗਰ ਤੇ,

[ਲੋਕ ਨਿਰਮਾਣ ਮੰਤਰੀ]

ਮੈਂ ਉਹ ਆਪ ਜਾ ਕੇ ਚਾਲੂ ਕਰਵਾਇਆ ਹੈ ਔਰ ਇਹ ਬਹੁਤ ਵੱਡਾ ਪੁੱਲ ਹੈ। ਦੂਸਰਾ ਪੁਲ ਵੀ ਜਿਹੜਾ ਬਣ ਰਿਹਾ ਹੈ, ਉਹ ਵੀ ਬੜੀ ਤੇਜ਼ੀ ਨਾਲ ਬਣ ਰਿਹਾ ਹੈ ਅਤੇ ਇਹ ਮੈਂ ਨਹੀਂ ਕਹਿ ਸਕਦਾ ਕਿ ਕਿੰਨੇ ਚਿਰ ਵਿੱਚ ਇਹ ਮੁਕੰਮਲ ਹੋ ਜਾਵੇਗਾ।

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇੰਡਸਟਰੀਅਲ ਏਰੀਆ ਤੋਂ ਭਗਤ ਸਿੰਘ ਕਾਲੋਨੀ ਜਿਹੜੀ ਹੈ, ਸਪੀਕਰ ਸਾਹਿਬ, ਮੈਂ ਪੁਲ ਦੀ ਗਲ ਨਹੀਂ ਕਰਾਂਗਾ.। ਮੈਂ ਪੁਲੀ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਿਛਲੇ ਸੈਸ਼ਨ ਵਿੱਚ ਕਿਹਾ ਸੀ ਕਿ ਬਣਾ ਦਿਆਂਗੇ, ਇਸ ਵਾਰ ਲਾਜ਼ਮੀ ਤੌਰ ਤੇ ਬਣਾ ਦਿਆਂਗੇ। ਸਪੀਕਰ ਸਾਹਿਬ, ਉਥੇ 30 ਹਜ਼ਾਰ ਵਰਕਰ ਚਾਰ ਮੀਲ ਦਾ ਰਸਤਾ ਪਾਰ ਕਰਕੇ ਇੰਡਸਟਰੀਅਲ ਏਰੀਆ ਤੱਕ ਪਹੁੰਚਦੇ ਹਨ। ਉਨ੍ਹਾਂ ਨੂੰ ਇਸ ਤਰ੍ਹਾਂ ਹਰ ਰੋਜ਼ ਏਨਾ ਰਸਤਾ ਆਉਣਾ ਜਾਣਾ ਬੜਾ ਮੁਸ਼ਕਲ ਹੈ। ਮੈਂ ਜਾਨਣਾ ਚਾਹੁੰਦਾ ਹਾਂ ਕਿ ਇਹ ਉਹ ਪੁਲੀ ਕਦੋਂ ਤੱਕ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਪੁਲੀ ਬਾਰੇ ਇਹ ਜ਼ਿਕਰ ਕਰ ਰਹੇ ਹਨ, ਉਹ ਪੁਲੀ ਹੁਣ ਨਹਿਰ ਦੇ ਵਿੱਚ ਆ ਗਈ ਹੈ। ਇਹ ਖਦਸ਼ਾ (ਸ਼ੱਕ) ਹੈ ਕਿ ਇਸ ਪੁਲੀ ਨੂੰ ਮਿਉਂਸੀਪਲ ਕਮੇਟੀ ਨੇ ਬਨਾਉਣਾ ਹੈ ਜਾਂ ਕਿਸੇ ਹੋਰ ਨੇ ਬਨਾਉਣਾ ਹੈ। ਸਪੀਕਰ ਸਾਹਿਬ, ਮੇਰੀ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਹੈ ਕਿ ਇਹ ਦੇ ਬਾਰੇ ਮੈਨੂੰ ਪਤਾ ਨਹੀਂ ਹੈ। ਇਸ ਵਾਸਤੇ ਇਹ ਸੈਪਰੇਟ ਨੋਟਿਸ ਦੇ ਦੇਣ। ਜੇ ਮੈਂ ਇਨ੍ਹਾਂ ਨੂੰ ਕਹਾਂ ਕਿ ਮੇਰੇ ਚੈਂਬਰ ਵਿੱਚ ਆ ਜਾਣ ਤਾਂ ਇਹ ਬੁਰੀ ਗੱਲ ਲਗਦੀ ਹੈ। ਇਹ ਮੇਰੇ ਕਮਰੇ ਵਿੱਚ ਆ ਜਾਣ।

**ਪੰਡਤ ਸਰਵਣ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰਾ ਕੱਲ ਇੱਕ ਕੁਐਸਚਨ ਸੀ ਅਤੇ ਉਹ ਆ ਨਹੀਂ ਸਕਿਆ । ਉਸ ਵਿੱਚ ਇਹ ਸੀ ਕਿ ਨੰਗਲ-ਗੜ੍ਹਸ਼ੰਕਰ ਜਿਹੜੀ ਰੋਡ ਹੈ ਇਹ ਬੜੀ ਅਹਿਮ ਰੋਡ ਹੈ, ਉਥੇ ਪੁੱਲੀ ਬਨਾਉਣ ਦੀ ਲੋੜ ਹੈ। ਇਹ ਗੜ੍ਹਸ਼ੰਕਰ ਤੋਂ ਕੋਈ ਡੇਢ ਕਿਲੋ ਮੀਟਰ ਦੇ ਫਾਸਲੇ ਤੇ ਹੈ। ਪਰ, ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜਵਾਬ ਵਿੱਚ ਲਿਖਿਆ ਹੈ ਕਿ ਨਹੀਂ ਜੀ। ਮੈਂ ਇਨ੍ਹਾਂ ਪਾਸ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਬੜੀ ਜ਼ਰੂਰੀ ਪੁੱਲੀ ਹੈ, ਕੀ ਇਹ ਉਸ ਨੂੰ ਜਲਦੀ ਤੋਂ ਜਲਦੀ ਬਨਾਉਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੀ ਅਰਜ਼ ਹੈ ਕਿ ਸਵਾਲ ਤਾਂ ਕੱਲ ਸੀ। ਜੇ ਸਮਾਂ ਸਮਾਪਤ ਹੋ ਜਾਵੇ ਤਾਂ ਇਹ ਸਮਝਿਆ ਜਾਂਦਾ ਹੈ ਕਿ ਸਵਾਲ ਦਾ ਜਵਾਬ ਦੇ ਦਿੱਤਾ ਗਿਆ ਹੈ। ਪਰ ਮੈਂ ਫਿਰ ਵੀ ਕਹਿੰਦਾ ਹਾਂ ਕਿਉਂਕਿ ਇਹ ਸਾਡੇ ਬੜੇ ਮਾਨਯੋਗ ਮੈਂਬਰ ਸਾਹਿਬ ਹਨ ਔਰ ਇਹ ਕੰਡੀ ਏਰੀਏ ਦਾ ਬੜਾ ਖਿਆਲ ਰੱਖਦੇ ਹਨ। ਮੈਂ ਇਨ੍ਹਾਂ ਨੂੰ ਕਹਾਂਗਾ ਕਿ ਮੇਰੀ ਨਾਂਹ ਨੂੰ ਇਹ ਨਾਂਹ ਨਾ ਸਮਝਣ।

**ਸ੍ਰੀ ਸੁਰਿੰਦਰ ਕਪੂਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹੈ ਕਿ ਸਰਹੰਦ ਕੈਨਾਲ ਦੇ ਉਤੇ ਜੋ ਬਠਿੰਡੇ ਵਿੱਚ ਹੈ, ਉਥੇ ਨੈਸ਼ਨਲ ਹਾਈ ਵੇ ਹੈ, ਫਰਟੇ-ਲਾਈਜ਼ਰ ਹੈ, ਥਰਮਲ ਪਲਾਂਟ ਹੈ, ਫਰੀਦਕੋਟ ਔਰ ਮੁਕਤਸਰ ਨਾਲ ਮਿਲਿਆ ਹੋਇਆ ਹੈ । ਇਸ ਸੜਕ ਦੇ ਪਿਛਲੇ ਪਾਸੇ ਵੀ ਚੌੜੇ ਹਨ ਔਰ ਅਗਲਾ ਪਾਸਾ ਵੀ ਚੌੜਾ ਹੈ ਲੇਕਿਨ ਪੁੱਲ ਬਹੁਤ ਤੰਗ ਹੈ, ਜਿਸ ਕਰਕੇ ਟਰੈਫਿਕ ਵਿੱਚ ਬਹੁਤ ਮੁਸ਼ਕਲ ਆਉਂਦੀ ਹੈ ਔਰ ਐਕਸੀਡੈਂਟ ਹੋਣ ਦਾ ਡਰ ਰਹਿੰਦਾ ਹੈ। ਸਪੀਕਰ ਸਾਹਿਬ ਕਈ ਵਾਰ ਐਕਸੀਡੈਂਟ ਹੋਏ ਵੀ ਹਨ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੀ ਇਸ ਨੂੰ ਸੜਕਾਂ ਅਨੁਸਾਰ ਹੋਰ ਚੌੜਾ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਮਸਲਾ ਹੁਣ ਇਹ ਹੈ ਕਿ ਸੜਕਾਂ ਤਾਂ ਚੌੜੀਆਂ ਹੋਈ ਜਾ ਰਹੀਆਂ ਹਨ ਔਰ ਜਿਹੜੇ ਪੁੱਲ ਹਨ ਉਹ ਇਹ ਕਹਿੰਦੇ ਹਨ ਕਿ ਚੌੜੇ ਕੀਤੇ ਜਾਣ। ਮੈਂ ਮੈਂਬਰ ਸਾਹਿਬਾਨ ਨੂੰ ਅਰਜ਼ ਕਰਦਾ ਹਾਂ ਕਿ ਮੈਂ ਉਹ ਪੁੱਲ ਤੇ ਦੇਖਿਆ ਨਹੀਂ। ਲੇਕਿਨ ਇਹ ਸੈਪਰੇਟ ਨੋਟਿਸ ਦੇ ਦੇਣ। ਮੈਂ ਸਬੰਧਤ ਅਫਸਰ ਨੂੰ ਭੇਜ ਕੇ ਐਗਜ਼ਾਮਿਨ ਕਰਵਾ ਲਵਾਂਗਾ। ਜੇ ਉਹ ਜ਼ਰੂਰ ਹੀ ਚੌੜਾ ਕਰਨ ਵਾਲਾ ਹੋਇਆ ਤਾਂ ਜ਼ਰੂਰ ਕਰ ਦਿਆਂਗੇ।

**ਸਰਦਾਰ ਪ੍ਰਿਥੀਪਾਲ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਵਿਚ ਸ਼ਰੀਫਪੁਰਾ ਵਿਖੇ ਤੁਸੀਂ ਪੁੱਲ ਦਾ ਨੀਂਹ ਪੱਥਰ ਰੱਖਿਆ ਸੀ ਔਰ ਉਥੇ ਵਜ਼ੀਰ ਸਾਹਿਬ ਨੇ ਵੀ ਕਿਹਾ ਸੀ ਕਿ ਇਹ ਪੁੱਲ ਜਲਦੀ ਤੋਂ ਜਲਦੀ ਬਣਾ ਦਿਆਂਗੇ, ਅੱਜ ਕਿਤਨੇ ਹੀ ਮਹੀਨੇ ਹੋ ਗਏ ਪਰ ਉਥੇ ਹਾਲੇ ਤੱਕ ਕੋਈ ਕੰਮ ਸ਼ੁਰੂ ਨਹੀਂ ਹੋਇਆ। ਲੋਕਾਂ ਨੂੰ ਆਵਾਜਾਈ ਵਿੱਚ ਬੜੀ ਮੁਸ਼ਕਲ ਪੇਸ਼ ਆਉਂਦੀ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨੇ ਸਮੇਂ ਤੱਕ ਇਹ ਕੰਮ ਸ਼ੁਰੂ ਕਰ ਦੇਣਗੇ ਔਰ ਕਦੋਂ ਤੱਕ ਮੁਕੰਮਲ ਕਰ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਬੜਾ ਜ਼ਰੂਰੀ ਸਵਾਲ ਹੈ ਜੋ ਸਾਡੇ ਮਾਨਯੋਗ ਮੈਂਬਰ ਸਾਹਿਬਾਨ ਨੇ ਕੀਤਾ ਹੈ। ਸਪੀਕਰ ਸਾਹਿਬ, ਇਸ ਪੁੱਲ ਦਾ ਨੀਂਹ ਪੱਥਰ ਤੁਹਾਡੇ ਹੱਥਾਂ ਨਾਲ ਰੱਖਿਆ ਗਿਆ ਸੀ ਲੇਕਿਨ ਮੈਂ ਵੀ ਉਥੇ ਪਰੀਜ਼ਾਈਡ ਕੀਤਾ ਸੀ। ਉਹਦੇ ਬਾਰੇ ਬੜੀ ਭਾਰੀ ਮੰਗ ਹੈ ਕਿ ਜਲਦੀ ਬਣਾਇਆ ਜਾਵੇ ਔਰ ਇਹ ਮੋਤਬੱਰਕ ਸ਼ਹਿਰ ਹੈ ਅਤੇ ਆਵਾਜਾਈ ਦੇ ਸਾਧਨ ਵੀ ਬੜੇ ਵਧਣੇ ਹਨ। ਇਨ੍ਹਾਂ ਨੇ ਮੇਰੇ ਨਾਲ ਅੱਗੇ ਵੀ ਗੱਲ ਕੀਤੀ ਸੀ। ਮੈਂ ਹੁਣ ਇਨ੍ਹਾਂ ਨੂੰ ਯਕੀਨ ਦਵਾਉਣਾ ਚਾਹੁੰਦਾ ਹਾਂ ਕਿ ਮੈਂ ਥੋਹੜੇ ਹੀ ਦਿਨਾਂ ਦੇ ਵਿੱਚ ਅੰਮ੍ਰਿਤਸਰ ਜਾਵਾਂਗਾ ਅਤੇ ਉਸ ਵਿੱਚ ਕੰਮ ਸ਼ੁਰੂ ਕਰਨ ਵਿੱਚ ਜਿਹੜੀ ਵੀ ਕੋਈ ਬੌਟਲਨੈਕ ਹੋਵੇਗੀ ਉਸ ਨੂੰ ਦਰੁਸਤ ਕਰਕੇ ਉਸ ਨੂੰ ਸ਼ੁਰੂ ਕਰਵਾ ਦਿਆਂਗੇ।

**ਸਰਦਾਰ ਗੁਰਬਚਨ** ਸਿੰਘ ਚੀਮਾ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਸ ਪੁੱਲ ਬਾਰੇ ਮੈਂ ਗੱਲ ਕਰਨੀ ਚਾਹੁੰਦਾ ਹਾਂ ਉਸ ਬਾਰੇ ਸਾਡੇ ਵਿੱਤ ਮੰਤਰੀ, ਡਾਕਟਰ ਸਾਹਿਬ ਵੀ ਕਹਿ ਕੇ ਆਏ ਸਨ ਔਰ ਵਜ਼ੀਰ ਸਾਹਿਬ ਹੁਣ ਤੁਸੀਂ ਵੀ ਸੁਣ ਲਓ। ਡਾਕਟਰ ਸਾਹਿਬ ਨੂੰ ਪਤਾ ਹੈ ਕਿ ਉਥੋਂ ਨੇੜੇ ਤੋਂ ਇਕ ਬੇਈਂ ਲੰਘਦੀ ਹੈ ਔਰ ਪੁੱਲ ਬੜਾ ਨੀਵਾਂ ਹੈ। ਸਪੀਕਰ ਸਾਹਿਬ, ਜਦੋਂ ਬਰਸਾਤ ਆਉਂਦੀ ਹੈ ਤਾਂ ਸਾਰਾ ਪਾਣੀ ਉਸ ਦੇ ਉਪਰ ਤੋਂ ਲੰਘਦਾ ਹੈ। ਡਾਕਟਰ ਸਾਹਿਬ ਨੂੰ ਪਤਾ ਹੈ ਜਦੋਂ ਇਹ ਉਥੇ ਆਏ ਸਨ ਤਾਂ ਉਸ ਦਿਨ ਇੱਕ ਟਰੈਕਟਰ ਉਥੇ ਫੱਸ ਗਿਆ ਸੀ ਔਰ ਡਾਕਟਰ ਸਾਹਿਬ ਨੇ ਖੁੱਦ ਉਸ ਨੂੰ ਕੱਢਵਾਇਆ ਸੀ ਕਿਉਂਕਿ ਉਹ ਪੁੱਲ ਵਿੱਚ ਫਸਿਆ ਹੋਇਆ ਸੀ। ਇਹ ਉਥੇ ਵਾਅਦਾ ਕਰਕੇ ਆਏ ਸਨ ਕਿ ਬਰਸਾਤ ਤੋਂ ਪਹਿਲਾਂ ਪਹਿਲਾਂ ਜ਼ਰੂਰ ਬਣਵਾ ਦਿਆਂਗੇ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਸ ਵਾਅਦੇ ਨੂੰ ਪੂਰਾ ਕਰਨਗੇ, ਕਿ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਹੁਸ਼ਿਆਰਪੁਰ ਜ਼ਿਲ੍ਹੇ ਔਰ ਗੁਰਦਾਸਪੁਰ ਦੇ ਅੰਦਰ ਅਸੀਂ ਪਤਾ ਨਹੀਂ ਕਿੰਨੇ ਹੀ ਪੁੱਲ ਬਣਾਏ ਹਨ। ਇਸ ਵਾਰ ਵੀ ਫਿਰ ਅਸੀਂ ਹੋਰ ਬਨਾਉਣ ਵਾਸਤੇ ਹੁਸ਼ਿਆਰਪੁਰ ਬਾਰੇ ਇੱਕ ਲਿਸਟ ਬਣਾਈ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਮਾਂ ਸਾਹਿਬ ਨੂੰ ਅਰਜ਼ ਕਰਾਂਗਾ ਕਿ ਜਿਹੜੀ ਅਸੀਂ ਪ੍ਰਾਇਰਟੀ ਲਿਸਟ ਬਣਾਈ ਹੈ ਉਹ ਇਹ ਵੀ ਦੇਖ ਲੈਣ ਜੇਕਰ ਉਹਦੇ ਵਿੱਚ ਇਨਾਂ ਦਾ ਨਾਂ ਹੈ ਤਾਂ ਠੀਕ ਹੈ। ਉਹ ਲਿਸਟ ਅਸੀਂ ਪ੍ਰਾਇਰਟੀ ਅਨੁਸਾਰ ਬਣਾਈ ਹੈ। ਵੈਸੇ ਅਸੀਂ ਡਰੇਨੇਜ ਵਾਲਿਆਂ ਨੂੰ ਵੀ ਕਹਾਂਗੇ ਕਿ ਜੇ ਉਹ ਹੀ ਬਣਾ ਦੇਣ ਤਾਂ ਹੋਰ ਵੀ ਚੰਗੀ ਗੱਲ ਹੋਵੇਗੀ।

### 10+2 System of Education

***1966. Master Babu Singh** (Put by **Comrade Raj Kumar**): Will the Minister for Education be pleased to state—

(a) whether the Government intends to introduce 10+2 system of Education in the Schools in the State;

(b) if the reply to part (a) above be in the affirmative the approximate date by which the said system is likely to be introduced alongwith the names of the schools district-wise in the State, where it is proposed to be introduced?

**Sardar Harcharan Singh Ajnala**: (a) The proposal is under the consideration of Government.

(b) As final decision has not been taken the time schedule for introducing this system cannot be indicated. The names of schools have not been decided as yet.

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਪਰਪੋਜ਼ਲ ਅੰਡਰ ਕਨਸਿਡਰੇਸ਼ਨ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਪਾਸ ਬਹੁਤ ਸਾਰੀਆਂ ਪਰਪੋਜ਼ਲਜ਼ ਅੰਡਰ ਕਨਸਿਡਰੇਸ਼ਨ ਪਈਆਂ ਹਨ। ਇਨ੍ਹਾਂ ਪਾਸ ਇਸ ਤਰ੍ਹਾਂ ਦੇ ਬੜੇ ਮੈਟਰ ਹਨ। This is one of those matters which are under consideration. ਸਪੀਕਰ ਸਾਹਿਬ, ਮਨਿਸਟਰ ਸਾਹਿਬ ਦੱਸਣ ਕਿ ਇਸ ਤਰ੍ਹਾਂ ਦੇ ਜਿਹੜੇ ਕੇਸ ਹਨ ਉਹ ਕਦੋਂ ਤੱਕ ਫਾਨੇਲਾਈਜ਼ ਕਰ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ , ਸਾਡੇ ਮਾਨਯੋਗ ਮੈਂਬਰ ਜਿੰਨ੍ਹਾਂ ਨੂੰ ਤੁਸੀਂ ਬੜੇ ਪਿਆਰ ਨਾਲ ਰਾਜ ਜੀ ਕਹਿੰਦੇ ਹੋ ਅਤੇ ਮੈਂ ਵੀ ਰਾਜ ਜੀ ਇਸ ਵਾਸਤੇ ਕਹਿ ਦਿੱਤਾ ਹੈ ਕਿ ਤੁਸੀਂ ਗੁੱਸਾ ਨਾ ਕਰ ਲੈਣਾ। ਮੇਰੀ ਅਰਜ਼ ਇਹ ਹੈ ਕਿ ਮੈਂ ਪਹਿਲੇ ਦੱਸਿਆ ਸੀ ਕਿ ਇਹ ਬੜਾ ਹੀ ਇੰਮਪਾਰਟੈਂਟ ਮਸਲਾ ਹੈ 10+2 ਸਿਸਟਮ ਦੀ ਇੰਟਰੋਡੱਕਸ਼ਨ ਔਰ ਇਸ ਵਾਰ ਜਿਹੜੀ ਸਾਡੀ ਬਜਟ ਸਪੀਚ ਹੈ, ਜਿਹੜਾ ਗਵਰਨਰ ਐਡਰੈਸ ਸੀ ਉਸ ਦੇ ਵਿੱਚ ਵੀ ਇਸ ਨੂੰ ਮੈਨਸ਼ਨ ਕੀਤਾ ਸੀ ਜਿਸ ਵੇਲੇ ਉਨ੍ਹਾਂ ਡਾਕੂਮੈਂਟਸ ਵਿੱਚ ਜਿਹੜਾ ਕਿ ਹਿਸਟੋਰੀਕਲ ਡਾਕੂਮੈਂਟ ਹੁੰਦਾ ਹੈ ਜਦੋਂ ਉਨ੍ਹਾਂ ਵਿੱਚ ਇਹ ਚੀਜ਼ ਚਲੀ ਜਾਵੇ ਤਾਂ ਫਿਰ Comrade Raj Kumar can well imagine the concern of Govt. to do this work.

**Mr. Speaker:** Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### J.B.T. Classes in Balachaur

***1738. Master Dalip Chand:** Will the Minister for Education be pleased to State whether there is any proposal under the consideration of the Government to start J.B.T. classes in Balachaur district Hoshiarpur; if so, the time by which that is likely to be done?

**ਸਰਦਾਰ ਹਰਚਰਨ ਸਿੰਘ ਅਜਨਾਲਾ** : ਨਹੀਂ ਜੀ।

## Opening of Government College in Balachaur

***1739. Master Dalip Chand:** Will the Minister for Education be pleased to state whether there is any proposal under the consideration of the Government to open a Government College in Balachaur; if so, the time by which it is likely to be opened?

ਸਰਦਾਰ ਹਰਚਰਨ ਸਿੰਘ ਅਜਨਾਲਾ: ਨਹੀਂ ਜੀ।

## UNSTARRED QUESTION AND ANSWER

## UNEMPLOYED PERSONS REGISTERED WITH THE EMPLOYMENT EXCHANGES

**287. Comrade Sarwan Singh Cheema:** Wil the Minister for Welfare and Labour be pleased to state—

(a) the total strength of unemployed persons registered with the Employment Exchanges in the State as on the 31st December, 1982;

(b) the number of persons out of those referred to in part (a) above who are under Matric, Matric Pass, Graduates, M.A.J.B.T. teachers, B.Ed. teachers, M.Ed. teachers, Doctors and Engineers?

ਚੌਧਰੀ ਜਗਤ ਰਾਮ :

| | | |
|---|---|---|
| (ੳ) | | 507586 |
| (ਅ) | ਦਸਵੀਂ ਤੋਂ ਘੱਟ | 14852 |
| | ਦਸਵੀਂ ਪਾਸ | 149791 |
| | ਗਰੈਜੂਏਟ | 60690 |
| | ਐਮ.ਏ. | 7888 |
| | ਜੇ. ਬੀ. ਟੀ. ਟੀਚਰ | 9366 |
| | ਬੀ. ਐਡ. ਟੀਚਰ | 19263 |
| | ਐਮ ਐਡ ਟੀਚਰ | 198 |
| | ਡਾਕਟਰ | 381 |
| | ਇੰਜੀਨੀਅਰਜ | 412 |

ਪ੍ਰੋਫੈਸਰ ਬਲਵੰਤ ਸਿੰਘ : ਆਨ ਏ ਪੁਆਇੰਟ ਆਫ ਆਰਡਰ, ਸਰ। (ਵਿਘਨ)

ਕਾਮਰੇਡ ਕੁਲਵੰਤ ਸਿੰਘ : ਆਨ ਏ ਪੁਆਇੰਟ ਆਫ਼ ਆਰਡਰ (ਵਿਘਨ)

## QUESTION OF PRIVILEGE

ਸ਼੍ਰੀ ਸਪੀਕਰ : ਮੈਂ ਇਕ ਰੂਲਿੰਗ ਦੇਣੀ ਹੈ। ਇਸ ਤੋਂ ਬਾਅਦ ਤੁਸੀਂ ਆਪਣੀ ਗਲ ਕਰ ਲੈਣਾ।

Shri Gurdial Saini alongwith 20 M.L. A.s gave notice of a Privilege Motion on 16th September, 1982 against the Daily "Punjab Kesari"(Hindi) for publishing a news item under the caption "Punjab Main Afsarshahi Kaa Raj, Vidhyakon Kaa Kutton sai bhi Badtar Hal" in its issue dated the 16th September, 1982.

[Mr. Speaker]

I gave an interim ruling on the 17th September, 1982, informing the House that I was referring the matter to the Editor of the newspaper concerned for his comments and that on receipt of his comments, I will give my ruling.

The matter was accordingly referred to the Editor of the Daily "Punjab Kesari" (Hindi) requesting him to send his comments in the matter.

In his reply No. R/L/3, dated the 11th October, 1982, he has stated that the News-item in question related to the meeting of the Congress Legislature Party. Those remarks were not part of the proceedings of the Vidhan Sabha or any of its Committees. They were published in good faith and without any malafide intention. In his reply it has also been stated:

> "We can assure you that it has never been our intention to cast any aspersion on the dignity of the House and its Members".

In view of the clarification and assurance given by the Editor, I refuse to give my consent to the question of privilege being raised.

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਇਹ ਜਿਹੜਾ ਜਵਾਬ ਤੁਹਾਡੇ ਪਾਸ ਆਇਆ ਹੈ, ਇਹ ਜ਼ਰੂਰ ਮੈਨੂੰ ਪਹੁੰਚਣਾ ਚਾਹੀਦਾ ਸੀ ਅਤੇ ਤੁਹਾਡੀ ਰੂਲਿੰਗ ਤੋਂ ਪਹਿਲਾਂ ਪਹੁੰਚਣਾ ਚਾਹੀਦਾ ਸੀ। ਠੀਕ ਹੈ ਉਨ੍ਹਾਂ ਨੇ ਫੀਲ ਕੀਤਾ ਹੈ। ਬਾਕੀ ਅਖ਼ਬਾਰਾਂ ਵਾਲਿਆਂ ਨੂੰ ਵੀ ਕਹੋ ਕਿ ਅੱਗੇ ਨੂੰ ਐਸੇ ਲਫਜ਼ ਨਾ ਲਿਖਿਆ ਕਰਨ ਤਾਕਿ ਵਿਧਾਇਕਾਂ ਤੇ ਐਸੀ ਚੀਜ਼ ਨਾ ਆਵੇ ।

---

## POINTS OF ORDER RE. NOMINATION OF COMMITTEES ETC.

**ਪ੍ਰੋਫੈਸਰ ਬਲਵੰਤ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਮੇਰੇ ਚੈਂਬਰ ਵਿਚ ਆ ਕੇ ਗਲ ਕਰ ਲੈਣਾ।

**ਕਾਮਰੇਡ ਕੁਲਵੰਤ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਅਗਰ ਐਸੀ ਕੋਈ ਗਲ ਹੈ ਤਾਂ ਮੇਰੇ ਚੈਂਬਰ ਵਿਚ ਆ ਕੇ ਦੱਸੋ।

**ਕਾਮਰੇਡ ਰਾਜ ਕੁਮਾਰ** : ਆਨ ਏ ਪੁਆਇੰਟ ਆਫ ਆਰਡਰ। ਕੁਲਵੰਤ ਜੀ ਨੇ ਜੋ ਤੁਹਾਡੇ ਸਾਹਮਣੇ ਮਾਮਲਾ ਉਠਾਇਆ ਹੈ ਉਸ ਬਾਰੇ ਤੁਸੀਂ ਇਹ ਕਹਿ ਦਿੱਤਾ ਹੈ ਕਿ ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਲੇਕਿਨ ਜੋ ਕੁਝ ਇਥੇ ਹਾਊਸ ਵਿਚ ਕਿਹਾ ਗਿਆ ਹੈ ਤੁਸੀਂ ਵੀ ਸ਼ਾਇਦ ਇਥੇ ਬੈਠੇ ਸੀ, ਡਿਪਟੀ ਸਪੀਕਰ ਸਾਹਿਬ ਪ੍ਰੀਜ਼ਾਈਡ ਕਰ ਰਹੇ ਸਨ, ਸਾਡੀ ਪਾਰਟੀ ਦੀ ਇਹ ਪੁਜ਼ੀਸ਼ਨ ਨਹੀਂ ਕਿ ਅਸੀਂ ਆਖਦੇ ਹਾਂ ਕਿ ਗੁਰਦੁਆਰਾ ਐਕਟ ਖਤਮ ਕਰ ਦਿੱਤਾ ਜਾਏ। ਲੇਕਿਨ ਆਲ ਇੰਡੀਆ ਰੇਡੀਓ ਤੋਂ ਇਸ ਸਦਨ ਦੀ ਜੋ ਸਮੀਕਸ਼ਾ ਬਰਾਡ-ਕਾਸਟ ਹੋਈ ਹੈ, ਮੈਂ ਆਪ ਸੁਣਿਆ ਹੈ, ਉਸ

---

**Expunged as ordered by the Chair.

ਵਿੱਚ ਕਿਹਾ ਗਿਆ ਹੈ ਕਿ ਅਸੀਂ ਗੁਰਦੁਆਰਾ ਐਕਟ ਖਤਮ ਕਰਨ ਦੇ ਹੱਕ ਵਿਚ ਹਾਂ । ਸਪੀਕਰ ਸਾਹਿਬ, ਪੁਲੀਟੀਕਲ ਰਿਪਰੀਕਸ਼ਨ ਇਸ ਬਾਰੇ ਸਾਰੇ ਕੰਟਰੀ ਵਿਚ ਹੋ ਸਕਦਾ ਹੈ। ਪਰ ਤੁਸੀਂ ਕਹਿ ਦਿੰਦੇ ਹੋ ਕਿ ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਤਾਂ ਕੰਟੈਂਪਟ ਆਫ ਦੀ ਹਾਊਸ ਹੈ। ਜੋ ਕੁਝ ਮੈਂਬਰ ਇਥੇ ਕਹਿ ਰਹੇ ਹਨ ਉਸ ਬਾਰੇ ਬਾਹਰ ਕੁਝ ਹੋਰ ਕਿਹਾ ਜਾ ਰਿਹਾ ਹੈ। ਇੱਕ ਚਿੱਠੀ ਮੈਨੂੰ ਭੇਜੀ ਗਈ ਹੈ, ਜਿਹੜੀ ਪ੍ਰਿਵਿਲਿਜ ਮੋਸ਼ਨ ਮੈਂ ਮੂਵ ਕੀਤੀ ਸੀ। ਪਰ ਰੂਲਜ਼ ਅਨੁਸਾਰ ਤੁਹਾਨੂੰ ਇਹ ਕਹਿਣਾ ਚਾਹੀਦਾ ਹੈ ਕਿ ਇੱਕ ਪ੍ਰਿਵਿਲਿਜ ਮੋਸ਼ਨ ਦਾ ਨੋਟਿਸ ਮੈਂਬਰ ਤਰਫੋਂ ਆਇਆ ਹੈ ਅਤੇ ਮੈਂ ਉਸ ਤੇ ਵਿਚਾਰ ਕਰ ਰਿਹਾ ਹਾਂ ਅਤੇ ਵਿਚਾਰ ਕਰਨ ਤੋਂ ਬਾਅਦ ਮੈਂ ਆਪਣੀ ਰੂਲਿੰਗ ਦਿਆਂਗਾ। ਮੇਰਾ ਇਹ ਨੋਟਿਸ ਬਿਲਕੁਲ ਇਨ ਆਰਡਰ ਇਥੇ ਆਇਆ ਹੈ, ਪਰ ਤੁਸੀਂ ਇਥੇ ਅਨਾਊਂਸ ਨਹੀਂ ਕੀਤਾ ਹੈ। ਹੁਣ ਬਗੈਰ ਮਾਈਂਡ ਅਪਲਾਈ ਕੀਤੇ ਇਸ ਨੂੰ ਰਿਜੈਕਟ ਕਰ ਦਿੱਤਾ ਗਿਆ ਹੈ। ਅੱਗੇ ਨੂੰ ਇਹ ਵਿਧਾਨ ਸਭਾ ਦੀ ਤਰਫੋਂ ਕੋਟ ਕੀਤਾ ਜਾਇਆ ਕਰੇਗਾ। ਇਸ ਲਈ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਕਮੇਟੀਜ਼ ਦੇ ਮਾਮਲੇ ਵਿਚ ਮੇਰੇ ਵੀਊਜ਼ ਕੀ ਸਨ। ਮੈਂ ਤੁਹਾਨੂੰ ਵੀ, ਸੀ.ਐਮ. ਨੂੰ ਵੀ ਅਤੇ ਹਰ ਇਕ ਆਨਰੇਬਲ ਮੈਂਬਰ ਆਫ ਦੀ ਕੌਂਸਲ ਆਫ ਮਨਿਸਟਰਜ਼ ਜਿਹੜੇ ਮੈਨੂੰ ਮਿਲੇ, ਮੈਂ ਉਨ੍ਹਾਂ ਨੂੰ ਇਹ ਗਲ ਕਹੀ ਕਿ ਸਾਡੇ ਸਾਰਿਆਂ ਦੀ ਇਹ ਐਂਗਜ਼ਾਇਟੀ ਹੈ ਕਿ ਜਿਹੜੇ ਮਾਨਯੋਗ ਮੈਂਬਰਾਂ ਨੇ ਅਸਤੀਫੇ ਦਿਤੇ ਹਨ ਸਾਨੂੰ ਉਨ੍ਹਾਂ ਨੂੰ ਪਰਸੂਏਡ ਕਰਨਾ ਚਾਹਦਾ ਹੈ ਅਤੇ ਉਨ੍ਹਾਂ ਨੂੰ ਆਪਣੇ ਇਸ ਐਕਸ਼ਨ ਨੂੰ ਵਾਪਿਸ ਲੈ ਕੇ ਇਸ ਸਦਨ ਵਿਚ ਵਾਪਿਸ ਲੌਟ ਆਉਣਾ ਚਾਹੀਦਾ ਹੈ। ਇਹ ਜਿਹੜਾ ਐਕਸ਼ਨ ਹੈ ਕਿ ਉਨ੍ਹਾਂ ਨੂੰ ਪਰਸੂਏਡ ਕੀਤਾ ਜਾਵੇ ਇਸ ਬਾਰੇ ਸਾਰੇ ਇੰਡੀਆ ਵਿਚ ਸ਼ਲਾਘਾ ਹੋਈ ਹੈ। ਮੈਂ ਸੁਜੈਸ਼ਨ ਦਿੱਤੀ ਸੀ ਕਿ ਐਸਾ ਤਰੀਕਾ ਅਖਤਿਆਰ ਕੀਤਾ ਜਾਵੇ ਜਿਸ ਨਾਲ ਉਨ੍ਹਾਂ ਨੂੰ ਇਸ ਸਦਨ ਵਿਚ ਵਾਪਸ ਲਿਆਂਦਾ ਜਾਵੇ ਅਤੇ ਇਹ ਸੁਜੈਸ਼ਨ ਮੈਂ ਸੀ.ਐਮ. ਨੂੰ ਵੀ ਦਿੱਤੀ ਸੀ। (ਵਿਘਨ) ਸਪੀਕਰ ਸਾਹਿਬ, ਮੈਂ ਹੋਰ ਸੁਜੈਸ਼ਨ ਦਿੱਤੀ ਸੀ ਕਿ ਜਿਸ ਤਰ੍ਹਾਂ ਰੂਲਜ਼ ਆਫ ਪਰੋਸੀਜਰ ਵਿਚ ਕਮੇਟੀਆਂ ਨਾਮੀਨੇਟ ਕਰਨ ਬਾਰੇ ਲਿਖਿਆ ਹੈ। (ਵਿਘਨ) ਜਦੋਂ ਤੱਕ ਉਨ੍ਹਾਂ ਦੀ ਚੋਣ ਨਹੀਂ ਹੁੰਦੀ......

**ਸ੍ਰੀ ਸਪੀਕਰ** : ਤੁਸੀਂ ਮੇਰੀ ਰੂਲਿੰਗ ਡਿਸਕਸ ਨਹੀਂ ਕਰ ਸਕਦੇ। ਕਮੇਟੀਆਂ ਨਾਮੀਨੇਟ ਕਰਨ ਵਾਸਤੇ ਸਦਨ ਨੇ ਮੈਨੂੰ ਅਖਤਿਆਰ ਦਿੱਤੇ ਹਨ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਇਹ ਤੁਹਾਡੇ ਉਤੇ ਕੋਈ ਐਸਪਰਸ਼ਨ ਨਹੀਂ ਹੈ, ਇਹ ਤਾਂ ਸਾਡੇ ਤੇ ਐਸਪਰਸ਼ਨ ਹੈ। ਸਾਰੇ ਅਖਬਾਰਾਂ ਵਿਚ ਇਹ ਗਲ ਛਪੀ ਹੈ। ਮੈਂ ਜੋ ਸੁਜੈਸਟ ਕੀਤਾ ਸੀ ਉਹ ਇਹ ਸੀ ਕਿ ਜਿਵੇਂ ਰੂਲਜ਼ ਆਫ ਪਰੋਸੀਜਰ ਵਿਚ ਕਮੇਟੀਆਂ ਨਾਮੀਨੇਟ ਕਰਨ ਬਾਰੇ ਲਿਖਿਆ ਹੈ। (ਵਿਘਨ) ਮੇਰੀ ਗੱਲ ਤਾਂ ਸੁਣ ਲਵੋ। ਮੈਂ ਸੁਜੈਸਟ ਕੀਤਾ ਸੀ ਕਿ ਜਿੰਨੀ ਦੇਰ ਤਕ ਨਵੀਆਂ ਕਮੇਟੀਆਂ ਨਹੀਂ ਬਣਦੀਆਂ ਉਤਨੀ ਦੇਰ ਤਕ ਪੁਰਾਣੀਆਂ ਕਮੇਟੀਆਂ ਖਤਮ ਨਾ ਹੋਣ। ਤੁਸੀਂ ਇਹ ਕੋਸ਼ਿਸ਼ ਕਰੋ ਕਿ 1–2 ਮਹੀਨੇ ਜਦ ਤਕ ਉਹ ਵਾਪਸ ਨਹੀਂ ਆਉਂਦੇ ਉਦੋਂ ਤਕ ਕਮੇਟੀਆਂ ਦੀ ਮਿਆਦ ਵਧਾ ਲਓ। ਪਰ ਜੇ ਚੋਣ ਕਰਵਾਉਣੀ ਹੀ ਹੈ, ਜਿਹੜੇ ਮੈਂਬਰ ਉਨ੍ਹਾਂ ਦੇ ਨਾਮੀਨੇਟ ਹੋਣੇ ਹਨ ਉਨ੍ਹਾਂ ਨੂੰ ਛੱਡ ਕੇ ਬਾਕੀ ਦਿਆਂ ਦੀ ਚੋਣ ਕਰ ਲਓ । ਪ੍ਰਿਵਿਲਿਜ ਮੋਸ਼ਨ ਜਿਹੜੀ ਮੈਂ ਰੇਜ਼ ਕੀਤੀ ਸੀ (ਵਿਘਨ) (ਸ਼ੋਰ) ਸਪੀਕਰ ਸਾਹਿਬ, ਹਿੰਦ ਸਮਾਚਾਰ ਅਖਬਾਰ ਦੇ ਐਂਡ ਵਿਚ ਲਿਖਿਆ ਹੈ ਕਿ ਮੈਂ ਇਹ ਸੁਜੈਸ਼ਨ ਦਿੱਤੀ ਹੈ ਕਿ ਇਹ ਕਮੇਟੀਆਂ ਜਿਹੜੀਆਂ ਚੁਣੀਆਂ ਜਾਣ ਵਾਲੀਆਂ ਹਨ ਇਹ ਨਾਮੀਨੇਟ ਹੋ ਜਾਣ। ਸਪੀਕਰ ਸਾਹਿਬ, ਇਹ ਹੰਡਰਡ ਪਰਸੈਂਟ ਗਲਤ ਗਲ ਹੈ ਜੋ ਕਿ ਅਖਬਾਰ ਵਿਚ ਛਪੀ ਹੈ। ਮੈਂ ਇਸ ਦਾ ਨੋਟਿਸ ਦਿੱਤਾ ਸੀ ਕਿ ਅਖਬਾਰਾਂ ਨੇ ਗਲਤ ਖਬਰ ਛਾਪੀ ਹੈ। ਸਪੀਕਰ ਸਾਹਿਬ, ਅਖਬਾਰਾਂ ਦੇ ਨੁਮਾਇੰਦੇ ਜਿਹੜੇ ਇਥੇ ਬੈਠੇ ਹਨ, ਉਨ੍ਹਾਂ ਨੂੰ ਕਹੋ ਕਿ ਉਹ

[ ਕਾਮਰੇਡ ਰਾਜ ਕੁਮਾਰ ]

ਖਬਰਾਂ ਠੀਕ ਦਿਆ ਕਰਨ। ਸਪੀਕਰ ਸਾਹਿਬ, ਤੁਸੀਂ ਦੱਸੋ ਕਿ ਕੀ ਤੁਸੀਂ ਇਸ ਦੇ ਉਤੇ ਆਪਣਾ ਮਾਈਂਡ ਅਪਲਾਈ ਕਰ ਲਿਆ ਹੈ ਜਾਂ ਨਹੀਂ, ਜੇ ਕਰ ਲਿਆ ਹੈ ਤਾਂ ਦੱਸ ਦਿਓ ਤਾਂ ਕਿ ਮੈਂ ਉਸ ਹਿਸਾਬ ਨਾਲ ਆਪਣੀ ਜਗ੍ਹਾਂ ਲੈ ਲਵਾਂ।

**ਸ਼੍ਰੀ ਸਪੀਕਰ** : ਰਾਜ ਕੁਮਾਰ ਜੀ, ਇਹ ਜਿਹੜਾ ਤੁਹਾਡੀ ਪ੍ਰਿਵਿਲਿਜ ਮੋਸ਼ਨ ਦਾ ਨੋਟਿਸ ਆਇਆ ਇਹ ਮੈਂ ਕਨਸਿਡਰ ਕੀਤਾ ਹੈ। ਇਹ ਜਿਹੜਾ ਕਮੇਟੀਆਂ ਬਾਰੇ ਰੈਜ਼ੋਲਿਊਸ਼ਨ ਸੀ ਕਿ ਕਮੇਟੀਆਂ ਨਾਮੀ-ਨੇਟ ਕਰਨ ਦੇ ਅਖਤਿਆਰ ਮੈਨੂੰ ਦਿਤੇ ਜਾਣ, ਇਹ ਯੂਨੈਨੀਮਸਲੀ ਪਾਸ ਹੋਇਆ।

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਅਸੀਂ ਵਾਕ ਆਊਟ ਕੀਤਾ ਸੀ। ਮਾਸਟਰ ਬਾਬੂ ਸਿੰਘ ਇਸ ਦੇ ਬਰਖਿਲਾਫ ਬੋਲੇ ਸੀ।

**ਪ੍ਰੋਫੈਸਰ ਬਲਵੰਤ ਸਿੰਘ** : ਪੁਆਇੰਟ ਆਫ ਆਰਡਰ, ਸਰ।

**ਸ਼੍ਰੀ ਸਪੀਕਰ** : ਪਲੀਜ਼ ਸਿੱਟ ਡਾਊਨ। ਉਹ ਯੂਨੈਨੀਮਸਲੀ ਪਾਸ ਹੋਇਆ ਸੀ।

**ਪ੍ਰੋਫੈਸਰ ਬਲਵੰਤ ਸਿੰਘ** : ਸਪੀਕਰ ਸਾਹਿਬ, ਮੇਰੀ ਗਲ ਤਾਂ ਸੁਣ ਲਓ।

**ਸ਼੍ਰੀ ਸਪੀਕਰ** : ਪਲੀਜ਼ ਸਿੱਟ ਡਾਊਨ। ਮੈਂ ਦੱਸ ਰਿਹਾ ਸੀ ਕਿ ਇਹ ਯੂਨੈਨੀਮਸਲੀ ਪਾਸ ਹੋਇਆ ਸੀ। ਇਸ ਵਿਚ ਸਾਰੇ ਮੈਂਬਰਾਂ ਦੀ ਕਨਸੈਂਟ ਹੈ। ਇਸ ਵਿਚ ਕਾਮਰੇਡ ਰਾਜ ਕੁਮਾਰ ਜੀ ਦੀ ਵੀ ਉਤਨੀ ਹੀ ਕਨਸੈਂਟ ਹੈ ਜਿਤਨੀ ਕਿ ਬਾਕੀ ਦੇ ਮੈਂਬਰਾਂ ਦੀ ਹੈ। (ਥੰਪਿੰਗ)

**ਕਾਮਰੇਡ ਰਾਜ ਕੁਮਾਰ** : ਸਪੀਕਰ ਸਾਹਿਬ, ਬਾਕੀ ਮੈਂਬਰਾਂ ਦਾ ਜ਼ਿਕਰ ਅਖ਼ਬਾਰ ਵਿਚ ਨਹੀਂ ਆਇਆ। ਅਖਬਾਰ ਨੇ ਕਮਿਊਨਿਸਟ ਗਰੁੱਪ ਦੇ ਕਾਮਰੇਡ ਰਾਜ ਕੁਮਾਰ ਦਾ ਜ਼ਿਕਰ ਕੀਤਾ ਹੈ। ਉਸ ਨੇ ਹੋਰ ਕਿਸੇ ਦਾ ਮੈਨਸ਼ਨ ਨਹੀਂ ਕੀਤਾ। ਮੈਂ ਇਸ ਦੀ ਕੱਟਿੰਗ ਲਾ ਕੇ ਤੁਹਾਨੂੰ ਭੇਜੀ ਸੀ ਅਤੇ ਆਪਣੀ ਪਾਰਟੀ ਦੀ ਪੁਜ਼ੀਸ਼ਨ ਦੱਸੀ ਸੀ। (ਵਿਘਨ) ਮਾਸਟਰ ਬਾਬੂ ਸਿੰਘ ਨੇ ਖੜੇ ਹੋ ਕੇ ਉਸ ਵੇਲੇ ਸਾਡੀ ਪਾਰਟੀ ਦੀ ਪੁਜ਼ੀਸ਼ਨ ਦੱਸੀ ਸੀ। (ਵਿਘਨ) ਸਪੀਕਰ ਸਾਹਿਬ, ਤੁਸੀਂ ਇਹ ਦੱਸ ਦਿਓ ਕਿ ਮੈਂ ਤੁਹਾਨੂੰ ਕਿਸੇ ਸਟੇਜ ਤੇ ਕਿਹਾ ਹੋਵੇ ਕਿ ਇਹ ਦੱਣ ਨਾ ਕਰਵਾਓ। ਇਹ ਤੁਸੀਂ ਮੈਨੂੰ ਦੱਸ ਦਿਓ, ਮੈਂ ਮੰਨਣ ਨੂੰ ਤਿਆਰ ਹਾਂ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਹਾਊਸ ਵਿਚ ਯੂਨੈਨੀਮਸਲੀ ਰੈਜ਼ੋਲਿਊਸ਼ਨ ਪਾਸ ਹੋਇਆ ਅਤੇ ਤੁਹਾਨੂੰ ਕਮੇਟੀਆਂ ਨਾਮੀਨੇਟ ਕਰਨ ਦੇ ਅਖਤਿਆਰ ਦਿਤੇ ਹਨ ਪਰ ਬਾਅਦ ਵਿਚ ਇਹ ਕਹਿਣਾ ਕਿ ਅਸੀਂ ਇਸ ਵਿਚ ਸ਼ਾਮਿਲ ਨਹੀਂ, ਇਹ ਸਪੀਕਰ ਸਾਹਿਬ, ਕਾਬਲੇ ਅਫਸੋਸ ਗਲ ਹੈ। It is aspersion on the Chair (Interruption)

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ** ** **

**ਕਾਮਰੇਡ ਰਾਜ ਕੁਮਾਰ** : ਜਦੋਂ ਸਾਨੂੰ ਇਸ ਦੀਆਂ ਪਰੋਸੀਡਿੰਗਜ਼ ਆਈਆਂ ਤਾਂ ਅਸੀਂ ਉਸ ਨੂੰ ਕੁਰੈਕਟ ਕਰਾਂਗੇ।

**Mr. Speaker**: This is no point of order.

**ਸ਼੍ਰੀ ਗੋਪਾਲ ਕ੍ਰਿਸ਼ਨ ਚਤਰਥ** : ** ** **

**ਸ਼੍ਰੀ ਗੁਰਦਿਆਲ ਸੈਣੀ** : ** ** **

---

**Expunged as ordered by the Chair.

**Mr. Speaker**: This is no point of order.

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਬਹੁਤ ਸਾਰੇ ਮਾਨਯੋਗ ਮੈਂਬਰ ਖੜੇ ਹੋ ਕੇ ਡੋਮੈਸਟਿਕ ਬਿਜਲੀ ਦੀ ਸਪਲਾਈ ਦੇ ਰੇਟ ਘੱਟ ਕਰਨ ਦੀ ਮੰਗ ਕਰ ਰਹੇ ਸਨ।)

**ਸ੍ਰੀ ਸਪੀਕਰ** : ਤੁਸੀਂ ਸਾਰੇ ਬੈਠ ਜਾਓ।

**ਵਿੱਤ ਮੰਤਰੀ**: ਸਪੀਕਰ ਸਾਹਿਬ, ਕੁਝ ਮਾਨਯੋਗ ਮੈਂਬਰਾਂ ਨੇ ਬਿਜਲੀ ਦੀ ਡੋਮੈਸਟਿਕ ਕੰਜ਼ੰਪਸ਼ਨ ਦੇ ਰੇਟ ਬਾਰੇ ਚਿੰਤਾ ਪਰਗਟ ਕੀਤੀ ਹੈ। ਇਸ ਤੋਂ ਪਹਿਲਾਂ ਬਿਜਲੀ ਦੀ ਰਿਪੋਰਟ ਉਤੇ ਡਿਸਕੱਸ਼ਨ ਹੋਈ ਸੀ, ਮਾਨਯੋਗ ਮੈਂਬਰਜ਼ ਉਸ ਵੇਲੇ ਇਹ ਸਵਾਲ ਉਠਾ ਸਕਦੇ ਸੀ।

**ਕਾਮਰੇਡ ਸਰਵਣ ਸਿੰਘ ਚੀਮਾ**: ਅਸੀਂ ਇਹ ਸਵਾਲ ਉਠਾਇਆ ਸੀ।

**ਵਿੱਤ ਮੰਤਰੀ** : ਮੈਂ ਮਹਿਸੂਸ ਕਰਦਾ ਹਾਂ ਕਿ ਜਿਥੋਂ ਤਕ ਗਰੀਬ ਲੋਕਾਂ ਦਾ ਤੁਅੱਲਕ ਹੈ, ਉਨ੍ਹਾਂ ਨੂੰ 25 ਯੂਨਿਟ ਤਕ ਪੰਜਾਬ ਸਰਕਾਰ ਨੇ ਆਲਰੈਡੀ ਸਹੂਲਤ ਦਿੱਤੀ ਹੋਈ ਹੈ। 25 ਯੂਨਿਟ ਤਕ 43 ਪੈਸੇ ਉਨ੍ਹਾਂ ਨੂੰ ਡੋਮੈਸਟਿਕ ਸਪਲਾਈ ਵਾਸਤੇ ਹਨ। 25 ਯੂਨਿਟ ਤਕ ਕੰਜ਼ੰਪਸ਼ਨ ਵਾਲਿਆਂ ਬਾਰੇ ਮੈਂ ਕਹਿ ਸਕਦਾ ਹਾਂ ਕਿ ਉਨ੍ਹਾਂ ਦਾ ਪੰਜਾਬ ਵਿਚ ਲਾਰਜੈਸਟ ਨੰਬਰ ਹੈ ਅਤੇ ਉਸ ਦੇ ਫਿੱਗਰਜ਼ ਵੀ ਸਪਲਾਈ ਕੀਤੇ ਜਾ ਸਕਦੇ ਹਨ।

25 ਯੂਨਿਟ ਤੱਕ ਜਿਹੜੇ ਲੋਕ ਬਿਜਲੀ ਇਸਤੇਮਾਲ ਕਰਦੇ ਹਨ, ਉਨ੍ਹਾਂ ਵਿਚ ਜ਼ਿਆਦਾ ਤਰ ਗਰੀਬ ਸੈਕਸ਼ਨ ਹੀ ਆਉਂਦਾ ਹੈ। ਉਹ ਲੋਕ 2-3-4 ਬਲਬ ਹੀ ਜਗਾਉਂਦੇ ਹਨ, ਕੋਈ ਪ੍ਰੈਸ ਜਾਂ ਹੀਟਰ ਜਾਂ ਟੀ.ਵੀ. ਵਗੈਰਾ ਨਹੀਂ ਚਲਾਉਂਦੇ। ਉਨ੍ਹਾਂ ਨੂੰ ਬਿਜਲੀ 43 ਪੈਸੇ ਪ੍ਰਤੀ ਯੂਨਿਟ ਦਿੱਤੀ ਜਾਂਦੀ ਹੈ। ਇਸ ਕਰਕੇ, ਸਪੀਕਰ ਸਾਹਿਬ, ਜੋ ਚਿੰਤਾ ਪ੍ਰਗਟ ਕੀਤੀ ਗਈ ਹੈ, ਉਸ ਬਾਰੇ ਸੀ.ਐਮ. ਸਾਹਿਬ ਦੇ ਆ ਜਾਣ ਤੇ ਦੁਬਾਰਾ ਵਿਚਾਰ ਕਰ ਲਵਾਂਗੇ। ਮੈਂ ਮਹਿਸੂਸ ਕਰਦਾ ਹਾਂ ਕਿ ਗਰੀਬ ਸੈਕਸ਼ਨ ਵਾਸਤੇ ਜੋ ਸਹੂਲਤਾਂ ਹਨ, ਉਹ ਮਿਡਲ ਸੈਕਸ਼ਨ ਵਾਸਤੇ ਨਹੀਂ ਹਨ। ਇਸ ਕਰਕੇ ਸੀ.ਐਮ. ਸਾਹਿਬ ਦੇ ਆ ਜਾਣ ਤੇ ਅਸੀਂ ਦੁਬਾਰਾ ਵਿਚਾਰ ਕਰ ਲਵਾਂਗੇ।

**ਸ੍ਰੀ ਸਤ ਰਾਮ ਸਿੰਗਲਾ** : ਸਪੀਕਰ ਸਾਹਿਬ, ਐਫ.ਐਮ. ਸਾਹਿਬ ਨੂੰ ਇਸ ਗੱਲ ਦਾ ਪਤਾ ਨਹੀਂ ...... (ਵਿਘਨ)

**ਸ੍ਰੀ ਗੁਰਦਿਆਲ ਸੈਣੀ**: ਹਿੰਦੁਸਤਾਨ ਦਾ ਕੋਈ ਸੂਬਾ ਲੈ ਲਵੋ। ਇਸ ਸਟੇਟ ਵਿਚੋਂ ਦੂਸਰਿਆਂ ਸੂਬਿਆਂ ਨੂੰ ਬਿਜਲੀ ਜਾਂਦੀ ਹੋਵੇ ਅਤੇ ਇਸ ਸਟੇਟ ਵਿਚ ਹੀ ਬਿਜਲੀ ਮਹਿੰਗੀ ਮਿਲਦੀ ਹੋਵੇ, ਇਹ ਬੜੇ ਦੁਖ ਦੀ ਗੱਲ ਹੈ।

**ਵਿੱਤ ਮੰਤਰੀ** : ਸੀ.ਐਮ. ਸਾਹਿਬ ਦੀ ਗੈਰਮੌਜੂਦਗੀ ਵਿਚ ਮੈਂ ਕੋਈ ਅਸ਼ੋਰੈਂਸ ਨਹੀਂ ਦੇ ਸਕਦਾ।

**ਸ੍ਰੀ ਸਤ ਰਾਮ ਸਿੰਗਲਾ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਸ੍ਰੀ ਗੁਰਦਿਆਲ ਸੈਣੀ** : ਸਪੀਕਰ ਸਾਹਿਬ, ਤੁਸੀਂ ਸਾਨੂੰ ਇਹ ਹੀ ਦਸ ਦਿਓ ਕਿ ਇਸ ਬਾਰੇ ਤੁਹਾਡੀ ਜ਼ਾਤੀ ਰਾਏ ਕੀ ਹੈ ?

**ਸ੍ਰੀ ਸਪੀਕਰ** : ਮੈਂ ਆਪਣੀ ਜ਼ਾਤੀ ਰਾਏ ਹਾਊਸ ਵਿਚ ਨਹੀਂ ਦਸ ਸਕਦਾ।

**ਕਾਮਰੇਡ ਸਰਵਣ ਸਿੰਘ ਚੀਮਾ** : ** ** **

ਸ੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## MOTION UNDER RULE 16

**Finance Minister (Doctor Kewal Krishan):** Sir, I beg to move—

That the Vidhan Sabha (Assembly) at its rising this day shall stand adjourned *sine die.*

**Mr. Speaker:** Motion moved—

That the Vidhan Sabha (Assembly) at its rising this day shall stand adjourned *sine die.* (*Interruptions*)

**Mr. Speaker:** Question is—

That the Vidhan Sabha (Assembly) at its rising this day shall stand adjourned *sine die.*

*The motion was carried.*

## WALK-OUT

(At this stage some Members of the C.P.I. (M) rose to speak***)

**Mr. Speaker:** Nothing to be recorded.

(At this stage the Members of the C.P.I. (M) present in the House staged a walk out).

**ਵਿੱਤ ਮੰਤਰੀ** : ਸਪੀਕਰ ਸਾਹਬ, ਮੈਂ ਇੱਕ ਗੱਲ ਹੋਰ ਸਪਸ਼ਟ ਕਰ ਦੇਣੀ ਚਾਹੁੰਦਾ ਹਾਂ। ਕਾਮਰੇਡ ਰਾਜ ਕੁਮਾਰ ਜੀ ਨੇ ਜਿਹੜਾ ਪੁਆਇੰਟ ਉਠਾਇਆ ਹੈ, ਉਹਦੇ ਬਾਰੇ ਤੁਹਾਨੂੰ ਨੌਮੀਨੇਸ਼ਨ ਪਾਵਰ ਦੇ ਦਿੱਤੀ ਗਈ ਸੀ। ਤੁਸੀਂ ਰਿਕਾਰਡ ਕਢਵਾ ਕੇ ਵੇਖ ਲਓ, motion was carried unanimously ਇਸ ਕਰਕੇ ਇਹ ਗੱਲ ਰਫਾ ਹੋ ਜਾਣੀ ਚਾਹੀਦੀ ਹੈ।

**ਸ੍ਰੀ ਸਪੀਕਰ** : ਰਿਪੋਰਟ ਪੇਸ਼ ਕਰੋ ਜੀ।

## PRESENTATION OF REPORT OF THE COMMITTEE ON PUBLIC UNDERTAKINGS

**The Chairman, Committee on Public Undertakings (Comrade Raj Kumar)** : Sir, I beg to present the 30th Report of the Committee on Public Undertakings on the Audit paras appearing in the Report of the Comptrolller and Auditor General of India for the year 1973-74 (Commercial) relating to the Pepsu Road Transport Corporation.

**Expunged not recorded as ordered by the Chair.

## NON-OFFICIAL RESOLUTION RE. PROVIDING OF DRINKING WATER TO ALL THE VILLAGES IN THE RURAL AREAS OF THE STATE

**ਸ੍ਰੀ ਸਪੀਕਰ** : ਚੌਧਰੀ ਮਾਤੂ ਰਾਮ ਦਾ ਜੋ ਨਾਨ-ਆਫੀਸ਼ੀਅਲ ਰੈਜ਼ੋਲਿਊਸ਼ਨ ਹੈ, ਉਸਦੇ ਬਾਰੇ ਉਨ੍ਹਾਂ ਦੀ ਆਥੋਰਾਈਜ਼ੇਸ਼ਨ ਮੇਰੇ ਕੋਲ ਆਈ ਹੈ।

**ਸਰਦਾਰ ਗੁਰਬਚਨ ਸਿੰਘ ਚੀਮਾ** : ਇਹ ਬੜਾ ਜ਼ਰੂਰੀ ਮਸਲਾ ਹੈ, ਸਪੀਕਰ ਸਾਹਿਬ। ਇਸਦੇ ਉਤੇ ਤੁਸੀਂ ਮੈਨੂੰ ਬੋਲਣ ਦਿਓ।

**Mr. Speaker:** Cheema ji, I am sorry. I have got the authorisation in the name of Sardar Shamsher Singh Dullo. It is written therein, 'I authorise Sardar Shamsher Singh Dullo, M.L.A. to move Resolution on my behalf on the 26th March, 1983 in the Vidhan Sabha;

I would also like to invite your attention to Rule 153 of the Rules of Procedure and Conduct of Business in the Punjab Vidhan Sabha (Punjab Legislative Assembly). It reads as under:—

'A member in whose name resolution stands on the list of Business, shall, except when he wishes to withdraw it, when called on, move the resolution in which case he shall commence his speech by a formal motion in the terms appearing on the list of Business :

Provided that the member may, with the permission of the Speaker, authorise in writing any other member to move it on his behalf, and the member so authorised may move it accordingly'.

**ਸਰਦਾਰ ਗੁਰਬਚਨ ਸਿੰਘ ਚੀਮਾ** : ਸਪੀਕਰ ਸਾਹਿਬ, ਇਹ ਬੜਾ ਜ਼ਰੂਰੀ ਮਸਲਾ ਹੈ। ਰਾਤੀਂ ਸਾਰਿਆਂ ਦੇ ਸਾਹਮਣੇ ਉਹ ਮੈਨੂੰ ਕਹਿ ਕੇ ਗਏ ਹਨ। ਇਸ ਕਰਕੇ ਤੁਸੀਂ ਮੈਨੂੰ ਬੋਲਣ ਦਿਓ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ**: ਸਪੀਕਰ ਸਾਹਿਬ, ਮੈਨੂੰ ਹਾਲੇ ਤੱਕ ਇਹ ਪਤਾ ਨਹੀਂ ਲੱਗਾ ਕਿ ਬੀ.ਏ.ਸੀ. ਕੋਲ ਕੀ ਅਥਾਰਿਟੀ ਹੈ ? ਕਈ ਹੋਰਨਾਂ ਮੈਂਬਰਾਂ ਦੇ ਰੈਜ਼ੋਲਿਊਸ਼ਨ ਵੀ ਆਏ ਸੀ, ਜਿਨ੍ਹਾਂ ਵਿਚ ਮੇਰਾ ਰੈਜ਼ੋਲਿਊਸ਼ਨ ਸੀ ਅਤੇ ਉਹ ਬੜਾ ਇਮਪਾਰਟੈਂਟ ਰੈਜ਼ੋਲਿਊਸ਼ਨ ਸੀ ਪਰ ਉਨ੍ਹਾਂ ਵਿਚੋਂ ਕਿਸੇ ਤੇ ਬੈਲੱਟ ਨਹੀਂ ਹੋਈ। 8-9 ਰੈਜ਼ੋਲਿਊਸ਼ਨ ਮਹੀਨਾ ਡੇਢ ਮਹੀਨਾ ਪਹਿਲਾਂ ਦਿੱਤੇ ਗਏ ਸਨ, ਲੇਕਿਨ ਬੀ.ਏ.ਸੀ. ਦੀ ਮੀਟਿੰਗ ਵਿਚ ਉਹ ਕਨਸਿਡਰ ਨਹੀਂ ਹੋਏ। ਅੱਜ ਦਾ ਇਹ ਰੈਜ਼ੋਲਿਊਸ਼ਨ ਬੀ.ਏ.ਸੀ. ਨੇ ਆਪਣੇ ਤੌਰ ਤੇ ਕਰ ਲਿਆ ਹੈ। ਇਸ ਤਰ੍ਹਾਂ ਕਰਕੇ ਸਾਡੇ ਹੱਕ ਤੇ ਛਾਪਾ ਮਾਰਿਆ ਗਿਆ ਹੈ।

**Mr. Speaker: Please sit down.**

**ਵਿੱਤ ਮੰਤਰੀ** : ਮੈਂ ਚਤਰਥ ਸਾਹਿਬ ਦੀ ਜਾਣਕਾਰੀ ਲਈ ਦਸਦਾ ਹਾਂ ਕਿ ਬੀ. ਏ. ਸੀ. ਕੋਲ ਆਪਣੀ ਕੋਈ ਪਾਵਰ ਨਹੀਂ ਹੈ। ਹਾਊਸ ਜੇਕਰ ਕੋਈ ਚੀਜ਼ ਕਰਨੀ ਚਾਹੇ ਤਾਂ ਕਰ ਸਕਦਾ ਹੈ। ਬੀ.ਏ.ਸੀ. ਦੀ ਜਿਹੜੀ ਰਿਪੋਰਟ ਪੇਸ਼ ਹੋਈ ਹੈ, ਉਸ ਵਿਚ ਥੱਲੇ ਇਹ ਲਿਖਿਆ ਹੋਇਆ ਹੈ ਕਿ ਇਸ ਸਬੰਧ ਵਿਚ ਜਿਹੜੇ ਰੂਲਜ਼ ਹਨ, ਉਹ ਸਸਪੈਂਡ ਕੀਤੇ ਜਾਣ। ਇਸ ਕਰਕੇ ਚਤਰੱਥ ਸਾਹਿਬ ਨੂੰ ਇਹ ਇਤਰਾਜ਼ ਨਹੀਂ ਕਰਨਾ ਚਾਹੀਦਾ। ਜਦ ਹਾਊਸ ਰਿਪੋਰਟ ਸਵੀਕਾਰ ਕਰ ਚੁੱਕਾ ਹੈ ਤਾਂ ਫਿਰ ਹੋਰ ਕੁਝ ਕਹਿਣ ਦੀ ਜ਼ਰੂਰਤ ਨਹੀਂ।

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਸਪੀਕਰ ਸਾਹਿਬ, ਤੁਸੀਂ ਹਾਊਸ ਦਾ ਇਕ ਹੋਰ ਦਿਨ ਵਧਾ ਦਿੱਤਾ ਹੈ ਲੇਕਿਨ ਇਸ ਦੇ ਬਾਵਜੂਦ ਦੋਨਾਂ ਮੈਂਬਰਾਂ ਵਿਚੋਂ ਕੋਈ ਵੀ ਮੈਂਬਰ ਹਾਜ਼ਰ ਨਹੀਂ ਹੈ।

**ਸ੍ਰੀ ਸਪੀਕਰ** : ਇਕ ਦੀ ਆਥੋਰਾਈਜ਼ੇਸ਼ਨ ਤਾਂ ਮੇਰੇ ਕੋਲ ਆਈ ਹੈ ।

**ਵਿੱਤ ਮੰਤਰੀ** : ਸਪੀਕਰ ਸਾਹਿਬ, ਜੇ ਤੁਸੀਂ ਹਾਊਸ ਦੀ ਇਸ ਮਾਮਲੇ ਵਿਚ ਕਨਸੈਂਸਸ ਲੈ ਲਵੋ ਤਾਂ ਮੇਰਾ ਖਿਆਲ ਹੈ ਕਿ ਠੀਕ ਰਹੇਗਾ ।

ਆਵਾਜ਼ਾਂ : ਆ ਗਏ ਜੀ, ਆ ਗਏ ।

(ਇਸ ਸਮੇਂ ਸਰਦਾਰ ਸ਼ਮਸ਼ੇਰ ਸਿੰਘ ਹਾਊਸ ਵਿਚ ਦਾਖਲ ਹੋਏ) ।

**Sardar Shamsher Singh (Khanna, S.C.)**: Sir, I beg to move—

This House recommends to the State Government to take further steps to provide drinking water to all the villages in the rural areas of the State with a view to implement the policy as envisaged in the 20 point Programme.

ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ । ਇਨਸਾਨੀ ਜੀਵਨ ਵਾਸਤੇ ਹਵਾ ਪਾਣੀ ਵਰਗੀਆਂ ਚੀਜ਼ਾਂ ਬਹੁਤ ਜ਼ਰੂਰੀ ਚੀਜ਼ਾਂ ਹਨ ਔਰ ਇਹ ਮਤਾ ਚੌਧਰੀ ਮਾਤੂ ਰਾਮ ਹੋਰਾਂ ਨੇ ਦਿਤਾ ਸੀ । ਪਾਣੀ ਇਕ ਐਸੀ ਚੀਜ਼ ਹੈ ਜੇ ਇਨਸਾਨ ਦੇ ਵਿੱਚ ਪਾਣੀ ਦੀ ਕਮੀ ਹੋ ਜਾਵੇ ਤਾਂ ਇਨਸਾਨੀ ਜ਼ਿੰਦਗੀ ਚੰਗੀ ਤਰ੍ਹਾਂ ਪ੍ਰਫੁਲਤ ਨਹੀਂ ਹੋ ਸਕਦੀ ਅਤੇ ਉਸ ਦੀ ਜ਼ਿੰਦਗੀ ਦਾ ਖ਼ਤਰਾ ਬਣਿਆ ਰਹਿੰਦਾ ਹੈ । ਇਸੇ ਤਰ੍ਹਾਂ ਜੀਵ ਜੰਤੂਆਂ ਦੀ ਵੀ ਪਾਣੀ ਤੋਂ ਬਿਨਾਂ ਡਿਵੈਲਪਮੈਂਟ ਨਹੀਂ ਹੋ ਸਕਦੀ ਅਤੇ ਨਾ ਹੀ ਸਾਡੀ ਖੇਤੀ ਬਾੜੀ ਅਤੇ ਹੋਰ ਦੂਸਰੇ ਕੰਮ ਪਾਣੀ ਤੋਂ ਬਿਨਾਂ ਹੋ ਸਕਦੇ ਹਨ । ਇਸ ਲਈ ਹਰ ਖੇਤਰ ਵਿੱਚ ਪਾਣੀ ਦੀ ਨਿਹਾਇਤ ਹੀ ਜ਼ਰੂਰਤ ਹੈ । ਖਾਸ ਤੌਰ ਤੇ ਸਾਡੀ ਪ੍ਰਧਾਨ ਮੰਤਰੀ, ਸ੍ਰੀਮਤੀ ਇੰਦਰਾ ਗਾਂਧੀ ਜੀ ਦੇ 20 ਨੁਕਾਤੀ ਪ੍ਰੋਗਰਾਮ ਵਿਚ ਜੋ ਉਨ੍ਹਾਂ ਨੇ ਪ੍ਰੋਗਰਾਮ ਚਲਾਇਆ ਹੈ, ਉਸ ਦੇ ਮੁਤਾਬਿਕ ਵੀ ਹਰ ਪਿੰਡ ਵਿਚ ਪਾਣੀ ਦੀ ਫੈਸਿਲਟੀ ਦਾ ਦੇਣਾ ਬਹੁਤ ਜ਼ਰੂਰੀ ਸਮਝਿਆ ਗਿਆ ਹੈ ਕਿਉਂ ਕਿ ਪੰਜਾਬ ਵਿਚ ਬਹੁਤੀ ਵਸੋਂ ਪਿੰਡਾਂ ਵਿਚ ਹੀ ਰਹਿੰਦੀ ਹੈ ਅਤੇ ਜ਼ਿਆਦਾ ਤੌਰ ਤੇ ਪੇਂਡੂ ਲੋਕ ਪੰਜਾਬ ਵਿਚ ਹਨ ਔਰ ਇਸੇ ਕਰਕੇ ਸਾਡੀ ਸਰਕਾਰ ਦਾ ਟੀਚਾ ਹੈ ਕਿ ਹਰ ਪਿੰਡ ਵਿਚ ਪਾਣੀ ਦੀ ਸਪਲਾਈ ਦਿਤੀ ਜਾਵੇ । ਕੁਝ ਐਸੇ ਸਬ ਮਾਊਂਟੇਨੀਅਸ ਏਰੀਆਜ਼ ਪੰਜਾਬ ਵਿਚ ਹਨ, ਜਿਨ੍ਹਾਂ ਨੂੰ ਪੰਡਿਤ ਜੀ ਕੰਢੀ ਦਾ ਏਰੀਆ ਕਹਿੰਦੇ ਹਨ, ਉਥੇ ਵੀ ਪਾਣੀ ਦੀ ਕਮੀ ਹੈ । ਕਈ ਐਸੇ ਏਰੀਆਜ਼ ਹਨ ਜਿਥੇ ਪਾਣੀ ਬਹੁਤ ਨੀਚੇ ਹੈ ਜਿਸ ਤਰ੍ਹਾਂ ਧਾਰ ਬਲਾਕ ਜਾਂ ਖਰੜ ਤਹਿਸੀਲ ਦਾ ਇਲਾਕਾ ਜੋ ਹੈ ਉਸ ਦੇ ਵਿੱਚ ਪਾਣੀ ਦਾ ਲੈਵਲ ਬਹੁਤ ਨੀਚੇ ਹੈ ਔਰ ਇਨ੍ਹਾਂ ਇਲਾਕਿਆਂ ਵਾਸਤੇ ਸਰਕਾਰ ਦਾ ਜ਼ਰੂਰੀ ਫਰਜ਼ ਹੈ ਕਿ ਹਰ ਜਗ੍ਹਾ ਤੇ ਪਾਣੀ ਦੇਵੇ । ਸਾਡੀ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਕਾਫੀ ਕੋਸ਼ਿਸ਼ ਕੀਤੀ ਹੈ, ਸਰਦਾਰ ਦਰਸ਼ਨ ਸਿੰਘ ਕੇ. ਪੀ. ਜਿਹੜੇ ਇਸ ਦੇ ਮਨਿਸਟਰ ਕਨਸਰਨਡ ਹਨ, ਉਨ੍ਹਾਂ ਨੇ ਕਾਫੀ ਕੋਸ਼ਿਸ਼ ਕੀਤੀ ਹੈ ਕਿ ਪਿੰਡਾਂ ਵਿੱਚ ਪਾਣੀ ਦੀ ਸਹੂਲਤ ਦਿੱਤੀ ਜਾਵੇ । ਇਸ ਦੇ ਲਈ ਉਨ੍ਹਾਂ ਨੇ ਫਿਗਰਜ਼ ਵੀ ਦਿਤੀਆਂ ਹਨ ਕਿ 3712 ਪਿੰਡਾਂ ਵਿੱਚ ਵਾਟਰ ਸਪਲਾਈ ਦੇਣੀ ਹੈ ਅਤੇ ਇਸ ਦੇ ਵਿੱਚੋਂ ਉਹ 2148 ਪਿੰਡਾਂ ਨੂੰ ਪਾਣੀ ਦੀ ਸਪਲਾਈ ਦੇ ਸਕੇ ਹਨ । ਬਾਕੀ ਦੇ ਪਿੰਡ ਜੋ ਰਹਿੰਦੇ ਹਨ ਜਿਥੇ ਇਹ ਪਾਣੀ ਨਹੀਂ ਪਹੁੰਚਾ ਸਕੇ ਉਸ ਦੇ ਲਈ ਮੈਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਪਿੰਡਾਂ ਵਿਚ ਵੀ ਪਾਣੀ ਜਲਦੀ ਤੋਂ ਜਲਦੀ ਪਹੁੰਚਾਇਆ ਜਾਵੇ। ਇਸੇ ਤਰ੍ਹਾਂ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਈ ਇਲਾਕਿਆਂ ਵਿੱਚ ਪਾਣੀ ਦਾ ਲੈਵਲ ਬਹੁਤ ਨੀਚੇ ਹੈ ਜਿਸ ਤਰ੍ਹਾਂ ਚੰਡੀਗੜ੍ਹ ਦੇ ਲਾਗੇ ਖਰੜ ਤਹਿਸੀਲ ਵਿੱਚ ਖਾਸ ਤੌਰ ਤੇ ਪਾਣੀ ਦਾ ਲੈਵਲ ਬਹੁਤ ਨੀਚੇ ਹੈ ਅਤੇ ਪਾਣੀ ਦਾ ਲੈਵਲ ਬਹੁਤ ਨੀਚੇ ਹੋਣ ਕਰ ਕੇ ਖੇਤੀ ਦੇ ਕੰਮ ਲਈ ਬੜੀ ਮੁਸ਼ਕਲ ਹੁੰਦੀ ਹੈ ਜਦੋਂ ਕੋਈ ਬਾਰਸ਼ ਹੁੰਦੀ ਹੈ ਤਾਂ ਹੀ ਇਹ ਹੋ ਸਕਦੀ ਹੈ। ਸਪੀਕਰ ਸਾਹਿਬ, ਪੰਜਾਬ ਇਕ ਕ੍ਰਿਸ਼ੀ

ਪ੍ਰਧਾਨ ਸੂਬਾ ਹੈ ਅਤੇ ਪੰਜਾਬ ਸੈਂਟਰਲ ਪੂਲ ਵਿਚ 58% ਦੇ ਕਰੀਬ ਫੂਡ ਭੰਡਾਰ ਵਿਚ ਅੰਨ ਦਿੰਦਾ ਹੈ, ਇਸ ਕਰ ਕੇ ਇਸ ਨੂੰ ਪਾਣੀ ਦੀ ਸਹੂਲਤ ਜ਼ਰੂਰ ਚਾਹੀਦੀ ਹੈ । ਜੇ ਪਾਣੀ ਇਨ੍ਹਾਂ ਪਿੰਡਾਂ ਵਿਚ ਨਹੀਂ ਹੈ ਤਾਂ ਵਡੇ ਵਡੇ ਟਿਊਬ ਵੈਲਜ਼ ਬੋਰਿੰਗ ਸਿਸਟਮ ਰਾਹੀਂ ਲਗਾ ਕੇ ਲੋਕਾਂ ਨੂੰ ਪਾਣੀ ਦੀ ਉਥੇ ਸਹੂਲਤ ਦੇਣੀ ਚਾਹੀਦੀ ਹੈ, ਉਨ੍ਹਾਂ ਨੂੰ ਪਾਣੀ ਮੁਹਈਆ ਕੀਤਾ ਜਾਣਾ ਚਾਹੀਦਾ ਹੈ । ਇਸੇ ਤਰ੍ਹਾਂ ਉਨ੍ਹਾਂ ਪਿੰਡਾਂ ਵਿਚ ਜਿਹੜੇ ਪਿੰਡ ਖਾਸ ਤੌਰ ਤੇ ਪਛੜੇ ਹੋਏ ਹਨ ਔਰ ਉਨ੍ਹਾਂ ਵਿੱਚ ਕਈ ਬਸਤੀਆਂ ਹੁੰਦੀਆਂ ਹਨ ਖਾਸ ਤੌਰ ਤੇ ਹਰੀਜਨ ਬਸਤੀਆਂ ਜਾਂ ਵੀਕਰ ਸੈਕਸ਼ਨ ਦੇ ਲੋਕ ਜਿਥੇ ਰਹਿੰਦੇ ਹਨ ਉਨ੍ਹਾਂ ਵਲ ਖਾਸ ਤੌਰ ਤੇ ਧਿਆਨ ਦਿੱਤਾ ਜਾਣਾ ਚਾਹੀਦਾ ਹੈ । ਇਹ ਵੀ ਦੇਖਣ ਵਿਚ ਆਇਆ ਹੈ ਕਿ ਜੇ ਪਾਣੀ ਦੀ ਸਕੀਮ ਕਿਸੇ ਪਿੰਡ ਵਿੱਚ ਚਲੀ ਜਾਂਦੀ ਹੈ ਤਾਂ ਜ਼ਿਆਦਾਤਰ ਦੂਸਰੇ ਪਾਸੇ ਟੂਟੀਆਂ ਵਗੈਰਾ ਦਾ ਇੰਤਜ਼ਾਮ ਕਰ ਦਿਤਾ ਜਾਂਦਾ ਹੈ । ਜਿਸ ਤਰ੍ਹਾਂ ਬਸਤੀ ਸੁਧਾਰ ਸਕੀਮ ਸੀ ਔਰ ਪਿੰਡਾਂ ਵਿਚ ਗਲੀਆਂ ਨਾਲੀਆਂ ਬਣਾਉਣ ਦਾ ਕੰਮ ਰੰਧਾਵਾ ਸਾਹਿਬ ਨੇ ਸ਼ੁਰੂ ਕੀਤਾ ਹੈ । ਦੇਖਿਆ ਜਾਂਦਾ ਹੈ ਕਿ ਸਭ ਤੋਂ ਪਹਿਲਾਂ ਜਦੋਂ ਗਰਾਂਟ ਜਾਂਦੀ ਹੈ ਤਾਂ ਉਸ ਗਰਾਂਟ ਦੇ ਨਾਲ ਉਸ ਪਿੰਡ ਦੇ ਵਿੱਚ ਜੋ ਹਰੀਜਨ ਵਸੋਂ ਰਹਿੰਦੀ ਹੈ ਉਨ੍ਹਾਂ ਹਰੀਜਨਾਂ ਤੋਂ ਇਲਾਵਾ ਜਿਹੜੀ ਦੂਸਰੀ ਵਸੋਂ ਰਹਿੰਦੀ ਹੈ ਉਥੇ ਪੈਸਾ ਜ਼ਿਆਦਾ ਖਰਚਿਆ ਜਾਂਦਾ ਹੈ । ਮੈਂ ਰੰਧਾਵਾ ਸਾਹਿਬ ਨੂੰ ਇਸ ਗਲ ਲਈ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਆਪਣੇ ਲੈਵਲ ਤੇ ਇਕ ਸਰਕੂਲਰ ਜਾਰੀ ਕੀਤਾ ਹੈ ।

| 10.35<br>ਪੂਰਵ ਦੁਪਹਿਰ | (ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ) |
|---|---|

ਉਨ੍ਹਾਂ ਨੇ ਕਿਹਾ ਹੈ ਕਿ ਜਦੋਂ ਕੰਮ ਸ਼ੁਰੂ ਕਰਨਾ ਹੈ ਤਾਂ ਪਹਿਲਾਂ ਉਹ ਸ਼ਡਿਊਲਡ ਕਾਸਟਸ ਬਸਤੀ ਵਿਚ ਕੰਮ ਸ਼ੁਰੂ ਕਰਨਾ ਚਾਹੀਦਾ ਹੈ । ਮੇਰੀ ਬੇਨਤੀ ਹੈ ਕਿ ਪਬਲਿਕ ਹੈਲਥ ਡੀਪਾਰਟਮੈਂਟ ਵਿਚ ਵੀ ਇਸੇ ਤਰ੍ਹਾਂ ਦਾ ਨਜ਼ਰੀਆ ਹੋਣਾ ਚਾਹੀਦਾ ਹੈ ਕਿਉਂਕਿ ਪਾਣੀ ਇਕ ਅਹਿਮ ਚੀਜ਼ ਹੈ ਅਤੇ ਇਹ ਸਭ ਤੋਂ ਪਹਿਲਾਂ ਗਰੀਬ ਲੋਕਾਂ ਦੀਆਂ ਬਸਤੀਆਂ ਵਿੱਚ, ਵੀਕਰ ਸੈਕਸ਼ਨ ਦੀਆਂ ਬਸਤੀਆਂ ਵਿਚ, ਹਰੀਜਨਾਂ ਦੀਆਂ ਬਸਤੀਆਂ ਵਿਚ ਸਭ ਤੋਂ ਪਹਿਲਾਂ ਦੇਣਾ ਚਾਹੀਦਾ ਹੈ । ਜਿਹੜੇ ਦੂਸਰੇ ਲੋਕ ਹੁੰਦੇ ਹਨ ਉਨ੍ਹਾਂ ਕੋਲ ਤਾਂ ਹੋਰ ਕਈ ਜ਼ਰੀਏ ਹੁੰਦੇ ਹਨ, ਹੋਰ ਕਈ ਸੋਰਸਿਜ਼ ਹੁੰਦੇ ਹਨ ਜਿਨ੍ਹਾਂ ਨਾਲ ਉਹ ਪ੍ਰਬੰਧ ਕਰ ਸਕਦੇ ਹਨ, ਆਪਣੇ ਰੋਜ਼ ਵਰਤੋਂ ਦੀਆਂ ਚੀਜ਼ਾਂ ਆਪ ਖਰੀਦ ਸਕਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਖਾਸ ਤੌਰ ਤੇ ਵੀਕਰ ਸੈਕਸ਼ਨ ਦੇ ਲੋਕਾਂ ਵਲ, ਹਰੀਜਨਾਂ ਵਲ ਸਰਕਾਰ ਨੂੰ ਆਪਣਾ ਖਾਸ ਤੌਰ ਤੇ ਧਿਆਨ ਦੇ ਕੇ ਉਨ੍ਹਾਂ ਵਾਸਤੇ ਪਾਣੀ ਦੀ ਸਹੂਲਤ ਦਾ ਪ੍ਰਬੰਧ ਕਰ ਕੇ ਦੇਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਜਿਹੜਾ ਸਾਡਾ 20 ਨੁਕਾਤੀ ਪ੍ਰੋਗਰਾਮ ਦਾ ਲਕਸ਼ ਹੈ ਉਹ ਵੀ ਇਹੀ ਹੈ ਕਿ ਇਨ੍ਹਾਂ ਗਰੀਬ ਲੋਕਾਂ ਨੂੰ ਪਾਣੀ ਜਲਦੀ ਤੋਂ ਜਲਦੀ ਦੇਣਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜੇ 1600 ਦੇ ਦੇ ਕਰੀਬ ਪਿੰਡ ਬਕਾਇਆ ਰਹਿੰਦੇ ਹਨ ਜਿਥੇ ਪਾਣੀ ਦੀ ਫੈਸਿਲਟੀ ਦੇਣ ਦਾ ਇੰਤਜ਼ਾਮ ਪੂਰਾ ਨਹੀਂ ਹੋ ਸਕਿਆ, ਇਸ ਦੇ ਬਾਰੇ ਵਜ਼ੀਰ ਸਾਹਿਬ ਆਪਣਾ ਖਾਸ ਧਿਆਨ ਦੇਣ ਤਾਂ ਕਿ ਗਰੀਬ ਲੋਕਾਂ ਵਾਸਤੇ ਪਾਣੀ ਦਾ ਜਲਦੀ ਤੋਂ ਜਲਦੀ ਪ੍ਰਬੰਧ ਉਹ ਕਰ ਸਕਣ । ਸ਼ਹਿਰਾਂ ਵਿਚ ਆਮ ਤੌਰ ਤੇ ਵਾਟਰ ਸਪਲਾਈ ਔਰ ਸੀਵਰੇਜ ਦਾ ਸਿਸਟਮ ਚਲਦਾ ਹੈ, ਇਸ ਦੇ ਬਾਰੇ ਵੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਹੁਣ ਗਰਮੀਆਂ ਦਾ ਮੌਸਮ ਸ਼ੁਰੂ ਹੋਣ ਵਾਲਾ ਹੈ; ਖਾਸ ਤੌਰ ਤੇ ਮੁਹਾਲੀ ਜਿਸ ਨੂੰ ਪੰਜਾਬ ਸਰਕਾਰ ਨੇ ਸਾਹਿਬਜ਼ਾਦਾ ਅਜੀਤ ਸਿੰਘ ਦੇ ਨਾਮ ਤੇ ਇਹ ਨਗਰ ਵਸਾਇਆ ਹੈ, ਉਥੇ ਪਾਣੀ ਦੀ ਬੜੀ ਪ੍ਰਾਬਲਮ ਰਹਿੰਦੀ ਹੈ । ਉਥੇ ਪਾਣੀ ਦੂਸਰੀ, ਤੀਸਰੀ ਮੰਜ਼ਿਲ ਤੇ ਨਹੀਂ ਪਹੁੰਚਦਾ ਅਤੇ ਉਥੇ ਪਾਣੀ ਦੀ ਬਹੁਤ ਪ੍ਰਾਬਲਮ ਰਹਿੰਦੀ

[ਸਰਦਾਰ ਸ਼ਮਸ਼ੇਰ ਸਿੰਘ]

ਹੈ । ਉਥੇ ਪੰਜਾਬ ਗੌਰਮਿੰਟ ਦੇ ਖਾਸ ਤੌਰ ਤੇ ਇਮਪਲਾਈਜ਼ ਜ਼ਿਆਦਾ ਤਾਦਾਦ ਵਿਚ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਪਾਣੀ ਦੀ ਜੋ ਦਿਕਤ ਆਉਂਦੀ ਹੈ ਉਸ ਵਲ ਸਾਡੀ ਸਰਕਾਰ ਨੂੰ ਧਿਆਨ ਵਿਚ ਰਖ ਕੇ ਉਥੇ ਜਲਦੀ ਤੋਂ ਜਲਦੀ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ ।

ਆਖਿਰ ਵਿੱਚ, ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਦਰਬਾਰਾ ਸਿੰਘ ਜੀ ਦਾ ਅਤੇ ਕੇ. ਪੀ. ਸਾਹਿਬ ਦਾ ਧੰਨਵਾਦੀ ਹਾਂ ਕਿ ਉਹ ਬਹੁਤ ਤੇਜ਼ੀ ਨਾਲ ਪਿੰਡਾਂ ਵਿਚ ਪਾਣੀ ਪਹੁੰਚਾਉਣ ਦੀ ਸਕੀਮ ਚਾਲੂ ਕਰ ਰਹੇ ਹਨ ਅਤੇ ਮੈਨੂੰ ਉਮੀਦ ਹੈ ਕਿ ਇਹ ਜਲਦੀ ਤੋਂ ਜਲਦੀ ਸਾਰੇ ਪਿੰਡਾਂ ਵਿਚ ਅਤੇ ਜਿਥੇ ਪਾਣੀ ਦੀ ਪ੍ਰਾਬਲਮ ਹੈ ਉਥੇ ਪਾਣੀ ਮੁਹਈਆ ਕਰਨਗੇ । ਇਤਨਾ ਕਹਿੰਦਾ ਹੋਇਆ ਮੈਂ ਦੂਸਰੇ ਸਾਥੀਆਂ ਨੂੰ ਬੇਨਤੀ ਕਰਾਂਗਾ ਕਿ ਇਸ ਮਤੇ ਨੂੰ ਪਾਸ ਕੀਤਾ ਜਾਣਾ ਚਾਹੀਦਾ ਹੈ । ਜੈ ਹਿੰਦ ।

**Mr. Deputy Speaker:** Motion moved—

> This House recommends to the State Government to take further steps to provide drinking water to all the villages in the rural areas of the State with a view to implement the policy as envisaged in the 20-point Programme.

**ਸ੍ਰੀ ਓਮ ਪ੍ਰਕਾਸ਼ ਗੁਪਤ** (ਲੁਧਿਆਣਾ ਪੂਰਬੀ) : ਡਿਪਟੀ ਸਪੀਕਰ ਸਾਹਿਬ, ਮੇਰੇ ਸਾਥੀ ਨੇ ਇਕ ਬੜਾ ਅੱਛਾ ਰੈਜ਼ੋਲਿਊਸ਼ਨ ਮੂਵ ਕੀਤਾ ਹੈ । ਇਹ ਚੌਧਰੀ ਮਾਤੂ ਰਾਮ ਜੀ ਦਾ ਰੈਜ਼ੋਲਿਊਸ਼ਨ ਸੀ ਜਿਸ ਨੂੰ ਸਾਡੇ ਸਾਥੀ ਸਰਦਾਰ ਸ਼ਮਸ਼ੇਰ ਸਿੰਘ ਦੂਲੋ ਜੀ ਨੇ ਪੇਸ਼ ਕੀਤਾ ਹੈ ਔਰ ਉਨ੍ਹਾਂ ਨੇ ਫੈਕਟਸ ਐਂਡ ਫਿਗਰਜ਼ ਵੀ ਦੇਣ ਦੀ ਕੋਸ਼ਿਸ਼ ਕੀਤੀ ਹੈ । ਪਾਣੀ ਦੀ ਇਤਨੀ ਲੋੜ ਨੂੰ ਮਹਿਸੂਸ ਕਰਦਿਆਂ ਸਾਰੀ ਸ੍ਰਿਸ਼ਟੀ ਵਿੱਚ ਇਸ ਨੂੰ ਜਲ ਦੇਵਤਾ ਕਿਹਾ ਗਿਆ ਹੈ । ਜਲ ਦੇਵਤਾ, ਵਾਯੂ ਦੇਵਤਾ ਔਰ ਅਗਨੀ ਦੇਵਤਾ, ਇਹ ਤਿੰਨੇ ਚੀਜ਼ਾਂ ਨੂੰ ਜਦੋਂ ਅਸੀਂ ਕੋਈ ਮੰਤਰ ਜਾਂ ਪਾਠ ਵਗੈਰਾ ਕਰਦੇ ਹਾਂ ਤਾਂ ਇਨ੍ਹਾਂ ਨੂੰ ਦੇਵਤਾ ਕਿਹਾ ਜਾਂਦਾ ਹੈ ਕਿਉਂਕਿ ਇਨ੍ਹਾਂ ਤਿੰਨਾਂ ਚੀਜ਼ਾਂ, ਜਲ, ਵਾਯੂ ਅਤੇ ਅਗਨੀ ਤੋਂ ਬਗੈਰ ਇਨਸਾਨੀ ਜ਼ਿੰਦਗੀ ਅਤੇ ਹੈਵਾਨੀ ਜ਼ਿੰਦਗੀ ਦਾ ਗੁਜ਼ਾਰਾ ਨਹੀਂ। ਚਾਹੇ ਕੋਈ ਇਨਸਾਨ ਹੈ ਅਤੇ ਚਾਹੇ ਕੋਈ ਹੈਵਾਨ ਹੈ ਉਹ ਇਨ੍ਹਾਂ ਤਿੰਨਾ ਚੀਜ਼ਾਂ ਤੋਂ ਬਗੈਰ ਜ਼ਿੰਦਾ ਨਹੀਂ ਰਹਿ ਸਕਦਾ । ਜੇ ਇਨ੍ਹਾਂ ਤਿੰਨਾਂ ਵਿਚੋਂ ਇਕ ਵੀ ਨਾ ਮਿਲੇ ਤਾਂ ਜ਼ਿੰਦਗੀ ਕਾਇਮ ਨਹੀਂ ਰਹਿ ਸਕਦੀ । ਜਦੋਂ, ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਅਤੇ ਦੂਸਰੇ ਮੁਲਕ ਆਜ਼ਾਦ ਹੋਏ ਤਾਂ ਸਾਡੀ ਵਰਲਡ ਦੀ ਆਰਗੇਨਾਈਜ਼ੇਸ਼ਨ ਨੇ ਜਿਸ ਨੂੰ ਡਬਲਿਊ. ਐਚ. ਓ. ਕਿਹਾ ਜਾਂਦਾ ਹੈ ਯਾਨੀ ਵਰਲਡ ਹੈਲਥ ਆਰਗੇਨਾਈਜ਼ੇਸ਼ਨ, ਉਸ ਵਰਲਡ ਹੈਲਥ ਆਰਗੇਨਾਈਜ਼ੇਸ਼ਨ ਨੇ ਸਾਰੇ ਅਨ-ਡਿਵੈਲਪ ਮੁਲਕਾਂ ਦਾ ਸਰਵੇ ਕੀਤਾ ਔਰ ਇਹ ਆਈਟਮ ਸਾਰਿਆਂ ਨਾਲੋਂ ਅਹਿਮ ਆਈਟਮ ਉਨ੍ਹਾਂ ਨੇ ਕਹੀ । ਉਨ੍ਹਾਂ ਨੇ ਦੇਖਿਆ ਕਿ ਪਾਣੀ ਕਈ ਮੁਲਕਾਂ ਵਿਚ ਕਾਫੀ ਦੂਰ ਦੂਰ ਮਿਲਦਾ ਹੈ ਜਾਂ ਸ਼ਹਿਰਾਂ ਵਿਚ ਮਿਲਦਾ ਹੈ ਅਤੇ ਇਥੋਂ ਤਕ ਕੇ ਕਈ ਵਡੇ ਵਡੇ ਕਸਬਿਆਂ ਵਿਚ, ਵਡੇ ਵਡੇ ਪਿੰਡਾਂ ਵਿਚ ਵੀ ਨਹੀਂ ਮਿਲਦਾ। ਔਰ ਉਥੇ ਪਾਣੀ ਅਵੇਲੇਬਲ ਨਾ ਹੋਣ ਕਰ ਕੇ ਪਿੰਡਾਂ ਦੇ ਲੋਕੀਂ ਟੋਬਿਆਂ ਦਾ ਪਾਣੀ ਪੀਂਦੇ ਹਨ ਅਤੇ ਉਸ ਪਾਣੀ ਦੇ ਵਿਚ ਹਰ ਕਿਸਮ ਦੇ ਕੀੜੇ ਹੁੰਦੇ ਹਨ ਛੋਟੇ ਛੋਟੇ ਜੋ ਸਾਰੇ ਸਰੀਰ ਵਿੱਚ ਫਿਰ ਚਲੇ ਜਾਂਦੇ ਹਨ ਔਰ ਉਸ ਦੇ ਨਾਲ ਫਿਰ ਕਈ ਕਿਸਮ ਦੀਆਂ ਇਨਸਾਨ ਨੂੰ ਬੀਮਾਰੀਆਂ ਲਗ ਜਾਂਦੀਆਂ ਹਨ ਅਤੇ ਉਹ ਕਾਫੀ ਦੇਰ ਤਕ ਫਿਰ ਉਹ ਰਾਜ਼ੀ ਨਹੀਂ ਸੀ ਹੁੰਦੇ ਅਤੇ ਘਰ ਵਾਲਿਆਂ ਵਾਸਤੇ ਇਕ ਹੋਰ ਨਵੀਂ ਮੁਸੀਬਤ ਖੜੀ ਹੋ ਜਾਂਦੀ ਸੀ, ਖਾਸ ਤੌਰ ਤੇ ਗਰੀਬ ਲੋਕਾਂ ਨੂੰ, ਹਰੀਜਨਾਂ ਨੂੰ ਜੋ ਪਿੰਡਾਂ ਦੇ ਬਾਹਰ ਰਹਿੰਦੇ ਸਨ ਅਤੇ ਉਨ੍ਹਾਂ ਨੂੰ ਸਾਫ਼ ਪਾਣੀ ਪੀਣ ਲਈ ਨਸੀਬ ਨਹੀਂ ਸੀ ਹੁੰਦਾ । ਇਸ ਵਾਸਤੇ ਵਰਲਡ ਹੈਲਥ ਆਰਗੇਨਾਂਈਜ਼ੇਸ਼ਨ ਨੇ ਸਾਰੀਆਂ ਗੌਰਮਿੰਟਸ ਨੂੰ, ਸਾਰੇ ਅਨ ਡਿਵੈਲਪਡ ਮੁਲਕਾਂ ਨੂੰ ਡਾਇਰੈਕਸ਼ਨਜ਼ ਦਿਤੀਆਂ, ਫੰਡਜ਼ ਦਿਤੇ ਕਿ ਜਿਤਨੀ ਜਲਦੀ ਹੋ ਸਕੇ ਪਾਣੀ ਪੀਣ ਲਈ ਸਾਰੇ ਪਿੰਡਾਂ ਵਿਚ ਦਿਤਾ ਜਾਣਾ ਚਾਹੀਦੀ ਹੈ । ਇਥੇ ਇਕ

ਸਵਾਲ ਵੀ ਆਇਆ ਸੀ ਅਤੇ ਜਿਸ ਦਾ ਜਵਾਬ ਕੇ. ਪੀ. ਸਾਹਿਬ ਨੇ ਦਿਤਾ ਸੀ ਕਿ 1500 ਦੇ ਕਰੀਬ ਪਿੰਡ ਰਹਿੰਦੇ ਹਨ ਜਿਥੇ ਪਾਣੀ ਸਪਲਾਈ ਨਹੀਂ ਹੋ ਸਕਿਆ। ਪਾਣੀ ਨਾ ਸਪਲਾਈ ਹੋਣ ਦੀ ਕੋਈ ਵਜ੍ਹਾ ਹੋ ਸਕਦੀ ਹੈ, ਕੋਈ ਫਾਈਨਾਂਸ਼ੀਅਲ ਡਿਫੀਕਲਟੀ ਹੋ ਸਕਦੀ ਹੈ। ਪਿਛੇ ਜਿਹੇ ਇਕ ਸੰਤ ਆਏ ਸੀ ਜੋ ਦੱਸ ਦਿੰਦੇ ਸੀ ਕਿ ਇਥੋਂ ਪੀਣ ਦਾ ਪਾਣੀ ਮਿਲ ਸਕਦਾ ਹੈ ਪਰ ਹੁਣ ਤਾਂ ਬੜੀਆਂ ਮਕੈਨੀਕਲ ਚੀਜ਼ਾਂ ਆ ਗਈਆਂ ਹਨ ਜਿਨ੍ਹਾਂ ਦੇ ਰਾਹੀਂ ਪਤਾ ਲਗ ਸਕਦਾ ਹੈ ਕਿ ਇਥੇ ਇਥੇ ਪਾਣੀ ਹੈ, ਇਥੋਂ ਇਥੋਂ ਪਾਣੀ ਮਿਲ ਸਕਦਾ ਹੈ। ਚੰਡੀਗੜ੍ਹ ਦੇ ਵਿੱਚ ਪਾਣੀ ਦੀ ਬੜੀ ਕਮੀ ਸੀ। ਯੂਨੀਅਨ ਟੈਰੀਟਰੀ ਨੇ ਪਾਣੀ ਨਹਿਰ ਤੋਂ ਲੈ ਕੇ ਝੀਲ ਵਿੱਚ ਸੁਟਿਆ ਔਰ ਫਿਰ ਝੀਲ ਤੋਂ ਪਾਣੀ ਨੂੰ ਸਪਲਾਈ ਸਟੈਰਾਲਾਈਜ਼ ਕਰਕੇ ਕਰਦੇ ਹਨ ਜਾਂ ਦੂਸਰਿਆਂ ਤਰੀਕਿਆਂ ਨਾਲ ਪਾਣੀ ਪੀਣ ਦੇ ਕਾਬਲ ਬਣਾ ਕੇ ਸਪਲਾਈ ਕਰਦੇ ਹਨ। ਸਾਡੇ ਕੋਲ ਵੀ ਨਹਿਰ ਦਾ ਪਾਣੀ ਹੈ, ਜਿਥੇ ਅਸੀਂ ਪਾਣੀ ਲੋਕਾਂ ਨੂੰ ਪੀਣ ਵਾਸਤੇ ਨਹੀਂ ਪਹੁੰਚਾ ਸਕੇ ਉਥੇ ਨਹਿਰਾਂ ਦੇ ਪਾਣੀ ਨੂੰ ਪੀਣ ਦੇ ਪਾਣੀ ਲਈ ਇਸਤੇਮਾਲ ਕੀਤਾ ਜਾ ਸਕਦਾ ਹੈ, ਉਸ ਪਾਣੀ ਨੂੰ ਸਟੈਰਾਲਾਈਜ਼ ਕਰਕੇ, ਸਾਫ਼ ਕਰਕੇ ਪੀਣ ਲਈ ਵਰਤਿਆ ਜਾ ਸਕਦਾ ਹੈ। ਇਸ ਵਾਸਤੇ ਜ਼ਰੂਰੀ ਹੈ ਕਿ ਜਿਥੇ ਪਿੰਡਾਂ ਲਈ ਵਾਟਰ ਦੀ ਸਪਲਾਈ ਜ਼ਰੂਰੀ ਹੈ ਉਥੇ ਸ਼ਹਿਰੀ ਇਲਾਕਿਆਂ ਵਿਚ ਵੀ ਪਾਣੀ ਦੀ ਸ਼ਾਰਟੇਜ ਹੈ। ਇਹ ਜ਼ਿੰਦਗੀ ਦੀ ਜ਼ਰੂਰੀਆਤ ਹੈ ਔਰ ਇਕ ਅਹਿਮ ਵਸਤੂ ਹੈ, ਇਹ ਹਰ ਜਗ੍ਹਾ ਸਪਲਾਈ ਹੋਣੀ ਚਾਹੀਦੀ ਹੈ।

ਇਥੇ ਇਕ ਗਲ ਆਈ ਸੀ ਚੰਡੀਗੜ੍ਹ ਬਾਰੇ, ਅਸੀਂ ਵੀ ਮੰਗ ਕੀਤੀ ਹੈ ਕਿ ਚੰਡੀਗੜ੍ਹ ਪੰਜਾਬ ਨੂੰ ਦੇਣਾ ਚਾਹੀਦਾ ਹੈ, ਠੀਕ ਹੈ ਦੇ ਦਿਓ। ਪਰ ਇਕ ਗਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਇਥੇ ਚੰਡੀਗੜ੍ਹ ਵਿਚ ਤਾਂ ਪਹਿਲਾਂ ਹੀ ਪਾਣੀ ਦੀ ਬਹੁਤ ਸ਼ਾਰਟੇਜ ਹੈ। ਜੇਕਰ ਇਹ ਪੰਜਾਬ ਵਿਚ ਚਲਾ ਗਿਆ ਤਾਂ ਪਾਣੀ ਦੀ ਕਮੀ ਕਾਰਨ ਸਾਰੀ ਇਸ ਦੀ ਬਿਊਟੀ ਖ਼ਤਮ ਹੋ ਜਾਣੀ ਹੈ। ਇਥੇ ਇਤਨੇ ਪਾਰਕ ਹਨ, ਔਰ ਹਰ ਜਗ੍ਹਾ ਘਾ ਹੈ। ਹਰ ਇਕ ਨੇ ਇਥੇ ਮੱਝਾਂ ਰਖ ਲੈਣੀਆਂ ਹਨ ਅਤੇ ਹਰ ਥਾਂ ਤੇ ਲੋਕਾਂ ਨੇ ਕਬਜ਼ੇ ਕਰ ਲੈਣੇ ਹਨ। ਕਿਸੇ ਨੇ ਨਿਸ਼ਾਨ ਸਾਹਿਬ ਲਗਾ ਦੇਣਾ ਹੈ ਤੇ ਕਿਸੇ ਨੇ ਕੁਝ ਹੋਰ ਲਗਾ ਦੇਣਾ ਹੈ। ਮੇਰੀ ਰਾਏ ਹੈ ਕਿ ਚੰਡੀਗੜ੍ਹ ਨਾ ਪੰਜਾਬ ਨੂੰ ਅਤੇ ਨਾ ਹੀ ਹਰਿਆਣਾ ਨੂੰ ਕਿਸੇ ਨੂੰ ਵੀ ਨਹੀਂ ਦੇਣਾ ਚਾਹੀਦਾ ਅਤੇ ਇਹ ਯੂ. ਟੀ. ਰਹਿਣੀ ਚਾਹੀਦੀ ਹੈ। ਇਹ ਤਾਂ ਮੈਂ ਐਵੇਂ ਜ਼ਿਕਰ ਕਰ ਦਿੱਤਾ।

ਮੈਂ ਬੇਨਤੀ ਕਰ ਰਿਹਾ ਸੀ ਕਿ ਲੁਧਿਆਣਾ ਕਾਰਪੋਰੇਸ਼ਨ ਬਣ ਗਈ ਹੈ। ਇਸ ਦਾ ਏਰੀਆ ਕਾਫੀ ਦੂਰ ਤਕ ਐਕਸਪੈਂਡ ਹੋ ਗਿਆ ਹੈ, ਇਸ ਦੇ ਵਿਚ ਕੋਈ 80 ਦੇ ਕਰੀਬ ਪਿੰਡ ਆ ਗਏ ਹਨ। ਡਾਕਟਰ ਸਾਹਿਬ ਸੈਮੀ ਸ਼ਹਿਰਾਂ ਵਿਚ ਰਹਿੰਦੇ ਹਨ, ਇਨ੍ਹਾਂ ਨੂੰ ਸਾਡੇ ਵਲ ਵੀ ਕੁਝ ਧਿਆਨ ਦੇਣਾ ਚਾਹੀਦਾ ਹੈ। ਸਰਕਾਰ ਜਿੰਨੀ ਵੀ ਪਲਾਨਿੰਗ ਕਰਦੀ ਹੈ ਸ਼ਹਿਰਾਂ ਵਾਸਤੇ ਕੋਈ ਪੈਸਾ ਨਹੀਂ ਦਿੰਦੀ ਹਾਲਾਂਕਿ ਜਿਹੜੀ ਸ਼ਹਿਰਾਂ ਦੀ ਆਬਾਦੀ ਹੈ ਉਹ ਪਿੰਡਾਂ ਤੋਂ ਹੀ ਆਈ ਹੋਈ ਹੈ। ਮੈਂ ਦਸਦਾ ਹਾਂ ਕਿ ਕਾਰਪੋਰੇਸ਼ਨ ਦੇ ਪਾਣੀ ਦੀ ਇਹ ਹਾਲਤ ਹੈ ਕਿ ਮੈਂ 3 ਦਿਨ ਨਹਾ ਨਹੀਂ ਸਕਿਆ ਕਿਉਂਕਿ ਪਾਣੀ ਨਹੀਂ ਸੀ। ਜਿਥੇ ਅਸੀਂ ਪਿੰਡਾਂ ਦੀ ਡਿਵੈਲਪਮੈਂਟ ਚਾਹੁੰਦੇ ਹਾਂ ਉਥੇ ਸ਼ਹਿਰਾਂ ਵਲ ਵੀ ਧਿਆਨ ਰਖਣਾ ਚਾਹੀਦਾ ਹੈ ਹਾਲਾਂਕਿ ਸੈਂਟ ਪਰ ਸੈਂਟ ਰੈਵੇਨਿਊ ਸ਼ਹਿਰਾਂ ਵਿਚੋਂ ਹੀ ਆਉਂਦਾ ਹੈ। ਸਾਡੇ ਹਰੀਜਨ ਬਸਤੀਆਂ ਹਨ, ਸਲਮ ਏਰੀਆਜ਼ ਹਨ, ਇਸ ਦੇ ਇਲਾਵਾ 70, 80 ਪਿੰਡ ਹਨ ਜਿਹੜੇ ਕਿ ਕਾਰਪੋਰੇਸ਼ਨ ਦੀ ਜਿਉਰਿਸਡਿਕਸ਼ਨ ਵਿਚ ਆਏ ਹੋਏ ਹਨ। ਇਸ ਤੋਂ ਇਲਾਵਾ ਅੰਮ੍ਰਿਤਸਰ ਕਾਰਪੋਰੇਸ਼ਨ ਹੈ, ਜਲੰਧਰ ਹੈ ਅਤੇ ਕਮੇਟੀਆਂ ਹਨ ਉਥੇ ਵੀ ਪਾਣੀ ਦੀ ਇਹੀ ਹਾਲਤ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਪਾਣੀ ਦੀ ਸਪਲਾਈ

[ਸ਼੍ਰੀ ਓਮ ਪ੍ਰਕਾਸ਼ ਗੁਪਤਾ]

ਲਈ ਇਨ੍ਹਾਂ ਸ਼ਹਿਰਾਂ ਵਿਚ ਜ਼ਿਆਦਾ ਤੋਂ ਜ਼ਿਆਦਾ ਫੰਡਜ਼ ਰਖਣੇ ਚਾਹੀਦੇ ਹਨ । ਭਾਵੇਂ ਉਹ ਫੰਡਜ਼ ਈਅਰ ਮਾਰਕ ਹੀ ਕਰ ਦੇਣ ਕਿ ਇਹ ਫੰਡਜ਼ ਸਿਰਫ ਪਾਣੀ ਦੀ ਸਪਲਾਈ ਤੇ ਹੀ ਖਰਚ ਕਰਨੇ ਹਨ ਇਹ ਪੈਸਾ ਭਾਵੇਂ ਸੀਵਰੇਜ ਬੋਰਡ ਖਰਚ ਕਰੇ, ਜਾਂ ਮਹਿਕਮਾ ਖਰਚ ਕਰੇ ਜਾਂ ਕਾਰਪੋਰੇਸ਼ਨ ਕਰੇ, ਇਸ ਦਾ ਸਾਨੂੰ ਕੋਈ ਸਰੋਕਾਰ ਨਹੀਂ। ਸਾਡੇ ਕੋਈ 10 ਲੱਖ ਦੇ ਕਰੀਬ ਆਬਾਦੀ ਹੈ, ਇਸ ਲਈ ਸਾਡੀ ਕਾਰਪੋ-ਰੇਸ਼ਨ ਨੂੰ ਫੰਡਜ਼ ਦਿਤੇ ਜਾਣੇ ਚਾਹੀਦੇ ਹਨ ਤਾਕਿ ਪੀਣ ਦੇ ਪਾਣੀ ਦਾ ਪ੍ਰਬੰਧ ਹੋ ਸਕੇ । ਇਥੇ 100 ਟਿਊਬਵੈਲਾਂ ਦੀ ਲੋੜ ਹੈ; ਪਰ 10,15 ਹੀ ਲਗੇ ਹੋਏ ਹਨ, ਜਿਸ ਕਰਕੇ ਸ਼ਹਿਰਾਂ ਵਿਚ ਹਾਹਾਕਾਰ ਮਚੀ ਹੋਈ ਹੈ, ਅਖਬਾਰਾਂ ਵਿਚ ਪ੍ਰਾਪਗੰਡਾ ਹੁੰਦਾ ਹੈ ਅਤੇ ਸਾਡੀ ਸਰਕਾਰ ਦੀ ਬਦਨਾਮੀ ਹੁੰਦੀ ਹੈ। ਜਿਥੇ ਇਹ ਸਕੀਮ ਪਿੰਡਾਂ ਵਿਚ ਦੇਣੀ ਹੈ, ਮੈਂ ਕਹਿੰਦਾ ਹਾਂ ਕਿ ਇਹ ਵੀ ਪਿੰਡ ਹੀ ਸਨ ਅਤੇ ਹੌਲੀ ਹੌਲੀ ਡਿਵੈਲਪ ਹੋ ਕੇ ਸ਼ਹਿਰ ਬਣ ਗਏ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਇਥੇ ਵੀ ਤਾਂ ਇਨਸਾਨ ਹੀ ਰਹਿ ਰਹੇ ਹਨ। ਜਿਥੇ ਅਸੀਂ ਪਿੰਡਾਂ ਦੀ ਡਿਵੈਲਪਮੈਂਟ ਕਰਨੀ ਹੈ, ਉਥੇ ਸ਼ਹਿਰਾਂ ਦਾ ਵੀ ਧਿਆਨ ਰਖਣਾ ਚਾਹੀਦਾ ਹੈ । ਧੰਨਵਾਦ ।

**ਸਰਦਾਰ ਗੁਰਬਚਨ ਸਿੰਘ ਚੀਮਾ** (ਦਸੂਆ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਰੈਜ਼ੋਲਿਊਸ਼ਨ ਤੇ ਬੋਲਣ ਲਈ ਟਾਈਮ ਦਿਤਾ ਹੈ । ਇਹ ਜਿਹੜਾ ਪੀਣ ਵਾਲਾ ਪਾਣੀ ਹੈ, ਇਸ ਦੀ ਪਿੰਡਾਂ ਵਿਚ ਬੜੀ ਸਕੇਅਰਸਿਟੀ ਹੈ। ਪਠਾਨਨਕੋਟ, ਹੁਸ਼ਿਆਰਪੁਰ ਅਤੇ ਰੋਪੜ ਦੇ ਇਲਾਕੇ ਸਾਰੇ ਸੈਮੀ ਪਹਾੜੀ ਇਲਾਕੇ ਹਨ, ਇਨ੍ਹਾਂ ਵਿਚ ਵਾਟਰ ਲੈਵਲ ਬੜਾ ਡੂੰਘਾ ਹੈ ਔਰ ਕਿਤੇ ਕਿਤੇ ਪਾਣੀ ਮਿਲਦਾ ਹੈ । ਇਸ ਕਰ ਕੇ ਇਨ੍ਹਾਂ ਇਲਾਕਿਆਂ ਵਿਚ ਪੀਣ ਵਾਲੇ ਪਾਣੀ ਦੀ ਜ਼ਿਆਦਾ ਥੁੜ ਰਹਿੰਦੀ ਹੈ। ਇਹ ਇਲਾਕੇ ਬਹੁਤ ਪਛੜੇ ਹੋਏ ਹਨ। ਇਨਾਂ ਲੋਕਾਂ ਦੀ ਮੁਖ ਮੰਗ ਇਹ ਹੈ ਕਿ ਇਨ੍ਹਾਂ ਨੂੰ ਪੀਣ ਵਾਲਾ ਪਾਣੀ ਜ਼ਰੂਰ ਦਿਤਾ ਜਾਏ। ਪੀਣ ਵਾਲੇ ਪਾਣੀ ਦੀ ਇਹ ਗਲ ਹੈ ਕਿ ਪਾਰਟੀਸ਼ਨ ਤੋਂ ਪਹਿਲਾਂ ਕੁਝ ਲੋਕਾਂ ਨੇ ਪਾਣੀ ਸਪਲਾਈ ਕਰਨ ਦਾ ਇਕ ਸਾਧਨ ਬਣਾਇਆ ਹੋਇਆ ਹੈ। ਉਹ ਲੋਕ ਖੋਤਿਆਂ ਤੇ, ਖਚਰਾਂ ਤੇ ਪਾਣੀ ਲੈ ਕੇ ਆਇਆ ਕਰਦੇ ਸਨ ਅਤੇ ਕੁਝ ਨੇ ਪਿੰਡਾਂ ਵਿਚ ਪਾਣੀ ਦੇ ਤਾਲਾਬ ਬਣਾਏ ਹੋਏ ਸਨ, ਉਨ੍ਹਾਂ ਵਿਚ ਬਰਸਾਤਾਂ ਦਾ ਪਾਣੀ ਜਮ੍ਹਾ ਕਰ ਲੈਂਦੇ ਸਨ। ਉਹ ਪੁਣ ਪਣ ਕੇ ਕੀੜਿਆਂ ਵਾਲਾ ਪਾਣੀ ਪੀਂਦੇ ਸਨ । ਜਦੋਂ ਗੌਰਮਿੰਟ ਨੇ ਥੋੜੇ ਜਿਹੇ ਪਾਣੀ ਦੇ ਪਾਈਪ ਵਿਛਾਏ ਤਾਂ ਉਹ ਜਿਹੜੇ ਪੁਰਾਣੇ ਸਾਧਨ ਸਨ ਪਾਣੀ ਦੇ ਸਾਰੇ ਜ਼ਾਇਆ ਹੋ ਗਏ ਔਰ ਉਨ੍ਹਾਂ ਵਲ ਕਿਸੇ ਨੇ ਧਿਆਨ ਨਹੀਂ ਦਿਤਾ ਕਿਉਂ ਕਿ ਉਨ੍ਹਾਂ ਨੇ ਇਹ ਸੋਚਿਆ ਕਿ ਜਦੋਂ ਗੌਰਮਿੰਟ ਪਾਣੀ ਸਪਲਾਈ ਕਰਨ ਲਗੀ ਹੈ ਤਾਂ ਸਾਨੂੰ ਉਨ੍ਹਾਂ ਦੀ ਕੀ ਲੋੜ ਹੈ। ਇਸ ਤੋਂ ਬਾਦ ਜਦੋਂ ਪਾਣੀ ਦਾ ਸਿਸਟਮ ਸ਼ੁਰੂ ਹੋਇਆ ਔਰ ਇਥੇ ਜਿਹੜੀਆਂ ਸਕੀਮਾਂ ਬਣੀਆਂ ਜ਼ਿਆਦਾ ਤਰ ਮੇਰੇ ਇਲਾਕੇ ਤਲਵਾੜੇ ਬਲਾਕ ਵਿਚ, ਉਦੋਂ ਦੇ ਲੋਕ ਪਾਣੀ ਤੋਂ ਬਹੁਤ ਦੁਖੀ ਹੋ ਗਏ । ਵੈਸੇ ਪਠਾਨਕੋਟ, ਰੋਪੜ ਕੁਝ ਏਰੀਆ ਗੜ੍ਹ ਸ਼ੰਕਰ ਦਾ ਇਹੋ ਜਿਹੇ ਹਨ ਜਿਥ ਪਾਣੀ ਬਹੁਤ ਘਟ ਹੈ । ਮੈਂ ਦਸਦਾ ਹਾਂ ਕਿ ਜਦੋਂ ਪੰਜਾਬ ਇਕਠਾ ਸੀ ਤਾਂ ਉਦੋਂ ਕੁਝ ਹੋਰ ਪੋਜ਼ੀਸ਼ਨ ਸੀ। ਇਸ ਦੀ ਪਾਰਟੀਸ਼ਨ ਤੋਂ ਬਾਦ ਕੁਝ ਇਸ ਤਲਵਾੜਾ ਬਲਾਕ ਦੇ ਇਲਾਕੇ ਹਿਮਾਚਲ ਵਿਚ ਚਲੇ ਗਏ । ਇਸ ਬਲਾਕ ਵਿਚ ਇਕੋ ਦਰੇੜਾ ਵਾਟਰ ਸਪਲਾਈ ਸਕੀਮ ਸੀ । ਉਥੋਂ ਪਿੰਡਾਂ ਨੂੰ ਪਾਣੀ ਮਿਲਦਾ ਸੀ, ਪਰ ਉਹ ਹਿਮਾਚਲ ਵਿਚ ਚਲੀ ਗਈ ਔਰ ਪਾਣੀ ਉਧਰ ਰਹਿ ਗਿਆ। ਸ਼ੁਰੂ ਸ਼ੁਰੂ ਵਿਚ ਸਾਡੀ ਗੌਰਮਿੰਟ ਨੇ ਕੁਝ ਪੈਸੇ ਦਿਤੇ ਅਤੇ ਉਥੋਂ ਪਾਣੀ ਦੀ ਸਪਲਾਈ ਮਿਲਦੀ ਰਹੀ, ਪਰ ਉਹ ਵੀ ਨਾ ਦੇ ਬਰਾਬਰ ਸੀ ਕਿਉਂ ਕਿ ਹਿਮਾਚਲ ਵਾਲਿਆਂ ਨੇ ਆਪਣੇ ਕਿਚਨ ਗਾਰਡਨ ਬਣਾਏ ਹੋਏ ਹਨ ਉਹ ਉਨ੍ਹਾਂ ਨੂੰ ਪਾਣੀ ਦੇਈ ਰਖਦੇ ਸਨ ਅਤੇ ਮੇਰਾ ਹਲਕਾ ਤਿਹਾਇਆ ਰਹਿ ਜਾਂਦਾ ਸੀ। ਇਕ ਬਟਤਾਰ ਵਾਟਰ ਸਪਲਾਈ ਸੀ, ਉਸ ਦੇ ਨਾਲ ਪਹਿਲਾਂ ਬਹੁਤ ਥੋਹੜੇ ਪਿੰਡ ਸਨ, ਹੁਣ ਉਸ ਵਾਟਰ ਟੈਂਕ

ਨਾਲ 21 ਪਿੰਡ ਲਗਾ ਦਿਤੇ ਗਏ ਹਨ। ਅਗਰ ਉਹ ਸਕੀਮ ਦਸ ਪਿੰਡਾਂ ਵਾਸਤੇ ਸੀ ਤਾਂ ਹੁਣ 21 ਵਾਸਤੇ ਹੋ ਗਈ ਅਤੇ ਲੋਕਾਂ ਨੂੰ ਪਾਣੀ ਬਹੁਤੇ ਥੋਹੜਾ ਮਿਲਦਾ ਸੀ। ਇਸ ਚੀਜ਼ ਨੂੰ ਮੁਖ ਰਖਦੇ ਹੋਏ ਏ. ਆਰ. ਪੀ. ਸੀ. ਨੇ ਕਿਹਾ ਕਿ ਇਸ ਇਲਾਕੇ ਦਾ ਸਰਵੇ ਕੀਤਾ ਜਾਏ ਔਰ ਪਾਣੀ ਵਧਾਇਆ ਜਾਏ। ਜਿਥੇ 5 ਗੈਲਨ ਪਰ ਹੈਡ ਪਾਣੀ ਸੀ ਉਨ੍ਹਾਂ ਦੇ ਕਹਿਣ ਤੇ 10 ਗੈਲਨ ਪਰ ਹੈਡ ਨਾਲ ਨਵੀਂ ਸਕੀਮ ਬਣਾ ਕੇ ਐਸਟੀਮੇਟਸ ਭੇਜੇ ਹਨ, ਪਰ ਉਹ ਸਕੀਮ ਕਾਗਜ਼ਾਂ ਵਿਚ ਹੀ ਪਈ ਹੈ। ਜਿਹੜੀਆਂ ਸਕੀਮਾਂ ਬਣਾ ਕੇ ਭੇਜੀਆਂ ਹਨ ਅਤੇ ਜਿਹੜੇ ਐਸਟੀਮੇਟਸ ਭੇਜੇ ਹਨ, ਉਨ੍ਹਾਂ ਦੀਆਂ ਕਾਪੀਆਂ ਮੇਰੇ ਕੋਲ ਹਨ। ਪਹਿਲੀ ਸਕੀਮ ਜਿਹੜੀ ਬਣ ਕੇ ਆਈ ਸੀ ਬਟਨੋਬ ਗਰੁਪ ਆਫ ਵਿਲੇਜਿਜ਼, ਤਲਵਾੜਾ ਉਸ ਦਾ ਐਸਟੀਮੇਟ 12,82,228 ਰੁਪਏ ਦਾ ਸੀ ਅਤੇ ਉਸ ਦਾ ਨੰਬਰ 607 ਅਤੇ ਡੇਟ 14 ਮਈ, 1982 ਹੈ, ਇਹ ਉਸ ਤਰ੍ਹਾਂ ਹੀ ਪਈ ਹੈ। ਇਸ ਤੋਂ ਬਾਦ ਇਕ ਨਮੋਲੀ ਕਖਰੋਡੀ ਗਰੁਪ ਆਫ ਵਿਲੇਜਿਜ਼, ਇਹ ਵੀ ਤਲਵਾੜਾ ਬਲਾਕ ਦੀ ਸਕੀਮ ਹੈ। ਇਸ ਦੀ ਸਕੀਮ 19,15,735 ਰੁਪਏ ਦੀ ਹੈ ਅਤੇ ਇਸ ਦਾ ਨੰਬਰ 1363, ਡਟ 1 ਅਪ੍ਰੈਲ, 1982 ਹੈ। ਇਸ ਤੋਂ ਬਾਅਦ ਇੱਕ ਹੋਰ ਰਫ ਕਾਸਟ ਐਸਟੀਮੇਟ 12"×18" ਟਿਊਬਵੈਲ ਲਾਉਣ ਦੀ ਦਤਾਰ ਪੁਰ ਪਿੰਡ ਦੀ ਆਈ ਸੀ। ਇਸ ਦੇ ਵਾਸਤੇ ਪੈਸਾ ਪਹੁੰਚ ਗਿਆ ਹੈ। ਮੈਂ ਆਪਣੇ ਮਨਿਸਟਰ ਸਾਹਿਬ ਅੱਗੇ ਰਿਕੁਐਸਟ ਕੀਤੀ ਸੀ ਕਿ ਜਦੋਂ ਦਾ ਇਥੇ ਹਾਈਡਲ ਚੈਨਲ ਦਾ ਕੰਮ ਸ਼ੁਰੂ ਹੋਇਆ ਹੈ, ਉਸ ਦੀ ਡਿਗਿੰਗ ਨਾਲ ਵਾਟਰ ਲੈਵਲ ਹੋਰ ਨੀਵਾਂ ਹੋ ਗਿਆ ਹੈ। ਜਿਹੜੀਆਂ ਪਿੰਡਾਂ ਤੋਂ ਤਾਰਾਂ ਆਈਆਂ ਸਨ, ਉਹ ਮੈਂ ਕੇ. ਪੀ. ਸਾਹਿਬ ਨੂੰ ਦੇ ਦਿੱਤੀਆਂ ਹਨ। ਉਥੇ ਪਾਣੀ ਦੀ ਬੜੀ ਮਾੜੀ ਪੁਜ਼ੀਸ਼ਨ ਹੈ। ਮੈਂ ਰਿਕੁਐਸਟ ਕਰਾਂਗਾ ਕਿ ਪਾਣੀ ਦੇ ਟੈਂਕਰ ਗੌਰਮਿੰਟ ਉਥੇ ਭਿਜਵਾ ਦੇਵੇ ਤਾਂ ਕਿ ਪਾਣੀ ਲੈ ਕੇ ਲੋਕੀਂ ਗੁਜ਼ਾਰਾ ਕਰ ਸਕਣ। ਇਸੇ ਤਰ੍ਹਾਂ ਇਕ ਹੋਰ ਆਗਮੈਂਟ ਸਕੀਮ ਸੀ। 3,59,600 ਰੁਪਏ ਦੀ ਸਕੀਮ ਹਾਜੀ ਪੁਰ ਬਲਾਕ, ਨਿਕੂ ਚੱਕ ਵਗੈਰਾ ਦੀ ਹੈ। ਇਸ ਦੀ ਡੇਟ 20 ਜੁਲਾਈ 1981 ਹੈ। ਪੰਜਵੀਂ ਸਕੀਮ 92,250 ਰੁਪਏ ਦੀ ਹੈ। ਇਹ ਵਾਟਰ ਸਪਲਾਈ ਸਕੀਮ ਹਾਜੀਪੁਰ ਬਲਾਕ ਦੀ ਹੈ। ਇਹ ਦੋਵੇਂ ਹਲਕੇ ਮੇਰੇ ਅਤੇ ਡਾਕਟਰ ਸਾਹਿਬ ਦੇ ਹਨ। ਇਸ ਤੋਂ ਬਾਅਦ ਇਕ 1,21,000 ਰੁਪਏ ਦੀ ਸਕੀਮ ਆਈ ਹੈ। ਇਹ ਸਕੀਮ 17 ਅਕਤੂਬਰ, 1981 ਨੂੰ ਬਣ ਗਈ ਸੀ। ਐਸਟੀਮੇਟ ਆਇਆ ਹੈ। ਸੱਤਵੀਂ ਸਕੀਮ ਕਮਾਈ ਦੇਵੀ ਦੀ ਹੈ। ਇਹ ਪਹਾੜੀ ਇਲਾਕਾ ਹੈ। 1,75,772 ਰੁਪਏ ਦੀ ਇਹ ਸਕੀਮ ਹੈ। 2 ਜੁਲਾਈ, 1981 ਨੂੰ ਇਹ ਆਈ ਹੈ। ਇਕ ਹੋਰ ਰਫ ਕਾਸਟ ਐਸਟੀਮੇਟ ਸੰਧਵਾਲ ਗਰੁਪ ਆਫ ਵਿਲੇਜਿਜ਼ ਦਾ 30,515 ਰੁਪਏ ਦਾ 2 ਜੁਲਾਈ, 1981 ਨੂੰ ਬਣ ਕੇ ਆਇਆ ਹੈ। ਇਸੇ ਤਰ੍ਹਾਂ ਇਨ੍ਹਾਂ ਸਾਰੀਆਂ ਸਕੀਮਾਂ ਦੇ ਜਦੋਂ ਸੈਂਟਰਲ ਗੌਰਮਿੰਟ ਨੇ ਐਸਟੀਮੇਟ ਮੰਗੇ ਤਾਂ ਬਣਾ ਕੇ ਇਨ੍ਹਾਂ ਨੂੰ ਭੇਜ ਦਿਤੇ ਹਨ। ਇਸ ਤੇ ਫਰਦਰ ਐਕਸ਼ਨ ਕੋਈ ਨਹੀਂ ਹੋਇਆ। ਡਿਪਟੀ ਸਪੀਕਰ ਸਾਹਿਬ, ਵਾਟਰ ਲਾਈਨਾਂ ਬਹੁਤ ਲੰਮੀਆਂ ਹਨ। ਕਿਤੇ ਨਾ ਕਿਤੇ ਪਾਈਪ ਫੱਟ ਜਾਂਦੀ ਹੈ ਅਤੇ ਪਾਣੀ ਦੀ ਸਪਲਾਈ ਬੰਦ ਹੋ ਜਾਂਦੀ ਹੈ। ਇਹ ਥੋੜੇ ਥੋੜੇ ਵਿਲੇਜਿਜ਼ ਦੀਆਂ ਸਕੀਮਾਂ ਜੋ ਬਣਾਈਆਂ ਗਈਆਂ ਹਨ ਅਗਰ ਇਨ੍ਹਾਂ ਤੇ ਕੰਮ ਨਾ ਕੀਤਾ ਗਿਆ ਤਾਂ ਇਸ ਬਲਾਕ ਵਿੱਚ ਪਾਣੀ ਦਾ ਮਸਲਾ ਕਦੇ ਹੱਲ ਨਹੀਂ ਹੋ ਸਕਦਾ। ਜਦੋਂ ਪਾਈਪਾਂ ਫੱਟ ਜਾਂਦੀਆਂ ਹਨ ਤਾਂ ਕਈ ਕਈ ਦਿਨ ਉਨ੍ਹਾਂ ਦੀ ਰਿਪੇਅਰ ਨਹੀਂ ਹੁੰਦੀ। ਦੋ ਟੈਂਕ ਉਥੇ ਹਨ। ਇੱਕ ਬਿੰਗਲੀ ਪਿੰਡ ਵਿੱਚ ਹੈ ਅਤੇ ਇਕ ਭੰਭੋਵਾਲ ਪਿੰਡ ਵਿਚ ਹੈ। ਕਿਤਨੀ ਵਾਰੀ ਮੈਂ ਪੀ. ਡਬਲਿਊ. ਡੀ. ਵਾਲਿਆਂ ਨੂੰ ਲਿਖ ਕੇ ਭੇਜਿਆ ਹੈ ਕਿ ਇਨ੍ਹਾਂ ਟੈਂਕਾਂ ਤਕ ਸੜਕ ਪਹੁੰਚਾ ਦਿਓ ਤਾਂ ਕਿ ਰਿਪੇਅਰ ਵਾਸਤੇ ਜੇ ਕੋਈ ਮਾਲ ਉਥੇ ਲਿਜਾਣਾ ਹੋਵੇ ਤਾਂ ਆਸਾਨੀ ਹੋਵੇ। ਇਸ ਵੇਲੇ ਬੜੀ ਮੁਸ਼ਕਿਲ ਆ ਰਹੀ ਹੈ। ਦੋ ਵਾਰੀ ਐਸ.ਈ. ਨੂੰ ਲਿਖ ਕੇ ਭੇਜਿਆ ਕਿ ਇਨ੍ਹਾਂ ਦੇ ਐਸਟੀਮੇਟ ਬਣਾ ਕੇ ਭੇਜੇ ਜਾਣ ਤਾਂ ਕਿ ਇਨ੍ਹਾਂ ਟੈਂਕਾਂ ਤਕ ਸੜਕ ਬਣ ਜਾਵੇ। ਇਸ ਵੇਲੇ ਕੀ ਪੁਜ਼ੀਸ਼ਨ ਹੈ। ਜਦੋਂ ਮਸ਼ੀਨਰੀ ਖਰਾਬ ਹੋ ਜਾਂਦੀ ਹੈ ਤਾਂ ਗੱਡਿਆਂ ਤੇ ਲੱਦ ਕੇ ਰਿਪੇਅਰ ਵਾਸਤੇ ਖੜਨੀ ਪੈਂਦੀ ਹੈ। ਦੂਸਰੀ ਗਲ ਇਹ ਹੈ ਕਿ 100 ਹਾਰਸ

[ਸਰਦਾਰ ਗੁਰਬਚਨ ਸਿੰਘ ਚੀਮਾ]

ਪਾਵਰ ਤੋਂ ਵੱਧ ਦੀਆਂ ਮੋਟਰਾਂ ਲੱਗੀਆਂ ਹਨ ਅਤੇ ਲਾਇਨਾਂ ਬੜੀਆਂ ਲੰਮੀਆਂ ਲੰਮੀਆ ਹਨ । ਅਗਰ ਇਕ ਮੋਟਰ ਸੜ ਜਾਵੇ ਤਾਂ ਜਲੰਧਰ ਤੋਂ ਇਧਰ ਕਿਸੇ ਥਾਂ ਉਸ ਦੀ ਰੀਪੇਅਰ ਨਹੀਂ ਹੋ ਸਕਦੀ । ਜਲੰਧਰ ਮੋਟਰ ਪਹੁੰਚ ਜਾਵੇ ਤਾਂ ਦੋ,ਦੋ ਮਹੀਨੇ ਉਸਦੀ ਰਿਪੇਅਰ ਨਹੀਂ ਹੁੰਦੀ। ਮੈਂ ਰਿਕੁਐਸਟ ਕਰਾਂਗਾ ਕਿ ਜਿਥੇ ਵਾਟਰ ਟੈਂਕ ਹਨ ਉਥੇ ਇੱਕ ਮੋਟਰ ਸਪੇਅਰ ਹੋਣੀ ਚਾਹੀਦੀ ਹੈ ਅਤੇ ਇਸਦੇ ਨਾਲ ਨਾਲ ਜੈਨਰੇਟਰ ਵੀ ਹੋਣਾ ਚਾਹੀਦਾ ਹੈ । ਬਿਜਲੀ ਵਾਲੇ ਕਹਿੰਦੇ ਹਨ ਕਿ ਵਾਟਰ ਟੈਂਕਾਂ ਤਕ ਜੋ ਲਾਇਨਾਂ ਹਨ ਉਨ੍ਹਾਂ ਦਾ ਅਲਹਿਦਾ ਐਸਟੀ-ਮੇਟ ਬਣਵਾ ਲਓ । ਅਗਰ ਇਹ ਲਾਇਨਾਂ ਨਹੀਂ ਲੈਣੀਆਂ ਤਾਂ ਫਿਰ ਜੈਨਰੇਟਰਜ਼ ਦਾ ਇੰਤਜ਼ਾਮ ਕਰਨ ਜੈਨਰੇਟਰਾਂ ਦੀ ਇਹ ਹਾਲਤ ਹੈ ਕਿ ਜ਼ਿਹੜੇ ਜੈਨਰੇਟਰਾਂ ਉੱਤੇ ਓਪਰੇਟਰ ਰਖੇ ਸਨ ਉਹੀ ਜੈਨਰੇਟਰਾਂ ਨੂੰ ਖਾ ਗਏ ਹਨ। ਉਨ੍ਹਾਂ ਜੈਨਰੇਟਰਾਂ ਵਿੱਚ ਹੁਣ ਕੋਈ ਚੀਜ਼ ਨਹੀਂ ਰਹੀ। ਤੇਲ ਤਾਂ ਜੈਨਰਟਰਾਂ ਲਈ ਪਿਛੇ ਪਹੁੰਚਦਾ ਹੈ, ਪਰ ਪੀਪੀਆਂ ਲੈ ਕੇ ਲੋਕ ਪਹਿਲਾਂ ਉਥੇ ਪਹੁੰਚ ਜਾਂਦੇ ਹਨ ਅਤੇ ਤੇਲ ਵਿੱਕ ਜਾਂਦਾ ਹੈ। 20 ਪੁਆਇੰਟ ਪ੍ਰੋਗਰਾਮ ਵਿੱਚ ਵੀ ਲਿਖਿਆ ਹੈ ਕਿ ਇਸ ਪੱਛੜੇ ਹੋਏ ਇਲਾਕੇ ਦੀ ਮੁੱਖ ਮੰਗ ਜੋ ਪੀਣ ਦੇ ਪਾਣੀ ਦੀ ਹੈ, ਉਸ ਵੱਲ ਧਿਆਨ ਦਿੱਤਾ ਜਾਵੇ ਉਨ੍ਹਾਂ ਨੂੰ ਪੀਣ ਦਾ ਪਾਣੀ ਦਿਓ। ਬਿਜਲੀ ਵਾਲੀਆਂ ਲਾਈਨਾਂ ਵਾਟਰ ਟੈਂਕਾਂ ਨੂੰ ਜਾਂਦੀਆਂ ਹਨ , ਉਹ ਦੂਜੀਆਂ ਲਾਇਨਾਂ ਨਾਲੋਂ ਅਲਹਿਦਾ ਕਰ ਦਿਓ ਤਾਂ ਹੀ ਲੋਕਾਂ ਨੂੰ ਯਕੀਨ ਆਵੇਗਾ ਕਿ ਉਨ੍ਹਾਂ ਨੂੰ ਪਾਣੀ ਮਿਲੇਗਾ ਦੂਸਰੀ ਮੈਂ ਇਹ ਰਿਕੁਐਸਟ ਕੀਤੀ ਸੀ ਕਿ ਅਗਰ ਟਰਾਂਸਪੋਰਟ ਦਾ ਠੀਕ ਇੰਤਜ਼ਾਮ ਹੋਵੇ ਤਾਂ ਉਥੇ ਇਨ੍ਹਾਂ ਮਸ਼ੀਨਾਂ ਦੀ ਰਿਪੇਅਰ ਦਾ ਕਮ ਵੀ ਛੇਤੀ ਹੋ ਸਕੇਗਾ ਤੀਸਰੀ ਰਿਕੁਐਸਟ ਮੇਰੀ ਇਹ ਸੀ ਕਿ ਜਿਥੇ ਜਿਥੇ ਸਕੂਲ ਹਨ ਉਨ੍ਹਾਂ ਦੇ ਵਿੱਚ ਬੱਚਿਆਂ ਵਾਸਤੇ ਪਾਣੀ ਦਾ ਜ਼ਰੂਰ ਇੰਤਜ਼ਾਮ ਹੋਵੇ । ਮੇਰੇ ਲਿਖਣ ਦੇ ਬਾਵਜੂਦ ਦੋ ਸਾਲਾਂ ਵਿੱਚ ਮੇਰਾ ਖਿਆਲ ਹੈ ਕਿ ਹਾਰਡਲੀ 10, 15% ਸਕੂਲਾਂ ਨੂੰ ਪਾਣੀ ਦਿਤਾ ਗਿਆ ਹੈ । ਬਾਕੀ ਦੇ ਸਕੂਲ ਉਸੇ ਤਰ੍ਹਾਂ ਹਨ। ਫਿਰ ਪਾਣੀ ਵੀ ਉਥੇ ਰਾਤ ਨੂੰ ਆਉਂਦਾ ਹੈ । ਬੱਚਿਆਂ ਦੀ ਸਟਰੈਂਥ ਵੇਖ ਕੇ ਹਰ ਸਕੂਲ ਵਿਚ ਪਾਣੀ ਦੀ ਟੈਂਕੀ ਬਣਾ ਦੇਣੀ ਚਾਹੀਦੀ ਹੈ ਤਾਂ ਕਿ ਬੱਚੇ ਜ਼ਰੂਰਤ ਵੇਲੇ ਪਾਣੀ ਦਾ ਇਸਤੇਮਾਲ ਕਰ ਸਕਣ। ਮੰਦਰਾਂ ਵਿੱਚ ਵੀ ਪਾਣੀ ਦਾ ਇੰਤਜ਼ਾਮ ਜ਼ਰੂਰ ਹੋਣਾ ਚਾਹੀਦਾ ਹੈ । ਮੇਰੇ ਕੋਲ ਇੱਕ ਚਿੱਠੀ ਹੈ ਜਿਹੜੀ ਮੈਂ ਮਨਿਸਟਰ ਸਾਹਿਬ ਨੂੰ ਲਿਖੀ ਸੀ ਕਿ ਜਿਥੇ ਜਿਥੇ ਬੱਸ ਸਟੈਂਡ ਹਨ ਉਥੇ ਬੜਾ ਰਸ਼ ਹੁੰਦਾ ਹੈ। ਉਥੇ ਵੀ ਨਲਕੇ ਲਗਣੇ ਚਾਹੀਦੇ ਹਨ। 56,671 ਰੁਪਏ ਦਾ ਐਸਟੀਮੇਟ ਬਣ ਕੇ ਗਿਆ । ਇਹ ਇਨ੍ਹਾਂ ਦੀ ਚਿੱਠੀ ਆਈ ਹੋਈ ਹੈ ਕਿ ਬੱਸ ਸਟੈਂਡਾਂ ਉਤੇ ਪੀਣ ਦਾ ਪਾਣੀ ਪ੍ਰੋਵਾਈਡ ਕਰਨ ਲਈ ਐਸਟੀਮੇਟ ਭੇਜੋ। ਮੈਂ ਕਹਿੰਦਾ ਹਾਂ ਕਿ ਜਦੋਂ ਸਰਦੀਆਂ ਵਿੱਚ ਪਾਣੀ ਦੀ ਇਹ ਹਾਲਤ ਹੈ ਤਾਂ ਗਰਮੀਆਂ ਵਿਚ ਉਥੇ ਪਾਣੀ ਦੀ ਕੀ ਹਾਲਤ ਹੋਵੇਗੀ। 50, 55 ਹਜ਼ਾਰ ਰੁਪਏ ਖਰਚ ਕਰ ਕੇ ਬੱਸ ਸਟੈਂਡਾਂ ਤੇ ਪਾਣੀ ਮਿਲਣ ਨਾਲ ਮੁਸਾਫਰਾਂ ਨੂੰ ਰਿਲੀਫ ਮਿਲ ਸਕੇਗਾ । ਇੱਕ ਪਿੰਡ ਦੀ ਚਿੱਠੀ 3 ਮਾਰਚ, 1981 ਦੀ ਹੁਸ਼ਿਆਰਪੁਰ ਦੇ ਐਕਸੀਅਨ ਨੂੰ ਭੇਜੀ ਗਈ ਹੈ । 10 ਸਾਲ ਮੈਨੂੰ ਕੁਰਲਾਉਂਦੇ ਨੂੰ ਹੋ ਗਏ ਹਨ । ਇਹ 10 ਪਿੰਡ ਹਨ। ਪਹਿਲਾਂ ਇਨ੍ਹਾਂ ਦੀਆਂ ਪੰਚਾਇਤਾਂ ਇਕੱਠੀਆਂ ਸਨ । ਜਿਸ ਪਿੰਡ ਦਾ ਬੰਦਾ ਉਸ ਪੰਚਾਇਤ ਦਾ ਮੈਂਬਰ ਸੀ ਉਸ ਨੇ ਤਾਂ ਆਪਣੇ ਪਿੰਡ ਵਿਚ ਪਾਣੀ ਦਾ ਇੰਤਜ਼ਾਮ ਕਰਵਾ ਲਿਆ ਹੈ। ਇਸ ਚਿੱਠੀ ਤੇ ਅਜੇ ਤੱਕ ਕੋਈ ਐਕਸ਼ਨ ਨਹੀਂ ਹੋਇਆ ਆਮਪੁਰ, ਬਢਾਲੀਆਂ, ਭੜੇਲੀਆਂ ਤੇ ਟਿਬਿਆਂ, ਇਨ੍ਹਾਂ ਪਿੰਡਾਂ ਦੀਆਂ ਪੰਚਾਇਤਾਂ ਵਖਰੀਆਂ ਵਖਰੀਆਂ ਹੋ ਗਈਆਂ ਹਨ। 3 ਮਾਰਚ, 1981 ਦੀ ਚਿੱਠੀ ਗਈ ਹੈ। ਮੈਂ ਆਪ ਜੀ ਦੇ ਰਾਹੀਂ ਕੇ. ਪੀ. ਸਾਹਿਬ ਦਾ ਇਸ ਗਲ ਵੱਲ ਧਿਆਨ ਦਿਵਾਵਾਂਗਾ ਕਿ ਇਨ੍ਹਾਂ ਦੇ ਦੋ ਨੋਟ ਮੇਰੇ ਕੋਲ ਹਨ । ਇਕ ਇਨ੍ਹਾਂ ਨੇ 27 ਜੁਲਾਈ, 1982 ਨੂੰ ਭੇਜਿਆ ਸੀ । ਇਹ ਆਪ ਉਸ ਪਿੰਡ ਵਿੱਚ ਗਏ ਸਨ। ਲੋਕਾਂ ਨੇ ਇਨ੍ਹਾਂ ਨੂੰ ਕਿਹਾ ਕਿ ਸਾਡਾ ਪਾਣੀ ਦਾ ਮਸਲਾ ਹੱਲ ਕਰੋ । ਉਥੇ ਕਿਹਾ ਗਿਆ ਕਿ ਟੈਸਟ ਕਰ ਕੇ ਜਲਦੀ ਤੋਂ ਜਲਦੀ ਮੋਟਰ ਫਿਟ ਕੀਤੀ ਜਾਵੇ । ਪਰ ਅਜ ਤਕ ਕੁਝ ਨਹੀਂ ਹੋਇਆ। ਇਸੇ ਤਰਾਂ ਇਨ੍ਹਾਂ ਦੇ ਹੱਥਾਂ ਦਾ ਲਿਖਿਆ ਮੇਰੇ ਕੋਲ ਹੋਰ ਨੋਟ ਹੈ। ਮੈਂ ਕੇ. ਪੀ. ਸਾਹਿਬ ਨੂੰ ਕਹਾਂਗਾ ਕਿ ਇਨ੍ਹਾਂ

ਦੇ ਮਹਿਕਮੇ ਨੇ ਕੀ ਵਜ੍ਹਾ ਹੈ ਕੋਈ ਐਕਸ਼ਨ ਨਹੀਂ ਲਿਆ। ਸਕੂਲਾਂ ਵਿਚ ਨਲਕੇ ਦੇਣ ਦੇ ਕੰਮ ਨੂੰ ਪ੍ਰਾਇਰਟੀ ਦਿੱਤੀ ਜਾਵੇ। ਡਿਪਟੀ ਸਪੀਕਰ ਸਾਹਿਬ, ਦਰੇੜਾ ਵਾਟਰ ਸਪਲਾਈ ਸਕੀਮ ਵਿਚ ਜਿਹੜੇ ਪਿੰਡ ਰਹਿ ਗਏ ਹਨ, ਉਨ੍ਹਾਂ 7 ਪਿੰਡਾਂ ਦੀ ਅਲਹਿਦਾ ਸਕੀਮ ਬਣ ਕੇ ਗਈ ਹੈ। ਇਹ ਪਿੰਡ ਪਹਿਲਾਂ ਹਿਮਾ-ਚਲ ਨਾਲ ਸਨ। ਮੈਂ ਕਹਿੰਦਾ ਹਾਂ ਕਿ ਉਥੇ ਅੱਜ ਕਲ ਪਾਣੀ ਦੀ ਹਾਲਤ ਮਾੜੀ ਹੈ। ਅਗਰ ਸਰਦੀਆਂ ਵਿੱਚ ਇਹ ਹਾਲਤ ਹੈ ਤਾਂ ਗਰਮੀਆਂ ਵਿੱਚ ਕੀ ਹਾਲਤ ਹੋਵੇਗੀ। ਡਿਪਟੀ ਸਪੀਕਰ ਸਾਹਿਬ ਉਹ ਇਲਾਕਾ ਪਛੜਿਆ ਹੋਇਆ ਹੈ। ਹਿਮਾਚਲ ਵਾਲੇ ਤਾਂ ਪਾਣੀ ਪੀਂਦੇ ਹਨ ਪਰ ਸਾਡੇ ਵਾਲੇ ਪਾਸੇ ਲੋਕ ਸਿਰ ਤੇ ਬਾਹਵਾਂ ਚਕ ਕੇ ਪਾਣੀ ਨੂੰ ਤਰਸਦੇ ਹਨ। ਇਸ ਲਈ ਮੇਰੀ ਇਹ ਬੇਨਤੀ ਹੈ ਕਿ ਇਹ ਜਿਥੇ ਜਿਥੇ ਮੈਂ ਪਾਣੀ ਦੀ ਤੰਗੀ ਦਸੀ ਹੈ ਉਸ ਜਗ੍ਹਾ ਤੇ ਪ੍ਰਾਇਰਟੀ ਦੇ ਕੇ ਲੋਕਾਂ ਨੂੰ ਪਾਣੀ ਦੇਣ ਦਾ ਪ੍ਰਬੰਧ ਕਰਨਗੇ। ਜੇ ਇਹ ਸਾਡੇ ਇਲਾਕੇ ਵਿਚ ਕੋਈ ਪਾਣੀ ਦਾ ਪ੍ਰਬੰਧ ਕਰ ਦੇਣਗੇ ਤਾਂ ਅਸੀਂ ਇਹ ਸਮਝਾਂਗੇ ਸਾਡੇ ਲਈ ਇਹ ਪਾਣੀ ਦਾਤਾ ਹੋ ਗਏ ਹਨ। ਇਤਨਾ ਕਹਿ ਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਕਾਮਰੇਡ ਬੂਟਾ ਸਿੰਘ (ਮਾਨਸਾ)**: ਡਿਪਟੀ ਸਪੀਕਰ ਸਾਹਿਬ, ਪਾਣੀ ਦੀ ਸਮੱਸਿਆ ਵਾਕਿਆ ਹੀ ਬਹੁਤ ਗੰਭੀਰ ਹੈ ਔਰ ਇਸ ਤੇ ਸਾਨੂੰ ਜ਼ਰੂਰ ਗੌਰ ਕਰਨਾ ਚਾਹੀਦਾ ਹੈ। ਮੈਂ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਅੱਜ ਤੋਂ ਕੁਝ ਸਾਲ ਪਹਿਲਾਂ ਬਠਿੰਡੇ ਜ਼ਿਲ੍ਹੇ ਵਿਚ ਇਕ ਡਾਕ-ਟਰਾਂ ਦੀ ਟੀਮ ਆਈ ਸੀ ਤਾਂ ਉਸ ਨੇ ਸਰਵੇ ਕੀਤਾ ਸੀ ਔਰ ਇਹ ਰਿਪੋਰਟ ਦਿਤੀ ਸੀ ਕਿ ਇਸ ਜ਼ਿਲ੍ਹੇ ਦਾ ਜਿਹੜਾ ਪਾਣੀ ਹੈ, ਉਹ ਬਹੁਤ ਹਾਨੀਕਾਰਕ ਹੈ। ਪਰੰਤੂ ਬਹੁਤ ਚਿਰ ਹੋ ਗਿਆ ਹੈ ਇਸ ਪਾਸੇ ਕੋਈ ਧਿਆਨ ਨਹੀਂ ਦਿਤਾ ਗਿਆ। ਮੈਂ ਤੁਹਾਨੂੰ ਦਸਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਇਸ ਪਾਣੀ ਬਾਰੇ ਬਹੁਤਾ ਗਿਆਨ ਨਹੀਂ ਹੈ ਅਤੇ ਉਹ ਇਹ ਨਹੀਂ ਜਾਣਦੇ ਕਿ ਉਨ੍ਹਾਂ ਨੂੰ ਇਹ ਪਾਣੀ ਕਿੰਨਾ ਨੁਕਸਾਨ ਕਰ ਰਿਹਾ ਹੈ। ਇਸ ਲਈ ਜਦੋਂ ਹੁਣ ਵੀ ਕੋਈ ਵਾਟਰ ਵਰਕਸ ਵਾਲੇ ਉਥੇ ਜਾਂਦੇ ਹਨ ਤਾਂ ਉਹ ਲੋਕ ਵੀ ਧਿਆਨ ਨਹੀਂ ਦਿੰਦੇ। ਡਿਪਾਰਟਮੈਂਟ ਵਾਲਿਆਂ ਨੇ ਜ਼ਮੀਨ ਲਈ ਕਿਹਾ ਹੈ ਤਾਂ ਉਹ ਨਾਂਹ ਕਰ ਦਿੰਦੇ ਹਨ। ਪਰ ਮੈਂ ਇਹ ਅਰਜ਼ ਕਰਦਾ ਹਾਂ ਕਿ ਡਿਪਾਰਟਮੈਂਟ ਵਾਲਿਆਂ ਨੂੰ ਉਥੇ ਪਿੰਡਾਂ ਦੇ ਲੋਕਾਂ ਨੂੰ ਸਮਝਾਉਣਾ ਚਾਹੀਦਾ ਹੈ ਕਿ ਇਹ ਪਾਣੀ ਉਨ੍ਹਾਂ ਲਈ ਕਿੰਨਾ ਹਾਨੀਕਾਰਕ ਹੈ। ਮੈਂ ਤੁਹਾਨੂੰ ਦਸਦਾ ਹਾਂ ਕਿ ਮੇਰੇ ਹਲਕੇ ਵਿਚ ਇਕ ਪਿੰਡ ਹੈ ਮਾਨਕਵਾਲ, ਉਥੇ ਇਕ ਸਕੀਮ ਬਣੀ ਸੀ ਪਰ ਉਹ ਹੁਣ ਤਕ ਰੁਲਦੀ ਫਿਰਦੀ ਹੈ, ਲੋਕ ਵੀ ਦਿਲਚਸਪੀ ਨਹੀਂ ਲੈਂਦੇ ਔਰ ਪਿੰਡ ਵਾਲੇ ਵੀ ਨਹੀਂ ਲੈਂਦੇ। ਮਹਿਕਮੇਂ ਵਾਲੇ ਪਿੰਡ ਵਿਚ ਜਾ ਕੇ ਵਾਟਰ ਵਰਕਸ ਲਾਉਣ ਵਾਸਤੇ ਜ਼ਮੀਨ ਮੰਗਦੇ ਹਨ ਤਾਂ ਉਹ ਦੇਣ ਨੂੰ ਤਿਆਰ ਨਹੀਂ ਹੁੰਦੇ। ਇਸ ਲਈ ਮੈਂ ਕੇ.ਪੀ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਨ੍ਹਾਂ ਲੋਕਾਂ ਨੂੰ ਇਸ ਬਾਰੇ ਗਿਆਨ ਨਹੀਂ, ਉਥੇ ਲੋਕਾਂ ਨੂੰ ਆਪ ਜਾਕੇ ਦੱਸਣਾ ਚਾਹੀਦਾ ਹੈ ਕਿ ਇਹ ਪਾਣੀ ਉਨ੍ਹਾਂ ਲਈ ਕਿੰਨਾ ਹਾਨੀਕਾਰਕ ਹੈ। ਡਾਕਟਰਾਂ ਦੀ ਰਿਪੋਰਟ ਹੈ ਕਿ ਸਾਰੇ ਪੰਜਾਬ ਵਿਚ ਤਿੰਨ ਜ਼ਿਲ੍ਹੇ ਐਸੇ ਹਨ ਜਿਥੇ ਕਿ ਪਾਣੀ ਪੀਣ ਵਾਲਾ ਨਹੀਂ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਲੋਕਾਂ ਨੂੰ ਪੂਰੀ ਜਾਣਕਾਰੀ ਦੇਣੀ ਚਾਹੀਦੀ ਹੈ। ਮਾਨਸਾ ਹਲਕੇ ਵਿਚ ਇਕ ਪਿੰਡ ਖਾਰਾ ਹੈ ਅਤੇ ਉਸ ਪਿੰਡ ਦਾ ਪਾਣੀ ਵੀ ਖਾਰਾ ਹੈ। ਉਸ ਦਾ ਪਾਣੀ ਪੀਣ ਨਾਲ ਲੋਕ ਬੁਢੇ ਜਲਦੀ ਹੋ ਜਾਂਦੇ ਹਨ। ਇਹ ਡਾਕਟਰਾਂ ਦੀ ਰਿਪੋਰਟ ਹੈ ਕਿ ਉਸ ਪਿੰਡ ਦਾ ਪਾਣੀ ਪੀਣ ਨਾਲ ਰੀੜ੍ਹ ਦੀ ਹੱਡੀ ਵਿਚ ਨੁਕਸ ਪੈ ਜਾਂਦਾ ਹੈ ਔਰ ਆਦਮੀ ਜਲਦੀ ਬੁਢੇ ਹੋ ਜਾਂਦੇ ਹਨ। ਪਹਿਲੇ ਤਾਂ ਲੋਕੀ ਇਹ ਸਮਝਦੇ ਸਨ ਕਿ ਇਥੇ ਸ਼ਾਇਦ ਰਬ ਦਾ ਭਾਣਾ ਹੀ ਇਸ ਤਰ੍ਹਾਂ ਦਾ ਹੈ, ਪਰ ਹੁਣ ਜਦੋਂ ਡਾਕਟਰਾਂ ਨੇ ਰਿਪੋਰਟ ਦਿੱਤੀ ਹੈ ਤਾਂ ਉਨ੍ਹਾਂ ਨੂੰ ਇਸ ਬਿਮਾਰੀ ਤੋਂ ਛੁੜਾਉਣਾ ਚਾਹੀਦਾ ਹੈ।

[ਕਾਮਰੇਡ ਬੂਟਾ ਸਿੰਘ]

ਇਕ ਗਲ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਕਿ ਇਥੇ ਗੁਪਤਾ ਜੀ ਨੇ ਦਸਿਆ ਹੈ ਕਿ ਕਈ ਥਾਵਾਂ ਤੇ ਪਾਣੀ ਵਿਚੋਂ ਕੀੜੇ ਨਿਕਲਦੇ ਹਨ ਔਰ ਕਈ ਵਾਰ ਤਾਂ ਸਿਉਂਕਾਂ ਤਕ ਵਿਚ ਚਲੀਆਂ ਜਾਂਦੀਆਂ ਹਨ। ਇਹ ਗਲ ਠੀਕ ਹੈ। ਸਾਨੂੰ ਮਾਨਸਾ ਵਿਚ ਪਾਣੀ ਦੇ ਵਿਚ ਇਹ ਕਈ ਵਾਰ ਦੇਖਣ ਵਿਚ ਆਇਆ ਹੈ ਕਿ ਪਾਣੀ ਦੇ ਵਿਚ ਨਿੱਕੇ ਨਿੱਕੇ ਕੀੜੇ ਚਲਦੇ ਹੁੰਦੇ ਹਨ ਔਰ ਕਈ ਵਾਰ ਤਾਂ ਜਦੋਂ ਪਾਣੀ ਆਉਂਦਾ ਹੈ ਤਾਂ ਉਸ ਵਿਚ ਇਤਨੀ ਬਦਬੂ ਹੁੰਦੀ ਹੈ ਕਿ ਖੜ੍ਹਾ ਨਹੀਂ ਹੋਇਆ ਜਾਂਦਾ। ਫਿਰ ਜਦੋਂ 3–4 ਬਾਲਟੀਆਂ ਪਾਣੀ ਦੀਆਂ ਪਹਿਲੀਆਂ ਕੱਢ ਲੈਂਦੇ ਹਨ ਤਾਂ ਇਹ ਪਾਣੀ ਕੁਝ ਸਾਫ ਹੁੰਦਾ ਹੈ। ਇਸ ਸਬੰਧ ਵਿਚ ਕਈ ਵਾਰ ਸ਼ਿਕਾਇਤ ਵੀ ਕੀਤੀ ਗਈ, ਪਰ ਹੁਣ ਤਕ ਕੋਈ ਧਿਆਨ ਨਹੀਂ ਦਿੱਤਾ ਗਿਆ। ਮਾਨਸਾ ਦੀ ਹੁਣ ਕਾਫੀ ਆਬਾਦੀ ਵੱਧ ਗਈ ਹੈ ਔਰ ਸ਼ਹਿਰ ਵੀ ਕਾਫੀ ਵੱਧ ਗਿਆ ਹੈ। ਇਸ ਲਈ ਉਥੇ ਇਕ ਹੋਰ ਟੈਂਕ ਬਣਾਉਣ ਦੀ ਸਕੀਮ ਬਣਾਈ ਗਈ ਸੀ ਪਰ ਉਹ ਅਜੇ ਤਕ ਕਾਗਜ਼ਾਂ ਵਿਚ ਹੀ ਪਈ ਹੈ। ਪਹਿਲੇ ਇਹ ਕਿਹਾ ਗਿਆ ਸੀ ਕਿ ਜਦੋਂ ਇਸ ਵਾਸਤੇ ਮਿਉਂਸਪਲ ਕਮੇਟੀ ਪੈਸੇ ਜਮ੍ਹਾਂ ਕਰਵਾਏਗੀ ਤਾਂ ਟੈਂਕ ਬਣਾ ਦੇਵਾਂਗੇ। ਪਰ ਅੱਜ ਪੈਸੇ ਜਮ੍ਹਾਂ ਕਰਵਾਏ ਨੂੰ ਵੀ ਢਾਈ ਸਾਲ ਹੋ ਗਏ ਹਨ, ਪਰ ਇਹ ਟੈਂਕ ਹੁਣ ਤਕ ਨਹੀਂ ਬਣਾਇਆ ਗਿਆ। ਹੁਣ ਉਥੇ ਇਹ ਹਾਲ ਹੈ ਕਿ ਕਈ ਵਾਰ ਤਾਂ 4–5 ਦਿਨ ਤਕ ਪਾਣੀ ਨਹੀਂ ਆਉਂਦਾ। ਬਾਕੀ ਜੋ ਉਥੇ ਸੀਵਰੇਜ ਦਾ ਪ੍ਰਬੰਧ ਹੈ ਉਹ ਤਾਂ ਬਹੁਤ ਹੀ ਬੁਰਾ ਹੈ। ਉਸ ਵਾਸਤੇ ਡੀ.ਸੀ. ਸਾਹਿਬ, ਨਾਲ ਮੀਟਿੰਗ ਵੀ ਹੋਈ, ਮੌਕਾ ਵੀ ਜਾ ਕੇ ਵੇਖ ਆਏ। ਉਥੇ ਸਾਰਾ ਸੀਵਰੇਜ ਦਾ ਪਾਣੀ ਇਕ ਟੋਬੇ ਵਿਚ ਪੈਂਦਾ ਹੈ। ਉਹ ਟੋਬਾ ਵੀ ਉਸ ਪਾਣੀ ਨੂੰ ਹੁਣ ਝਲ ਨਹੀਂ ਸਕਦਾ। ਪਿਛੇ ਇਸ ਵਾਸਤੇ ਇਕ ਸਕੀਮ ਮਾਨਸੇ ਦੇ ਪਰਲੇ ਪਾਸੇ ਡਿਗੀਆਂ ਬਣਾਉਣ ਵਾਸਤੇ ਬਣਾਈ ਗਈ ਸੀ। ਐਕਸ. ਈ. ਐਨ. ਸਾਹਿਬ ਨੂੰ ਵੀ ਉਥੇ ਬੁਲਾਇਆ ਗਿਆ ਸੀ, ਮਿਉਂਸਪਲ ਕਮੇਟੀ ਨੇ ਪੈਸੇ ਵੀ ਜਮ੍ਹਾਂ ਕਰਵਾ ਦਿਤੇ ਹਨ ਪਰ ਹਾਲੇ ਤਕ ਕੰਮ ਸਿਰੇ ਨਹੀਂ ਚੜ੍ਹਿਆ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਮਾਨਸਾ ਹੁਣ ਕਾਫੀ ਆਬਾਦੀ ਹੋ ਗਈ ਹੈ, ਇਸ ਲਈ ਜਿਹੜਾ ਦੂਜਾ ਟੈਂਕ ਹੈ, ਉਸਨੂੰ ਜਲਦੀ ਬਣਾਇਆ ਜਾਵੇ। ਇਸ ਦੇ ਨਾਲ ਹੀ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਮਾਨਸਾ ਵਿਚ ਇਕ ਡੇਲੂ ਪਿੰਡ ਹੈ ਉਥੇ ਸਿਰਫ ਇਕ ਨਲਕਾ ਹੈ ਅਤੇ ਸਾਰਾ ਪਿੰਡ ਉਸੇ ਨਲਕੇ ਤੋਂ ਹੀ ਪਾਣੀ ਲੈਂਦਾ ਹੈ। ਪਿਛੇ ਵਜ਼ੀਰ ਸਾਹਿਬ ਨੇ ਕ੍ਰਿਪਾ ਕਰਕੇ ਉਥੇ ਇਕ ਵਾਟਰ ਵਰਕਸ ਚਾਲੂ ਕਰ ਦਿਤਾ ਸੀ। ਇਸ ਨਾਲ ਪਾਣੀ ਦੀ ਕੁਝ ਕਿੱਲਤ ਠੀਕ ਹੋਈ ਹੈ। ਪਰ ਉਥੇ ਜਿਹੜੀਆਂ ਨਾਲੀਆਂ ਹਨ ਉਹ ਸਾਰੀਆਂ ਟੁੱਟੀਆਂ ਪਈਆਂ ਹਨ, ਇਸ ਕਰਕੇ ਸਾਰਾ ਨਾਲੀਆਂ ਦਾ ਪਾਣੀ ਗਲੀਆਂ ਵਿਚ ਫੈਲ ਰਿਹਾ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜਾ ਐਸ. ਡੀ. ਓ. ਹੈ ਉਸ ਨੂੰ ਮੁਰੰਮਤ ਵਗੈਰਾ ਦੀ ਕੋਈ ਪਾਵਰ ਦੇਣੀ ਚਾਹੀਦੀ ਹੈ। ਵਜ਼ੀਰ ਸਾਹਿਬ ਕਹਿੰਦੇ ਹਨ ਕਿ ਇਸ ਨਾਲ ਉਹ ਇਸ ਵਿਚ ਕਈ ਘਪਲੇ ਕਰਨਗੇ। ਮੈਂ ਕਹਿੰਦਾ ਹਾਂ ਕਿ ਇਹ ਠੀਕ ਹੈ ਕਿ ਨਿਗਰਾਨੀ ਕਰਨੀ ਚਾਹੀਦੀ ਹੈ। ਪਰ ਥੋੜੇ ਬਹੁਤ ਉਨ੍ਹਾਂ ਨੂੰ ਅਧਿਕਾਰ ਦੇਣੇ ਚਾਹੀਦੇ ਹਨ ਤਾਂਕਿ ਜਿਹੜਾ ਗੰਦਾ ਪਾਣੀ ਹੈ ਉਹ ਗਲੀਆਂ ਵਿਚ ਨਾ ਫੈਲੇ।

ਇਕ ਗਲ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਮਾਨਸਾ ਬਲਾਕ ਵਿਚ ਇਕ ਖਿਆਲਾ ਪ੍ਰਾਇਮਰੀ ਹੈਲਥ ਸੈਂਟਰ ਹੈ। ਉਥੇ ਕਈ ਕਈ ਦਿਨ ਪਾਣੀ ਨਹੀਂ ਜਾਂਦਾ। ਜੇ ਉਥੇ ਪਾਣੀ ਨਾ ਜਾਵੇਗਾ ਤਾਂ ਮਰੀਜ਼ਾਂ ਦਾ ਕੀ ਹਾਲ ਹੋਵੇਗਾ। ਹਸਪਤਾਲ ਵਿਚ ਪਾਣੀ ਦੀ ਬਹੁਤ ਲੋੜ ਹੁੰਦੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਉਥੇ ਜ਼ਰੂਰ ਕੋਈ ਨਾ ਕੋਈ ਪਾਣੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਇਤਨਾ ਕਹਿਕੇ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

**ਮਾਸਟਰ ਦਲੀਪ ਚੰਦ(ਬਲਾਚੌਰ)**: ਇਹ ਜਿਹੜਾ ਮਤਾ ਚੌਧਰੀ ਸਾਹਿਬ ਨੇ ਇਥੇ ਲਿਆਂਦਾ ਹੈ, ਇਹ ਬਹੁਤ ਚੰਗਾ ਹੈ। ਮੈਂ ਇਸ ਲਈ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਡਿਪਟੀ ਸਪੀਕਰ ਸਾਹਿਬ, ਜਦੋਂ ਮੈਂ 1972 ਵਿਚ ਪਹਿਲੀ ਵਾਰ ਇਸ ਹਾਊਸ ਵਿਚ ਚੁਣ ਕੇ ਆਇਆ ਸੀ ਉਦੋਂ ਮੈਂ ਦਸਿਆ ਸੀ ਕਿ ਮੇਰੇ ਪਿੰਡ ਵਿਚ 4 ਆਨੇ ਦਾ ਘੜਾ ਪਾਣੀ ਦਾ ਮਿਲਦਾ ਹੁੰਦਾ ਸੀ। ਜਿਨ੍ਹਾਂ ਬਜ਼ੁਰਗਾਂ ਦੇ ਧੀ, ਪੁੱਤਰ ਨਹੀਂ ਹੁੰਦੇ ਸਨ, ਉਹ ਚਾਰ ਆਨੇ ਦਾ ਘੜਾ ਲੈ ਕੇ ਹਫਤਾ ਹਫਤਾ ਕੱਢ ਲੈਂਦੇ ਸਨ। ਰੋਟੀ ਤੋਂ ਬਗੈਰ ਇਨਸਾਨ ਕੁਝ ਦਿਨ ਕਢ ਸਕਦਾ ਹੈ, ਪਰ ਪਾਣੀ ਦੇ ਬਗੈਰ ਉਹ ਬਿਲਕੁਲ ਨਹੀਂ ਕੱਢ ਸਕਦਾ। 1972 ਤੋਂ ਸਾਡੇ ਕੰਡੀ ਦੇ ਏਰੀਏ ਵਿਚ ਪੀਣ ਦੇ ਪਾਣੀ ਦੀ ਸਕੀਮ ਆਈ ਸੀ ਅਤੇ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਕਾਫੀ ਉਦਮ ਕੀਤੇ ਹਨ, ਇਸ ਦੇ ਲਈ ਇਹ ਵਧਾਈ ਦੇ ਪਾਤਰ ਹਨ। ਮੇਰੇ ਇਲਾਕੇ ਵਿਚ 8–9 ਸਕੀਮਾਂ ਪੀਣ ਦੇ ਪਾਣੀ ਦੀਆਂ ਲਾਗੂ ਕੀਤੀਆਂ ਸਨ ਤਾਂਕਿ ਪੀਣ ਦੇ ਪਾਣੀ ਦੀ ਕਮੀ ਦੂਰ ਹੋ ਸਕੇ। ਜਿਸ ਤਰ੍ਹਾਂ ਚੀਮਾ ਸਾਹਿਬ ਨੇ ਦਸਿਆ ਹੈ ਕਿ ਕੰਡੀ ਦਾ ਇਲਾਕਾ ਪਠਾਨਕੋਟ ਤੋਂ ਲੈ ਕੇ ਰੋਪੜ ਤਕ ਨਹੀਂ ਬਲਿਕ ਇਹ ਡੇਰਾ ਬਸੀ ਤੱਕ ਜਾਂਦਾ ਹੈ ਔਰ ਇਸ ਏਰੀਆ ਵਿਚ ਪੀਣ ਦੇ ਪਾਣੀ ਦੀ ਕਮੀ ਹੈ, ਕੁਝ ਕਮੀ ਹਾਲੇ ਵੀ ਹੈ ਅਤੇ ਕੁਝ ਦੂਰ ਹੋ ਗਈ ਹੈ। ਇਨ੍ਹਾਂ ਸਕੀਮਾਂ ਨੂੰ ਵਾਟਰ ਸਪਲਾਈ ਸਕੀਮਾਂ ਵਿਚ ਰਖਣਾ ਚਾਹੀਦਾ ਹੈ ਕਿਉਂਕਿ ਪਿੰਡਾਂ ਵਿਚ ਕਈ ਕਈ ਦਿਨ ਪਾਣੀ ਨਹੀਂ ਆਉਂਦਾ ਹੈ। ਵਾਟਰ ਸਪਲਾਈ ਸਕੀਮਾਂ ਵਿਚ ਜੈਨਰੇਟਿੰਗ ਸੈਟ ਦਾ ਅਤੇ ਇਕ ਅਲਗ ਮੋਟਰ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ ਕਿਉਂਕਿ ਜਦੋਂ ਬਿਜਲੀ ਚਲੀ ਜਾਂਦੀ ਹੈ ਤਾਂ ਵਾਟਰ ਸਪਲਾਈ ਬੰਦ ਹੋ ਜਾਂਦੀ ਹੈ। ਇਸ ਲਈ ਇਸਨੂੰ ਚਾਲੂ ਰੱਖਣ ਲਈ ਜੈਨਰੇਟਿੰਗ ਸੈਟ ਬਹੁਤ ਜ਼ਰੂਰੀ ਹੈ ਅਤੇ ਕਈ ਵਾਰ ਮੋਟਰ ਸੜ ਜਾਂਦੀ ਹੈ, ਜਿਸ ਨੂੰ ਤਬਦੀਲ ਕਰਨ ਵਿਚ 2–3 ਦਿਨ ਲਗ ਜਾਂਦੇ ਹਨ। ਇਸ ਲਈ ਉਥੇ ਇਕ ਅਲਹਿਦਾ ਮੋਟਰ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਇਸ ਤੋਂ ਇਲਾਵਾ ਸਰਕਾਰ ਨੇ ਜਿਥੇ ਪੰਜਾਬ ਦੇ ਵਿਕਾਸ ਲਈ ਕਰੋੜਾਂ ਰੁਪਏ ਖਰਚ ਕੀਤੇ ਹਨ ਉਥੇ ਸਰਕਾਰ ਨੂੰ ਸਕੂਲਾਂ ਅਤੇ ਧਾਰਮਿਕ ਸਥਾਨਾਂ ਤੇ ਵਾਟਰ ਸਪਲਾਈ ਦਾ ਇਕ ਇਕ ਪੁਆਇੰਟ ਜ਼ਰੂਰ ਦੇਣਾ ਚਾਹੀਦਾ ਹੈ। ਹਰ ਮਹੀਨੇ ਕਿਸੇ ਮੰਦਰ ਜਾਂ ਗੁਰਦੁਆਰੇ ਵਿਚ ਇਕੱਠ ਹੁੰਦਾ ਹੈ ਜਿਥੇ ਪੀਣ ਦੇ ਪਾਣੀ ਦੀ ਲੋੜ ਹੁੰਦੀ ਹੈ, ਜਦ ਕਿ ਇਥੇ ਪਾਣੀ ਲਿਆਉਣ ਵਾਸਤੇ ਪਾਣੀ 4–4 ਮੀਲ ਦੀ ਦੂਰੀ ਤੋਂ ਮਿਲਦਾ ਹੈ ਔਰ ਲੋਕ ਕਹਿੰਦੇ ਹਨ ਕਿ ਸਰਕਾਰ ਇਥੇ ਇਕ ਨਲਕਾ ਨਹੀਂ ਲਗਵਾ ਸਕਦੀ ਜਿਥੇ ਇਤਨੇ ਲੋਕਾਂ ਦਾ ਇਕੱਠ ਹੋਣਾ ਹੁੰਦਾ ਹੈ। ਮੈਂ ਆਪਣੇ ਇਲਾਕੇ ਦੀ ਭੂਜੀਆ ਸਕੀਮ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਇਸ ਵਿਚ 8 ਪਿੰਡ ਆਉਂਦੇ ਹਨ ਪਰ ਉਥੇ ਬੜੀ ਮੁਸ਼ਕਿਲ ਨਾਲ ਅੱਧਾ ਘੰਟਾ ਪਾਣੀ ਮਿਲਦਾ ਹੈ। ਉਥੇ ਪਾਣੀ ਵਾਸਤੇ ਲੋਕਾਂ ਵਿਚ ਹਾਹਾਕਾਰ ਮੱਚੀ ਹੋਈ ਹੈ। ਉਥੇ ਲੋਕ ਪਾਣੀ ਵਾਸਤੇ ਦਿਨ ਰਾਤ ਬੈਠੇ ਰਹਿੰਦੇ ਹਨ ਜਿਹੜੀ ਬੜੀ ਮਾੜੀ ਗੱਲ ਹੈ। ਪਿਛਲੀ ਦਫਾ ਕੇ. ਪੀ. ਸਾਹਿਬ ਨੇ ਕਿਹਾ ਸੀ ਕਿ ਅਪਰੈਲ ਵਿਚ ਉਥੇ ਟਿਊਬ-ਵੈਲ ਲਗਾ ਦਿੱਤਾ ਜਾਵੇਗਾ। ਉਮੀਦ ਹੈ ਕਿ ਇਹ ਆਪਣਾ ਵਚਨ ਪੂਰਾ ਕਰ ਦੇਣਗੇ। ਬਾਕੀ 3 ਸਕੀਮਾਂ ਐਸੀਆਂ ਹਨ ਜਿਵੇਂ ਰੱਤੀਆਂ ਵਾਲਾ ਤੇ ਥਣੇਸਾ ਸਕੀਮਾਂ ਹਨ, ਜੋ ਕਿ 8–10 ਸਾਲਾਂ ਤੋਂ ਚਾਲੂ ਕੀਤੀਆਂ ਹੋਈਆਂ ਹਨ। ਇਥੇ ਪੀਣ ਦੇ ਪਾਣੀ ਦੇ ਨਲਕੇ ਬਹੁਤ ਘੱਟ ਲਗੇ ਹੋਏ ਹਨ ਜਿਸ ਕਰਕੇ ਇਹ ਸਕੀਮਾਂ ਨੂੰ ਪੂਰਾ ਕਰਨ ਦੀ ਲੋੜ ਹੈ। ਆਬਾਦੀ ਕਾਫੀ ਵੱਧ ਗਈ ਹੈ ਔਰ ਆਬਾਦੀ ਨੂੰ ਵਧਦੇ ਦੇਖ ਕੇ ਹੋਰ ਨਲਕੇ ਲਗਾ ਦੇਣੇ ਚਾਹੀਦੇ ਹਨ। ਪਿਛਲੇ ਦੋ ਸਾਲਾਂ ਤੋਂ ਐਸਟੀਮੇਟਸ ਬਣਵਾ ਕੇ ਭੇਜਿਆ ਹੋਇਆ ਹੈ, ਪਰ ਹਾਲੇ ਤਕ ਐਪਰੂਵਲ ਨਹੀਂ ਹੋਈ ਹੈ। ਇਸੇ ਤਰ੍ਹਾਂ ਬੇਟ ਏਰੀਆ ਵਿਚ ਮੇਰਾ ਹਲਕਾ ਆਉਂਦਾ ਹੈ, ਇਸ ਦੇ 42 ਪਿੰਡ ਹਨ ਜਿਥੇ ਪਾਣੀ 4–5 ਫੀਟ ਤੇ ਮਿਲ ਜਾਂਦਾ ਹੈ ਲੇਕਿਨ ਇਹ ਪਾਣੀ ਬੜਾ ਨਾਕਸ ਹੈ ਅਤੇ ਬਿਮਾਰੀਆਂ ਪੈਦਾ ਕਰਦਾ ਹੈ ਅਤੇ ਸਾਫ

[ਮਾਸਟਰ ਦਲੀਪ ਚੰਦ]

ਸੁਥਰਾ ਪਾਣੀ ਨਹੀਂ ਹੈ। ਇਸ ਕਰਕੇ ਸਰਕਾਰ ਨੂੰ ਉਥੇ ਵਾਟਰ ਸਪਲਾਈ ਸਕੀਮ ਰਾਹੀਂ ਪਾਣੀ ਸਪਲਾਈ ਕਰਨਾ ਚਾਹੀਦਾ ਹੈ ਤਾਕਿ ਲੋਕਾਂ ਦੀ ਸਿਹਤ ਠੀਕ ਰਹੇ ਅਤੇ ਬਿਮਾਰੀਆਂ ਤੋਂ ਬਚ ਸਕਣ। ਇਸੇ ਤਰ੍ਹਾਂ ਪਿੰਡਾਂ ਦੇ ਨਾਲ ਨਾਲ ਸ਼ਹਿਰਾਂ ਵਿਚ ਪਾਣੀ ਦੀ ਕਮੀ ਨੂੰ ਦੂਰ ਕਰਨਾ ਚਾਹੀਦਾ ਹੈ। ਸਾਡੇ ਪੰਜਾਬ ਵਿਚ 107 ਮਿਊਂਸਪਲ ਕਮੇਟੀਜ਼ ਹਨ ਔਰ ਹਰ ਇਕ ਸ਼ਹਿਰ ਦੀ ਆਬਾਦੀ 5–6 ਲੱਖ ਤੋਂ ਘੱਟ ਨਹੀਂ ਹੈ। ਇਥੇ ਸਰਕਾਰ ਨੂੰ ਵਾਟਰ ਸਪਲਾਈ ਵੱਡੀਆਂ ਵੱਡੀਆਂ ਟੈਂਕੀਆਂ ਬਣਾ ਕੇ ਦੇਣੀਆਂ ਚਾਹੀਦੀਆਂ ਹਨ। ਜਿਸ ਤਰ੍ਹਾਂ ਭੀਸ਼ਮ ਪਿਤਾਮਾਂ ਨੂੰ ਪਿਆਸ ਲਗੀ ਸੀ ਤਾਂ ਅਰਜਨ ਨੇ ਆਪਣੀ ਸ਼ਕਤੀ ਨਾਲ ਪਾਣੀ ਪੈਦਾ ਕਰਕੇ ਉਸ ਦੀ ਪਿਆਸ ਬੁਝਾਈ ਸੀ। ਇਸੇ ਤਰ੍ਹਾਂ ਕੇ. ਪੀ. ਸਾਹਿਬ ਸ਼ਕਤੀ ਪੈਦਾ ਕਰਕੇ ਲੋਕਾਂ ਦੀ ਪਿਆਸ ਬੁਝਾਉਣ ਔਰ ਇਨ੍ਹਾਂ ਵਿਚ ਇਤਨੀ ਸ਼ਕਤੀ ਹੈ। ਇਸ ਕਮੀ ਨੂੰ ਸਾਰੇ ਪੰਜਾਬ ਵਿੱਚੋਂ ਦੂਰ ਕਰਨ ਦੀ ਕੋਸ਼ਿਸ਼ ਕਰਨ। ਇਹ ਜਿਹੜੀਆਂ ਮੈਂ ਸਰਕਾਰ ਅੱਗੇ ਬੇਨਤੀਆਂ ਕੀਤੀਆਂ ਹਨ, ਇਨ੍ਹਾਂ ਤੇ ਸਰਕਾਰ ਨੂੰ ਅਮਲ ਕਰਨਾ ਚਾਹੀਦਾ ਹੈ ਅਤੇ ਲਾਗੂ ਕਰ ਦੇਣਾ ਚਾਹੀਦਾ ਹੈ। ਇਤਨੇ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਤੇ ਬੋਲਣ ਦਾ ਵਕਤ ਦਿੱਤਾ ਹੈ। ਖਾਸ ਤੌਰ ਤੇ ਸਕੂਲਾਂ ਵਿਚ ਅਤੇ ਧਾਰਮਿਕ ਸਥਾਨਾਂ ਤੇ ਪੀਣ ਦੇ ਪਾਣੀ ਦਾ ਪ੍ਰਬੰਧ ਜ਼ਰੂਰ ਕਰ ਦਿਓ। ਸਕੂਲਾਂ ਦੇ ਬੱਚੇ 2–2 ਮੀਲ ਤੋਂ ਆਉਂਦੇ ਹਨ ਗਰਮੀਆਂ ਵਿਚ ਉਹ ਪਾਣੀ ਦੀਆਂ ਬੋਤਲਾਂ ਨਾਲ ਲੈ ਕੇ ਆਉਂਦੇ ਹਨ, ਜੋ ਕਿ 4 ਘੰਟੇ ਬਾਦ ਪਾਣੀ ਵੀ ਖਰਾਬ ਹੋ ਜਾਂਦਾ ਹੈ ਔਰ ਬਚਿਆਂ ਦੀ ਸਿਹਤ ਤੇ ਅਸਰ ਕਰਦਾ ਹੈ। ਇਸ ਲਈ ਉਥੇ ਨਲਕੇ ਲਗਾ ਦੇਣੇ ਚਾਹੀਦੇ ਹਨ। ਉਮੀਦ ਹੈ ਕਿ ਸਰਕਾਰ ਇਨ੍ਹਾਂ ਗੱਲਾਂ ਵੱਲ ਧਿਆਨ ਦੇਵੇਗੀ।

**ਸ੍ਰੀ ਰਾਮ ਪ੍ਰਕਾਸ਼ ਬਾਲੀ** (ਨੰਗਲ): ਡਿਪਟੀ ਸਪੀਕਰ ਸਾਹਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਕ ਬਹੁਤ ਅੱਛੇ ਮਸਲੇ ਤੇ ਬੋਲਣ ਲਈ ਵਕਤ ਦਿਤਾ ਹੈ ਜਿਸ ਦਾ ਸਬੰਧ ਪੰਜਾਬ ਦੇ ਗਰੀਬ ਲੋਕਾਂ ਅਤੇ ਆਮ ਅਵਾਮ ਨਾਲ ਹੈ। ਬਹੁਤ ਸਾਰੇ ਦੋਸਤਾਂ ਨੇ ਆਪਣੇ ਆਪਣੇ ਹਲਕੇ ਦੀਆਂ ਡਿਫੀਕਲਟੀਜ਼ ਦਾ ਜ਼ਿਕਰ ਕੀਤਾ ਹੈ ਔਰ ਸਰਕਾਰ ਦੇ ਨੋਟਿਸ ਵਿਚ ਲਿਆਂਦਾ ਹੈ। ਇਹ ਠੀਕ ਹੈ ਕਿ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੇ ਇਸ ਵੱਲ ਉਚੇਚੇ ਕਦਮ ਚੁੱਕੇ ਹਨ ਅਤੇ ਕਾਫੀ ਕੰਮ ਕੀਤਾ ਹੈ। ਜਿਸ ਤਰ੍ਹਾਂ ਕੇ. ਪੀ. ਸਾਹਿਬ ਨੇ ਪਿੰਡਾਂ ਵਿਚ ਪਾਣੀ ਦਾ ਪ੍ਰਬੰਧ ਕੀਤਾ ਹੈ, ਇਸੇ ਤਰ੍ਹਾਂ ਸ੍ਰੀ ਸਰਦਾਰੀ ਲਾਲ ਕਪੂਰ ਜੀ ਨੇ ਸ਼ਹਿਰਾਂ ਦੇ ਵਿਚ ਸੀਵਰੇਜ ਬੋਰਡ ਰਾਹੀਂ ਵਾਟਰ ਸਪਲਾਈ ਦਾ ਪ੍ਰਬੰਧ ਕੀਤਾ ਹੈ ਅਤੇ ਇਹ ਦੋਨੋਂ ਲੀਡਰ ਬੜੇ ਦੇਸ਼ ਭਗਤ ਅਤੇ ਗਾਂਧੀਵਾਦੀ ਹਨ ਅਤੇ ਸੱਚੇ ਦਿਲ ਨਾਲ ਪੰਜਾਬ ਦੀ ਸੇਵਾ ਕਰ ਰਹੇ ਹਨ ਅਤੇ ਆਪਣਾ ਫਰਜ਼ ਨਿਭਾ ਰਹੇ ਹਨ ਲੋਕਾਂ ਨੂੰ ਪੀਣ ਦਾ ਪਾਣੀ ਸਪਲਾਈ ਕਰ ਰਹੇ ਹਨ। ਇਹ 20 ਪੁਆਇੰਟ ਪ੍ਰੋਗਰਾਮ ਦਾ ਇਕ ਹਿੱਸਾ ਹੈ। ਮਾਸਟਰ ਜੀ ਨੇ ਠੀਕ ਕਿਹਾ ਹੈ ਕਿ ਪਹਿਲੇ ਲੋਕ ਛੱਪਰਾਂ ਦਾ ਪਾਣੀ ਪੀਂਦੇ ਸਨ ਅਤੇ ਹੁਣ ਉਨ੍ਹਾਂ ਨੂੰ ਨਲਕਿਆਂ ਦਾ ਸਾਫ ਸੁਥਰਾ ਪਾਣੀ ਸਪਲਾਈ ਕੀਤਾ ਜਾ ਰਿਹਾ ਹੈ ਔਰ ਸਾਡੇ ਸਬ ਮਾਊਂਟੇਨੀਅਸ ਇਲਾਕੇ ਵਿਚ ਪਾਣੀ 1972 ਵਿਚ ਆਇਆ ਸੀ ਔਰ ਸਰਦਾਰ ਦਰਬਾਰਾ ਸਿੰਘ ਨੇ ਇਸ ਸਕੀਮ ਨੂੰ ਹੋਰ ਤੇਜ਼ ਕੀਤਾ ਹੈ। ਪਹਿਲੇ ਲੋਕ ਪੀਣ ਦੇ ਪਾਣੀ ਵਾਸਤੇ ਪੀਪੇ ਭਰ ਕੇ ਰੱਖਦੇ ਸਨ ਔਰ ਅੱਜ ਕੇ.ਪੀ. ਸਾਹਿਬ ਦੀ ਮੇਹਰਬਾਨੀ ਹੋ ਗਈ ਹੈ ਕਿ ਲੋਕਾਂ ਨੂੰ ਪੀਣ ਦਾ ਪਾਣੀ ਮਿਲਿਆ ਹੈ ਔਰ ਜਿਹੜੀ ਮੇਰੇ ਹਲਕੇ ਵਿਚ ਪੀਣ ਦੇ ਪਾਣੀ ਦੀ ਕਮੀ ਹੈ ਉਸ ਨੂੰ ਵੀ ਦੂਰ ਕਰ ਦੇਣਾ ਚਾਹੀਦਾ ਹੈ। ਜੇਕਰ ਮੈਂ ਇਨ੍ਹਾਂ ਪਿੰਡਾਂ ਦਾ ਜ਼ਿਕਰ ਨਹੀਂ ਕਰਾਂਗਾ ਤਾਂ ਮੈਂ ਆਪਣੇ ਫਰਜ਼ ਤੋਂ ਕੁਤਾਹੀ ਕਰਾਂਗਾ ਔਰ ਜਿਥੇ ਪੀਣ ਦੇ ਪਾਣੀ ਦੀ ਕਮੀ ਹੈ ਉਨ੍ਹਾਂ ਪਿੰਡਾਂ ਦੇ ਲਈ ਮੈਂ ਸਰਕਾਰ ਅਗੇ ਬੇਨਤੀ ਕਰਨਾ ਚਾਹੁੰਦਾ ਹਾਂ ਤਾਕਿ ਸਰਕਾਰ ਉਨ੍ਹਾਂ ਪਿੰਡਾਂ ਤੇ ਉਚੇਚੇ ਕਦਮ ਚੁੱਕ ਸਕੇ।

ਡਿਪਟੀ ਸਪੀਕਰ ਸਾਹਿਬ, ਉਸ ਵਕਤ ਪਲੈਨਿੰਗ ਵਿਚ ਉਨ੍ਹਾਂ ਨੂੰ ਪਰੈਫਰੈਂਸ ਦਿਤੀ ਗਈ। ਕਈ ਪਿੰਡਾਂ ਵਿਚ ਖੂਹ ਡੂੰਘੇ ਲਗੇ ਹੋਏ ਹਨ ਅਤੇ ਬਹੁਤ ਸਾਰੇ ਪਿੰਡ ਪਾਣੀ ਤੋਂ ਬਗੈਰ ਰਹਿ ਗਏ ਹਨ। ਮਨਿਸਟਰ ਸਾਹਿਬ ਨੇ ਵੀ ਦਸਿਆ ਹੈ ਕਿ ਪੰਜਾਬ ਵਿਚ 1500 ਪਿੰਡ ਪਾਣੀ ਤੋਂ ਬਗੈਰ ਰਹਿ ਗਏ ਹਨ। ਮੇਰੀ ਕੰਸਟੀਚੁਐਂਸੀ ਵਿਚ ਕਈ ਪਿੰਡ ਪਾਣੀ ਤੋਂ ਬਗੈਰ ਰਹਿ ਗਏ ਹਨ। ਮੈਂ ਪੰਜਾਬ ਸਰਕਾਰ ਨੂੰ ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ ਜਿਹੜੇ ਪਿੰਡਾਂ ਵਿਚ ਪਾਣੀ ਦਾ ਪ੍ਰਬੰਧ ਨਹੀਂ ਹੈ, ਉਥੇ ਨਵੀਆਂ ਸਕੀਮਾਂ ਚਾਲੂ ਕਰਕੇ ਜਲਦੀ ਤੋਂ ਜਲਦੀ ਪੀਣ ਦੇ ਪਾਣੀ ਦਾ ਪ੍ਰਬੰਧ ਸਰਕਾਰ ਨੂੰ ਕਰਨਾ ਚਾਹੀਦਾ ਹੈ। ਜੇਕਰ ਡਿਪਟੀ ਸਪੀਕਰ ਸਾਹਿਬ, ਕਿਸੇ ਨੇ ਭਾਰਤ ਦਾ ਨਕਸ਼ਾ ਦੇਖਣਾ ਹੋਵੇ, ਸਮੁੱਚੇ ਭਾਰਤ ਦਾ ਏਰੀਆ ਦੇਖਣਾ ਹੋਵੇ ਤਾਂ ਉਹ ਮੇਰੀ ਕੰਸਟੀਚੁਐਂਸੀ ਦਾ ਦੌਰਾ ਕਰ ਲਵੇ। ਮੇਰੀ ਕੰਸਟੀਚੁਐਂਸੀ ਵਿਚ ਪਹਾੜ, ਨਦੀ ਨਾਲੇ, ਮੈਦਾਨ, ਦਰਿਆ, ਖੱਡਾਂ, ਰੇਤ ਅਤੇ ਨੀਮ ਪਹਾੜੀ ਇਲਾਕਾ ਹੈ। ਮੇਰੇ ਇਲਾਕੇ ਵਿਚ ਸਭ ਚੀਜ਼ਾਂ ਮਿਲਣਗੀਆਂ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਪਲਾਨ ਦੇ ਮੁਤਾਬਿਕ ਜੋ ਪਹਿਲਾਂ ਟੈਂਕੀਆਂ ਬਣਾਈਆਂ ਗਈਆਂ ਸਨ ਕਿ 5–6 ਪਿੰਡਾਂ ਨੂੰ ਮਿਲਾ ਕੇ ਇਕ ਟੈਂਕੀ ਬਣਾਈ ਗਈ ਹੈ। ਹੁਣ ਪਾਪੂਲੇਸ਼ਨ ਵਧਣ ਕਰਕੇ ਟੈਂਕੀਆਂ ਸਫੀਸ਼ੈਂਟ ਨਹੀਂ ਹਨ। ਜਿਹੜਾ ਪਹਿਲਾਂ 5–6 ਪਿੰਡਾਂ ਨੂੰ ਪਾਣੀ ਇਕ ਟੈਂਕੀ ਰਾਹੀਂ ਦਿਤਾ ਜਾਂਦਾ ਸੀ, ਉਸ ਨੂੰ ਘਟਾ ਕੇ 2-3 ਪਿੰਡਾਂ ਦੀ ਇਕ ਟੈਂਕੀ ਬਣਾਉਣੀ ਚਾਹੀਦੀ ਹੈ। ਜੇਕਰ ਕੋਈ ਵੱਡਾ ਪਿੰਡ ਹੋਵੇ ਤਾਂ ਉਥੇ ਅਲੱਗ ਇਕ ਹੋਰ ਟੈਂਕੀ ਬਣਾਉਣੀ ਚਾਹੀਦਾ ਹੈ ਤਾਂਕਿ ਵੱਧ ਤੋਂ ਵੱਧ ਸਹੂਲਤਾਂ ਲੋਕਾਂ ਨੂੰ ਮਿਲ ਸਕਣ। ਡਿਪਟੀ ਸਪੀਕਰ ਸਾਹਿਬ, ਹਰੀਜਨ ਬਸਤੀਆਂ ਵਿਚ ਜਿਥੇ ਪਾਣੀ ਦੀ ਕਮੀ ਰਹਿ ਗਈ ਹੈ ਅਤੇ ਕਈ ਥਾਵਾਂ ਤੇ ਇਕ, ਇਕ ਟੂਟੀ ਲਗੀ ਹੋਈ ਹੈ, ਜੇਕਰ ਪਾਣੀ 8–10 ਘੰਟੇ ਆਉਂਦਾ ਰਹੇ ਤਾਂ ਬੜੀ ਮੁਸ਼ਕਲ ਦੇ ਨਾਲ ਉਨ੍ਹਾਂ ਲੋਕਾਂ ਦਾ ਕੰਮ ਚਲਦਾ ਹੈ। ਪਰ ਜੇਕਰ ਟੂਟੀ ਵਿਚ ਇਕ ਦੋ ਘੰਟੇ ਲਈ ਹੀ ਪਾਣੀ ਆਵੇ ਤਾਂ ਉਨ੍ਹਾਂ ਹਰੀਜਨ ਬਸਤੀਆਂ ਵਿਚ ਪੀਣ ਦੇ ਪਾਣੀ ਦੀ ਬੜੀ ਹੀ ਮੁਸ਼ਕਲ ਪੇਸ਼ ਆਂਉਂਦੀ ਹੈ। ਉਥੇ ਸਰਕਾਰ ਨੂੰ ਵੱਧ ਤੋਂ ਵੱਧ ਟੂਟੀਆਂ ਮੁਹੱਈਆ ਕਰਨੀਆਂ ਚਾਹੀਦੀਆਂ ਹਨ। ਇਸ ਗਲ ਵੱਲ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ ਮੈਂ ਰੰਧਾਵਾ ਸਾਹਿਬ ਜੋ ਕਿ ਡਿਵੈਲਪਮੈਂਟ ਮਨਿਸਟਰ ਹਨ, ਉਨ੍ਹਾਂ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਬੜਾ ਚੰਗਾ ਕੰਮ ਕੀਤਾ ਹੈ। ਕੇ. ਪੀ. ਸਾਹਿਬ ਨੇ ਵੀ ਪੀਣ ਦੇ ਪਾਣੀ ਦਾ ਚੰਗਾ ਪ੍ਰਬੰਧ ਕੀਤਾ ਹੈ। ਪੰਜਾਬ ਨੂੰ ਖੁਸ਼ਹਾਲ ਬਣਾਉਣ ਵਾਸਤੇ ਅਤੇ ਪੰਜਾਬ ਨੂੰ ਅਗੇ ਲਿਜਾਣ ਵਾਸਤੇ ਮੁੱਖ ਮੰਤਰੀ, ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਪਿੰਡਾਂ ਦੀ ਡਿਵੈਲਪਮੈਂਟ ਲਈ 10 ਕਰੋੜ ਰੁਪਏ ਦੀ ਬਜਾਏ 15 ਕਰੋੜ ਰੁਪਿਆ ਕਰ ਦਿਤਾ ਹੈ ਜੋ ਕਿ ਸਾਰੇ ਹਾਊਸ ਦੇ ਮੈਂਬਰਾਂ ਦੀ ਮੰਗ ਸੀ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਸ਼ਹਿਰਾਂ ਵਿਚ ਕਰਾਊਡ ਹੈ, ਉਸ ਨੂੰ ਸੰਭਾਲਣ ਦੀ ਕੋਸ਼ਿਸ਼ ਕੀਤੀ ਹੈ। ਡਿਪਟੀ ਸਪੀਕਰ ਸਾਹਿਬ, ਪਿੰਡਾਂ ਵਿਚ ਪਾਣੀ ਦਾ ਠੀਕ ਨਿਕਾਸ ਨਾ ਹੋਣ ਕਾਰਨ ਲੋਕਾਂ ਨੂੰ ਇਸ ਦੀ ਮੁਸ਼ਕਿਲ ਪੇਸ਼ ਆਉਂਦੀ ਹੈ। ਜਿਸ ਤਰ੍ਹਾਂ ਗਲੀਆਂ ਨਾਲੀਆਂ ਨੂੰ ਪੱਕਾ ਕਰਨ ਵਾਸਤੇ ਰੁਪਿਆ ਬਜਟ ਵਿਚ ਪਰੋਵਾਈਡ ਕੀਤਾ ਗਿਆ ਹੈ, ਉਸੇ ਤਰ੍ਹਾਂ ਪਾਣੀ ਦੇ ਨਿਕਾਸ ਲਈ ਵੀ ਬਜਟ ਵਿਚ ਰੁਪਿਆ ਪਰੋਵਾਈਡ ਕਰਨਾ ਚਾਹੀਦਾ ਹੈ। ਮੇਰੇ ਹਲਕੇ ਵਿਚ ਪਾਣੀ ਦੇ ਨਿਕਾਸ ਦਾ ਠੀਕ ਪ੍ਰਬੰਧ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਸਰਦਾਰੀ ਲਾਲ ਕਪੂਰ ਜੀ ਨੇ ਅਤੇ ਸਰਦਾਰ ਦਰਸ਼ਨ ਸਿੰਘ ਕੇ.ਪੀ. ਜੀ ਨੇ ਵਿਜ਼ਿਟ ਕੀਤਾ ਹੈ। ਜਿਥੇ ਡਿਪਟੀ ਸਪੀਕਰ ਸਾਹਿਬ, ਗੱਡੀ ਨਹੀਂ ਜਾ ਸਕਦੀ ਸੀ, ਉਥੇ ਸਰਦਾਰੀ ਲਾਲ ਕਪੂਰ ਜੀ ਮੋਟਰ ਸਾਈਕਲ ਤੇ ਗਏ ਹਨ ਔਰ ਸਰਦਾਰ ਦਰਸ਼ਨ ਸਿੰਘ ਕੇ. ਪੀ. ਜੀ ਤਾਂ ਦੋ ਤਿੰਨ ਕਿਲੋਮੀਟਰ ਪੈਦਲ ਵੀ ਗਏ ਹਨ। ਮੇਰੇ ਹਲਕੇ ਦਾ ਇਨ੍ਹਾਂ ਨੇ ਚੰਗੀ ਤਰ੍ਹਾਂ

[ਸ੍ਰੀ ਰਾਮ ਪ੍ਰਕਾਸ਼ ਬਾਲੀ]

ਜਾਇਜ਼ਾ ਲਿਆ ਹੈ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਏਰੀਏ ਨਾਲ ਅਤੇ ਉਨ੍ਹਾਂ ਕਰਮਚਾਰੀਆਂ ਨਾਲ ਬੀ. ਬੀ. ਐਮ. ਬੀ. ਨੇ ਨਾਨ ਕੁਆਪਰੇਸ਼ਨ ਕੀਤੀ ਹੈ। ਉਨ੍ਹਾਂ ਦੀਆਂ ਮੰਗਾਂ ਨੂੰ ਨਹੀਂ ਮੰਨਿਆ ਔਰ ਸਰਕਾਰ ਨੂੰ ਉਨ੍ਹਾਂ ਦੀਆਂ ਮੰਗਾਂ ਮੰਨ ਲੈਣੀਆਂ ਚਾਹੀਦੀਆਂ ਹਨ। ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਲੋਕਾਂ ਦੀਆਂ ਤਕਲੀਫਾਂ ਹਨ, ਉਨ੍ਹਾਂ ਤਕਲੀਫਾਂ ਨੂੰ ਦੂਰ ਕਰਨਾ ਚਾਹੀਦਾ ਹੈ। ਇਸ ਲਈ ਮੈਂ ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸਾਡੇ ਏਰੀਏ ਵੱਲ ਵੱਧ ਤੋਂ ਵੱਧ ਧਿਆਨ ਦੇਣਾ ਚਾਹੀਦਾ ਹੈ। ਜਿਥੋਂ ਤਕ ਹਰੀਜਨਾਂ ਦੀਆਂ ਮੰਗਾਂ ਹਨ, ਉਨ੍ਹਾਂ ਨੂੰ ਵੀ ਫੌਰਨ ਮੰਨ ਲੈਣਾ ਚਾਹੀਦਾ ਹੈ ਤਾਂਕਿ ਉਹ ਗਰੀਬ ਲੋਕ ਵੀ ਬਾਕੀਆਂ ਦੇ ਬਰਾਬਰ ਆਪਣੇ ਆਪ ਨੂੰ ਮਹਿਸੂਸ ਕਰਨ। ਕੇ. ਪੀ. ਸਾਹਿਬ ਉਨ੍ਹਾਂ ਲੋਕਾਂ ਦੀ ਨੁਮਾਇੰਦਗੀ ਕਰਦੇ ਹਨ, ਉਨ੍ਹਾਂ ਵੱਲ ਵੱਧ ਤੋਂ ਵੱਧ ਧਿਆਨ ਦਿਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਸਰਕਾਰ ਨੂੰ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਪੰਜਾਬ ਵਿਚ ਪੀਣ ਦੇ ਪਾਣੀ ਦਾ ਪ੍ਰਬੰਧ ਕੀਤਾ ਹੈ ਔਰ ਜਿਥੇ ਰਹਿੰਦਾ ਹੈ, ਉਥੇ ਕਰ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਜਿਥੇ ਪਾਣੀ ਦੀ ਘਾਟ ਹੈ ਜਾਂ ਜੋ ਕਮੀਆਂ ਹਨ ਉਨ੍ਹਾਂ ਕਮੀਆਂ ਨੂੰ ਦੂਰ ਕਰਨ ਲਈ ਪੰਜਾਬ ਸਰਕਾਰ ਨੂੰ ਉਪਰਾਲੇ ਕਰਨੇ ਚਾਹੀਦੇ ਹਨ। ਜਿਥੇ ਬਿਜਲੀ ਦੀ ਦਿੱਕਤ ਹੁੰਦੀ ਹੈ, ਉਥੇ ਡੀਜ਼ਲ ਦੇ ਇੰਜਣ ਲਗਾਏ ਜਾਣ। ਡਬਲ ਸਿਸਟਮ ਵਾਟਰ ਵਰਕਸ ਦਾ ਚਲ ਰਿਹਾ ਹੈ। ਹੋ ਸਕਦਾ ਹੈ ਕਿ ਕਿਸੇ ਜਗ੍ਹਾ ਤੇ ਇਸ ਦੀ ਘਾਟ ਮਹਿਸੂਸ ਹੁੰਦੀ ਹੋਵੇ। ਉਥੇ ਇਸ ਘਾਟ ਨੂੰ ਦੂਰ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਇੱਕ ਫਲਾਇੰਗ ਸੁਕੇਅਡ ਬਣਾਇਆ ਜਾਵੇ ਜਿਹੜਾ ਚੈਕ ਕਰੇ ਕਿ ਜੇਕਰ ਬਿਜਲੀ ਚਲਦੀ ਹੈ ਤਾਂ ਟਿਊਬਵੈਲ ਚਲ ਰਿਹਾ ਹੈ, ਜਾਂ ਨਹੀਂ। ਜਿਥੇ ਬਿਜਲੀ ਨਹੀਂ ਹੈ, ਉਥੇ ਡੀਜ਼ਲ ਦੇ ਨਾਲ ਪੰਪ ਚਲਦਾ ਹੈ ਜਾਂ ਨਹੀਂ। ਡਿਪਟੀ ਸਪੀਕਰ ਸਾਹਿਬ, ਜੇਕਰ ਫਲਾਇੰਗ ਸੁਕੈਅਡ ਹੋਵੇਗਾ ਤਾਂ ਉਸ ਨਾਲ ਕਰਮਚਾਰੀਆਂ ਨੂੰ ਡਰ ਹੋਵੇਗਾ ਅਤੇ ਕੰਮ ਵਿਚ ਇੰਮਪਰੂਵਮੈਂਟ ਆਵੇਗੀ। ਡਬਲ ਸਿਸਟਮ ਚਾਲੂ ਕੀਤਾ ਗਿਆ ਹੈ, ਉਸ ਨਾਲ ਪਤਾ ਨਹੀਂ ਲੋਕਾਂ ਨੂੰ ਲਾਭ ਵੀ ਮਿਲਦਾ ਹੈ ਜਾਂ ਨਹੀਂ ਔਰ ਜੋ ਕਮੀਆਂ ਹਨ, ਉਨ੍ਹਾਂ ਨੂੰ ਪੰਜਾਬ ਸਰਕਾਰ ਦੂਰ ਕਰੇ। ਡਿਪਟੀ ਸਪੀਕਰ ਸਾਹਿਬ, ਇਹ ਜੋ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ, ਇਹ ਬਹੁਤ ਅੱਛਾ ਰੈਜ਼ੋਲਿਊਸ਼ਨ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਮੰਗ ਕਰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਸਰਬ ਸੰਮਤੀ ਨਾਲ ਪਾਸ ਹੋਣਾ ਚਾਹੀਦਾ ਹੈ। ਸੈਂਟਰਲ ਗੌਰਮਿੰਟ ਨੂੰ ਸਰਬ ਸੰਮਤੀ ਨਾਲ ਇਹ ਰਿਕੁਮੈਂਡੇਸ਼ਨ ਭੇਜ ਕੇ ਮੈਂ ਸਮਝਦਾ ਹਾਂ ਕਿ ਸਰਦਾਰ ਦਰਬਾਰਾ ਸਿੰਘ ਮੁੱਖ ਮੰਤਰੀ ਜੀ, ਦੀ ਸਰਕਾਰ 20 ਪੁਆਇੰਟ ਪਰੋਗਰਾਮ ਜੋ ਪਰਾਈਮ ਮਨਿਸਟਰ ਸ਼੍ਰੀਮਤੀ ਇੰਦਰਾ ਗਾਂਧੀ ਜੀ ਦੇ ਹਨ, ਉਨ੍ਹਾਂ ਨੂੰ ਲਾਗੂ ਕਰਨ ਵਿਚ, ਦਿਲੋਂ ਕਾਫੀ ਅੱਗੇ ਆ ਰਹੀ ਹੈ। ਸਰਦਾਰ ਦਰਸ਼ਨ ਸਿੰਘ ਕੇ. ਪੀ. ਸਾਹਿਬ, ਬੜੇ ਤਕੜੇ ਮਨਿਸਟਰ ਹਨ। ਉਹ ਹਾਊਸ ਵਿਚ ਚੰਗੀਆਂ ਅਸ਼ੋਰੈਂਸਾਂ ਦਿੰਦੇ ਹਨ। ਡਿਪਟੀ ਸਪੀਕਰ ਸਾਹਿਬ, ਪੋਲਿਊਸ਼ਨ ਬੋਰਡ ਨੇ ਅੱਛਾ ਕੰਮ ਕੀਤਾ ਹੈ। ਮੇਰੇ ਇਲਾਕੇ ਵਿਚ ਖਾਦ ਫੈਕਟਰੀ ਜੋ ਪਾਈਪ ਬਣਾ ਰਹੀ ਸੀ, ਉਸ ਦੇ ਜ਼ਹਿਰੀਲੇ ਪਾਣੀ ਦੇ ਨਾਲ ਕਈ ਪਸ਼ੂ ਮਰ ਗਏ ਸੀ। ਮੈਨੂੰ ਇਸ ਗਲ ਦਾ ਬੜਾ ਹੀ ਅਫਸੋਸ ਹੋਇਆ ਜਦੋਂ ਜਿਨ੍ਹਾਂ ਦੇ ਪਸ਼ੂ ਮਰ ਗਏ ਸਨ, ਉਨ੍ਹਾਂ ਨੂੰ ਕੰਪਨਸੇਸ਼ਨ ਦਿਵਾਉਣ ਲਈ ਮੰਗ ਕੀਤੀ ਗਈ ਤਾਂ ਮੈਨੂੰ ਕਿਹਾ ਗਿਆ ਕਿ ਉਨ੍ਹਾਂ ਪਸ਼ੂਆਂ ਦਾ ਪੋਸਟ ਮਾਰਟਮ ਨਹੀਂ ਹੋਇਆ, ਇਸ ਲਈ ਤੁਹਾਨੂੰ ਕੋਈ ਕੰਪੈਨਸੇਸ਼ਨ ਨਹੀਂ ਮਿਲ ਸਕਦਾ। ਮੈਂ ਡਿਪਟੀ ਸਪੀਕਰ ਸਾਹਿਬ, ਕੇ. ਪੀ. ਸਾਹਿਬ ਕੋਲ ਆਇਆ ਔਰ ਕਿਹਾ ਕਿ ਇਹ ਤੁਹਾਡਾ ਮਹਿਕਮਾ ਹੈ। ਇਸ ਲਈ ਤੁਸੀਂ ਕੋਈ ਮੱਦਦ ਕਰੋ। ਗਰੀਬ ਲੋਕ ਵਿਚਾਰੇ ਲੁਟੇ ਗਏ ਹਨ। ਮੈਂ ਇਨ੍ਹਾਂ ਦਾ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਪਰਸਨਲ ਇੰਟਰੈਸਟ ਲੈ ਕੇ 76,100 ਰੁਪਏ ਦੀ ਕੰਪੈਨਸੇਸ਼ਨ ਦਿਵਾਈ। ਜਦੋਂ ਅਸੀਂ ਡਿਪਟੀ ਸਪੀਕਹ ਸਾਹਿਬ,

ਚੈਕ ਦੇ ਰਹੇ ਸੀ ਤਾਂ ਕੇ. ਪੀ. ਸਾਹਿਬ ਨੇ ਕਿਹਾ ਕਿ 500 ਰੁਪਏ ਦੇ ਨਾਲ ਤਾਂ ਮੱਝ ਨਹੀਂ ਆਉਂਦੀ ਤਾਂ ਮੈਂ ਇਨ੍ਹਾਂ ਦੇ ਕੰਨ ਵਿਚ ਕਿਹਾ ਕਿ ਮੱਝ ਨਹੀਂ ਮਰੀ। ਡਿਪਟੀ ਸਪੀਕਰ ਸਾਹਿਬ, ਜੇਕਰ ਆਦਮੀ ਮਰ ਜਾਵੇ ਤਾਂ ਕੰਪਨਸੇਸ਼ਨ ਨਹੀਂ ਮਿਲਦਾ ਪਰ ਇਨ੍ਹਾਂ ਦੇ ਪਸ਼ੂ ਮਰ ਗਏ ਸਨ ਤਾਂ ਕੰਪੈਨ-ਸੈਸ਼ਨ ਦਿਵਾਇਆ ਹੈ। ਇਸ ਲਈ ਮੈਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਲੋਕਾਂ ਲਈ ਬੜੇ ਉਪਕਾਰ ਦਾ ਕੰਮ ਕੀਤਾ ਹੈ। ਮੈਂ ਸਰਦਾਰ ਦਰਬਾਰਾ ਸਿੰਘ ਦੀ ਸਰਕਾਰ ਨੂੰ ਸਮੁੱਚੇ ਤੌਰ ਤੇ ਸਾਰੇ ਮੰਤਰੀ ਗਣ ਨੂੰ ਮੁਬਾਰਕਬਾਦ ਦੇਂਦਾ ਹਾਂ ਕਿ ਉਹ ਪੰਜਾਬ ਵਿਚ ਚਲ ਰਹੀਆਂ ਸਕੀਮਾਂ ਵਿਚ ਪੂਰਾ ਯੋਗਦਾਨ ਪਾ ਕੇ ਲੋਕਾਂ ਦੀ ਸੇਵਾ ਕਰ ਰਹੇ ਹਨ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰਮਹਿਲ): ਡਿਪਟੀ ਸਪੀਕਰ ਸਾਹਿਬ, ਮੈਂ ਇਕ ਦੋ ਛੋਟੀਆਂ ਛੋਟੀਆਂ ਗੱਲਾਂ ਹੀ ਕਹਿਣੀਆਂ ਹਨ ਅਤੇ ਮੈਂ ਕੋਈ ਜ਼ਿਆਦਾ ਸਮਾਂ ਨਹੀਂ ਲੈਣਾ ਪਹਿਲੀ ਗੱਲ ਹੈ ਕਿ ਜਦੋਂ ਦਾ ਦੇਸ਼ ਆਜ਼ਾਦ ਹੋਇਆ ਹੈ ਉਦੋਂ ਤੋਂ ਲੈ ਕੇ ਅੱਜ ਤਕ ਵੀ ਲੋਕੀਂ ਛੱਪੜਾਂ ਦਾ ਪਾਣੀ ਪੀਂਦੇ ਹਨ ਜਿਹੜੀ ਕਿ ਬਹੁਤ ਹੀ ਹਾਨੀਕਾਰਕ ਗੱਲ ਹੈ ਅਤੇ ਇਹ ਸਾਰਿਆਂ ਨੂੰ ਮਹਿਸੂਸ ਕਰਨੀ ਚਾਹੀਦੀ ਹੈ। ਇਹ ਇਸ ਗਲ ਦਾ ਹਾਲੇ ਤਕ ਵੀ ਪ੍ਰਬੰਧ ਨਹੀਂ ਕਰ ਸਕੇ। ਮੈਂ ਹੁਸ਼ਿਆਰਪੁਰ ਦੇ ਕੰਡੀ ਏਰੀਏ ਵਿਚ ਇਕ ਦੋ ਵਾਰੀ ਗਿਆ ਹਾਂ ਅਤੇ ਮੈਨੂੰ ਇਲੈਕਸ਼ਨਾਂ ਵਿੱਚ ਵੀ ਜਾਣ ਦਾ ਮੌਕਾ ਮਿਲਿਆ ਹੈ। ਉਥੇ ਲੋਕ ਪਾਣੀ ਬੜੀ ਦੂਰ ਦੂਰ ਤੋਂ ਲੈਣ ਜਾਂਦੇ ਹਨ। ਇਕ ਟੂਟੀ ਲੱਗੀ ਹੋਈ ਹੁੰਦੀ ਹੈ ਅਤੇ ਲੋਕੀਂ ਉਥੇ ਘੜੇ ਅਤੇ ਬਾਲਟੀਆਂ ਚੁਕੀ ਲਿਜਾਂਦੇ ਹਨ। ਕਿਧਰੇ ਵੀ ਪਾਣੀ ਦੀ ਠੀਕ ਪ੍ਰਬੰਧ ਹੈ ਹੀ ਨਹੀਂ। ਜਿਥੇ ਪ੍ਰਬੰਧ ਕੀਤਾ ਹੀ ਨਹੀਂ ਗਿਆ, ਉਥੇ ਤਾਂ ਬੁਰੀ ਹਾਲਤ ਹੋਣੀ ਹੀ ਹੈ, ਜਿਥੇ ਕੀਤਾ ਵੀ ਗਿਆ ਹੈ, ਉਥੇ ਵੀ ਬਹੁਤ ਮਾੜੀ ਹਾਲਤ ਹੈ। ਮੈਂ ਕੇ. ਪੀ. ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਉਥੇ ਫੌਰੀ ਤੌਰ ਤੇ ਪਾਣੀ ਦਾ ਪ੍ਰਬੰਧ ਕਰਾਉਣ। ਬਿਜਲੀ ਦੀ ਸਪਲਾਈ ਵੀ ਠੀਕ ਨਹੀਂ ਜਿਸ ਕਰਕੇ ਕਈ ਕਈ ਦਿਨ ਵੀ ਲੰਘ ਜਾਂਦੇ ਹਨ ਕਿ ਮੋਟਰਾਂ ਹੀ ਨਹੀਂ ਚਲਦੀਆਂ। ਉਹ ਲੋਕ ਪਾਣੀ ਕਿਥੋਂ ਲੈ ਕੇ ਆਉਣ। ਜਿਥੇ ਬਿਜਲੀ ਦੀ ਇਹ ਹਾਲਤ ਹੋਵੇ, ਉਥੇ ਜੈਨਰੇਟਰਜ਼ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਜਦੋਂ ਬਿਜਲੀ ਨਹੀਂ ਆਉਂਦੀ ਤਾਂ ਜੈਨਰੇਟਰ ਚਲਾ ਲਓ, ਕਮ ਅਜ਼ ਕਮ ਪਾਣੀ ਪੀਣ ਨੂੰ ਤਾਂ ਮਿਲ ਸਕੇ। ਚਾਹੇ ਹੁਸ਼ਿਆਰਪੁਰ ਦਾ ਪਾਸਾ ਹੈ, ਅਤੇ ਚਾਹੇ ਆਨੰਦਪੁਰ ਦਾ ਪਾਸਾ ਹੈ ਅਤੇ ਚਾਹੇ ਕੋਈ ਹੋਰ ਕੰਡੀ ਏਰੀਆ ਹੈ, ਹਰ ਪਾਸੇ ਪਾਣੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਬਾਕੀ ਜਿਹੜੇ ਸਕੂਲ ਹਨ, ਮੰਦਰ ਹਨ, ਗੁਰਦੁਆਰੇ ਹਨ ਅਤੇ ਹੋਰ ਧਾਰਮਿਕ ਸਥਾਨ ਹਨ, ਉਥੇ ਵੀ ਪਾਣੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਬੱਚਿਆਂ ਲਈ ਬੜੀ ਮੁਸ਼ਕਿਲ ਹੁੰਦੀ ਹੈ ਕਿ ਉਹ ਬਸਤਾ ਵੀ ਚੁਕੀ ਲਿਜਾਣ ਅਤੇ ਨਾਲ ਪਾਣੀ ਦੀਆਂ ਬੋਤਲਾਂ ਵੀ ਲਿਜਾਣ। ਵੈਸੇ ਵੀ ਉਹ ਲੋਕ ਏਨੇ ਗਰੀਬ ਹਨ ਕਿ ਪੂਰੇ ਪ੍ਰਬੰਧ ਵੀ ਨਹੀਂ ਕਰ ਸਕਦੇ। ਬੱਚਿਆਂ ਵਾਸਤੇ ਜ਼ਰੂਰ ਪ੍ਰਬੰਧ ਹੋਣਾ ਚਾਹੀਦਾ ਹੈ। ਮੰਦਰਾਂ ਅਤੇ ਗੁਰ-ਦਵਾਰਿਆਂ ਵਿਚ ਇਕੱਠ ਹੁੰਦੇ ਹਨ, ਮੇਲੇ ਲਗਦੇ ਹਨ ਉਥੇ ਵੀ ਪਾਣੀ ਦੀ ਮੁਸ਼ਕਿਲ ਨੂੰ ਹੱਲ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਬੇਟ ਏਰੀਏ ਬਾਰੇ ਵੀ ਕਹਿਣੀ ਚਾਹੁੰਦਾ ਹਾਂ। ਮੇਰਾ ਹਲਕਾ ਸਾਰਾ ਬੇਟ ਏਰੀਏ ਦੇ ਨਾਲ ਨਾਲ ਤੁਰਿਆ ਜਾਂਦਾ ਹੈ। ਇਹ ਸਤਲੁਜ ਦੇ ਨਾਲ ਨਾਲ ਫਿਲੌਰ ਦੇ ਲਾਗੇ ਤੋਂ ਹੋ ਕੇ ਫਿਰੋਜ਼ਪੁਰ ਤੱਕ ਜਾਂਦਾ ਹੈ। ਉਥੇ ਪਾਣੀ ਦੇਖਣ ਨੂੰ ਤਾਂ ਹੈ ਲੇਕਿਨ ਉਹ ਪਾਣੀ ਏਡਾ ਖਰਾਬ ਅਤੇ ਮਾੜਾ ਹੈ ਕਿ ਉਸ ਨਾਲ ਕਈ ਬਿਮਾਰੀਆਂ ਲਗਦੀਆਂ ਹਨ ਅਤੇ ਲਾਗੇ ਕਿਸੇ ਡਾਕਟਰ ਦਾ ਪ੍ਰਬੰਧ ਵੀ ਨਹੀਂ ਹੁੰਦਾ। ਉਥੇ ਵੀ ਵਾਟਰ ਸਪਲਾਈ ਸਕੀਮ ਲਾਗੂ ਕੀਤੀ ਜਾਵੇ ਤਾਂ ਹੀ ਲੋਕਾਂ ਦਾ ਬਚਾਓ ਹੋ ਸਕਦਾ ਹੈ। ਉਥੇ ਕੌਣ ਲੋਕ ਵਸਦੇ ਹਨ ? ਉਥੇ ਹਰੀਜਨ ਵਸਦੇ ਹਨ,

[ਕਾਮਰੇਡ ਸਰਵਣ ਸਿੰਘ ਚੀਮਾ]

ਗਰੀਬ ਲੋਕ ਜਿਨ੍ਹਾਂ ਕੋਲ ਜ਼ਮੀਨਾਂ ਵੀ ਨਹੀਂ ਹਨ ਅਤੇ ਮਕਾਨ ਵੀ ਨਹੀਂ, ਉਹ ਲੋਕ ਵਸਦੇ ਹਨ। ਇਸ ਲਈ ਬੇਟ ਏਰੀਆ ਵਿਚ ਵਾਟਰ ਸਪਲਾਈ ਸਕੀਮ ਲਾਜ਼ਮੀ ਤੌਰ ਤੇ ਲਾਗੂ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਆਖਰੀ ਗੱਲ ਬਸ ਸਟੈਂਡ ਬਾਰੇ ਵੀ ਕਹਿਣਾ ਚਾਹੁੰਦਾ ਹਾਂ। ਜਿੰਨੇ ਵੀ ਬੱਸ ਸਟੈਂਡ ਹਨ, ਉਥੇ ਗਰਮੀਆਂ ਆਉਣ ਬਾਅਦ ਕਿਧਰੇ ਵੀ ਪਾਣੀ ਦਾ ਨਲਕਾ ਨਹੀਂ ਲਗਾ ਹੁੰਦਾ। ਮੈਨੂੰ ਨਹੀਂ ਪਤਾ ਕਿ ਮੇਰੇ ਬਾਕੀ ਸਾਥੀ ਬੱਸਾਂ ਵਿੱਚ ਸਫਰ ਕਰਦੇ ਹਨ ਜਾਂ ਨਹੀਂ, ਲੇਕਿਨ ਮੈਂ ਤਾਂ ਬੱਸਾਂ ਵਿਚ ਹੀ ਸਫਰ ਕਰਦਾ ਹਾਂ। ਉਥੇ ਨਲਕੇ ਦੁਕਾਨਦਾਰ ਖਰਾਬ ਕਰ ਦੇਂਦੇ ਹਨ ਤਾਂਕਿ ਉਨ੍ਹਾਂ ਤੋਂ ਲੋਕੀਂ ਸੋਡਾ ਅਤੇ ਲੱਸੀ ਆਦਿ ਲੈ ਕੇ ਪੀਣ ਅਤੇ ਉਨ੍ਹਾਂ ਦੀ ਵਿਕਰੀ ਹੋਵੇ। ਇਹ ਗੱਲ ਜ਼ਰੂਰੀ ਨਹੀਂ ਕਿ ਹਰੇਕ ਬੰਦੇ ਕੋਲ ਸੋਡਾ ਅਤੇ ਲੱਸੀ ਪੀਣ ਲਈ ਪੈਸੇ ਹੋਣ। ਇਸ ਲਈ ਸਾਰੇ ਬਸ ਸਟੈਂਡਾਂ ਤੇ ਪਾਣੀ ਦਾ ਠੀਕ ਪ੍ਰਬੰਧ ਕਰਨਾ ਚਾਹੀਦਾ ਹੈ। ਉਥੇ ਕੋਈ ਚੈਕਿੰਗ ਵੀ ਕਰਨੀ ਚਾਹੀਦੀ ਹੈ ਤਾਕਿ ਦੁਕਾਨਦਾਰਾਂ ਦੀ ਇਸ ਹਰਕਤ ਕਰਕੇ ਬਾਕੀਆਂ ਨੂੰ ਪਰੇਸ਼ਾਨੀ ਨਾ ਹੋਵੇ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਨੂਰਮਹਿਲ ਦੀ ਮਿਉਂਨਿਸਪਲ ਕਮੇਟੀ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਮੈਂ ਇਨ੍ਹਾਂ ਭੀਸ਼ਮ ਪਿਤਾਮਾਹ ਜੀ ਦੇ ਚਰਣਾਂ ਵਿਚ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਨੂਰ ਮਹਿਲ ਜਿਥੇ ਇਹ ਨੇੜੇ ਦੀ ਰਿਸ਼ਤੇਦਾਰੀ ਹੋਣ ਕਰਕੇ ਆਉਂਦੇ ਜਾਂਦੇ ਵੀ ਰਹਿੰਦੇ ਹਨ, ਪੀਣ ਦੇ ਪਾਣੀ ਦੀ ਸਪਲਾਈ ਦਾ ਬਹੁਤ ਹੀ ਭੈੜਾ ਪ੍ਰਬੰਧ ਹੈ। ਇਨ੍ਹਾਂ ਨੇ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਚਾਹੇ ਧਰਮਸ਼ਾਲਾ ਹੋਵੇ ਅਤੇ ਚਾਹੇ ਮੰਦਰ ਹੋਵੇ ਉਥੇ ਪਾਣੀ ਗੋਡੇ ਗੋਡੇ ਦਿਆਂਗੇ। ਪਰ ਮੈਂ ਕਹਿੰਦਾ ਹਾਂ ਕਿ ਸਾਨੂੰ ਏਨਾ ਪਾਣੀ ਨਹੀਂ ਚਾਹੀਦਾ। ਨੂਰਮਹਿਲ ਦੀ ਸੜਕ ਜਿਹੜੀ ਮੰਡੀ ਤੱਕ ਜਾਂਦੀ ਹੈ ਉਥੇ ਤਾਂ ਅੱਗੇ ਹੀ ਗੋਡੇ ਗੋਡੇ ਪਾਣੀ ਤੁਰਿਆ ਫਿਰਦਾ ਹੈ। ਪਰ ਪੀਣ ਵਾਲੇ ਪਾਣੀ ਦਾ ਪ੍ਰਬੰਧ ਬਹੁਤ ਹੀ ਖਰਾਬ ਹੈ। ਉਸ ਸੜਕ ਤੇ ਲੋਕੀਂ ਆਪਣੇ ਪਜਾਮੇ ਅਤੇ ਪੈਂਟਾਂ ਲਾਹ ਕੇ ਲੰਘਦੇ ਹਨ। ਮੈਂ ਇਨ੍ਹਾਂ ਦਾ ਧੰਨਵਾਦੀ ਹਾਂ ਕਿ ਜਿਹੜੀਆਂ ਇਹ ਇਥੇ ਹਿੰਮਤ ਨਾਲ ਗੱਲਾਂ ਕਹਿੰਦੇ ਹਨ, ਬੜਕਾਂ ਮਾਰਦੇ ਹਨ ਕਿ ਬਹੁਤ ਕੁਝ ਕਰ ਦਿਆਂਗੇ। ਪਰ ਮੈਂ ਕਹਿੰਦਾ ਹਾਂ ਕਿ ਇਹ ਤਾਂ ਸਿਰਫ ਗੱਲਾਂ ਵਾਲਾ ਕੜਾਹ ਹੀ ਹੋ ਗਿਆ। ਜੇ ਕੁਝ ਕਰਨਾ ਹੈ ਤਾਂ ਸੰਜੀਦਗੀ ਨਾਲ ਕਰਨ ਜਿਸਦੇ ਬਾਰੇ ਇਹ ਕਹਿ ਸਕਣ ਕਿ ਏਨਾ ਕੰਮ ਉਲੀਕਿਆ ਸੀ ਅਤੇ ਏਨਾ ਮੁਕੰਮਲ ਕਰ ਦਿੱਤਾ ਹੈ।

**ਪੰਡਿਤ ਸਰਵਣ ਰਾਮ** (ਗੜ੍ਹਸ਼ੰਕਰ) : ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਬਹੁਤ ਸਾਰੇ ਪਿੰਡ ਇਸ ਤਰ੍ਹਾਂ ਦੇ ਹਨ ਜਿਥੇ ਪਾਣੀ ਬੜਾ ਡੂੰਘਾ ਹੈ ਔਰ ਬਹੁਤ ਦੂਰ ਤੋਂ ਲਿਆਉਣਾ ਪੈਂਦਾ ਹੈ। ਕੰਡੀ ਦੇ ਇਲਾਕੇ ਜਿਹੜੇ ਹਨ, ਉਨ੍ਹਾਂ ਵਿਚ ਪਠਾਨਕੋਟ ਤੋਂ ਲੈ ਕੇ ਡੇਰਾਬਸੀ ਵੀ ਆ ਜਾਂਦਾ ਹੈ ਅਤੇ ਵਿਚ ਹੀ ਚੰਡੀਗੜ੍ਹ ਵੀ ਆ ਜਾਂਦਾ ਹੈ। ਕੰਡੀ ਦੇ ਇਲਾਕਿਆਂ ਵਿਚ ਪਾਣੀ ਦੀ ਬੜੀ ਜ਼ਰੂਰਤ ਹੈ। ਇਨ੍ਹਾਂ ਇਲਾਕਿਆਂ ਵਿਚ ਆਮ ਤੌਰ ਤੇ ਪਾਣੀ ਦੀ ਤੰਗੀ ਹੋ ਜਾਂਦੀ ਹੈ। ਹੁਣ ਚੰਡੀਗੜ੍ਹ ਵਿਚ ਅਸੀਂ ਸੈਸ਼ਨ ਦੇ ਦਿਨਾਂ ਵਿਚ ਐਮ. ਐਲ ਏ. ਹੋਸਟਲ ਵਿਚ ਵੀ ਰਹੇ ਹਾਂ। ਡਿਪਟੀ ਸਪੀਕਰ ਸਾਹਿਬ, ਉਥੇ ਵੀ ਕਈ ਵਾਰੀ ਪਾਣੀ ਬੰਦ ਹੋ ਜਾਂਦਾ ਹੈ। ਇਕ ਦਿਨ ਪੂਰਾ ਪਾਣੀ ਬੰਦ ਰਿਹਾ ਹੈ ਅਤੇ ਅਸੀਂ ਬਾਲਟੀਆਂ ਨਾਲ ਇਸ਼ਨਾਨ ਕੀਤਾ ਹੈ। ਸਾਡੇ ਜਿਹੜੇ ਕੰਡੀ ਦੇ ਇਲਾਕੇ ਹਨ ਅਤੇ ਬਠਿੰਡੇ ਦੇ ਵੀ ਇਲਾਕੇ ਹਨ, ਉਨ੍ਹਾਂ ਵਿਚ ਪਾਣੀ ਦੀ ਵੀ ਬੜੀ ਤੰਗੀ ਹੈ। 1947 ਤੋਂ ਪਹਿਲਾਂ ਪੰਜਾਬ ਵਿਚ ਲੋਕ ਛੱਪੜਾਂ ਦਾ ਪਾਣੀ ਪੀਂਦੇ ਸਨ ਔਰ ਉਹ ਪਾਣੀ ਪੀਂਦੇ ਸਨ ਜਿਹੜਾ ਬਰਸਾਤ ਦੇ ਦਿਨਾਂ ਵਿਚ ਛੱਪੜਾਂ ਵਿਚ ਜਮ੍ਹਾਂ ਹੋ ਜਾਂਦਾ ਸੀ। ਔਰ ਉਹੀ ਪਾਣੀ ਪੀਣ ਵਾਸਤੇ ਅਤੇ ਪਸ਼ੂਆਂ ਵਾਸਤੇ ਇਸਤੇਮਾਲ ਕੀਤਾ ਜਾਂਦਾ ਸੀ। ਔਰ ਕਈ ਜਿਹੜੇ ਅਮੀਰ ਘਰਾਣੇ ਹੋਣਗੇ

ਉਨ੍ਹਾਂ ਨੇ ਇਸ ਵਾਸਤੇ ਖੂਹੀਆਂ ਬਣਾਈਆਂ ਹੋਈਆਂ ਸਨ ਔਰ ਬਰਸਾਤ ਦੇ ਦਿਨਾਂ ਵਿਚ ਕੋਠਿਆਂ ਤੇ ਪਾਣੀ ਡੱਕ ਕੇ, ਟੀਨ ਪਾਏ ਹੁੰਦੇ ਸਨ। ਬਾਕੀ ਦਿਨਾਂ ਵਿੱਚ ਉਹੀ ਪਾਣੀ ਯੂਜ਼ ਕੀਤਾ ਜਾਂਦਾ ਸੀ। ਇਸ ਸਬੰਧੀ ਮੈਨੂੰ ਇਕ ਗਲ ਯਾਦ ਆ ਜਾਂਦੀ ਹੈ ਕਿ ਸਾਡੇ ਪਿੰਡ ਵਿੱਚ ਜਿਸ ਵੇਲੇ ਮੀਂਹ ਪੈਂਦਾ ਸੀ, ਤਾਂ ਲੋਕੀਂ ਘੜੇ ਚੁਕ ਚੁਕ ਕੇ ਜਿਥੇ ਕੋਈ ਟੀਨ ਹੁੰਦਾ ਸੀ, ਉਥੋਂ ਪਾਣੀ ਭਰਦੇ ਸਨ। ਸਾਡੀ ਸਰਕਾਰ ਦੀ 1947 ਤੋਂ ਬਾਅਦ ਬੜੀ ਮਿਹਰਬਾਨੀ ਹੈ ਕਿ ਇਨ੍ਹਾਂ ਨੇ ਸਾਰੇ ਪੰਜਾਬ ਨੂੰ ਵਾਟਰ ਸਪਲਾਈ ਸਕੀਮ ਦੇ ਥੱਲੇ ਲਿਆਉਣ ਦਾ ਯਤਨ ਕੀਤਾ ਹੈ। ਇਸ ਤੋਂ ਪਹਿਲਾਂ ਇਕ ਵਾਰੀ ਦੀ ਗੱਲ ਹੈ ਕਿ ਅੰਗਰੇਜ਼ ਡੀ. ਸੀ. ਜੰਕਨ ਹੁਸ਼ਿਆਰਪੁਰ ਸਾਡੇ ਪਿੰਡ ਵਿਚ ਗਿਆ। ਉਨ੍ਹਾਂ ਦਿਨਾਂ ਵਿਚ ਪਾਣੀ ਦੀ ਬੜੀ ਤੰਗੀ ਹੁੰਦੀ ਸੀ। ਇਕ ਔਰਤ ਘੜਾ ਚੁਕ ਕੇ ਪਾਣੀ ਲੈਣ 3-4 ਮੀਲ ਤੇ ਗਈ। ਉਦੋਂ ਬਰਸਾਤ ਦੇ ਦਿਨ ਸਨ। ਉਸਨੇ ਬੜੀ ਮੁਸ਼ਕਿਲ ਨਾਲ ਪਾਣੀ ਇਕੱਠਾ ਕੀਤਾ। ਔਰਤ ਪਾਣੀ ਲੈ ਕੇ ਵਾਪਸ ਆ ਰਹੀ ਸੀ ਤੇ ਰਸਤੇ ਦੇ ਵਿੱਚ ਉਸ ਔਰਤ ਦਾ ਘੜਾ ਟੁੱਟ ਗਿਆ। ਉਹ ਵਿਚਾਰੀ ਰੋਣ ਲਗ ਪਈ। ਉਧਰੋਂ ਰਸਤੇ ਤੇ ਇਲਾਕੇ ਦੇ ਅੰਗਰੇਜ ਡਿਪਟੀ ਕਮਿਸ਼ਨਰ ਆ ਰਹੇ ਸੀ ਆਪਣੇ ਘੋੜੇ ਤੇ। ਉਨ੍ਹਾਂ ਨੇ ਉਸਨੂੰ ਪੁੱਛਿਆ ਕਿ ਬੀਬੀ ਕਿਉਂ ਰੋਂਦੀ ਹੈ ਤਾਂ ਉਸ ਪਾਸ ਖੜੇ ਲੋਕਾਂ ਨੇ ਦਸਿਆ ਹੈ ਕਿ ਇਸਦਾ ਘੜਾ ਟੁੱਟ ਗਿਆ ਹੈ ਔਰ ਇਸਦਾ ਪਾਣੀ ਰੁੜ੍ਹ ਗਿਆ ਹੈ ਇਸ ਕਰਕੇ ਇਹ ਰੋਂਦੀ ਹੈ। ਡਿਪਟੀ ਸਪੀਕਰ ਸਾਹਿਬ, ਉਸ ਡੀ. ਸੀ. ਨੇ ਕਿਹਾ ਕਿ ਫਿਰ ਇਸ ਵਿਚ ਰੋਣ ਦੀ ਕਿਹੜੀ ਗੱਲ ਹੈ ਇਹ ਜਾ ਕੇ ਪਾਣੀ ਹੋਰ ਲੈ ਆਵੇ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਗੱਲ ਇਸ ਕਰਕੇ ਸੁਨਾਉਣੀ ਪਈ ਹੈ ਕਿਉਂਕਿ ਮੈਂ ਦਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿੱਚ ਪਾਣੀ ਦੀ ਕਿੰਨੀ ਤੰਗੀ ਸੀ ਜਿਸ ਵੇਲੇ ਛੱਪੜਾਂ ਦਾ ਪਾਣੀ ਪੀਂਦੇ ਸੀ ਤਾਂ ਉਸ ਨਾਲ ਕਈ ਕਿਸਮ ਦੀਆਂ ਬੀਮਾਰੀਆਂ ਲਗ ਜਾਂਦੀਆਂ ਸੀ। ਜਿਸ ਤਰ੍ਹਾਂ ਏਥੇ ਗੁਪਤਾ ਸਾਹਿਬ ਨੇ ਦੱਸਿਆ ਹੈ ਕਿ ਕੀੜੇ ਅਤੇ ਜਿਉਂਕਾਂ ਪਾਣੀ ਵਿਚ ਹੁੰਦੇ ਸਨ। ਜੇ ਤਾਂ ਕੋਈ ਕੀੜਾ ਵਗੈਰਾ ਬੰਦੇ ਦੇ ਸਰੀਰ ਵਿਚੋਂ ਪੂਰੇ ਦਾ ਪੂਰਾ ਨਿਕਲ ਗਿਆ ਤਾਂ ਤੇ ਠੀਕ ਹੈ ਨਹੀਂ ਤਾਂ ਡਿਪਟੀ ਸਪੀਕਰ ਸਾਹਿਬ, ਬੰਦਾ ਬਸ ਮਸਾਂ ਹੀ ਤੁਰਿਆ ਫਿਰਿਆ ਕਰਦਾ ਸੀ। ਕਈ ਵਾਰ ਕੀੜੇ ਵਿਚ ਟੁੱਟ ਜਾਂਦੇ ਸਨ। ਹੁਣ ਤਾਂ ਸਰਕਾਰ ਦੀ ਬੜੀ ਮੇਹਰਬਾਨੀ ਹੈ ਕਿ ਸਾਨੂੰ ਇਲਾਕੇ ਵਾਲਿਆਂ ਨੂੰ ਪਾਣੀ ਤਾਂ ਮਿਲਣ ਲਗ ਪਿਆ ਹੈ। ਡਿਪਟੀ ਸਪੀਕਰ ਸਾਹਿਬ, 1936 ਵਿਚ ਲਾਲਾ ਲਾਜਪਤ ਰਾਏ ਵਾਟਰ ਸਪਲਾਈ ਸਕੀਮ ਆਈ। ਉਸ ਸਕੀਮ ਅਧੀਨ ਸਾਡੇ 44 ਪਿੰਡਾਂ ਨੂੰ ਪਹਿਲਾਂ ਅੰਗਰੇਜ਼ ਨੇ ਸਰਵੇ ਕਰਕੇ ਪਾਣੀ ਦੇਣ ਦਾ ਯਤਨ ਕੀਤਾ ਪਰ ਬਦਕਿਸਮਤੀ ਨਾਲ ਉਹ ਸਕੀਮ ਕਿਸੇ ਕਾਰਨ ਸਿਰੇ ਨਾ ਚੜ੍ਹ ਸਕੀ ਪਰ ਖੁਸ਼ ਕਿਸਮਤੀ ਦੀ ਗੱਲ ਇਹ ਹੈ ਕਿ 1947 ਵਿਚ ਜਿਸ ਵੇਲੇ ਦੇਸ਼ ਅਜਾਦ ਹੋਇਆ ਤਾਂ ਸਾਡੀ ਕਾਂਗਰਸ ਸਰਕਾਰ ਨੇ ਯਤਨ ਕੀਤਾ। ਇਸ ਨਾਲ 1949 ਵਿਚ ਵਾਟਰ ਸਪਲਾਈ ਸਕੀਮ ਜਿਹੜੀ ਲਾਲਾ ਲਾਜਪਤ ਰਾਏ ਸਕੀਮ ਸੀ ਉਹ ਸ਼ੁਰੂ ਹੋਈ ਔਰ ਸਾਡੇ 44 ਪਿੰਡਾਂ ਨੂੰ ਪਾਣੀ ਮਿਲ ਗਿਆ ਪਰ ਫਿਰ 1966 ਵਿਚ ਜਿਸ ਵੇਲੇ ਹਰਿਆਣਾ ਪੰਜਾਬ ਬਣਿਆ ਉਹ ਜਿਹੜੀ ਸਕੀਮ ਸੀ ਉਹ ਹਿਮਾਚਲ ਵਿਚ ਚਲੀ ਗਈ ਔਰ ਅਸੀਂ ਫਿਰ ਰਹਿ ਗਏ ਫਿਰ ਸਰਕਾਰ ਨੇ ਹਰੀਪੁਰ ਵਾਟਰ ਸਕੀਮ ਚਲਾਈ। ਇਹ ਪੰਜਾਬ ਵਿਚ ਸਭ ਤੋਂ ਵੱਡੀ ਵਾਟਰ ਸਪਲਾਈ ਸਕੀਮ ਸੀ ਜਿਸ ਵਿਚ ਮਾਸਟਰ ਦਲੀਪ ਚੰਦ ਦੇ ਪਿੰਡਾਂ ਨੂੰ ਵੀ ਪਾਣੀ ਦਿੱਤਾ ਗਿਆ ਇਸ ਸਕੀਮ ਨਾਲ ਸਾਡੇ ਪਿੰਡਾਂ ਨੂੰ ਵੀ ਪਾਣੀ ਮਿਲਣ ਲੱਗਾ। ਡਿਪਟੀ ਸਪੀਕਰ ਸਾਹਿਬ ਪੰਜਾਬ ਵਿਚ ਪਿੰਡਾਂ ਨੂੰ ਪਾਣੀ ਦੇਣ ਵਾਸਤੇ ਇਹ ਅੱਛੀ ਸਕੀਮ ਸੀ ਔਰ ਇਸ ਅਧੀਨ ਬਹੁਤ ਪਿੰਡਾਂ ਨੂੰ ਪਾਣੀ ਸਪਲਾਈ ਕੀਤਾ ਗਿਆ ਸੀ। ਲੇਕਿਨ ਹਾਲੇ ਤਕ ਵੀ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਪਿੰਡਾਂ ਵਿਚ ਪਾਣੀ ਦੀ ਤੰਗੀ ਹੈ ਔਰ ਇਹ ਕਈ ਵਾਰ ਆਉਂਦੀ ਰਹਿੰਦੀ ਹੈ ਖਾਸ ਕਰਕੇ ਪਿੰਡਾਂ ਦੇ ਵਿੱਚ ਮੈਂ ਮਨਿਸਟਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਾਣੀ ਰਾਤ ਨੂੰ ਦੇਂਦੇ

[ਪੰਡਿਤ ਸਰਵਣ ਰਾਮ]

ਹਨ ਇਨ੍ਹਾਂ ਦੇ ਮਹਿਕਮੇ ਵਾਲੇ। ਦਿਨ ਵੇਲੇ ਪਾਣੀ ਨਹੀਂ ਮਿਲ ਰਿਹਾ। ਅੱਗੇ ਗਰਮੀਆਂ ਆ ਰਹੀਆਂ ਹਨ। ਰਾਤ ਨੂੰ ਸੱਪਾਂ ਆਦਿ ਵਗੈਰਾ ਦਾ ਵੀ ਬੜਾ ਡਰ ਰਹਿੰਦਾ ਹੈ। ਸਾਰੀ ਸਾਰੀ ਰਾਤ ਔਰਤਾਂ ਪਾਣੀ ਭਰਦੀਆਂ ਫਿਰਨਗੀਆਂ, ਇਸ ਲਈ ਕੋਈ ਨਾ ਕੋਈ ਜ਼ਰੂਰ ਪ੍ਰਬੰਧ ਹੋ ਜਾਣਾ ਚਾਹੀਦਾ ਹੈ। ਸਰਦੀਆਂ ਵਿੱਚ ਤਾਂ ਗੁਜ਼ਾਰਾ ਹੋ ਜਾਂਦਾ ਹੈ ਲੇਕਿਨ ਗਰਮੀਆਂ ਵਿੱਚ ਪਾਣੀ ਬਗੈਰ ਬਹੁਤ ਮੁਸ਼ਕਲ ਪੇਸ਼ ਆਉਂਦੀ ਹੈ। ਇਸ ਕਰਕੇ ਮੈਂ ਬੇਨਤੀ ਕਰਾਂਗਾ ਕਿ ਕੇ.ਪੀ. ਸਾਹਿਬ ਮਹਿਕਮੇ ਦੀ ਇਸ ਰਮਜ਼ ਨੂੰ ਬਦਲਣ ਦਾ ਯਤਨ ਕਰੋ। ਇਹ ਠੀਕ ਹੈ ਕਿ ਕੇ.ਪੀ. ਸਾਹਿਬ ਨੇ ਆ ਕੇ ਮਹਿਕਮੇ ਦੇ ਵਿੱਚ ਕਾਫੀ ਸੁਧਾਰ ਲਿਆਂਦਾ ਹੈ ਪਰ ਜਿਸ ਤਰ੍ਹਾਂ ਮੇਰੇ ਸਾਥੀ ਨੇ ਇਹ ਗੱਲ ਕਹੀ ਹੈ ਕਿ ਉਥੇ ਸੱਭ ਕੁਝ ਪ੍ਰਬੰਧ ਠੀਕ ਹੋ ਗਏ ਹਨ, ਇਹ ਗੱਲ ਗਲਤ ਹੈ ਪਹਿਲੀ ਗੱਲ ਤਾਂ ਇਹ ਹੈ ਕਿ ਇਨ੍ਹਾਂ ਦੀ ਇੱਕੋ ਇੱਕ ਮੋਟਰ ਹੈ ਵਾਟਰ ਵਰਕਸ ਤੇ। ਜਦੋਂ ਇਹ ਮੋਟਰ ਵੀ ਖਰਾਬ ਹੋ ਜਾਵੇ ਤਾਂ ਇਨ੍ਹਾਂ ਕੋਲ ਕੋਈ ਪਰਬੰਧ ਨਹੀਂ ਹੁੰਦਾ। ਦੂਸਰੀ ਗੱਲ ਇਹ ਹੈ ਕਿ ਜਦੋਂ ਬਿਜਲੀ ਚਲੀ ਜਾਵੇ ਤਾਂ ਫਿਰ ਇਹ ਕੋਈ ਹੱਲ ਨਹੀਂ ਕਰ ਸਕਦੇ। ਪਿਛਲੇ ਸਾਲ ਵੀ ਅਸੀਂ ਮੰਗ ਕੀਤੀ ਸੀ ਕਿ ਜਿੰਨੇ ਵੀ ਪੰਜਾਬ ਦੇ ਵਾਟਰ ਵਰਕਸ ਹਨ ਉਨ੍ਹਾਂ ਤੇ ਜੈਨਰੇਟਰਾਂ ਦਾ ਜ਼ਰੂਰ ਇੰਤਜ਼ਾਮ ਕੀਤਾ ਜਾਵੇ ਖਾਸ ਕਰਕੇ, ਤਾਂ ਕਿ ਲੋਕਾਂ ਨੂੰ ਪਾਣੀ ਦੀ ਤੰਗੀ ਨਾ ਆਵੇ। ਲੇਕਿਨ ਹਾਲੇ ਤੱਕ ਮੈਂ ਸਮਝਦਾ ਹਾਂ ਕਿ ਇਸ ਪਾਸੇ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ। ਸੋ ਮੈਂ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਪਿੰਡਾਂ ਵਿੱਚ ਪਾਣੀ ਦੀ ਹਾਲੇ ਵੀ ਕਾਫੀ ਮੁਸ਼ਕਲ ਹੈ। ਪਾਣੀ ਦੇ ਬਗੈਰ ਫਸਲ ਤਾਂ ਕੁਝ ਦਿਨ ਕੱਟ ਜਾਵੇਗੀ ਪਰ ਜੇ ਲੋਕਾਂ ਨੂੰ ਇਕ ਦਿਨ ਵੀ ਪਾਣੀ ਨਾ ਮਿਲ ਸਕਿਆ ਤਾਂ ਬਹੁਤ ਪਰੇਸ਼ਾਨੀ ਹੁੰਦੀ ਹੈ। ਜਿਸ ਤਰ੍ਹਾਂ ਮੇਰੇ ਸਾਥੀ ਨੇ ਹੁਣੇ ਦੱਸਿਆ ਹੈ ਕਿ ਪਾਣੀ, ਹਵਾ ਔਰ ਅੱਗ ਦੇ ਬਗੈਰ ਇੱਕ ਦਿਨ ਵੀ ਗੁਜ਼ਾਰਾ ਨਹੀਂ ਚਲ ਸਕਦਾ। ਇਨਸਾਨੀ ਜ਼ਿੰਦਗੀ ਉਹ ਨਹੀਂ ਰਹਿੰਦੀ। ਇਸ ਲਈ ਇਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ ਔਰ ਪਾਣੀ ਦਾ ਇੰਤਜ਼ਾਮ ਜ਼ਰੂਰ ਕਰਨਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਵਾਟਰ ਸਪਲਾਈ ਵਿੱਚ ਹਾਲੇ ਵੀ ਬਹੁਤ ਸਾਰੀਆਂ ਖਾਮੀਆਂ ਹਨ ਜਿਸ ਤਰ੍ਹਾਂ ਕਿ ਇਨ੍ਹਾਂ ਦੇ ਜਿਹੜੇ ਮੁਲਾਜ਼ਮ ਹਨ, ਉਨ੍ਹਾਂ ਵਿੱਚੋਂ ਬਹੁਤ ਸਾਰੇ ਡੇਲੀ ਵੇਜਿਜ਼ ਤੇ ਰੱਖੇ ਹੋਏ ਹਨ ਜਿਨ੍ਹਾਂ ਨੂੰ ਕੇ.ਪੀ. ਸਾਹਿਬ, ਸਿਰਫ 14 ਜਾਂ 15 ਰੁਪਏ ਹੀ ਦਿੱਤੇ ਜਾਂਦੇ ਹਨ। ਇਸ ਤੋਂ ਇਲਾਵਾ ਕੇ.ਪੀ. ਸਾਹਿਬ ਜਿਹੜੇ ਲਾਈਨਮੈਨ ਹਨ, ਉਨ੍ਹਾਂ ਨੂੰ 9 ਜਾਂ 10 ਰੁਪਏ ਹੀ ਦਿੱਤੇ ਜਾ ਰਹੇ ਹਨ। ਉਹ ਵੀ ਦੇਖ ਲੈਣਾ। ਜੇ ਕੋਈ ਲਾਈਨ ਫਟੀ ਹੈ ਤਾਂ ਉਥੇ ਕੋਈ ਜਾਕੇ ਵੇਖਦਾ ਨਹੀਂ ਪਿੰਡਾਂ ਦੇ ਵਿੱਚ ਨਲਕੇ ਖੁਲ੍ਹੇ ਪਏ ਹਨ। ਇਨ੍ਹਾਂ ਦੇ ਜਿਹੜੇ ਲਾਈਨ ਮੈਨ ਹਨ, ਉਹ ਬਿਲਕੁਲ ਵੀ ਜਾ ਕੇ ਨਹੀਂ ਦੇਖਦੇ ਅਤੇ ਨਾਲ ਹੀ ਇਹ ਵੀ ਹੈ ਕਿ ਜਿਹੜਾ ਮਸਟਰ ਰੋਲ ਹੈ ਉਹ ਠੀਕ ਨਹੀਂ ਹੁੰਦਾ। ਇਸ ਪਾਸੇ ਵੀ ਜ਼ਿਆਦਾ ਧਿਆਨ ਦੇਣ ਦੀ ਲੋੜ ਹੈ ਔਰ ਚੈਕ ਅੱਪ ਕਰਨ ਦੀ ਲੋੜ ਹੈ। ਮੈਂ ਕੇ.ਪੀ. ਸਾਹਿਬ ਕੱਲ੍ਹ ਵੀ ਆਖਿਆ ਸੀ ਕਿ ਸਾਡੇ ਜੇਜੋਂ ਕਸਬਾ ਹੈ ਔਰ ਇਸ ਦੇ ਨੇੜੇ ਤੇੜੇ 6/7 ਮੀਲ ਤੇ ਕੋਈ ਵੀ ਪਾਣੀ ਦਾ ਪਰਬੰਧ ਨਹੀਂ। ਸਿਆਲਾਂ ਦੇ ਦਿਨਾਂ ਵਿਚ ਤਾਂ ਪਹਾੜੀ ਦੇ ਵਿਚੋਂ ਖੂਹੀਆਂ ਵਿੱਚੋਂ ਪਾਣੀ ਥੋੜ੍ਹਾ ਥੋੜ੍ਹਾ ਨਿਕਲ ਆਉਂਦਾ ਹੈ ਲੇਕਿਨ ਗਰਮੀਆਂ ਦੇ ਵਿੱਚ ਤਾਂ ਉਹ ਖੂਹੀਆਂ ਵੀ ਸੁੱਕ ਜਾਂਦੀਆਂ ਹਨ ਔਰ ਉਥੇ ਗੌਰਮਿੰਟ ਨੇ 2/3 ਸਾਲ ਪਹਿਲਾਂ ਦੋ ਵਾਟਰ ਵਰਕਸ ਮਨਜ਼ੂਰ ਕੀਤੇ ਸਨ। ਪਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਕ ਵਾਟਰ ਵਰਕਸ ਚਾਲੂ ਕਰਕੇ ਕੰਮ ਸ਼ੁਰੂ ਕੀਤਾ ਔਰ ਉਸਦੀ ਕਪੈਸਿਟੀ ਵੀ ਜਿਹੜੀ ਹੈ ਉਹ ਇਸ ਵੇਲੇ 700/800 ਗੈਲਨ ਦੇ ਕਰੀਬ ਆ ਚੁੱਕੀ ਹੈ। ਇਹ ਕਾਫੀ ਘੱਟ ਗਈ ਹੈ। ਜੇ ਗਰਮੀਆਂ ਵਿੱਚ ਦੂਸਰੇ ਟਿਊਬਵੈਲ ਚਲਾਉਣ ਦਾ ਇੰਤਜ਼ਾਮ ਨਾ ਕੀਤਾ ਗਿਆ ਤਾਂ ਜਿਹੜਾ ਪਹਿਲਾ ਟਿਊਬਵੈਲ ਖਰਾਬ ਹੈ ਉਸ ਨੂੰ ਠੀਕ ਕਰਨ ਦਾ ਕੋਈ ਬੰਦੋਬਸਤ ਨਾ ਕੀਤਾ ਗਿਆ ਤਾਂ 10/20 ਪਿੰਡਾਂ ਦੇ ਵਿੱਚ ਪਾਣੀ ਦੀ ਆਫਤ ਆ ਜਾਵੇਗੀ। ਜਿਸ ਤਰ੍ਹਾਂ ਪਿਛਲੇ

ਦਿਨਾਂ ਦੇ ਵਿੱਚ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਜਿਸ ਵੇਲੇ ਆਈ ਉਨ੍ਹਾਂ ਦਿਨਾਂ ਵਿੱਚ ਮੇਰੇ ਆਪਣੇ ਪਿੰਡ ਵਿੱਚ ਪਾਣੀ ਦੀ ਤੰਗੀ ਸੀ ਔਰ ਗਰਮੀਆਂ ਦੇ ਵਿੱਚ ਹਾਹਾਕਾਰ ਮੱਚ ਗਈ। ਉਪਰੋਂ ਗਰਮੀ ਦਾ ਮੌਸਮ ਆ ਗਿਆ ਪਰ ਬਦਕਿਸਮਤੀ ਨਾਲ ਉਹ ਪਰਬੰਧ ਨਹੀਂ ਹੋ ਸਕਿਆ ਲੇਕਿਨ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਜਿਸ ਵੇਲੇ ਪਾਣੀ ਦੀ ਤੰਗੀ ਆਈ ਤਾਂ ਮੈਂ ਖ਼ੁਸ਼ੀ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਦਿਨਾਂ ਵਿਚ ਟੈਂਕਰਾਂ ਨਾਲ ਉਨ੍ਹਾਂ ਪਿੰਡਾਂ ਵਿੱਚ ਪਾਣੀ ਸਪਲਾਈ ਕੀਤਾ। ਡਿਪਟੀ ਸਪੀਕਰ ਸਾਹਿਬ, ਇਹ ਹਿੰਦੁਸਤਾਨ ਵਿੱਚ ਇੱਕ ਮਸਾਲ ਹੈ ਕਿ ਪੰਜਾਬ ਦੀ ਸਰਕਾਰ ਨੇ ਸਰਦਾਰ ਦਰਬਾਰਾ ਸਿੰਘ ਜੀ ਦੀ ਸਰਕਾਰ ਨੇ ਜਿੱਥੇ ਪਾਣੀ ਨਹੀਂ ਸੀ ਉਥੇ ਟੈਂਕਰਾਂ ਰਾਹੀਂ ਪਾਣੀ ਪਹੁੰਚਾਉਣ ਦਾ ਇੰਤਜ਼ਾਮ ਕੀਤਾ। ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਹਾਲੇ ਤੱਕ ਵੀ ਜਿਹੜਾ ਸਾਡਾ ਜੇਜੋਂ ਦੁਆਬਾ ਰੇਲਵੇ ਸਟੇਸ਼ਨ ਹੈ ਤੋਂ ਪਾਣੀ ਜਾਂਦਾ ਹੈ ਗੱਡੀ ਦੇ ਵਿੱਚ, ਸਟੇਸ਼ਨ ਦੇ ਨਾਲ ਪਾਣੀ ਦਾ ਕੋਈ ਪਰਬੰਧ ਨਹੀਂ। ਜਿਹੜੀ ਰੋਜ਼ ਰੇਲ ਗੱਡੀ ਜਾਂਦੀ ਹੈ ਉਸ ਦੇ ਵਿੱਚ ਪਾਣੀ ਦਾ ਇੱਕ ਡੱਬਾ ਭਰਿਆ ਹੋਇਆ ਜਾਂਦਾ ਹੈ ਤਾਂ ਜਾ ਕੇ ਉਸ ਨਾਲ ਪਿੰਡਾਂ ਦੀ ਆਬਾਦੀ ਨੂੰ ਪਾਣੀ ਮਿਲਦਾ ਹੈ। ਹਾਲੇ ਤੱਕ ਵੀ ਪਾਣੀ ਦੀ ਇੰਨੀ ਤੰਗੀ ਮਹਿਸੂਸ ਕੀਤੀ ਜਾ ਰਹੀ ਹੈ। ਕੇ.ਪੀ. ਸਾਹਿਬ ਨੇ ਪਹਿਲਾਂ ਕਿਹਾ ਹੈ ਕਿ ਅਸੀਂ ਜੇਜੋਂ ਦਾ ਵਾਟਰ ਵਰਕਸ ਛੇਤੀ ਬਣਾ ਦਿਆਂਗੇ। ਮੈਂ ਫਿਰ ਵੀ ਅਰਜ਼ ਕਰਾਂਗਾ, ਡਿਪਟੀ ਸਪੀਕਰ ਸਾਹਿਬ, ਕਿ ਜੇ ਇਹ ਛੇਤੀ ਬਣ ਜਾਵੇ ਤਾਂ ਹੀ ਠੀਕ ਹੈ ਨਹੀਂ ਤਾਂ ਪਾਣੀ ਦੀ ਤੰਗੀ ਕਾਫੀ ਪਿੰਡਾਂ ਨੂੰ ਅੱਗੇ ਵਾਸਤੇ ਵੀ ਬਣੀ ਹੀ ਰਹੇਗੀ। ਜਿੱਥੋਂ ਤੱਕ ਪੰਜਾਬ ਦਾ ਤੁਅੱਲਕ ਹੈ ਕੇ.ਪੀ. ਸਾਹਿਬ ਨੇ ਕਈ ਪਿੰਡਾਂ ਦੇ ਵਿੱਚ ਪਾਣੀ ਦੀਆਂ ਵੱਡੀਆਂ ਵੱਡੀਆਂ ਟੈਂਕੀਆਂ ਬਣਵਾ ਕੇ ਦਿੱਤੀਆਂ ਹਨ। ਇੱਕ ਸਾਡੇ ਨੇੜੇ ਵੀ ਪਾਣੀ ਦੀ ਟੈਂਕੀ ਬਣੀ ਹੋਈ ਹੈ ਲੇਕਿਨ ਉਹ ਬੜੀ ਵਿੰਗੀ ਟੇਢੀ ਟੈਂਕੀ ਬਣ ਗਈ ਹੈ ਉਸ ਵਿੱਚ ਪਾਣੀ ਭਰਦਾ ਹੀ ਨਹੀਂ। ਇਸ ਨੂੰ ਬਣੀ ਨੂੰ ਛੇ ਸਾਲ ਹੋ ਗਏ ਹਨ ਪਰ ਉਸ ਵਿੱਚ ਪਾਣੀ ਬਿਲਕੁਲ ਖੜ੍ਹਾ ਨਹੀਂ ਹੁੰਦਾ। ਇਸ ਤੇ ਲੱਖਾਂ ਰੁਪਏ ਖਰਚ ਹੋਏ ਹੋਣਗੇ ਪਰ ਅੱਜ ਤੱਕ ਇਹ ਫੈਸਲਾ ਨਹੀਂ ਹੋ ਸਕਿਆ ਕਿ ਇਸ ਦਾ ਜ਼ਿੰਮੇਵਾਰ ਕੌਣ ਹੈ। ਇਹ ਪਤਾ ਨਹੀਂ ਕਿਉਂ ਇਸਦਾ ਫੈਸਲਾ ਨਹੀਂ ਕੀਤਾ ਜਾ ਸਕਿਆ ਕਿ ਪਾਣੀ ਕਿਉਂ ਨਹੀਂ ਆਉਂਦਾ। ਇਸ ਟੈਂਕੀ ਵਿੱਚ ਕਈ ਕਿਸਮ ਦੀਆਂ ਤਰੁੱਟੀਆਂ ਹਨ ਜਿਹੜੀਆਂ ਕਿ ਦੂਰ ਕਰਨ ਵਾਲੀਆਂ ਹਨ। ਇਸ ਤਰ੍ਹਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਵਿਚ, ਮੇਰੇ ਆਪਣੇ ਇਲਾਕੇ ਵਿਚ, ਪਾਈਪਲਾਈਨਜ਼ 1947 ਤੋਂ ਪਹਿਲਾਂ ਦੀਆਂ ਵਿਛੀਆਂ ਹੋਈਆਂ ਹਨ ਅਤੇ ਪਾਣੀ ਊਨੇ ਦੀ ਤਰਫੋਂ ਆਉਂਦਾ ਸੀ। ਹੁਣ ਪਾਣੀ ਨੂਰਪੁਰ ਵਾਲੇ ਪਾਸੇ ਤੋਂ ਆਉਂਦਾ ਹੈ। ਅੱਗੇ ਉਧਰੋਂ ਆਉਂਦਾ ਸੀ ਅਤੇ ਹੁਣ ਇਧਰੋਂ ਜਾਣ ਲਗ ਪਿਆ ਹੈ। 1947 ਤੋਂ ਬਾਅਦ ਆਬਾਦੀ ਬਹੁਤ ਵੱਧ ਚੁੱਕੀ ਹੈ ਪਰ ਨਾਲੀਆਂ 1947 ਤੋਂ ਪਹਿਲਾਂ ਵਾਲੀ ਆਬਾਦੀ ਦੇ ਮੁਤਾਬਿਕ ਹੀ ਵਿਛੀਆਂ ਹੋਈਆਂ ਹਨ। ਇਹ ਪਾਈਪ ਲਾਈਨਜ਼ ਹੁਣ ਦੀ ਆਬਾਦੀ ਦੇ ਲਿਹਾਜ਼ ਨਾਲ ਬਦਲ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ। ਦੋ ਤਿੰਨ ਸਾਲਾਂ ਤੋਂ ਇਸ ਬਾਰੇ ਐਸਟੀਮੇਟਸ ਵੀ ਬਣਾਏ ਗਏ ਸਨ ਅਤੇ ਮਹਿਕਮੇ ਵਾਲਿਆਂ ਨੇ ਇਹ ਐਸਟੀਮੇਟਸ ਬਣਾਕੇ ਅੱਗੇ ਭੇਜ ਦਿੱਤੇ ਸਨ। ਪਿਛਲੇ ਸਾਲ ਇਹ ਕਿਹਾ ਗਿਆ ਸੀ ਕਿ ਇਹ ਪੈਸੇ ਮਨਜ਼ੂਰ ਕਰ ਦਿੱਤੇ ਜਾਣਗੇ ਔਰ ਪਾਈਪ ਲਾਈਨਜ਼ ਛੇਤੀ ਤੋਂ ਛੇਤੀ ਬਦਲ ਦਿੱਤੀਆਂ ਜਾਣਗੀਆਂ। ਮਗਰ ਉਹ ਚੀਜ਼ ਹਾਲੇ ਤਕ ਨਹੀਂ ਹੋ ਸਕੀ ਹੈ। ਫਿਰ ਮੈਂ ਇਸ ਬਾਰੇ ਚੀਫ ਮਨਿਸਟਰ ਸਾਹਿਬ ਨੂੰ ਲਿਖ ਕੇ ਦਿੱਤਾ ਸੀ ਔਰ ਉਨ੍ਹਾਂ ਨੇ ਵੀ ਲਿਖ ਕੇ ਐਫ.ਐਮ. ਸਾਹਿਬ ਨੂੰ ਭੇਜ ਦਿੱਤਾ ਸੀ ਕਿ ਇਸ ਬਾਰੇ ਰੁਪਏ ਦਾ ਪਰਬੰਧ ਕਰੋ। ਐਫ.ਐਮ. ਸਾਹਿਬ ਨੇ ਮੀਟਿੰਗ ਕੀਤੀ ਸੀ ਅਤੇ ਫੈਸਲਾਂ ਕੀਤਾ ਗਿਆ ਸੀ ਕਿ ਇਹ ਨਾਲਾਂ ਜਲਦੀ ਤੋਂ ਜਲਦੀ ਬਦਲ ਦਿੱਤੀਆਂ ਜਾਣਗੀਆਂ। ਮਗਰ ਉਸ ਗਲ ਨੂੰ ਵੀ 7-8 ਮਹੀਨੇ ਹੋ ਗਏ ਹਨ। ਉਨ੍ਹਾਂ ਨੇ ਕਿਹਾ ਕਿ ਨਾਲਾਂ ਬਦਲ ਦਿੱਤੀਆਂ ਗਈਆਂ ਹਨ, ਪਰ

[ਪੰਡਿਤ ਸਰਵਣ ਰਾਮ]

ਉਹ ਨਾਲਾਂ ਬਦਲੀਆਂ ਨਹੀਂ ਗਈਆਂ। ਉਪਰੋਂ ਗਰਮੀਆਂ ਦਾ ਮੌਸਮ ਆ ਰਿਹਾ ਹੈ ਅਤੇ ਲੋਕਾਂ ਨੂੰ ਕਾਫੀ ਮੁਸ਼ਕਲ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਗੜ੍ਹਸ਼ੰਕਰ ਬਲਾਕ ਵਿਚ ਪਿਲਖਿਲੀਵਾਲ ਅਤੇ ਗਲੇਵਾਲ ਪਿੰਡਾਂ ਵਿਚ ਪਾਈਪ ਲਾਈਨਜ਼ ਜ਼ਰੂਰ ਬਦਲ ਦੇਣੀਆਂ ਚਾਹੀਦੀਆਂ ਹਨ। ਪਿੰਡ ਟਿਬੀਆਂ ਵਿਚ ਗੁੱਜਰ ਰਹਿੰਦੇ ਹਨ, ਇਥੇ ਨਲਕਿਆਂ ਦੀ ਬਹੁਤ ਕਮੀ ਹੈ। ਪਿੰਡਾਂ ਦੀ ਆਬਾਦੀ ਵਧ ਗਈ ਹੈ ਇਸ ਲਈ ਇਨ੍ਹਾਂ ਪਿੰਡਾਂ ਵਿਚ ਨਲਕੇ ਹੋਰ ਲਗਾਉਣੇ ਚਾਹੀਦੇ ਹਨ। ਆਬਾਦੀ ਤਿੰਨ ਗੁਣਾ ਹੋ ਗਈ ਹੈ। ਇਸ ਤੋਂ ਇਲਾਵਾ, ਮੈਂ ਸਮਝਦਾ ਹਾਂ ਕਿ ਸਰਕਾਰ ਨੇ ਪਿਛਲੇ ਸਾਲ ਇਲਾਨ ਕੀਤਾ ਸੀ ਕਿ ਪ੍ਰਾਇਮਰੀ ਸਕੂਲ ਨੂੰ ਇਕ ਨਲਕਾ ਦਿੱਤਾ ਜਾਵੇਗਾ, ਮਿਡਲ ਸਕੂਲ ਨੂੰ 2 ਨਲਕੇ ਦਿੱਤੇ ਜਾਣਗੇ ਅਤੇ ਹਾਈ ਸਕੂਲ ਨੂੰ ਜ਼ਰੂਰਤ ਹੋਈ ਤਾਂ ਤਿੰਨ ਨਲਕੇ ਵੀ ਦੇਣੇ ਚਾਹੀਦੇ ਹਨ। ਮਗਰ ਇਸ ਤੇ ਵੀ ਮੁਕੰਮਲ ਤੌਰ ਤੇ ਅਮਲ ਨਹੀਂ ਹੋ ਸਕਿਆ। ਹਾਲੇ ਵੀ ਬਹੁਤ ਸਾਰੇ ਅਜਿਹੇ ਪਰਾਇਮਰੀ ਸਕੂਲ, ਮਿਡਲ ਸਕੂਲ ਅਤੇ ਹਾਈ ਸਕੂਲ ਹਨ ਜਿਥੇ ਲੋੜ ਮੁਤਾਬਿਕ ਨਲਕੇ ਨਹੀਂ ਲਗਾਏ ਗਏ ਹਨ। ਇਹ ਇਲਾਨ ਪੂਰਾ ਨਹੀਂ ਹੋਇਆ ਜਿਸ ਨਾਲ ਦੁੱਖ ਹੋਇਆ ਹੈ। ਜਿਥੋਂ ਤਕ ਧਾਰਮਿਕ ਸਥਾਨਾਂ ਦਾ ਤੁਅੱਲਕ ਹੈ, ਇਥੇ ਵੀ ਨਲਕੇ ਦੇਣੇ ਚਾਹੀਦੇ ਹਨ। ਜਿਨ੍ਹਾਂ ਪਿੰਡਾਂ ਵਿਚ ਪਾਣੀ ਬੜਾ ਦੂਰ ਹੈ, ਡੂੰਘਾ ਹੈ ਅਤੇ ਨਲਕੇ ਨਹੀਂ ਲਗ ਸਕਦੇ ਉਥੇ ਪਾਣੀ ਕਢਣ ਵਾਸਤੇ ਖੂਹ ਨਹੀਂ ਲਗ ਸਕਦੇ, ਉਥੇ ਵਾਸਤੇ ਵੀ ਪਾਣੀ ਦਾ ਪਰਬੰਧ ਕਰਨਾ ਚਾਹੀਦਾ ਹੈ। ਧਾਰਮਿਕ ਸਥਾਨਾਂ ਵਾਸਤੇ ਨਲਕੇ ਜ਼ਰੂਰ ਦੇਣੇ ਚਾਹੀਦੇ ਹਨ।

ਇਸ ਤੋਂ ਇਲਾਵਾ ਮੈਂ ਸਮਝਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਮੈਂ ਕਾਮਰੇਡ ਦੀ ਇਸ ਗਲ ਦੀ ਤਾਈਦ ਕਰਦਾ ਹਾਂ ਕਿ ਕੰਡੀ ਏਰੀਆ, ਔਰ ਬੇਟ ਏਰੀਆ ਵਿਚ ਨਲਕਿਆਂ ਬਾਰੇ ਸਹੂਲਤ ਦੇਣੀ ਚਾਹੀਦੀ ਹੈ। ਇਹ ਇਨਸਾਨੀ ਜ਼ਿੰਦਗੀ ਵਾਸਤੇ ਜ਼ਰੂਰੀ ਚੀਜ਼ ਹੈ। ਇਸ ਤੋਂ ਬਿਨਾਂ ਗੁਜ਼ਾਰਾ ਨਹੀਂ ਹੋ ਸਕਦਾ।ਕਾਮਰੇਡ ਸਾਹਿਬ ਦੀ ਅਤੇ ਚੀਮਾ ਸਾਹਿਬ ਦੀ ਇਹ ਮੰਗ ਜਾਇਜ਼ ਹੈ ਅਤੇ ਉਨ੍ਹਾਂ ਇਲਾਕਿਆਂ ਵਿਚ ਪਾਣੀ ਮਿਲਣਾ ਚਾਹੀਦਾ ਹੈ। ਜਿਥੋਂ ਤਕ ਪ੍ਰਾਈਵੇਟ ਕੁਨੈਕਸ਼ਨਾਂ ਦਾ ਤੁਅੱਲਕ ਹੈ ਇਹ ਦੇਣੇ ਚਾਹੀਦੇ ਹਨ ਔਰ ਉਸ ਲਈ ਕਰਾਇਆ ਵਸੂਲਣਾ ਚਾਹੀਦਾ ਹੈ। ਪ੍ਰਾਈਵੇਟ ਕੁਨੈਕਸ਼ਨਜ਼ ਦੇਣ ਨਾਲ ਸਰਕਾਰ ਨੂੰ ਆਮਦਨੀ ਹੋ ਸਕਦੀ ਹੈ। ਜਿੱਥੋਂ ਤਕ ਸਟਾਫ ਦਾ ਤੁਅੱਲਕ ਹੈ, ਇਹ ਠੀਕ ਹੈ ਮਹਿਕਮੇ ਨੇ ਐਸ.ਡੀ.ਓ., ਐਕਸ. ਈ.ਐਨ. ਅਤੇ ਐਸ.ਈ. ਵਗੈਰਾ ਲਗਾਏ ਹੋਏ ਹਨ, ਪਰ ਉਨ੍ਹਾਂ ਕੋਲ ਆਵਾਜਾਈ ਲਈ ਸਾਧਨਾਂ ਦੀ ਤੰਗੀ ਹੈ। ਦੋ ਤਿੰਨ ਐਸ.ਡੀ.ਓ. ਕੋਲ ਇੱਕ ਜੀਪ ਹੁੰਦੀ ਹੈ। ਇਸ ਲਈ ਅਗਰ ਇਕੱਲੇ ਇਕੱਲੇ ਨੂੰ ਜੀਪ ਮਿਲ ਜਾਏ ਤਾਂ ਇਹ ਪਿੰਡਾਂ ਵਿਚ ਜਾਕੇ ਜੋ ਲੋਕਾਂ ਨੂੰ ਤਕਲੀਫਾਂ ਪੇਸ਼ ਆ ਰਹੀਆਂ ਹਨ ਉਹ ਦੇਖ ਸਕਦੇ ਹਨ। ਡਿਪਟੀ ਸਪੀਕਰ ਸਾਹਿਬ, ਮੇਰੇ ਹਲਕੇ ਬਾਰਾਪੁਰ ਵਿਚ ਇਕੱਲੇ ਪਿੰਡ ਵਾਸਤੇ ਵਾਟਰ ਵਰਕਸ ਹੈ। ਇਥੇ ਦੋ ਆਬਾਦੀਆਂ ਹੋਰ ਹਨ ਕੋਟ ਮਹਿਰਾ ਆਦਿ। ਇਨ੍ਹਾਂ ਨੂੰ ਵੀ ਵਾਟਰ ਵਰਕਸ ਮਿਲਣੇ ਚਾਹੀਦੇ ਹਨ।

**ਮਾਸਟਰ ਦਲੀਪ ਚੰਦ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਪੰਡਿਤ ਸਰਵਣ ਰਾਮ** : ਹਰੀਪੁਰ ਨੂੰ ਪਾਣੀ ਦੂਰੋਂ ਆਉਂਦਾ ਹੈ ਉਸਨੂੰ ਉਸ ਪਿੰਡ ਨਾਲ ਜੋੜ ਦਿੱਤਾ ਜਾਏ ਤਾਂ ਚੰਗੀ ਗੱਲ ਹੋਏਗੀ ਮੇਰੇ ਤਕਰੀਬਨ ਸਾਰੇ ਪਿੰਡਾਂ ਵਿਚ ਪਾਣੀ ਦੀਆਂ ਸਕੀਮਾਂ ਹਨ। ਕੋਈ 30-35 ਪਿੰਡ ਐਸੇ ਹਨ ਜਿਥੇ ਨਲਕੇ ਨਹੀਂ ਲਗੇ ਔਰ ਵਾਟਰ ਵਰਕਸ ਨਹੀਂ ਬਣੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਰਹਿੰਦੇ ਪਿੰਡਾਂ ਵਿਚ ਵੀ ਵਾਟਰ ਵਰਕਸ ਦੇ ਦੇਣੇ ਚਾਹੀਦੇ

**Bxpunged as ordered by the Chair.

ਹਨ। ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੇ ਅੱਗੇ ਹੀ ਪੰਜਾਬ ਦੀ ਬਹੁਤ ਵੱਡੀ ਸਰਵਿਸ ਕੀਤੀ ਹੈ ਅਤੇ ਪਰਉਪਕਾਰ ਦਾ ਕੰਮ ਕੀਤਾ ਹੈ ਤੇ ਪੰਜਾਬ ਵਿਚ ਵਾਟਰ ਸਪਲਾਈ ਦੀ ਸਕੀਮ ਬਣਾਕੇ ਪੰਜਾਬ ਦੇ ਲੋਕਾਂ ਨੂੰ ਪਾਣੀ ਦਿੱਤਾ ਹੈ ਅਤੇ ਇਨ੍ਹਾਂ ਨੂੰ ਬੀਮਾਰੀਆਂ ਤੋਂ ਅਤੇ ਹੋਰ ਕੀੜੇ ਮਕੌੜੇ ਆਦਿ ਤੋਂ ਬਚਾਇਆ ਹੈ। ਮੈਂ ਕੇ.ਪੀ. ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਇਨ੍ਹਾਂ ਨੇ ਸਕੀਮਾਂ ਰਾਹੀਂ ਜੋ ਲੋਕਾਂ ਨੂੰ ਫਾਇਦਾ ਪਹੁੰਚਾਇਆ ਹੈ, ਉਹ ਬਹੁਤ ਸ਼ਲਾਘਾਯੋਗ ਹੈ। ਮੈਂ ਰੰਧਾਵਾ ਸਾਹਿਬ ਦਾ ਵੀ ਸ਼ੁਕਰੀਆ ਅਦਾ ਕਰਦਾ ਹਾਂ ਕਿ ਇਨ੍ਹਾਂ ਨੇ ਜੋ ਅੱਗੇ ਪਿੰਡਾਂ ਵਿਚ ਨਲਕੇ ਲਗਣ ਕਰਕੇ ਜੋ ਗਲੀਆਂ ਵਿਚ ਗੰਦ ਵਗੈਰਾ ਪੈਂਦਾ ਸੀ ਉਥੇ ਸੜਕਾਂ ਬਨਣ ਨਾਲ ਹੁਣ ਉਥੇ ਗੰਦ ਨਹੀਂ ਪੈਂਦਾ ਹੈ।

ਜੈ ਹਿੰਦ।

**ਕਾਮਰੇਡ ਕੁਲਵੰਤ ਸਿੰਘ** (ਆਦਮਪੁਰ): ਡਿਪਟੀ ਸਪੀਕਰ ਸਾਹਿਬ, ਇਹ ਜੋ ਪ੍ਰਸਤਾਵ ਆਇਆ ਹੈ, ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਕਿਸੇ ਵੀ ਗੱਲ ਤੋਂ ਬਿਨਾਂ ਇਸ ਪ੍ਰਸਤਾਵ ਨੂੰ ਪਾਸ ਨਹੀਂ ਕਰਨਾ ਚਾਹੀਦਾ ਹੈ। ਚਾਹੀਦਾ ਇਹ ਹੈ ਕਿ ਅੱਜ ਸਾਡੇ ਮੁਲਕ ਨੂੰ ਆਜ਼ਾਦ ਹੋਏ 35 ਸਾਲ ਹੋ ਗਏ ਹਨ ਅਤੇ ਇਨ੍ਹਾਂ 35 ਸਾਲਾਂ ਵਿਚ ਹਰ ਪਿੰਡ ਵਿਚ ਪੀਣ ਵਾਲਾ ਸਾਫ ਪਾਣੀ ਇਹ ਨਹੀਂ ਪਹੁੰਚਾ ਸਕੇ ਹਨ। ਸਾਡੇ ਮੁਲਕ ਦੀ ਬਦਕਿਸਮਤੀ ਹੈ ਕਿ ਇਹ ਗਲਾਂ ਹੀ ਕਰੀ ਜਾਂਦੇ ਹਨ ਅਤੇ ਇਸ ਮਸਲੇ ਨੂੰ ਜੰਗੀ ਪੱਧਰ ਤੇ ਨਿਜੱਠਦੇ ਨਹੀਂ ਹਨ। ਇਸ ਚੀਜ਼ ਨੂੰ ਜੰਗੀ ਪੱਧਰ ਤੇ ਤਹਿ ਕਰਨਾ ਚਾਹੀਦਾ ਹੈ। ਹੁਣ ਕੇ.ਪੀ. ਸਾਹਿਬ ਨੇ ਇਸ ਬਾਰੇ ਬੋਲਣਾ ਹੈ। ਜਿਸ ਤਰ੍ਹਾਂ ਕਿ ਸਵਾਲਾਂ ਦੇ ਜਵਾਬ ਦੇਕੇ ਗਲ ਮੁਕਾ ਦਿੱਤੀ ਜਾਂਦੀ ਹੈ, ਇਸ ਤਰ੍ਹਾਂ ਨਾਲ ਇਸ ਇਸ਼ੂ ਨੂੰ ਟੇਕ ਅਪ ਨਹੀਂ ਕਰਨਾ ਚਾਹੀਦਾ ਹੈ ਅਤੇ ਠੋਸ ਕਦਮ ਇਸ ਲਈ ਉਠਾਉਣੇ ਚਾਹੀਦੇ ਹਨ। ਜਿਥੇ ਪੰਜਾਬ ਨੇ ਹੋਰ ਪੱਖਾਂ ਤੋਂ ਬਹੁਤ ਤਰੱਕੀ ਕੀਤੀ ਹੈ, ਇਸ ਸਬੰਧ ਵਿਚ ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਇਨਸਾਨੀ ਜ਼ਿੰਦਗੀ ਲਈ ਬਾਕੀ ਹੋਰ ਚੀਜ਼ਾਂ ਦੇ ਨਾਲ ਪਾਣੀ ਪੀਣ ਲਈ ਵੀ ਜ਼ਰੂਰ ਚਾਹੀਦਾ ਹੈ। ਕੁਦਰਤ ਦੇ ਨੇਮ ਦੇ ਹਿਸਾਬ ਨਾਲ ਖੁਰਾਕ ਵਿਚ 88% ਪਾਣੀ ਹੁੰਦਾ ਹੈ। ਇਸੇ ਤਰ੍ਹਾਂ ਹੀ ਫਰੂਟ ਵਿਚ ਵੀ 88% ਪਾਣੀ ਹੁੰਦਾ ਹੈ। ਤਿੰਨੇ ਚੀਜ਼ਾਂ ਰੋਟੀ, ਕਪੜਾ ਔਰ ਮਕਾਨ, ਇਸ ਦੇ ਨਾਲ ਹੀ ਪਾਣੀ ਦਾ ਪਰਬੰਧ ਵੀ ਜੇਕਰ ਸਰਕਾਰ ਨਾ ਕਰ ਸਕੇ ਤਾਂ ਮੈਂ ਨਹੀਂ ਕਹਿੰਦਾ ਕਿ ਹਿੰਦੁਸਤਾਨ ਆਪਣੇ ਆਪ ਨੂੰ ਆਜ਼ਾਦ ਕਹਾਉਣ ਦਾ ਹੱਕਦਾਰ ਹੈ। ਇਸ ਲਈ ਮੈਂ ਅਪੀਲ ਕਰਾਂਗਾ ਕਿਉਂਕਿ ਕੇ.ਪੀ. ਸਾਹਿਬ ਨੇ ਜਵਾਬ ਦੇਣਾ ਹੈ, ਇਸਨੂੰ ਪਾਸ ਕਰਾਉਣਾ ਹੈ, ਇਸ ਕਰਕੇ ਜ਼ਰੂਰਤ ਹੈ ਕਿ ਪੀਣ ਵਾਲੇ ਪਾਣੀ ਦਾ ਉਚੇਚੇ ਤੌਰ ਤੇ ਪਿੰਡਾਂ ਵਿਚ ਪ੍ਰਬੰਧ ਕੀਤਾ ਜਾਵੇ। ਪ੍ਰਧਾਨ ਮੰਤਰੀ ਦੇ 20 ਨੁਕਾਤੀ ਪ੍ਰੋਗਰਾਮ ਵਿਚ ਵੀ ਉਨ੍ਹਾਂ ਨੇ ਇਸ ਦਾ ਜ਼ਿਕਰ ਕੀਤਾ ਹੈ। ਇਸ ਲਈ ਇਸ ਪਾਸੇ ਖਾਸ ਧਿਆਨ ਦਿਤਾ ਜਾਵੇ। ਇਕੱਲੇ ਪੰਜਾਬ ਵਿਚ ਹੀ ਨਹੀਂ ਬਲਕਿ ਹਿੰਦੁਸਤਾਨ ਵਿਚ ਵੀ ਕਈ ਥਾਵਾਂ ਤੇ ਪਾਣੀ ਠੀਕ ਨਹੀਂ ਹੈ ਅਤੇ ਉਸ ਨਾਲ ਕਈ ਕਿਸਮ ਦੀਆਂ ਬਿਮਾਰੀਆਂ, ਜਿਵੇਂ ਕੋੜ੍ਹ ਆਦਿ ਹੋ ਸਕਦਾ ਹੈ। ਕਈ ਥਾਵਾਂ ਤੇ ਪਾਣੀ ਅਜਿਹਾ ਹੈ ਕਿ ਉਹ ਇਨਸਾਨੀ ਜ਼ਿੰਦਗੀ ਲਈ ਕਾਫੀ ਖਤਰਨਾਕ ਸਾਬਤ ਹੋ ਸਕਦਾ ਹੈ। ਇਸ ਲਈ ਸਾਰੇ ਪਿੰਡਾਂ ਦਾ ਪਾਣੀ ਟੈਸਟ ਕੀਤਾ ਜਾਵੇ। ਦੱਸਿਆ ਗਿਆ ਸੀ ਕਿ 21 ਸੌ ਪਿੰਡਾਂ ਵਿਚ ਪਾਣੀ ਦਾ ਪ੍ਰਬੰਧ ਕੀਤਾ ਹੈ। 1600 ਪਿੰਡ ਰਹਿੰਦੇ ਹਨ ਜਿਥੇ ਕਿ ਪਾਣੀ ਅਵੱਸ਼ ਦੇਣਾ ਹੈ। ਨਾਲ ਦੀ ਨਾਲ ਇਹ ਵੀ ਦੇਖਣਾ ਚਾਹੀਦਾ ਹੈ ਕਿ ਉਨ੍ਹਾਂ ਨੂੰ ਪਾਣੀ ਠੀਕ ਅਤੇ ਸਾਫ ਮੁਹੱਈਆ ਕੀਤਾ ਜਾਵੇ। ਮੈਂ ਕਹਾਂਗਾ ਕਿ ਇਸ ਪਾਸੇ ਵੀ ਧਿਆਨ ਦਿਤਾ ਜਾਵੇ ਕਿ ਜਿਹੜੀਆਂ ਪਿੰਡਾਂ ਵਿਚ ਹਰੀਜਨਾਂ ਦੀਆਂ ਬਸਤੀਆਂ ਹਨ, ਉਹ ਛੱਪੜਾਂ ਦੇ ਕੰਢੇ ਤੇ ਹਨ। ਪਿੰਡ ਦਾ ਪਾਣੀ ਉਨ੍ਹਾਂ ਛੱਪੜਾਂ ਵਿਚ ਜਾਂਦਾ ਹੈ। ਉਥੇ ਨਾਲ ਹੀ ਨਲਕੇ ਲੱਗੇ ਹੁੰਦੇ ਹਨ। ਉਹੀ ਗੰਦਾ ਪਾਣੀ ਨਲਕਿਆਂ ਵਿਚ ਆਉਂਦਾ ਹੈ। ਫਿਰ ਇਹ ਕਹਿਣਗੇ ਕਿ ਉਸ ਦੇ

[ਕਾਮਰੇਡ ਕੁਲਵੰਤ ਸਿੰਘ]

ਨੇੜੇ ਤੇੜੇ ਨਲਕੇ ਲਗੇ ਹੋਏ ਹਨ। ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਤੋਂ 4 ਸਾਲ ਪਹਿਲਾਂ ਜੇ ਕਿਸੇ ਨੇ ਨਲਕਾ ਲਗਾਉਣਾ ਹੁੰਦਾ ਸੀ ਤਾਂ ਉਹ 400 ਰੁਪਏ ਨੂੰ ਲਗਦਾ ਸੀ ਪਰ ਹੁਣ 1200 ਰੁਪਏ ਨੂੰ ਲਗਦਾ ਹੈ। ਪਾਣੀ ਡੂੰਘਾ ਚਲਾ ਗਿਆ, ਇਸ ਲਈ ਜਿਥੇ ਪਾਣੀ ਆ ਜਾਂਦਾ ਹੈ ਉਥੇ ਨਲਕਾ ਲਗਾ ਦਿੰਦੇ ਹਨ। ਕੋਈ ਪਾਣੀ ਟੈਸਟ ਨਹੀਂ ਕਰਦਾ। ਜਿਥੇ ਖੇਤੀ ਆਦਿ ਲਈ ਪਾਣੀ ਟੈਸਟ ਕੀਤਾ ਜਾਂਦਾ ਹੈ ਉਥੇ ਪੀਣ ਵਾਲਾ ਪਾਣੀ ਵੀ ਟੈਸਟ ਹੋਣਾ ਚਾਹੀਦਾ ਹੈ। ਖਰਾਬ ਪਾਣੀ ਇਨਸਾਨੀ ਜ਼ਿੰਦਗੀ ਲਈ ਬੜਾ ਮਾੜਾ ਹੈ। ਮੈਂ ਕਹਾਂਗਾ ਕਿ ਮਨਿਸਟਰ ਸਾਹਿਬ ਇਸ ਗਲ ਦੀ ਅਸ਼ੋਰੈਂਸ ਦੇਣ ਕਿ ਸਾਰਿਆਂ ਪਿੰਡਾਂ ਦਾ ਪਾਣੀ ਟੈਸਟ ਕੀਤਾ ਜਾਵੇਗਾ। ਬੂਟਾ ਮੰਡੀ ਇਨ੍ਹਾਂ ਕੋਲ ਹੈ। ਉਹ ਸ਼ਹਿਰ ਦਾ ਕਸਬਾ ਹੈ। ਉਥੇ ਇਹੋ ਜਿਹਾ ਗੰਦਾ ਪਾਣੀ ਖੜਾ ਹੈ। ਉਹ ਪਾਣੀ ਐਨਾ ਗੰਦਾ ਹੈ ਕਿ ਉਸ ਕੋਲ ਕੋਈ ਆਦਮੀ ਜ਼ਿੰਦਾ ਨਹੀਂ ਰਹਿ ਸਕਦਾ ਪਰ ਮੈਂ ਹੈਰਾਨ ਹਾਂ ਕਿ ਪਤਾ ਨਹੀਂ ਉਹ ਲੋਕ ਜ਼ਿੰਦਾ ਕਿਵੇਂ ਹਨ! ਜਿਥੇ ਗੰਦਾ ਪਾਣੀ ਖੜਾ ਹੈ, ਉਥੇ ਲਾਗੇ ਜਿਹੜੇ ਲੋਕ ਰਹਿੰਦੇ ਹਨ, ਉਥੇ ਦਾ ਪਾਣੀ ਟੈਸਟ ਕੀਤਾ ਜਾਵੇ। ਇਹ ਜਿਹੜੇ 12 ਜਾਂ ਸਾਢੇ 12 ਹਜ਼ਾਰ ਪਿੰਡ ਹਨ ਇਨ੍ਹਾਂ ਸਾਰਿਆਂ ਪਿੰਡਾਂ ਦਾ ਪਾਣੀ ਇਨਸਾਨੀ ਜ਼ਿੰਦਗੀ ਲਈ ਫਾਇਦੇਮੰਦ ਨਹੀਂ ਹੈ। ਇਹ ਇਨਸਾਨੀ ਜ਼ਿੰਦਗੀ ਲਈ ਹਾਨੀਕਰਕ ਹੈ। ਇਸ ਲਈ ਇਸ ਪਾਣੀ ਦਾ ਟੈਸਟ ਕਰਨਾ ਚਾਹੀਦਾ ਹੈ। ਜਿਨ੍ਹਾਂ ਪਿੰਡਾਂ ਵਿਚ ਪਾਣੀ ਦੀ ਲੋੜ ਹੈ, ਜਿਵੇਂ 1600 ਪਿੰਡ ਰਹਿੰਦੇ ਹਨ, ਉਨ੍ਹਾਂ ਨੂੰ ਪਾਣੀ ਮੁਹੱਈਆ ਕਰਨ ਲਈ ਪਹਿਲ ਦਿੱਤੀ ਜਾਵੇ। ਇਨ੍ਹਾਂ ਨੂੰ ਇਸ ਤਰ੍ਹਾਂ ਦਾ ਪ੍ਰੋਗਰਾਮ ਬਣਾਉਣਾ ਚਾਹੀਦਾ ਹੈ ਕਿ ਉਨ੍ਹਾਂ ਪਿੰਡਾਂ ਵਿਚ ਪਾਣੀ 6 ਮਹੀਨਿਆਂ ਦੇ ਵਿਚ ਵਿਚ ਚਲਾ ਜਾਵੇ। ਅੱਜ ਜੋ ਬਾਹਰਲੇ ਮੁਲਕ, ਜਿਥੇ ਤੇਲ ਨਹੀਂ ਸੀ, ਉਨ੍ਹਾਂ ਨੇ ਹਿੰਮਤ ਕੀਤੀ ਅਤੇ ਤੇਲ ਮੁਲਕ ਲਈ ਪੈਦਾ ਕਰ ਦਿੱਤਾ, ਇੰਗਲੈਂਡ ਵਰਗਾ ਮੁਲਕ ਜਿਹੜਾ ਪਹਿਲਾਂ ਤੇਲ ਬਾਹਿਰ ਤੋਂ ਮੰਗਵਾਉਂਦਾ ਸੀ, ਉਨ੍ਹਾਂ ਮੁਲਕਾਂ ਨੇ ਮੁਲਕ ਲਈ ਤੇਲ ਪੈਦਾ ਕਰ ਦਿਤਾ ਤਾਂ ਕੀ ਅਸੀਂ ਹਿੰਦੁਸਤਾਨ ਵਿਚ ਪੀਣ ਲਈ ਪਾਣੀ ਨਹੀਂ ਸਪਲਾਈ ਕਰ ਸਕਦੇ? ਇਹ ਪ੍ਰਾਈਮ ਮਨਿਸਟਰ ਦੇ 20–ਨੁਕਾਤੀ ਪ੍ਰੋਗਰਾਮ ਦਾ ਹਿੱਸਾ ਵੀ ਹੈ। ਠੀਕ ਹੈ ਅੱਜ ਪੰਜਾਬ ਨੇ ਸਾਰੇ ਪੱਖਾਂ ਤੋਂ ਕਾਫੀ ਤਰੱਕੀ ਕੀਤੀ ਹੈ। ਪਿੰਡਾਂ ਵਿਚ ਗਲੀਆਂ ਅਤੇ ਨਾਲੀਆਂ ਪੱਕੀਆਂ ਕੀਤੀਆਂ ਹਨ, ਉਥੇ ਮੈਂ ਇਹ ਕਹਾਂਗਾ ਕਿ ਪਿੰਡਾਂ ਵਿਚ ਪੀਣ ਵਾਲੇ ਪਾਣੀ ਦਾ ਜੰਗੀ ਪੱਧਰ ਤੇ ਇੰਤਜ਼ਾਮ ਉਚੇਚਾ ਕੀਤਾ ਜਾਵੇ।

**ਰਾਜ ਮੰਤਰੀ, ਉਦਯੋਗ ਅਤੇ ਮੁੜ ਵਸਾਊ** (ਸਰਦਾਰ ਦਰਸ਼ਨ ਸਿੰਘ ਕੇ. ਪੀ.) : ਡਿਪਟੀ ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰ ਚੌਧਰੀ ਮਾਤੂ ਰਾਮ ਦਾ ਮਤਾ ਸਰਦਾਰ ਸ਼ਮਸ਼ੇਰ ਸਿੰਘ ਦੂਲੋਂ ਨੇ ਪੜ੍ਹਿਆ ਅਤੇ ਉਸ ਉਤੇ ਸਾਰੇ ਮੈਂਬਰਾਂ ਨੇ ਆਪਣੇ ਆਪਣੇ ਵਿਚਾਰ, ਆਪਣੀਆਂ ਆਪਣੀਆਂ ਦਲੀਲਾਂ ਦਿੱਤੀਆਂ ਹਨ ਅਤੇ ਆਪਣੀਆਂ ਆਪਣੀਆਂ ਡੀਮਾਂਡਾਂ ਲੋੜ ਦੇ ਮੁਤਾਬਿਕ ਪੇਸ਼ ਕੀਤੀਆਂ ਹਨ। ਡਿਪਟੀ ਸਪੀਕਰ ਸਾਹਿਬ, ਅੱਜ ਅਸੀਂ ਮਹਿਸੂਸ ਕਰਦੇ ਹਾਂ ਕਿ ਜਦੋਂ ਸਾਡਾ ਮੁਲਕ ਗੁਲਾਮ ਸੀ ਤਾਂ ਇਸ ਉਤੇ ਜਿਹੜੇ ਰਾਜ ਕਰਨ ਵਾਲੇ ਸੀ ਉਨ੍ਹਾਂ ਨੇ ਸਾਡੇ ਪਿੰਡਾਂ, ਸ਼ਹਿਰਾਂ ਦੀ ਹਾਲਤ ਨਹੀਂ ਦੇਖੀ ਅਤੇ ਹਿੰਦੁਸਤਾਨ ਵਿਚ ਵਸਣ ਵਾਲੇ ਇਨਸਾਨਾਂ ਦੀ ਹਾਲਤ ਵੱਲ ਨਹੀਂ ਦੇਖਿਆ। ਇਹ ਬੜੀ ਭਾਰੀ ਦੁੱਖ ਦੀ ਗੱਲ ਹੈ। ਡਿਪਟੀ ਸਪੀਕਰ ਸਾਹਿਬ, ਜਦੋਂ ਸਾਡਾ ਮੁਲਕ ਆਜ਼ਾਦ ਹੋਇਆ ਤਾਂ ਉਸ ਦੇ ਬਾਅਦ ਹਿੰਦੁਸਤਾਨ ਵਿਚ ਵਸਣ ਵਾਲੇ ਸਾਰੇ ਲੋਕਾਂ ਨੂੰ ਮਹਿਸੂਸ ਹੋਇਆ ਕਿ ਸਾਡਾ ਦੇਸ਼ ਰਿਸ਼ੀਆਂ, ਮੁਨੀਆਂ ਦਾ ਦੇਸ਼ ਹੈ। ਇਥੇ ਇਨਸਾਨੀਅਤ ਨੂੰ ਤਕਲੀਫ ਹੁੰਦੀ ਹੈ। ਅੱਜ ਅਸੀਂ ਮਾਣ ਨਾਲ ਕਹਿ ਸਕਦੇ ਹਾਂ ਕਿ ਸਾਡੇ ਹਿੰਦੁਸਤਾਨ ਦੀ ਪ੍ਰਾਈਮ ਮਨਿਸਟਰ ਦਾ ਜੋ 20-ਨੁਕਾਤੀ ਪ੍ਰੋਗਰਾਮ ਹੈ, ਉਸ ਦੇ ਅਧੀਨ ਅਸੀਂ ਪਿੰਡਾਂ ਨੂੰ ਪਾਣੀ ਦੇਣਾ ਹੈ। ਇਕੱਲਾ ਇਹ ਹੀ ਨਹੀਂ ਕਿ ਪਾਣੀ ਦੇਣਾ ਹੈ, ਸਲੱਮ ਏਰੀਆਜ਼ ਠੀਕ ਕਰਨੇ ਹਨ। ਇਹ ਜੋ ਵੀਕਰ ਸੈਕਸ਼ਨ ਹੈ, ਉਹ ਵੀਕਰ

ਸੈਕਸ਼ਨ ਤਾਂ ਹੈ ਹੀ, ਉਸ ਨੂੰ ਵੀ ਪਾਣੀ ਦੇਣਾ ਹੈ। ਪਾਣੀ ਅਮੀਰ ਅਤੇ ਗਰੀਬ ਹਰ ਇਕ ਵਾਸਤੇ ਲੋੜੀਂਦਾ ਹੈ। ਫਿਰ ਸਰਵੇ ਅਤੇ ਹੋਰ ਇਕ ਚੀਜ਼ ਤੁਹਾਡੇ ਸਾਹਮਣੇ ਆਈ ਹੈ, ਜਿਸ ਬਾਰੇ ਦੱਸਿਆ ਗਿਆ ਹੈ। ਪੰਜਾਬ ਵਿਚ ਕੁਲ 12,188 ਪਿੰਡ ਹਨ। ਜਿਥੇ ਪੀਣ ਦੇ ਪਾਣੀ ਦੀ ਕਮੀ ਹੈ, ਉਹ 3712 ਪਿੰਡ ਦਸੇ ਗਏ ਹਨ। 31 ਮਾਰਚ, 1980 ਨੂੰ ਜਿਨ੍ਹਾਂ ਪਿੰਡਾਂ ਵਿਚ ਪਾਣੀ ਦਿਤਾ ਗਿਆ, ਉਹ 1958 ਪਿੰਡ ਹਨ। ਛੇਵੀਂ ਪੰਜ ਸਾਲਾ ਪਲਾਨ ਦੇ ਸ਼ੁਰੂ ਵਿਚ ਜਿਨ੍ਹਾਂ ਪਿੰਡਾਂ ਵਿਚ ਪਾਣੀ ਦੀ ਕਮੀ ਸੀ, ਉਹ 1754 ਪਿੰਡ ਸਨ। ਫਰਵਰੀ, 1983 ਵਿਚ ਜਿਨ੍ਹਾਂ ਪਿੰਡਾਂ ਵਿਚ ਪਾਣੀ ਦਿਤਾ ਗਿਆ, ਉਹ 194 ਪਿੰਡ ਹਨ। ਫਰਵਰੀ ਤੋਂ 31 ਮਾਰਚ, 1983 ਤਕ ਜਿਨ੍ਹਾਂ ਪਿੰਡਾਂ ਨੂੰ ਪਾਣੀ ਦਿਤਾ ਜਾਵੇਗਾ, ਉਹ 13 ਪਿੰਡ ਹਨ। ਅਕਤੂਬਰ, 1982 ਵਿਚ ਅਪੈਕਸ ਕਮੇਟੀ ਨੇ ਇਹ ਫੈਸਲਾ ਕੀਤਾ ਸੀ ਕਿ ਜਿਨ੍ਹਾਂ ਪਿੰਡਾਂ ਵਿਚ ਪੀਣ ਦਾ ਪਾਣੀ ਠੀਕ ਨਹੀਂ ਹੈ, ਉਨ੍ਹਾਂ ਪਿੰਡਾਂ ਨੂੰ ਪਹਿਲ ਦਿਤੀ ਜਾਵੇਗੀ। ਪਰ ਪੈਸੇ ਦੀ ਕਮੀ ਰਹੀ ਹੈ। (ਵਿਘਨ) ਮੈਂ ਦੱਸਦਾ ਹਾਂ ਕਿ ਅਗਲੀ 5 ਸਾਲਾ ਪਲਾਨ ਦੇ ਅੰਤ ਤਕ ਉਥੇ ਪਾਣੀ ਮੁਹੱਈਆ ਕਰ ਦਿਤਾ ਜਾਵੇਗਾ।

ਡਿਪਟੀ ਸਪੀਕਰ ਸਾਹਿਬ, ਕੰਡੀ ਏਰੀਆ ਵਿਚ ਪਾਣੀ ਲਈ ਵੀ ਸਾਡੇ ਮੈਂਬਰਾਂ ਨੇ ਆਪਣੇ ਆਪਣੇ ਹਿਸਾਬ ਨਾਲ ਗੱਲਾਂ ਕੀਤੀਆਂ ਹਨ। ਦੂਲੋ ਸਾਹਿਬ ਨੇ ਵੀ ਦਸਿਆ ਹੈ। ਚੀਮਾ ਜੀ ਦੇ ਸਵਾਲ ਵੀ ਆਉਂਦੇ ਰਹੇ ਹਨ। ਉਨ੍ਹਾਂ ਨੇ ਆਪਣੇ ਇਲਾਕੇ ਦੀ ਮੰਗ ਜੋ ਦੱਸੀ ਹੈ, ਉਹ ਬਿਲਕੁਲ ਠੀਕ ਮੰਗ ਹੈ। ਮੈਂ ਉਥੇ ਪਿੰਡਾਂ ਵਿਚ ਜਾਕੇ ਦੇਖਿਆ ਹੈ ਅਤੇ ਉਥੇ ਜ਼ਰੂਰਤ ਹੈ। ਤਲਵਾੜਾ ਬਲਾਕ, ਦਾਤਾਰਪੁਰ ਅਤੇ ਹੋਰ ਦੂਜੇ ਬਲਾਕ ਹਨ, ਇਸੇ ਤਰ੍ਹਾਂ ਰਾਮ ਗੜ੍ਹ ਸਾਰੇ ਪਿੰਡਾਂ ਵਿਚ ਮੈਂ ਦੇਖਿਆ ਹੈ। ਉਥੇ ਪਾਣੀ ਦੇ ਗਹਿਰੇ ਟਿਊਬਵੈਲ ਲਗੇ ਹਨ, ਜਿਥੇ ਪਾਣੀ ਦਿਤਾ ਜਾ ਰਿਹਾ ਹੈ ਉਥੇ ਕੁਝ ਆਬਾਦੀ ਵਧ ਗਈ ਹੈ। ਕੁਝ ਪਾਣੀ ਦੇ ਪੱਤਣ ਇਸ ਇਲਾਕੇ ਵਿਚ ਘੱਟ ਹਨ। ਇਸੇ ਤਰ੍ਹਾਂ ਕੰਡੀ ਕੈਨਾਲ ਨਾਲ ਉਥੇ ਸਮੱਸਿਆ ਰਹੀ ਹੈ। ਫਿਰ ਵੀ ਅਸੀਂ ਉਥੇ ਜਿਹੜੀ ਨੇੜੇ ਖੂਹੀ ਹੈ ਉਸ ਦਾ ਪਾਣੀ ਟੈਸਟ ਕੀਤਾ ਹੈ ਤਾਂਕਿ ਉਥੇ ਮੋਟਰ ਲਗਾ ਕੇ ਉਸ ਨਾਲ ਕੁਨੈਕਟ ਕਰ ਦਿਤਾ ਜਾਵੇ। ਇਸ ਤਰ੍ਹਾਂ ਇਹ ਵੀ ਘਾਟ ਪੂਰੀ ਹੋ ਸਕੇਗੀ। ਫਿਰ ਅਸੀਂ ਡੀਜ਼ਲ ਇੰਜਨ ਉਥੇ ਰੱਖੇ ਹਨ ਇਸੇ ਤਰ੍ਹਾਂ ਹੀ ਜੈਨਰੇਟਰ ਸੈਟ ਉਥੇ ਲਗਾਏ ਹਨ। ਨਾਲ ਦੇ ਨਾਲ ਉਥੇ ਬਿਜਲੀ ਵਾਲਿਆਂ ਨੂੰ ਵੀ ਸਮੇਂ ਸਿਰ ਲਿਆਉਂਦੇ ਰਹਿੰਦੇ ਹਾਂ। ਉਨ੍ਹਾਂ ਨੂੰ ਕਿਹਾ ਹੈ ਕਿ ਜਿਸ ਤਰ੍ਹਾਂ ਤੁਸੀਂ ਖੇਤੀ ਵਾਸਤੇ ਪਾਣੀ ਦਿੰਦੇ ਹੋ ਅਤੇ ਉਸ ਦੇ ਵਾਸਤੇ ਟਾਈਮ ਮੁਕੱਰਰ ਕੀਤਾ ਹੈ 8 ਘੰਟੇ, 10 ਘੰਟੇ ਜਾਂ 12 ਘੰਟੇ ਇਸੇ ਤਰ੍ਹਾਂ ਹੀ ਪੀਣ ਦੇ ਪਾਣੀ ਬਾਰੇ ਵੀ ਚਾਰੇ ਤੁਸੀਂ ਅਖਬਾਰਾਂ ਦੇ ਰਾਹੀਂ ਜਾਂ ਰੇਡੀਓ ਦੇ ਰਾਹੀਂ ਦਿਓ ਤਾਂਕਿ ਉਨ੍ਹਾਂ ਨੂੰ ਪਤਾ ਲਗੇ ਕਿ ਇਸ ਏਰੀਆ ਵਿਚ ਮੋਟਰਾਂ 6 ਘੰਟੇ, 7 ਘੰਟੇ ਜਾਂ 8 ਘੰਟੇ ਚੱਲਣਗੀਆਂ। ਉਸ ਦੇ ਬਾਅਦ ਜੈਨਰੇਟਰ ਸੈਟ ਹੋਵੇਗਾ। ਇਸ ਕਿਸਮ ਦੀਆਂ ਹਦਾਇਤਾਂ ਅਸੀਂ ਕੀਤੀਆਂ ਹਨ। ਅਗਰ ਕੋਈ ਅਫ਼ਸਰ ਇਸ ਵਿਚ ਕੋਤਾਹੀ ਕਰੇਗਾ ਤਾਂ ਉਹ ਬੱਚ ਨਹੀਂ ਸਕੇਗਾ। ਪੀਣ ਦੇ ਪਾਣੀ ਵਿਚ ਕੋਈ ਅਫ਼ਸਰ ਕੋਤਾਹੀ ਨਹੀਂ ਕਰ ਸਕੇਗਾ। ਜੇ ਕੋਈ ਕੋਤਾਹੀ ਕਰੇਗਾ ਤਾਂ ਉਸਦੀ ਜਵਾਬ ਤਲਬੀ ਲਈ ਜਾਵੇਗੀ। ਕੰਡੀ ਏਰੀਆ ਵਾਸਤੇ ਅਸੀਂ ਹੋਰ ਵੀ ਸਕੀਮਾਂ ਪਾਸ ਕੀਤੀਆਂ ਹਨ। ਉਹ ਸਕੀਮਾਂ ਸਵਾਲਾਂ ਦੇ ਜਵਾਬਾਂ ਵਿਚ ਦੱਸੀਆਂ ਗਈਆਂ ਹਨ।

ਇਸ ਤੋਂ ਇਲਾਵਾ ਮੈਂ ਹੋਰ ਵੀ ਮੌਕੇ ਦੇਖੇ ਹਨ। ਹਾਜੀਪੁਰ ਅਤੇ ਸੰਧੋਵਾਲ ਪਿੰਡਾਂ ਦਾ ਜ਼ਿਕਰ ਕੀਤਾ ਗਿਆ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਇਹ ਕੰਮ ਤੇਜ਼ੀ ਨਾਲ ਸ਼ੁਰੂ ਕਰ ਰਹੇ ਹਾਂ।

[ਰਾਜ ਮੰਤਰੀ, ਉਦਯੋਗ ਅਤੇ ਮੁੜ ਵਸਾਊ]

ਵਾਟਰ ਟੈਂਕਾਂ ਅਤੇ ਸੜਕਾਂ ਦੇ ਬਾਰੇ ਜਿਥੇ ਜਿਥੇ ਕੋਈ ਮੁਸ਼ਕਿਲ ਹੈ, ਉਸ ਬਾਰੇ ਮੈਂ ਸਾਡੇ ਮਾਨਯੋਗ ਪੀ. ਡਬਲਿਯੂ. ਡੀ. ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਇਹ ਮੁਸ਼ਕਲਾਂ ਦੂਰ ਕਰਨ। ਜਿਥੇ ਸੜਕਾਂ ਬਣਾਉਣੀਆਂ ਲੋੜੀਂਦੀਆਂ ਹਨ, ਉਥੇ ਸੜਕਾਂ ਬਣਵਾਈਆਂ ਜਾਣ। ਬਸ ਸਟੈਂਡਾਂ ਤੇ ਵੀ ਨਲਕੇ ਲੱਗੇ ਹੋਏ ਹਨ। ਜਿਥੇ ਨਹੀਂ ਲੱਗੇ, ਉਥੇ ਫੌਰੀ ਤੌਰ ਤੇ ਲਗਵਾ ਦਿੱਤੇ ਜਾਣਗੇ। ਚੀਮਾ ਸਾਹਿਬ ਨੇ ਜਿਹੜੀ ਗੱਲ ਦਾ ਇਥੇ ਜ਼ਿਕਰ ਕੀਤਾ ਹੈ ਉਸ ਦੀ ਵੀ ਅਸੀਂ ਇਨਕੁਆਇਰੀ ਕਰਵਾ ਲਵਾਂਗੇ। ਕਾਮਰੇਡ ਬੂਟਾ ਸਿੰਘ ਨੇ ਬਠਿੰਡੇ ਦੇ ਮਾਨਸਾ ਸ਼ਹਿਰ ਦਾ ਜ਼ਿਕਰ ਕੀਤਾ ਹੈ, ਉਸ ਬਾਰੇ ਵੀ ਅਸੀਂ ਵੇਖ ਲਵਾਂਗੇ। ਬਠਿੰਡਾ, ਫਰੀਦਕੋਟ ਅਤੇ ਸੰਗਰੂਰ ਵਿਚ ਤਾਂ ਇਹ ਬਹੁਤ ਵੱਡੀ ਸਮੱਸਿਆ ਹੈ। ਮੈਂ ਉਥੇ ਖੁਦ ਜਾ ਕੇ ਲੋਕਾਂ ਨੂੰ ਮਿਲਿਆ ਹਾਂ ਅਤੇ ਵੇਖਿਆ ਹੈ ਕਿ ਲੋਕਾਂ ਨੂੰ ਪਾਣੀ ਦੀ ਕਿੰਨੀ ਤਕਲੀਫ ਹੈ। ਕਈ ਜਗ੍ਹਾ ਤੇ ਉਥੇ ਨਲਕੇ ਵੀ ਲੱਗੇ ਹੋਏ ਹਨ ਪਰ ਲੋਕ ਪਾਣੀ ਵਾਟਰ ਵਰਕਸ ਦਾ ਹੀ ਪੀਂਦੇ ਹਨ। ਨਲਕੇ ਦਾ ਪਾਣੀ ਉਥੇ ਇਸ ਤਰ੍ਹਾਂ ਦਾ ਹੈ ਕਿ ਉਥੇ ਗੰਠੀਏ ਵਰਗੀਆਂ ਕਈ ਬੀਮਾਰੀਆਂ ਲੋਕਾਂ ਨੂੰ ਲਗ ਜਾਂਦੀਆਂ ਹਨ। ਮੈਂ ਵੇਖਿਆ ਹੈ ਕਿ ਕਈ ਵਿਚਾਰੇ ਨੌਜਵਾਨ ਵੀ ਇਸ ਪਾਣੀ ਦੇ ਸ਼ਿਕਾਰ ਹੋਏ ਹਨ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜਿਥੇ ਕਿਤੇ ਵਾਟਰ ਵਰਕਸ ਨਹੀਂ ਲੱਗਾ ਹੋਇਆ, ਉਥੇ ਜਲਦੀ ਤੋਂ ਜਲਦੀ ਵਾਟਰ ਵਰਕਸ ਲਗਾ ਕੇ ਲੋਕਾਂ ਦੀ ਪਾਣੀ ਦੀ ਤਕਲੀਫ ਨੂੰ ਦੂਰ ਕੀਤਾ ਜਾਵੇ। ਇਥੇ ਹੈਲਥ ਸੈਂਟਰ ਬਾਰੇ ਵੀ ਗੱਲ ਕੀਤੀ ਗਈ ਹੈ। ਜੇਕਰ ਉਥੇ ਇਸ ਤਰ੍ਹਾਂ ਦੀ ਕੋਈ ਮੁਸ਼ਕਲ ਹੈ ਤਾਂ ਉਸ ਨੂੰ ਵੀ ਦੂਰ ਕਰਾਂਗੇ। ਉਸ ਨੂੰ ਵੀ ਪਾਣੀ ਜ਼ਰੂਰ ਦਿਆਂਗੇ। ਇਸ ਸਿਲਸਿਲੇ ਵਿਚ ਮਾਸਟਰ ਦਲੀਪ ਚੰਦ ਦੇ ਵੀ ਕਾਫੀ ਸਵਾਲ ਆਉਂਦੇ ਰਹੇ ਹਨ। ਕਾਮਰੇਡ ਕੁਲਵੰਤ ਸਿੰਘ ਨੇ ਕਿਹਾ ਸੀ ਕਿ ਕੇ. ਪੀ. ਸਾਹਿਬ, ਇਹ ਕੰਮ ਜੰਗੀ ਪੱਧਰ ਤੇ ਹੋਣਾ ਚਾਹੀਦਾ ਹੈ। ਮੈਂ ਉਨ੍ਹਾਂ ਨੂੰ ਵਿਸ਼ਵਾਸ ਦਿਲਾਉਣਾ ਚਾਹੁੰਦਾ ਹਾਂ ਕਿ ਅਸੀਂ ਮਿਸ਼ਨਰੀ ਤੌਰ ਤੇ ਤੇਜ਼ੀ ਨਾਲ ਕੰਮ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਜੋ ਅਸੀਂ ਵਿਧਾਨ ਸਭਾ ਵਿਚ ਆਉਂਦੇ ਹਾਂ ਤਾਂ ਲੋਕਾਂ ਦੀਆਂ ਮੁਸ਼ਕਲਾਂ ਸਮਝਣ ਅਤੇ ਉਨ੍ਹਾਂ ਨੂੰ ਹਲ ਕਰਨ ਲਈ ਹੀ ਆਉਂਦੇ ਹਾਂ। ਇਥੇ ਮੈਂ ਜਿਹੜੀਆਂ ਗੱਲਾਂ ਕਹਿੰਦਾ ਹਾਂ, ਉਹ ਸਪੱਸ਼ਟ ਗੱਲਾਂ ਹੀ ਹੁੰਦੀਆਂ ਹਨ। ਮੈਂ 5 ਦਫਾ ਇਥੇ ਇਲੈਕਟ ਹੋ ਕੇ ਆਇਆ ਹਾਂ। ਮੈਂ ਜੋ ਕੁਝ ਕਹਾਂਗਾ, ਉਸ ਉਤੇ ਪੂਰਾ ਉਤਰਾਂਗਾ। ਇਹ ਮਸਲੇ ਹੱਲ ਕਰਨ ਵਾਸਤੇ ਮੈਂ ਬੜੀਆਂ ਮੀਟਿੰਗਾਂ ਕੀਤੀਆਂ ਹਨ। ਬਾਲੀ ਜੀ ਨੇ ਨੰਗਲ ਅਤੇ ਕੰਡੀ ਦੇ ਇਲਾਕਿਆਂ ਦੀ ਗੱਲ ਕੀਤੀ ਹੈ। ਉਨ੍ਹਾਂ ਦੀਆਂ ਸਮੱਸਿਆਵਾਂ ਵੀ ਅਸੀਂ ਨੋਟ ਕਰ ਲਈਆਂ ਹਨ ਅਤੇ ਜਲਦੀ ਦੂਰ ਕਰ ਦਿਤੀਆਂ ਜਾਣਗੀਆਂ। ਹਰੀਜਨਾਂ ਨਾਲ ਤਾਂ ਸਾਨੂੰ ਖਾਸ ਪਿਆਰ ਹੈ। ਉਨ੍ਹਾਂ ਦੀ ਸੇਵਾ ਕਰਨੀ ਪੁਰਸ਼ਾਰਥ ਦਾ ਕੰਮ ਹੈ। ਉਨ੍ਹਾਂ ਨੂੰ ਪ੍ਰਸ਼ਾਦ ਦੇ ਦੇਣ ਨਾਲ ਹੀ ਪੁਰਸ਼ਾਰਥ ਪੂਰਾ ਨਹੀਂ ਹੋ ਜਾਂਦਾ ਸਗੋਂ ਉਨ੍ਹਾਂ ਦੀ ਸਿਹਤ ਅਤੇ ਤਾਲੀਮ ਵਰਗੀਆਂ ਸਾਰੀਆਂ ਮੁਸ਼ਕਲਾਂ ਨੂੰ ਦੂਰ ਕਰਨਾ ਜ਼ਰੂਰੀ ਹੈ। ਅਸੀਂ ਜੋ ਪਾਣੀ ਦਿਆਂਗੇ, ਉਹਦੇ ਵਿਚ ਹਰੀਜਨਾਂ ਦਾ ਖਾਸ ਖਿਆਲ ਰਖਿਆ ਜਾਵੇਗਾ। ਵੀਕਰ ਸੈਕਸ਼ਨ ਨੂੰ ਪਹਿਲ ਜ਼ਰੂਰ ਦੇਣੀ ਚਾਹੀਦੀ ਹੈ। ਪੰਡਿਤ ਸਰਵਣ ਰਾਮ ਹੋਰਾਂ ਨੂੰ ਮੈਂ ਯਕੀਨ ਦਿਵਾਉਂਦਾ ਹਾਂ ਕਿ ਗਰਮੀਆਂ ਦੇ ਵਿਚ ਉਨ੍ਹਾਂ ਦੇ ਹਲਕੇ ਵਿਚ ਕੰਮ ਪੂਰਾ ਕਰ ਦਿਆਂਗੇ। ਲਾਲਾ ਲਾਜਪਤ ਰਾਏ ਸਾਡੇ ਦੇਸ਼ ਦੇ ਬਹੁਤ ਮਹਾਨ ਲੀਡਰ ਹੋਏ ਹਨ। ਉਨ੍ਹਾਂ ਦੇ ਨਾਂ ਤੇ ਜਿਹੜੀ ਸਕੀਮ ਹੈ, ਉਸ ਬਾਰੇ ਉਦਾਸ ਹੋਣ ਦੀ ਕੋਈ ਲੋੜ ਨਹੀਂ। ਅਸੀਂ ਉਨ੍ਹਾਂ ਦੇ ਨਾਂ ਤੇ ਲੋਕਾਂ ਦੀ ਸੇਵਾ ਕਰਨ ਵਿਚ ਵੱਧ ਚੜ੍ਹ ਕੇ ਹਿੱਸਾ ਪਾਵਾਂਗੇ। ਕਾਮਰੇਡ ਕੁਲਵੰਤ ਸਿੰਘ ਨੇ ਬੂਟਾ ਮੰਡੀ ਅਤੇ ਦੂਜੇ ਪਿੰਡਾਂ ਦਾ ਜ਼ਿਕਰ ਕੀਤਾ ਹੈ। ਬੂਟਾ ਮੰਡੀ ਮੇਰੀ ਕਾਂਸਟੀਚੁਐਂਸੀ ਹੈ। ਉਥੇ ਡੂੰਘਾ ਟਿਊਬਵੈੱਲ ਲਗਾ ਕੇ ਪਾਣੀ 4 5 ਸਾਲ ਤੋਂ ਮਿਲ ਗਿਆ ਹੈ। ਉਥੇ 2 4 ਫੈਕਟਰੀਆਂ ਹਨ ਜਿਨ੍ਹਾਂ ਵਿਚੋਂ ਇਕ ਚਮੜਾ ਫੈਕਟਰੀ ਵੀ ਹੈ। ਉਸ ਦਾ ਪਾਣੀ ਇਕ ਛੱਪੜ ਵਿਚ ਜਾ ਰਿਹਾ ਹੈ। ਅਸੀਂ ਉਹ ਸਾਰਾ ਪਾਣੀ ਕੱਢ ਕੇ ਉਥੇ ਇਕ ਪਾਰਕ ਬਣਾਵਾਂਗੇ। ਉਸ ਪਾਰਕ ਦਾ ਐਸਟੀਮੇਟ ਬਣ ਗਿਆ ਹੈ।

ਸੋ ਇਸ ਬਾਰੇ ਚਿੰਤਾ ਕਰਨ ਦੀ ਕੋਈ ਜ਼ਰੂਰਤ ਨਹੀਂ। ਜਿਨ੍ਹਾਂ ਪਿੰਡਾਂ ਵਿਚ ਪਾਣੀ ਚਾਹੀਦਾ ਹੈ, ਉਥੇ ਵੀ ਪਾਣੀ ਦਿਆਂਗੇ। ਨਵਾਂ ਸ਼ਹਿਰ ਅਤੇ ਜਲੰਧਰ ਦੇ ਕਈ ਪਿੰਡਾਂ ਵਿਚ ਵੀ ਪਾਣੀ ਖਾਰਾ ਹੈ । ਇਸ ਕਰਕੇ ਉਥੇ ਵੀ ਟਿਊਬਵੈਲ ਲਗਾ ਕੇ ਲੋਕਾਂ ਨੂੰ ਸਾਫ ਸੁਥਰਾ ਪਾਣੀ ਦਿਤਾ ਜਾਵੇਗਾ । ਸਰਦਾਰ ਦਰਬਾਰਾ ਸਿੰਘ ਦੀ ਸ਼ਰਕਾਰ ਹਮੇਸ਼ਾ ਕੋਸ਼ਿਸ਼ ਕਰਦੀ ਰਹੀ ਹੈ ਕਿ ਲੋਕਾਂ ਦੀ ਪਾਣੀ ਦੀ ਮੁਸ਼ਕਲ ਨੂੰ ਦੂਰ ਕੀਤਾ ਜਾਵੇ। ਪਹਿਲਾ ਹਮੇਸ਼ਾਂ 5 ਕਰੋੜ ਦਾ ਬਜਟ ਦਿਤਾ ਜਾਂਦਾ ਸੀ, ਇਸ ਵਾਰ 8 ਕਰੋੜ ਰੁਪਏ ਦਾ ਬਜਟ ਦਿਤਾ ਗਿਆ ਹੈ। ਪਰ ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਕਈ ਵਾਰ ਲੋਕ ਆਪ ਹੀ ਉਹ ਪਾਣੀ ਵਢ ਕੇ ਖੇਤਾਂ ਵਿਚ ਪਾ ਲੈਂਦੇ ਹਨ। ਇਹ ਬੜੀ ਮਾੜੀ ਗਲ ਹੈ। ਜਿਹੜਾ ਪਾਣੀ ਪੀਣ ਵਾਸਤੇ ਦਿੱਤਾ ਗਿਆ ਹੈ, ਉਹ ਪੀਣ ਦੇ ਕੰਮ ਹੀ ਆਉਣਾ ਚਾਹੀਦਾ ਹੈ। ਇਸ ਦਾ ਵੀ ਅਸੀਂ ਇਲਾਜ ਕਰਾਂਗੇ ਕਿ ਪੀਣ ਵਾਲਾ ਪਾਣੀ ਪੀਣ ਲਈ ਹੀ ਇਸਤੇਮਾਲ ਕੀਤਾ ਜਾਵੇ। ਇਥੇ ਐਮ. ਐਲ. ਏ. ਹੋਸਟਲ ਦੀ ਵੀ ਗੱਲ ਕੀਤੀ ਗਈ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਐਮ. ਐਲ. ਏ. ਹੋਸਟਲ ਵਿਚ ਪਾਣੀ ਦੀ ਕੋਈ ਚਿੰਤਾ ਨਾ ਕਰੋ। ਅਸੀਂ ਮੋਰਿੰਡਾ ਨਹਿਰ ਵਿਚੋਂ ਕਜੌਲੀ ਕੋਲੋਂ ਬੜੀ ਵੱਡੀ ਪਾਈਪ ਲਾਈਨ ਲਿਆ ਰਹੇ ਹਾਂ ਅਤੇ ਉਹ ਥੋੜੇ ਹੀ ਦਿਨਾਂ ਵਿਚ ਚੰਡੀਗੜ੍ਹ ਆ ਜਾਵੇਗੀ। ਫਿਰ ਬੇਸ਼ਕ ਤੁਸੀਂ ਨਹਾਈ ਜਾਇਓ, ਪਾਣੀ ਦੀ ਕੋਈ ਕਮੀ ਨਹੀਂ ਹੋਵੇਗੀ। ਮੇਰੇ ਕਈ ਦੋਸਤਾਂ ਨੇ ਕਿਹਾ ਹੈ ਕਿ ਹੋਸਟਲ ਵਿਚ ਝੀਲ ਦਾ ਪਾਣੀ ਆਉਂਦਾ ਹੈ। ਇਹ ਗਲ ਠੀਕ ਨਹੀਂ ਹੈ। ਇਹ ਪਾਣੀ ਟਿਊਬਵੈਲ ਦਾ ਹੀ ਆਉਂਦਾ ਹੈ, ਇਸ ਕਰਕੇ ਤੌਖਲਾ ਕਰਨ ਦੀ ਲੋੜ ਨਹੀਂ। ਅਸੀਂ ਪ੍ਰਧਾਨ ਮੰਤਰੀ ਜੀ ਦੇ 20 ਨੁਕਾਤੀ ਪ੍ਰੋਗਰਾਮ ਅਧੀਨ ਤੇਜ਼ੀ ਨਾਲ ਕੰਮ ਕਰ ਰਹੇ ਹਾਂ। ਸਾਨੂੰ ਉਮੀਦ ਹੈ ਕਿ ਇਹ ਕੰਮ ਸਾਰੇ ਪੰਜਾਬ ਵਿਚ 1985-90 ਤੱਕ ਪੂਰਾ ਹੋ ਜਾਵੇਗਾ। ਸਾਰੇ ਲੋਕਾਂ ਦੀ ਮੱਦਦ ਕੀਤੀ ਜਾਵੇਗੀ, ਸਾਰੇ ਲੋਕ ਸੰਤੁਸ਼ਟ ਹੋਣਗੇ। ਇਨ੍ਹਾਂ ਲਫਜ਼ਾਂ ਨਾਲ ਮੈਂ ਇਹ ਉਮੀਦ ਕਰਦਾ ਹਾਂ ਕਿ ਇਸ ਮਤੇ ਨੂੰ ਸਰਵਸੰਮਤੀ ਨਾਲ ਪਾਸ ਕੀਤਾ ਜਾਵੇਗਾ ।

**ਪੰਡਿਤ ਸਰਵਣ ਰਾਮ:** ਸਪੀਕਰ ਸਾਹਿਬ, ਮੈਂ ਇਕ ਕਲੈਰੀਫਿਕੇਸ਼ਨ ਚਾਹੁੰਦਾ ਹਾਂ। ਮਾਨਯੋਗ ਕੇ. ਪੀ. ਸਾਹਿਬ ਨੇ ਬਾਕੀ ਤਾਂ ਬਹੁਤ ਕੁਝ ਕਹਿ ਦਿਤਾ ਹੈ ਪਰ ਪੁਰਾਣੀਆਂ ਨਾਲਾਂ ਬਦਲਣ ਬਾਰੇ ਜਾਂ ਪਿੰਡਾਂ ਵਿਚ ਨਲਕੇ ਲਵਾਉਣ ਬਾਰੇ ਕੁਝ ਨਹੀਂ ਕਿਹਾ।

**ਰਾਜ ਮੰਤਰੀ, ਉਦਯੋਗ ਅਤੇ ਮੁੜ ਬਸਾਉ :** ਡਿਪਟੀ ਸਪੀਕਰ ਸਾਹਿਬ, ਦਰਅਸਲ ਇਹ ਆਪਣੇ ਸਹੁਰਿਆਂ ਦੇ ਪਿੰਡ ਦਾ ਜ਼ਿਕਰ ਕਰਨਾ ਚਾਹੁੰਦੇ ਹਨ। ਇਨ੍ਹਾਂ ਨੂੰ ਆਪਣੇ ਸਹੁਰਿਆਂ ਦਾ ਬਹੁਤ ਖਿਆਲ ਰਹਿੰਦਾ ਹੈ। ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਸਾਰੇ ਪਿੰਡਾਂ ਅਤੇ ਸਾਰੇ ਹਲਕਿਆਂ ਦਾ ਖਿਆਲ ਰੱਖਾਂਗੇ।

**Mr. Deputy Speaker:** Question is—

This House recommends to the State Government to take further steps to provide drinking water to all the villages in the rural areas of the State with a view to implement the policy as envisaged in the 20 Point Programme.

*The Motion was carried unanimously.*

---

## DISCUSSION ON THE REPORTS OF THE PUNJAB SCHEDULED CASTES LAND DEVELOPMENT AND FINANCE CORPORATION FOR THE YEARS 1979-80 AND 1980-81

**Sardar Shamsher Singh** (Khanna, S.C.) : Sir, I beg to move that the Annual Reports of the Punjab Scheduled Castes Land Development

[Sardar Shamsher Singh]

and Finance Corporation for the years 1979-80 and 1980-81, which were laid on the Table of the House on the 7th March, 1983, be discussed.

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਪੰਜਾਬ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਦੀ ਜਿਹੜੀ ਦੋ ਸਾਲਾਂ ਦੀ ਰਿਪੋਰਟ ਹੈ, ਉਸ ਨੂੰ ਇਥੇ ਡਿਸਕਸ ਕਰਨ ਦਾ ਮੌਕਾ ਦਿੱਤਾ ਹੈ।ਇਹ ਕਾਰਪੋਰੇਸ਼ਨ ਪੰਜਾਬ ਦੇ ਕਮਜ਼ੋਰ ਵਰਗਾਂ, ਸਮਾਜ ਦੇ ਲਿਤਾੜੇ ਹੋਏ ਅਤੇ ਕਮਜ਼ੋਰ ਵਰਗਾਂ ਨੂੰ ਕੁਝ ਸਹੂਲਤਾਂ ਦੇਣ ਦੇ **ਲਈ** ਬਣਾਈ ਗਈ ਸੀ ਔਰ ਇਸ ਦੇ ਵਿੱਚ 3 ਹਜ਼ਾਰ ਰੁਪਏ ਤਕ ਇੰਟ੍ਰਸਟ ਫਰੀ ਲੋਨ ਦਿੱਤਾ ਜਾਂਦਾ ਹੈ। ਇਸ ਤੋਂ ਇਲਾਵਾ 5 ਹਜ਼ਾਰ ਰੁਪਏ ਤੋਂ 10 ਹਜ਼ਾਰ ਰੁਪਏ ਤਕ 3% ਅਤੇ 10 ਹਜ਼ਾਰ ਰੁਪਏ ਤੋਂ 20 ਹਜ਼ਾਰ ਰੁਪਏ ਤਕ 4% ਇੰਟ੍ਰਸਟ ਤੇ ਲੋਨ ਦਿੱਤਾ ਜਾਂਦਾ ਹੈ। ਇਸ ਦੇ ਤਹਿਤ ਬਹੁਤ ਸਾਰੇ ਲੋਕਾਂ ਨੂੰ ਫਾਇਦਾ ਹੋਇਆ ਹੈ। ਕਿਸੇ ਬੰਦੇ ਨੇ ਕੋਈ ਛੋਟਾ ਮੋਟਾ ਕੰਮ ਕਰਨਾ ਹੋਵੇ, ਕੋਈ ਦੁਕਾਨਦਾਰੀ ਦਾ ਕੰਮ ਕਰਨਾ ਹੋਵੇ ਜਾਂ ਕੁਝ ਛੋਟੀ ਇੰਡਸਟਰੀ ਲਾਉਣੀ ਹੋਵੇ ਜਾਂ ਹੋਰ ਕੋਈ ਪ੍ਰੋਗਰਾਮ ਕਰਨਾ ਹੋਵੇ ਤਾਂ ਇਹ ਕਾਰਪੋਰੇਸ਼ਨ ਉਨ੍ਹਾਂ ਲੋਕਾਂ ਦੀ ਸਹੂਲਤ ਵਾਸਤੇ ਖੋਲ੍ਹੀ ਗਈ ਹੈ। 1971-72 ਤੋਂ 1979-80 ਤਕ 9 ਸਾਲਾਂ ਵਿੱਚ ਇਸ ਕਾਰਪੋਰੇਸ਼ਨ ਦੇ ਥਰੂ 8 ਕਰੋੜ 18 ਹਜ਼ਾਰ 930 ਰੁਪਏ ਦਾ ਲੋਕਾਂ ਨੂੰ ਬੈਨੀਫਿਟ ਮਿਲਿਆ ਹੈ। ਇਸੇ ਤਰ੍ਹਾਂ ਬੈਂਕਾਂ ਦੇ ਰਾਹੀਂ 15 ਕਰੋੜ 44 ਲੱਖ ਰੁਪਿਆ ਕਾਰਪੋਰੇਸ਼ਨ ਨੇ ਕਰਜ਼ਾ ਦਿੱਤਾ ਹੈ, ਜਿਸ ਦੇ ਨਾਲ 362 ਬੈਨੀਫਿਸ਼ਰੀਜ਼ ਨੂੰ ਫਾਇਦਾ ਹੋਇਆ ਹੈ। ਸਾਲ 1981-82 ਤੇ 1982-83 ਪਿਛਲੇ ਇਨ੍ਹਾਂ 2 ਲਾਸਟ ਸਾਲਾਂ ਵਿੱਚ 2 ਕਰੋੜ 44 ਲੱਖ 4 ਹਜ਼ਾਰ ਰੁਪਏ ਦਾ ਬੈਨੀਫਿਸ਼ਰੀਜ਼ ਨੂੰ ਫਾਇਦਾ ਹੋਇਆ ਹੈ। ਇਸੇ ਤਰ੍ਹਾਂ ਬੈਂਕਾਂ ਦੇ ਰਾਹੀਂ 2 ਕਰੋੜ 10 ਲੱਖ ਰੁਪਿਆ ਦਿੱਤਾ ਗਿਆ ਹੈ ਔਰ 6,300 ਬੈਨੇਫਿਸ਼ਰੀਜ਼ ਨੂੰ ਫਾਇਦਾ ਹੋਇਆ ਹੈ। ਇਸ ਕਾਰਪੋਰੇਸ਼ਨ ਦੇ ਨਾਲ ਛੋਟੇ ਛੋਟੇ ਲੋਕਾਂ ਨੂੰ, ਛੋਟੇ ਲੋਕਾਂ ਦੇ ਵਰਗ ਨੂੰ, ਵੀਕਰ ਸੈਕਸ਼ਨ ਨੂੰ, ਹਰੀਜਨਾਂ ਨੂੰ ਫਾਇਦਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਇਥੋਂ ਤਕ ਕਿ ਜਿਹੜੇ ਮੈਡੀਕਲ ਦੇ ਸਟੂਡੈਂਟਸ ਹਨ ਜਾਂ ਜਿਹੜੇ ਲਾਅ ਗਰੈਜੂਏਟਸ ਹਨ, ਜਿਨ੍ਹਾਂ ਨੂੰ ਕੋਈ ਕਿਤਾਬਾਂ ਵਗੈਰਾ ਦੀ ਜ਼ਰੂਰਤ ਹੈ ਜਾਂ ਜਿਸ ਨੇ ਕੋਈ ਕਾਰੋਬਾਰ ਕਰਨਾ ਹੈ, ਉਨ੍ਹਾਂ ਨੂੰ ਇਸ ਕਾਰਪੋਰੇਸ਼ਨ ਦੇ ਰਾਹੀਂ ਕਾਫੀ ਪੈਸੇ ਮਿਲਦੇ ਹਨ ਔਰ ਇਸ ਪੈਸੇ ਦੇ ਨਾਲ ਉਹ ਆਪਣਾ ਕਾਰੋਬਾਰ ਕਰ ਸਕਦਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਗਲ ਵੀ ਕਹਿਣਾ ਚਾਹੁੰਦਾ ਹਾਂ ਕਿ ਮੁਲਕ ਨੂੰ ਆਜ਼ਾਦ ਹੋਇਆਂ 35 ਸਾਲ ਹੋ ਗਏ ਹਨ ਪਰ ਪੰਜਾਬ ਵਿੱਚ ਖਾਸ ਤੌਰ ਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਰਿਜ਼ਰਵੇਸ਼ਨ ਪਾਲਿਸੀ ਦੇ ਤਹਿਤ ਸ਼ਡਿਊਲਡ ਕਾਸਟਸ ਨੂੰ ਕੋਈ ਇਤਨਾ ਬੈਨੀਫਿਟ ਨਹੀਂ ਮਿਲ ਸਕਿਆ। ਪੰਜਾਬ ਦੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਜਿਹੜੇ ਸਰਵਿਸ ਵਿੱਚ ਹਨ ਉਨ੍ਹਾਂ ਨੂੰ ਬਹੁਤ ਘੱਟ ਹਿੱਸਾ ਰਿਜ਼ਰਵੇਸ਼ਨ ਦਾ ਦਿੱਤਾ ਗਿਆ ਹੈ। ਇਥੋਂ ਤਕ ਡਿਪਟੀ ਸਪੀਕਰ ਸਾਹਿਬ, ਕਿ ਤੁਸੀਂ ਇਸ ਕਾਰਪੋਰੇਸ਼ਨ ਦਾ ਹੀ ਹਾਲ ਦੇਖ ਲਓ ਕਿ ਪਿੱਛਲੇ ਮਹੀਨੇ ਇਸ ਸ਼ਡਿਊਲਡ ਕਾਸਟਸ ਲੈਂਡ ਡਿਵੈਲਮੈਂਟ ਐਂਡ ਫਾਈਨਾਂਸ ਕਾਰਪੋਰੇਸ਼ਨ ਵਾਲਿਆਂ ਦਾ ਵੈਲਫੇਅਰ ਕਮੇਟੀ ਦੇ ਰਾਹੀਂ ਓਰਲ ਐਗਜ਼ਾਮੀਨੇਸ਼ਨ ਕੀਤਾ ਗਿਆ ਸੀ ਔਰ ਉਸ ਦੇ ਵਿੱਚ ਦੇਖਿਆ ਗਿਆ ਹੈ ਕਿ ਇਸ ਕਾਰਪੋਰੇਸ਼ਨ ਵਿੱਚ ਬਹੁਤ ਘੱਟ ਰਿਜ਼ਰਵੇਸ਼ਨ ਦਿੱਤੀ ਗਈ ਹੈ ਜਦ ਕਿ ਇਹ ਕਾਰਪੋਰੇਸ਼ਨ ਸ਼ਡਿਊਲਡ ਕਾਸਟਸ ਵਾਸਤੇ ਹੀ ਬਣਾਈ ਗਈ ਹੈ। ਇਸ ਕਾਰਪੋਰੇਸ਼ਨ ਦੇ ਵਿੱਚ ਬਹੁਤ ਸਾਰੇ ਲੋਕ ਓਨ ਡੈਪੂਟੇਸ਼ਨ ਲਿਆਂਦੇ ਗਏ ਹਨ ਔਰ ਇਸ ਦੇ ਵਿੱਚ ਰਿਜ਼ਰਵੇਸ਼ਨ ਦੀ ਬੜੀ ਘਾਟ ਹੈ। ਇਥੋਂ ਤਕ ਹੀ ਨਹੀਂ, ਮੈਂ ਦੱਸਣਾ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਡਾਇਰੈਕਟੋਰੇਟ ਜਾਂ ਦੂਸਰੇ ਕਈ ਜਿਹੜੇ ਮਹਿਕਮੇ ਹਨ ਉਨ੍ਹਾਂ ਵਿੱਚ ਵੀ ਮੈਂ ਸਮਝਦਾ ਹਾਂ ਕਿ ਰਿਜ਼ਰਵੇਸ਼ਨ ਬਹੁਤ ਘੱਟ ਹੈ ਅਤੇ ਰਿਜ਼ਰਵੇਸ਼ਨ ਪਾਲਿਸੀ ਦਾ ਬਹੁਤ ਘੱਟ ਖਿਆਲ ਰਖਿਆ ਗਿਆ ਹੈ। ਕਿਉਂ ਨਾ ਪੰਜਾਬ ਵਿੱਚ

ਵੀ ਕੋਈ ਇਸ ਕਿਸਮ ਦਾ ਐਕਟ ਪਾਸ ਕਰ ਦਿੱਤਾ ਜਾਵੇ ਜਿਸ ਤਰ੍ਹਾਂ ਕੁਝ ਦੂਸਰੀਆਂ ਸਟੇਟਾਂ ਨੇ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਹਿੰਦੁਸਤਾਨ ਦੀਆਂ 2-3 ਸਟੇਟਾਂ ਨੇ ਸ਼ਡਿਊਲਡ ਕਾਸਟਸ ਲਈ ਇਹ ਐਕਟ ਪਾਸ ਕਰ ਦਿੱਤਾ ਹੈ ਕਿ ਜਿਹੜੇ ਮਹਿਕਮੇ ਦੇ ਵਿੱਚ ਜਾਂ ਜਿਹੜੇ ਅਦਾਰੇ ਦੇ ਵਿੱਚ ਰਿਜ਼ਰਵੇਸ਼ਨ ਪੂਰੀ ਨਹੀਂ ਕੀਤੀ ਜਾਂਦੀ ਤਾਂ ਕਨਸਰਨਡ ਅਫ਼ਸਰ ਨੂੰ ਦੋਸ਼ੀ ਪਾਏ ਜਾਣ ਤੇ ਉਸ ਨੂੰ ਪੀਨੇਲਾਈਜ਼ ਕੀਤਾ ਜਾਵੇ। ਪਰ ਅਫ਼ਸੋਸ ਦੀ ਗਲ ਹੈ ਕਿ ਪੰਜਾਬ ਵਿੱਚ ਕੋਈ ਇਸ ਤਰ੍ਹਾਂ ਬਿਲ ਨਹੀਂ ਆਇਆ, ਕੋਈ ਇਸ ਤਰ੍ਹਾਂ ਦਾ ਐਕਟ ਨਹੀਂ ਬਣਿਆ। ਮਨਿਸਟਰ ਸਾਹਿਬ ਇਥੇ ਹਾਊਸ ਵਿੱਚ ਬੈਠੇ ਹਨ, ਮੈਂ ਇਨ੍ਹਾਂ ਪਾਸੋਂ ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਕੀ ਦਿੱਕਤ ਹੈ ਜੋ ਵਿਧਾਨ ਦੇ ਮੁਤਾਬਿਕ, ਕੰਸਟੀਚਿਊਸ਼ਨ ਦੇ ਮੁਤਾਬਿਕ ਔਰ ਸ੍ਰੀਮਤੀ ਇੰਦਰਾ ਗਾਂਧੀ ਜੀ ਦੇ 20 ਨੁਕਾਤੀ ਪ੍ਰੋਗਰਾਮ ਦੇ 7 ਵੇਂ ਪੁਆਇੰਟ ਦੇ ਮੁਤਾਬਿਕ ਪੰਜਾਬ ਵਿੱਚ ਵੀ ਇਹ ਐਕਟ ਬਣਾਇਆ ਜਾਵੇ? ਜੇ ਅਸੀਂ ਸ੍ਰੀਮਤੀ ਇੰਦਰਾ ਗਾਂਧੀ ਜੀ ਦੇ ਸੁਪਨੇ ਸਾਕਾਰ ਕਰਨਾ ਚਾਹੁੰਦੇ ਹਾਂ, ਜੇ ਅਸੀਂ ਉਨ੍ਹਾਂ ਦੇ ਚਲਾਏ 20 ਨੁਕਾਤੀ ਪ੍ਰੋਗਰਾਮ ਨੂੰ ਸਿਰੇ ਚੜ੍ਹਾਉਣਾ ਚਾਹੁੰਦੇ ਹਾਂ ਤਾਂ ਫਿਰ ਕਿਉਂ ਸਰਕਾਰ ਇਸ ਦੇ ਵਿੱਚ ਢਿਲ ਕਰ ਰਹੀ ਹੈ ਔਰ ਇਸ ਪਵਿੱਤਰ ਸਦਨ ਵਿੱਚ ਕਿਉਂ ਨਾ ਇਸ ਦੇ ਬਾਰੇ ਕੋਈ ਬਿਲ ਲਿਆਂਦਾ ਜਾਵੇ? ਜੇ ਇਹ ਬਿਲ ਨਹੀਂ ਇਥੇ ਲਿਆਂਦੇ ਤਾਂ ਮੈਂ ਸਮਝਦਾ ਹਾਂ ਕਿ ਸਰਕਾਰ ਦੇ ਮਨਾਂ ਵਿੱਚ ਕੁੱਝ ਹੋਰ ਹੈ ਅਤੇ ਕੰਮ ਕਰਨ ਲਈ ਕੁਝ ਹੋਰ ਹੈ। ਜੇ ਇਹ 20 ਨੁਕਾਤੀ ਪ੍ਰੋਗਰਾਮ ਨੂੰ ਸਹੀ ਮਾਅਨਿਆਂ ਵਿੱਚ ਲਾਗੂ ਕਰਨਾ ਚਾਹੁੰਦੇ ਹਨ ਤਾਂ ਇਸ ਦੇ ਲਈ ਜ਼ਰੂਰੀ ਹੈ ਕਿ ਸਰਕਾਰ ਇਥੇ ਐਕਟ ਇਸ ਦੇ ਬਾਰੇ ਲਿਆਵੇ ਅਤੇ ਇਸ ਨੂੰ ਪਾਸ ਇਥੇ ਕਰਾਏ।

ਦੂਸਰੀ ਗਲ, ਡਿਪਟੀ ਸਪੀਕਰ ਸਾਹਿਬ, ਮੈਂ ਕਾਰਪੋਰੇਸ਼ਨ ਦੇ ਸਿਲਸਿਲੇ ਵਿੱਚ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਂ ਹੈਰਾਨ ਹੁੰਦਾ ਹਾਂ ਕਿ ਇਸ ਕਾਰਪੋਰੇਸ਼ਨ ਵਿਚ ਹਜ਼ਾਰਾਂ ਐਪਲੀਕੇਸ਼ਨਾਂ ਇਸ ਤਰ੍ਹਾਂ ਪੈਂਡਿੰਗ ਪਈਆਂ ਰਹਿੰਦੀਆਂ ਹਨ ਇਹ ਪਤਾ ਨਹੀਂ ਕਿਉਂ ਪਈਆਂ ਰਹਿੰਦੀਆਂ ਹਨ। ਇਸ ਕਾਰ-ਪੋਰੇਸ਼ਨ ਵਿੱਚ ਜਿਹੜਾ ਅਮਲਾ ਲਗਿਆ ਹੋਇਆ ਹੈ ਉਹ ਕਿਉਂ ਨਹੀਂ ਇਨ੍ਹਾਂ ਐਪਲੀਕੇਸ਼ਨਾਂ ਤੇ ਐਕ-ਸ਼ਨ ਲੈਂਦਾ। ਡਿਪਟੀ ਸਪੀਕਰ ਸਾਹਿਬ, ਕੁਰੱਪਸ਼ਨ ਤਾਂ ਸਾਰੇ ਹਿੰਦੁਸਤਾਨ ਵਿੱਚ ਵੱਧ ਗਈ ਹੈ ਅਤੇ ਇਹ ਛੋਟੇ ਲੈਵਲ ਤੋਂ ਲੈ ਕੇ ਟਾਪ ਤਕ ਫੈਲੀ ਹੋਈ ਹੈ। ਹਿੰਦੁਸਤਾਨ ਦੀ ਇਹ ਬਦਕਿਸਮਤੀ ਹੈ ਕਿ ਜੋ ਹਿੰਦੁਸਤਾਨ ਦਾ ਸਰਮਾਇਆ ਹੈ ਉਹ ਜ਼ਿਆਦਾ ਹਿੱਸਾ ਤਾਂ ਅਫਸਰਾਂ ਕੋਲ ਚਲਾ ਜਾਂਦਾ ਹੈ ਜਾਂ ਇਨਸਪੈਕਟਰਜ਼ ਕੋਲ ਕੁਝ ਚਲਾ ਜਾਂਦਾ ਹੈ ਅਤੇ ਬਾਕੀ ਦਾ ਕੁਝ ਹਿੰਦੁਸਤਾਨ ਦੇ ਚੰਦ ਪੋਲੀਟੀਸ਼ੀਅਨਜ਼ ਜੋ ਕੁਰੱਪਟ ਹਨ ਉਨ੍ਹਾਂ ਕੋਲ ਚਲਾ ਜਾਂਦਾ ਹੈ ਅਤੇ ਆਮ ਲੋਕਾਂ ਦੀ ਹਾਲਤ, ਗਰੀਬ ਲੋਕਾਂ ਦੀ ਹਾਲਤ, ਗਰੀਬ ਕਿਸਾਨ ਦੀ ਹਾਲਤ, ਜਾਂ ਦੂਸਰੇ ਜੋ ਗਰੀਬ ਲੋਕ ਹਨ ਉਨ੍ਹਾਂ ਦੀ ਇਕਨਾਮਿਕ ਕੰਡੀਸ਼ਨ ਮੈਂ ਸਮਝਦਾ ਹਾਂ ਕਿ ਦਿਨ ਪ੍ਰਤੀ ਦਿਨ ਵਿਗੜਦੀ ਜਾਂਦੀ ਹੈ। ਹਿੰਦੁਸਤਾਨ ਵਿੱਚ ਕਿਹਾ ਜਾਂਦਾ ਹੈ, ਖਾਸ ਤੌਰ ਤੇ ਪੰਜਾਬ ਵਿੱਚ ਕਿਹਾ ਜਾਂਦਾ ਹੈ ਕਿ ਜਿਹੜੇ ਪੰਜਾਬ ਦੇ ਵਿੱਚ ਸ਼ਡਿਊਲਡ ਕਾਸਟਸ ਹਨ ਜਾਂ ਹਰੀਜਨ ਹਨ ਉਨ੍ਹਾਂ ਨੂੰ ਰਿਜ਼ਰਵ ਪਾਲਿਸੀ ਦੇ ਅਨੁਸਾਰ ਸਹੂਲਤਾਂ ਦਿੰਦੇ ਹਾਂ। ਮੈਂ ਸਰਕਾਰ ਤੋਂ ਇਸ ਗਲ ਦੀ ਮੰਗ ਕਰਾਂਗਾ ਕਿ ਇਥੇ ਇਕ ਹਾਈ ਪਾਵਰਡ ਕਮੇਟੀ ਜਾਂ ਕਮਿਸ਼ਨ ਬਣਾਉਣਾ ਚਾਹੀਦਾ ਹੈ ਜਿਹੜਾ 1947 ਤੋਂ ਲੈ ਕੇ ਹੁਣ ਤਕ ਦੇਖੇ ਕਿ ਪੰਜਾਬ ਦੇ ਜਿਹੜੇ ਸ਼ਡਿਊਲਡ ਕਾਸਟਸ ਜਾਂ ਕਮਜ਼ੋਰ ਵਰਗ ਦੇ ਲੋਕ ਹਨ ਉਨ੍ਹਾਂ ਦਾ ਸਟੈਂਡਰਡ ਆਫ਼ ਲਿਵਿੰਗ ਕਿੰਨਾ ਉਚਾ ਉਠਿਆ ਹੈ। ਜੇ ਇਨ੍ਹਾਂ ਦਾ ਸਟੈਂਡਰਡ ਆਫ਼ ਲਿਵਿੰਗ ਦੂਸਰੇ ਲੋਕਾਂ ਦੇ ਸਟੈਂਡਰਡ ਆਫ਼ ਲਿਵਿੰਗ ਦੇ ਬਰਾਬਰ ਆ ਗਿਆ ਹੈ ਅਤੇ ਉਨ੍ਹਾਂ ਦੀ ਇਕਨਾਮਿਕ ਹਾਲਤ ਵੀ ਦੂਸਰਿਆਂ ਦੇ ਮੁਕਾਬਲੇ ਸੁਧਰ ਗਈ ਹੈ ਤਾਂ ਮੈਂ ਸਮਝਦਾ ਹਾਂ ਕਿ ਬੇਸ਼ਕ ਪੰਜਾਬ ਦੇ ਵਿੱਚ ਰਿਜ਼ਰਵੇਸ਼ਨ ਪਾਲਿਸੀ ਨੂੰ ਖ਼ਤਮ ਕਰ ਦਿੱਤਾ ਜਾਵੇ ਪਰ ਜੇ ਕੋਈ

[ਸਰਦਾਰ ਸ਼ਮਸ਼ੇਰ ਸਿੰਘ]

ਖਾਸ ਸੁਧਾਰ ਨਹੀਂ ਹੋਇਆ ਤਾਂ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਇਸ ਦੇ ਲਈ ਵੱਧ ਤੋਂ ਵੱਧ ਉਪਰਾਲੇ ਕਰਨੇ ਚਾਹੀਦੇ ਹਨ ਤਾਂ ਕਿ ਸਮਾਜ ਦੇ ਲਿਤਾੜੇ ਹੋਏ ਵਰਗ ਨੂੰ, ਵੀਕਰ ਸੈਕਸ਼ਨ ਨੂੰ ਵਿਧਾਨ ਦੇ ਮੁਤਾਬਿਕ, ਕੰਸਟੀਚਿਊਸ਼ਨ ਦੇ ਮੁਤਾਬਿਕ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਜੋ ਵਿਧਾਨ ਕਹਿੰਦਾ ਹੈ, ਜੋ ਕੰਸਟੀਚਿਊਸ਼ਨ ਕਹਿੰਦਾ ਹੈ, ਜੋ ਡਾਕਟਰ ਅੰਬੇਦਕਰ ਨੇ ਜੋ ਕੰਸਟੀਚਿਊਐਂਟ ਅਸੈਂਬਲੀ ਦੇ ਚੇਅਰਮੈਨ ਸਨ, ਜੋ ਸਹੂਲਤਾਂ ਉਨ੍ਹਾਂ ਨੇ ਵਿਧਾਨ ਵਿੱਚ ਦਿੱਤੀਆਂ ਹਨ ਉਹ ਪੂਰੀਆਂ ਹੋਣੀਆਂ ਚਾਹੀਦੀਆਂ ਹਨ। ਪਿੱਛੇ ਜਿਹੇ ਬਿਉਰੋਕਰੇਸੀ ਦੇ ਹੱਥਾਂ ਵਿੱਚ ਆ ਕੇ ਕੋਈ ਫੈਸਲਾ ਕੀਤਾ ਗਿਆ ਸੀ ਕਿ ਸੋਸ਼ਲ ਵੈਲਫੇਅਰ ਡੀਪਾਰਟਮੈਂਟ ਕੋਲ ਜੋ ਰਿਜ਼ਰਵੇਸ਼ਨ ਪਾਲਿਸੀ ਦੀ ਇੰਪਲੀਮੈਂਟੇਸ਼ਨ ਸੀ ਉਹ ਪਰਸੋਨਲ ਡਿਪਾਰਟਮੈਂਟ ਨੂੰ ਦੇ ਦਿੱਤੀ ਗਈ ਸੀ। ਫਿਰ ਸਾਡੇ ਬਾਰ ਬਾਰ ਰਿਕੁਐਸਟ ਕਰਨ ਤੇ ਉਹ ਚੀਫ਼ ਮਨਿਸਟਰ ਸਾਹਿਬ ਨੇ ਵੈਲਫੇਅਰ ਡੀਪਾਰਟਮੈਂਟ ਨੂੰ ਵਾਪਿਸ ਕਰਵਾਈ ਹੈ, ਇਸ ਦੇ ਲਈ ਅਸੀਂ ਚੀਫ਼ ਮਨਿਸਟਰ ਸਾਹਿਬ ਦੇ ਬਹੁਤ ਧੰਨਵਾਦੀ ਹਾਂ। (ਥੰਪਿੰਗ) ਇਸ ਦੇ ਲਈ ਮਨਿਸਟਰ ਸਾਹਿਬ ਨੇ ਕਾਫੀ ਉਪਰਾਲੇ ਕੀਤੇ ਹਨ। ਅਸੀਂ ਉਨ੍ਹਾਂ ਦੇ ਵੀ ਧੰਨਵਾਦੀ ਹਾਂ। ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗਲ ਇਹ ਵੀ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਦੇਖਣ ਵਿੱਚ ਆਇਆ ਹੈ ਕਿ ਜਿਹੜੇ ਡਾਇਰੈਕਟੋਰੇਟ ਵਿੱਚ ਜਾਂ ਦੂਜੇ ਅਦਾਰੇ ਹਨ ਚਾਹੇ ਉਹ ਸੈਕਟਰੀ ਲੈਵਲ ਤਕ ਦੇ ਹਨ ਜਾਂ ਡਾਇਰੈਕਟੋਰੇਟ ਲੈਵਲ ਤਕ ਦੇ ਹਨ ਜਾਂ ਪੰਜਾਬ ਵਿੱਚ ਜਿਥੇ ਕਿਧਰੇ ਵੀ ਹਨ ਜਦੋਂ ਕਿਸੇ ਸ਼ਡਿਊਲਡ ਕਾਸਟ ਨੂੰ ਕਿਸੇ ਡਿਪਾਰਟਮੈਂਟ ਵਿੱਚ ਕੋਈ ਪ੍ਰੋਮੋਸ਼ਨ ਦਿੱਤੀ ਜਾਂਦੀ ਹੈ, ਕੋਈ ਹਰੀਜਨ ਡੀ ਐਸ.ਪੀ. ਬਣਦਾ ਹੈ ਜਾਂ ਚੀਫ ਇੰਜੀਨੀਅਰ ਬਣਦਾ ਹੈ ਜਾਂ ਕੋਈ ਹੋਰ ਅਫ਼ਸਰ ਹਰੀਜਨ ਬਣਦਾ ਹੈ ਤਾਂ ਉਸ ਨੂੰ ਅਹਿਮ ਕੰਮ ਨਹੀਂ ਦਿੱਤਾ ਜਾਂਦਾ। ਪੀ. ਡਬਲਿਊ, ਡੀ. ਹੈ ਜਾਂ ਪਬਲਿਕ ਹੈਲਥ ਦਾ ਮਹਿਕਮਾ ਹੈ ਉਥੇ ਅਗਰ ਕੋਈ ਹਰੀਜਨ ਚੀਫ਼ ਇੰਜੀਨੀਅਰ ਜਾਂ ਸੁਪਰਡੰਟ ਜਾਂ ਐਗਜ਼ੈਕਟਿਵ ਇੰਜੀਨੀਅਰ ਬਣਦਾ ਹੈ ਤਾਂ ਉਨ੍ਹਾਂ ਨੂੰ ਕੋਈ ਅਹਿਮ ਕੰਮ ਨਹੀਂ ਦਿੱਤੇ ਜਾਂਦੇ ਸਿਵਾਏ ਡੀਜ਼ਾਈਨ ਵਗੈਰਾ ਵਿੱਚ ਲਾਉਣ ਦੇ। ਮੈਂ ਸਮਝਦਾ ਹਾਂ ਕਿ ਇਹ ਗਲ ਠੀਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਦੂਸਰੀਆਂ ਸਰਕਾਰਾਂ ਦੇ ਵੇਲੇ, ਅਕਾਲੀ ਜਨਤਾ ਸਰਕਾਰ ਜਾਂ ਦੂਸਰੀਆਂ ਸਰਕਾਰਾਂ ਦੇ ਵੇਲੇ ਜਿਹੜੇ ਹਰੀਜਨ ਅਫ਼ਸਰ, ਡੀ. ਸੀ. ਜਾਂ ਐਸ. ਐਸ. ਪੀ. ਜਾਂ ਐਸ. ਪੀ. ਜਾਂ ਚੀਫ਼ ਇੰਜੀਨੀਅਰ ਲਾਏ ਜਾਂਦੇ ਸਨ, ਉਨ੍ਹਾਂ ਨਾਲ ਉਹ ਇਸ ਤਰ੍ਹਾਂ ਕਰਦੇ ਸਨ ਪਰ ਕਾਂਗਰਸ ਸਰਕਾਰ ਜਿਹੜੀ ਆਪਣੇ ਆਪ ਨੂੰ ਕਹਿੰਦੀ ਹੈ ਕਿ ਅਸੀਂ ਗਰੀਬਾਂ ਔਰ ਵੀਕਰ ਸੈਕਸ਼ਨ ਔਰ ਹਰਜੀਨਾਂ ਦਾ ਖਾਸ ਧਿਆਨ ਰਖਦੇ ਹਾਂ ਉਨ੍ਹਾਂ ਨੂੰ ਇਸ ਦੇ ਬਾਰੇ ਕੋਈ ਡਿਸੀਜ਼ਨ ਲੈਣਾ ਚਾਹੀਦਾ ਹੈ। ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਜੋ ਦੂਸਰੀਆਂ ਸਰਕਾਰਾਂ ਕਰਦੀਆਂ ਰਹੀਆਂ ਹਨ। ਮਨਿਸਟਰ ਸਾਹਿਬ ਇਥੇ ਬੈਠੇ ਹਨ ਮੈਂ ਉਨ੍ਹਾਂ ਨੂੰ ਕਹਾਂਗਾ, ਚੀਫ਼ ਮਨਿਸਟਰ ਸਾਹਿਬ ਇਸ ਵੇਲੇ ਹਾਊਸ ਵਿੱਚ ਨਹੀਂ ਹਨ, ਤੁਹਾਡੇ ਰਾਹੀਂ, ਡਿਪਟੀ ਸਪੀਕਰ ਸਾਹਿਬ, ਮੈਂ ਉਨ੍ਹਾਂ ਤਕ ਇਹ ਗਲ ਪਹੁੰਚਾਣਾ ਚਾਹੁੰਦਾ ਹਾਂ ਕਿ ਉਨ੍ਹਾਂ ਅਫ਼ਸਰਾਂ ਨੂੰ ਪ੍ਰਾਪਰ ਜਗ੍ਹਾ ਦਿੱਤੀ ਜਾਵੇ। ਜਿਹੜੇ ਮਾੜੇ ਅਫ਼ਸਰ ਹਨ ਉਨ੍ਹਾਂ ਨੂੰ ਬੇਸ਼ਕ ਇਗਨੋਰ ਕਰਨ, ਪਰ ਦੂਸਰਿਆਂ ਨੂੰ ਪਰਾਪਰ ਜਗ੍ਹਾ ਦੇਣ ਤਾਂਕਿ ਰਿਜ਼ਰਵੇਸ਼ਨ ਦਾ ਕੋਟਾ ਜੋ ਹੈ ਉਸ ਨੂੰ ਪੂਰਾ ਕੀਤਾ ਜਾ ਸਕੇ ਅਤੇ ਉਨ੍ਹਾਂ ਤੋਂ ਪ੍ਰਾਪਰਲੀ ਕੰਮ ਲਿਆ ਜਾ ਸਕੇ। ਕਿਹਾ ਕੀ ਜਾਂਦਾ ਹੈ ਕਿ ਆਮ ਤੌਰ ਤੇ ਜਿਹੜੇ ਸ਼ਡਿਊਲਡ ਕਾਸਟਸ ਅਫ਼ਸਰ ਹਨ ਉਹ ਕੰਪੀਟੈਂਟ ਨਹੀਂ ਹਨ। ਮੈਂ ਕਹਿੰਦਾ ਹਾਂ ਕਿ ਜੇਕਰ ਹਿੰਦੁਸਤਾਨ ਦਾ ਵਿਧਾਨ ਲਿਖਣ ਵਾਲੀ ਕਮੇਟੀ ਦੇ ਚੇਅਰਮੈਨ ਸ਼ਡਿਊਲਡ ਕਾਸਟਸ ਹੋ ਸਕਦੇ ਹਨ, ਚਾਹੇ ਵੇਦ ਲਿਖਣ ਵਾਲੇ ਸ਼ਡਿਊਲਡ ਕਾਸਟਸ ਹੋ ਸਕਦੇ ਹਨ ਤਾਂ ਕੀ ਵਜ੍ਹਾ ਹੈ ਕਿ ਇਥੇ ਸ਼ਡਿਊਲਡ ਕਾਸਟਸ ਅੱਗੇ ਨਹੀਂ ਆ ਸਕੇ।

ਡਿਪਟੀ ਸਪੀਕਰ ਸਾਹਿਬ, ਇਕ ਕੰਪੋਨੈਂਟ ਸਕੀਮ ਸੈਂਟਰ ਦੀ ਸਰਕਾਰ ਦੁਆਰਾ ਆਈ ਹੈ। ਇਸ ਸਕੀਮ ਲਈ ਜਿਹੜਾ ਪੈਸਾ ਆਇਆ ਸੀ ਉਹ ਲੈਪਸ ਹੋ ਗਿਆ। ਕਿਸੇ ਨੇ ਕੋਈ ਧਿਆਨ ਨਹੀਂ ਦਿੱਤਾ ਮੈਂ ਇਸ ਗਲ ਲਈ ਸਰਦਾਰ ਦਰਬਾਰਾ ਸਿੰਘ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸ਼ੋਸ਼ਲ ਵੈਲਫੇਅਰ ਨੂੰ ਸੁਪਰਵਾਈਜ਼ ਕਰਨ ਦੀਆਂ ਪਾਵਰਜ਼ ਦਿਤੀਆਂ ਹਨ । (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਖਜ਼ਾਨਾ ਮੰਤਰੀ ਨੂੰ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਜੋ ਵੀ ਫੰਡਜ਼ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਲਈ ਰਖੇ ਜਾਂਦੇ ਹਨ ਉਹ ਰਿਲੀਜ਼ ਕਰਨ ਵਿਚ ਬੜੀ ਦੇਰ ਕਰਦੇ ਹਨ। ਅਗਰ ਫੰਡਜ਼ ਰਿਲੀਜ਼ ਹੀ ਦਸੰਬਰ ਜਨਵਰੀ ਵਿਚ ਕੀਤੇ ਜਾਣਗੇ ਤਾਂ ਉਹ ਯੂਟੇਲਾਈਜ਼ ਨਹੀਂ ਹੋ ਸਕਦੇ। ਇਸ ਦੇ ਨਾਲ ਹੀ ਲੋਨਜ਼ ਵਗੈਰਾ ਤੇ ਜਿਹੜੀ ਸਬਸਿਡੀ ਦੇਣੀ ਹੈ, ਉਸਦੇ ਲਈ ਜਿਹੜੇ ਫੰਡਜ਼ ਹਨ ਉਹ ਜਲਦੀ ਹੀ ਰਿਲੀਜ਼ ਕੀਤੇ ਜਾਣ ਨਹੀਂ ਤਾਂ ਉਹ ਲੋਕਾਂ ਕੋਲ ਨਹੀਂ ਪਹੁੰਚ ਸਕਦੇ। ਉਨ੍ਹਾਂ ਲੋਕਾਂ ਦੀਆਂ ਜਿਹੜੀਆਂ ਹੋਰ ਜੈਨੂਅਨ ਤਕਲੀਫਾਂ ਹਨ, ਉਹ ਵੀ ਦੂਰ ਕੀਤੀਆਂ ਜਾਣ। ਡਿਪਟੀ ਸਪੀਕਰ ਸਾਹਿਬ, ਮੈਨੂੰ ਬੜੇ ਦੁਖ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਸਰਕਾਰ ਦੇ 440 ਕਰੋੜ ਰੁਪਏ ਦੇ ਬੱਜਟ ਵਿਚੋਂ ਸ਼ਡਿਊਲਡ ਕਾਸਟਸ ਦੇ ਬੈਨੀਫਿਟ ਲਈ ਬਹੁਤ ਥੋੜਾ ਪੈਸਾ ਰਖਿਆ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਸਿਰਫ 5 ਕਰੋੜ ਰੁਪਿਆ ਰੱਖਿਆ ਗਿਆ ਸੀ ਅਤੇ ਐਤਕੀਂ ਵੀ ਬਹੁਤ ਘਟ ਰਖਿਆ ਹੈ। ਪੰਜਾਬ ਵਿਚ ਔਰ ਹਿੰਦੁਸਤਾਨ ਵਿਚ ਸੋਸ਼ਲਿਜ਼ਮ ਤਾਂ ਹੀ ਆ ਸਕਦਾ ਹੈ ਜੇਕਰ ਇਨ੍ਹਾਂ ਲੋਕਾਂ ਦਾ ਜੀਵਨ ਮਿਆਰ ਉਚਾ ਕੀਤਾ ਜਾਏ ਔਰ ਇਸ ਦੇ ਲਈ ਕੋਈ ਠੋਸ ਕਦਮ ਚੁੱਕੇ ਜਾਣ। 440 ਕਰੋੜ ਰੁਪਏ ਦੇ ਬਜਟ ਵਿਚੋਂ 10 ਕਰੋੜ ਰੁਪਏ ਇਨ੍ਹਾਂ ਵਾਸਤੇ ਰਖਣਾ ਮੈਂ ਸਮਝਦਾ ਹਾਂ ਕਿ ਇਹ ਕੋਈ ਬਹੁਤੀ ਵੱਡੀ ਗੱਲ ਨਹੀਂ ਹੈ। ਇਹ ਵੀਕਰ ਸੈਕਸ਼ਨ ਹੈ ਇਨ੍ਹਾਂ ਦਾ ਜੀਵਨ ਮਿਆਰ ਤਦ ਹੀ ਉਚਾ ਹੋ ਸਕਦਾ ਹੈ ਜੇਕਰ ਇਨ੍ਹਾਂ ਦੇ ਲਈ ਜ਼ਿਆਦਾ ਤੋਂ ਜ਼ਿਆਦਾ ਫੰਡਜ਼ ਅਵੇਲੇਬਲ ਕਰਾਂਗੇ। ਹਰੀਜਨਾਂ ਦੀਆਂ ਧਰਮਸ਼ਾਲਾ ਲਈ ਐਤਕੀਂ ਸਿਰਫ ਦਸ ਲੱਖ ਰੁਪਿਆ ਹੀ ਰਖਿਆ ਗਿਆ ਹੈ, ਜਦ ਕਿ ਪਿਛਲੇ ਸਾਲਾਂ ਵਿਚ 40—40, 45—45 ਲੱਖ ਰੁਪਿਆ ਰਖਿਆ ਜਾਂਦਾ ਸੀ। ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਕਮਜ਼ੋਰੀ ਕਿਉਂ ਆ ਗਈ ਹੈ। ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਵੀ ਕਹਾਂਗਾ ਕਿ ਬਜਟ ਵਿਚ ਪਰਾਪਰਲੀ ਪ੍ਰਬੰਧ ਕਰਨ। ਡਿਪਟੀ ਸਪੀਕਰ ਸਾਹਿਬ, ਹਰੀਜਨਾਂ ਦੀ ਇਕ ਬਸਤੀ ਸੁਧਾਰ ਸਕੀਮ ਹੈ, ਅਸੀਂ ਜੱਦੋ ਜਹਿਦ ਕੀਤੀ ਹੈ ਤਾਂ ਹੀ ਸਾਡੇ ਮਨਿਸਟਰ ਸਾਹਿਬ ਕੋਲ ਆਈ ਹੈ। ਇਹ ਰਵੱਈਆ ਜਿਸ ਤਰ੍ਹਾਂ ਸ਼ਡਿਊਲਡ ਕਾਸਟਸ ਮਨਿਸਟਰ ਕੋਲੋਂ ਪਾਵਰਜ਼ ਖੋਹ ਲੈਣੀਆਂ, ਉਸ ਨੂੰ ਕਮਜ਼ੋਰ ਕਰ ਦੇਣਾ ਇਹ ਠੀਕ ਨਹੀਂ। ਜੇਕਰ ਸਰਕਾਰ ਹਰੀਜਨਾਂ ਦੀ ਭਲਾਈ ਕਰਨਾ ਚਾਹੁੰਦੀ ਹੈ ਤਾਂ ਇਨ੍ਹਾਂ ਨੂੰ ਤਾਕਤ ਦੇਣੀ ਚਾਹੀਦੀ ਹੈ ਤਾਂਕਿ ਇਹ ਖੁਲ੍ਹ ਕੇ ਕੰਮ ਕਰ ਸਕਣ।

ਜਿਹੜੇ ਬਿਉਰੋਕਰੇਟਸ ਹਨ, ਉਹ ਆਮ ਲੋਕਾਂ ਦੀਆਂ ਫੀਲਿੰਗਜ਼ ਨੂੰ ਨਹੀਂ ਸਮਝ ਸਕਦੇ। ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਦਸਣਾ ਚਾਹੁੰਦਾ ਹਾਂ ਕਿ ਜਿਹੜੇ ਬਿਉਰੋਕਰੇਟਸ ਹਨ, ਉਨ੍ਹਾਂ ਦੀ ਸੋਚ ਅੱਜ ਵੀ ਰਜਵਾੜਾ ਸ਼ਾਹੀ ਔਰ ਬੜੇ ਬੜੇ ਸਰਮਾਇਆਦਾਰਾਂ ਵਾਲੀ ਹੈ। ਇਸ ਸੋਚ ਨੂੰ ਬਦਲੋ ਤਾਂਕਿ ਜਿਹੜੇ ਕਮਜ਼ੋਰ ਵਰਗ ਦੇ ਲੋਕ ਹਨ, ਉਨ੍ਹਾਂ ਦੀ ਭਲਾਈ ਲਈ ਸੋਚਿਆ ਜਾ ਸਕੇ। ਜਦੋਂ ਪੁਲੀਟੀਕਲ ਲੋਕ ਉਨ੍ਹਾਂ ਨੂੰ ਮਿਲਣ ਜਾਂਦੇ ਹਨ ਤਾਂ ਉਨ੍ਹਾਂ ਦਾ ਰਵੱਈਆ ਠੀਕ ਨਹੀਂ ਹੁੰਦਾ। ਡੈਮੋਕਰੈਟਿਕ ਸੈਟ-ਅਪ ਵਿਚ ਜੇਕਰ ਬਿਉਰੋਕਰੇਸੀ ਦੇ ਹੱਥਾਂ ਵਿਚ ਰਾਜ ਪਾਠ ਦੇ

[ਸਰਦਾਰ ਸ਼ਮਸ਼ੇਰ ਸਿੰਘ]

ਦਿਓਗੇ ਤਾਂ ਡੈਮੋਕਰੇਸੀ ਬੇਮਾਇਨੇ ਹੋ ਜਾਏਗੀ, ਅਸੀਂ ਸਹੀ ਮਾਨਿਆਂ ਵਿਚ ਲੋਕਾਂ ਦੀ ਨੁਮਾਇੰਦਗੀ ਨਹੀਂ ਕਰ ਸਕਾਂਗੇ ਔਰ ਨਾ ਹੀ ਲੋਕਾਂ ਦੇ ਹਿਤਾਂ ਦੀ ਕੋਈ ਗਲ ਕਰ ਸਕਾਂਗੇ। ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬਿਉਰੋਕਰੇਸੀ ਨੂੰ ਨੱਥ ਪਾਓ ਤਾਂਕਿ ਜਿਹੜਾ 20 ਨੁਕਾਤੀ ਪ੍ਰੋਗਰਾਮ ਹੈ, ਉਹ ਸਿਰੇ ਚੜ੍ਹਾਇਆ ਜਾ ਸਕੇ। ਇਸ ਦੇ ਲਈ ਇਕ ਸਪੈਸ਼ਲ ਸੈਲ ਬਣਾਇਆ ਹੈ, ਮੈਂ ਉਸਦੇ ਲਈ ਆਪਣੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ (ਥੰਪਿੰਗ)

ਡਿਪਟੀ ਸਪੀਕਰ ਸਾਹਿਬ, ਇਥੇ ਇਸ ਹਾਊਸ ਵਿਚ ਕਿਹਾ ਗਿਆ ਹੈ ਕਿ ਕੁਰੱਪਸ਼ਨ ਨੂੰ ਤੇਜ਼ੀ ਨਾਲ ਦੂਰ ਕਰਾਂਗੇ। ਮੈਂ ਦਸਦਾ ਹਾਂ ਕਿ ਵਿਜੀਲੈਂਸ ਵਾਲੇ ਕਿਸੇ ਇਕ ਪਟਵਾਰੀ ਨੂੰ ਫੜ ਲੈਂਦੇ ਹਨ ਜਾਂ ਕਿਸੇ ਇੰਸਪਕਟਰ ਨੂੰ ਫੜ ਲੈਂਦੇ ਹਨ ਅੱਜ ਤੱਕ 35 ਸਾਲ ਹੋ ਗਏ ਹਨ ਕਿਸੇ ਨੇ ਕਿਸੇ ਅਫ਼ਸਰ ਦੀ ਕੋਈ ਪ੍ਰਾਪਰਟੀ ਦੀ ਚੈਕਿੰਗ ਨਹੀਂ ਕੀਤੀ। ਕਿਸੇ ਨੇ ਭੈਣ ਦਾ ਨਾਂ ਤੇ ਕਿਸੇ ਨੇ ਭਣੋਈਏ ਦੇ ਨਾਂ ਤੇ ਪ੍ਰਾਪਰਟੀ ਲਾਈ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਪੀ. ਡਬਲਿਯੂ. ਡੀ. ਦੇ ਮਹਿਕਮੇ ਦੇ ਕਿਸੇ ਐਸ. ਡੀ. ਓ. ਜਾਂ ਐਸ. ਓ. ਦਾ ਜੀਵਨ ਮਿਆਰ ਵੇਖ ਲਵੋ ਪਤਾ ਲਗ ਜਾਏਗਾ ਕਿ ਕਿਸ ਤਰ੍ਹਾਂ ਉਹ ਕੁਟਾਈ ਕਰ ਰਹੇ ਹਨ। ਪੰਜਾਬ ਦੇ ਬਜਟ ਨਾਲ ਉਹ ਆਪਣੇ ਆਪ ਨੂੰ ਧਨਾਡ ਬਣਾ ਰਹੇ ਹਨ। ਜੇਕਰ ਸਰਕਾਰ ਕੁਰੱਪਸ਼ਨ ਦੂਰ ਕਰਨਾ ਚਾਹੁੰਦੀ ਹੈ ਤਾਂ ਜਿਹੜੇ ਵੱਡੇ ਵੱਡੇ ਆਈ. ਏ. ਐਸ. ਅਫ਼ਸਰ ਹਨ, ਜਾਂ ਪੀ. ਸੀ. ਐਸ. ਅਫ਼ਸਰ ਹਨ, ਉਨ੍ਹਾਂ ਦੀਆਂ ਪ੍ਰਾਪਰਟੀਆਂ ਦੀ ਜਾਂਚ ਪੜਤਾਲ ਕਰਾਈ ਜਾਏ। ਇਕ ਇਕ ਨੇ ਚਾਰ ਚਾਰ ਕੋਠੀਆਂ ਪਾਈਆਂ ਹੋਈਆਂ ਹਨ, ਜ਼ਮੀਨਾਂ ਬਣਾਈਆਂ ਹੋਈਆਂ ਹਨ, ਵੱਡੀਆਂ ਵੱਡੀਆਂ ਇੰਡਸਟਰੀਆਂ ਵਿਚ ਸ਼ੇਅਰ ਪਾਈ ਬੈਠੇ ਹਨ। 35 ਸਾਲਾਂ ਵਿਚ ਕਿਸੇ ਨੇ ਜੁਰਤ ਨਹੀਂ ਕੀਤੀ। ਕਿਹਾ ਜਾਂਦਾ ਹੈ ਕਿ ਦਰਬਾਰਾ ਸਿੰਘ ਦੀ ਚੱਦਰ ਸਾਫ ਹੈ। ਸਾਫ ਤਾਂ ਹੀ ਹੋਵੇਗੀ ਜੇਕਰ ਇਹ ਅਫ਼ਸਰਾਂ ਦੀਆਂ ਪ੍ਰਾਪਰਟੀਆਂ ਵੈਰੀਫਾਈ ਕਰਾਉਣ ਅਤੇ ਉਨ੍ਹਾਂ 30 ਸਾਲਾਂ ਵਿਚ ਕਿੰਨੇ ਪੈਸੇ ਬਣਾਏ ਔਰ ਕਿਥੋਂ ਬਣਾਏ ਇਹ ਦੇਖਣ ਅਦਰਵਾਈਜ਼ ਹਾਲ ਇਹ ਹੋਵੇਗਾ ਕਿ ਸਾਰਾ ਸਰਮਾਇਆ ਮਜ਼ਦੂਰਾਂ ਦਾ, ਵਰਕਰਾਂ ਦਾ ਕਾਮਿਆਂ ਦਾ ਇਨ੍ਹਾਂ ਕੋਲ ਇਕੱਠਾ ਹੋ ਜਾਵੇਗਾ ਜਿਸ ਨਾਲ ਅਕਾਨੋਮੀ ਆਪੇ ਹੀ ਸ਼ਿਟਰ ਹੋ ਜਾਵੇਗੀ। ਮੈਂ ਇਸ ਮਤੇ ਦੀ ਸਪੋਰਟ ਵਿਚ ਦਸਣਾ ਚਾਹੁੰਦਾ ਹਾਂ ਕਿ ਜੋ ਵੀ ਕੋਈ ਸੁਜੈਸ਼ਨਜ਼ ਦਿੱਤੀਆਂ ਜਾਣ, ਪੰਜਾਬ ਸਰਕਾਰ ਉਸ ਤੇ ਧਿਆਨ ਦੇਵੇ ਜੇਕਰ ਸਹੀ ਮਾਨਿਆਂ ਵਿਚ ਇਹ ਕਮਜ਼ੋਰ ਵਰਗ ਨੂੰ ਉਚਾ ਚੁਕਣਾ ਚਾਹੁੰਦੇ ਹਨ।

ਮੇਰੀ ਸਰਕਾਰ ਨੇ ਪੀਲੇ ਕਾਰਡਾਂ ਦੀ ਸਕੀਮ ਚਾਲੂ ਕੀਤੀ, ਬਹੁਤ ਚੰਗੀ ਗੱਲ ਕੀਤੀ। ਪਰ ਮੈਂ ਸਮਝਦਾ ਹਾਂ ਕਿ ਜਿਹੜੇ ਧਨਾਡ ਲੋਕ ਹਨ ਜਿਨ੍ਹਾਂ ਦੀ 30—30, 40—40 ਏਕੜ ਜ਼ਮੀਨ ਹੈ, ਉਨ੍ਹਾਂ ਨੇ ਵੀ ਪੀਲੇ ਕਾਰਡ ਬਣਵਾ ਲਏ। ਇਸ ਦੇ ਨਾਲ ਹੀ ਜਿਹੜੀਆਂ ਰਾਸ਼ਨ ਦੇਣ ਦੀਆਂ ਦੁਕਾਨਾਂ ਖੋਲ੍ਹੀਆਂ ਹਨ ਉਨ੍ਹਾਂ ਦਾ ਹਾਲ ਇਹ ਹੈ ਕਿ ਤਿੰਨ-ਤਿੰਨ, ਚਾਰ ਚਾਰ ਮਹੀਨੇ ਕੋਈ ਚੀਜ਼ ਪਹੁੰਚਦੀ ਹੀ ਨਹੀਂ। ਤੁਸੀਂ ਆਪ ਅੰਦਾਜ਼ਾ ਲਗਾਓ ਕਿ ਇਹ ਸਕੀਮ ਕਿਸ ਹੱਦ ਤੱਕ ਇੰਪਲੀਮੈਂਟ ਹੋ ਰਹੀ ਹੈ।

ਇਸਦੇ ਨਾਲ ਹੀ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬੈਂਕਾਂ ਦੇ ਰਾਹੀਂ ਜਿਹੜੇ ਲੋਨਜ਼ ਦਿੱਤੇ ਜਾਂਦੇ ਹਨ, ਉਨ੍ਹਾਂ ਵਿਚ ਬਹੁਤ ਹੈਰਾਸਮੈਂਟ ਕੀਤੀ ਜਾਂਦੀ ਹੈ। ਕਿਸ ਤਰੀਕੇ ਦੇ ਨਾਲ ਸ਼੍ਰੀਮਤੀ ਇੰਦਰਾ ਗਾਂਧੀ ਜੀ ਜੀ ਨਾਂ ਲੈ ਕੇ ਕਿਹਾ ਜਾਂਦਾ ਹੈ ਕਿ 'ਉਹ ਤੈਨੂੰ ਲੋਨ ਦੇਵੇਗੀ'। ਮੇਰੀ ਸੁਜੈਸ਼ਨ ਹੈ ਕਿ ਇਹ ਜਿਹੜੀ ਕਾਰਪੋਰੇਸ਼ਨ ਹੈ ਇਹ ਬੈਂਕਾਂ ਤੋਂ ਲੋਨ ਲੈ ਲਵੇ ਅਤੇ ਆਪ ਹੀ ਅੱਗੇ ਵੰਡੇ ਤਾਂ ਹੀ ਸਹੀ ਮਾਅਨਿਆਂ ਵਿਚ ਲੋਕਾਂ ਕੋਲ ਪੈਸਾ ਪਹੁੰਚ ਸਕਦਾ ਹੈ। ਜਿਹੜੇ ਬੈਂਕਾਂ ਦੇ ਐਂਪਲਾਈਜ਼ ਹਨ, ਉਨ੍ਹਾਂ ਨੂੰ ਵਿਚੋਂ ਕੱਢੋ। ਇਸ ਦੇ ਨਾਲ ਹੀ ਮੈਂ ਇਹ ਵੀ ਦਸਦਾ ਹਾਂ ਕਿ ਕਾਰਪੋਰੇਸ਼ਨ

ਵਿਚ ਕੁਰੱਪਸ਼ਨ ਚਲਦੀ ਹੈ। ਜੇਕਰ ਦੋ ਤਿੰਨ ਹਜ਼ਾਰ ਰੁਪਿਆ ਲੋਨ ਲੈਣਾ ਹੋਵੇ ਤਾਂ ਦੋ, ਦੋ ਸੌ ਰੁਪਏ ਐਂਪਲਾਈਜ਼ ਲੈਂਦੇ ਹਨ। ਇਨ੍ਹਾਂ ਨੂੰ ਨੱਥ ਪਾਈ ਜਾਵੇ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਜੋ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿਤਾ ਹੈ।

**Mr. Deputy Speaker:** Motion moved—

That the Annual Reports of the Punjab Scheduled Castes Land Development and Finance Corporation for the years 1979-80 and 1980-81, which were laid on the Table of the House on the 7th March, 1983 be discussed.

**ਕਾਮਰੇਡ ਬੂਟਾ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** (ਫਗਵਾੜਾ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। The Punjab Scheduled Castes land development and Finance Corporation ਦੀਆਂ 1979–80 ਅਤੇ 1980–81 ਦੀਆਂ ਦੋਵੇਂ ਰਿਪੋਰਟਾਂ ਮੇਰੇ ਹੱਥ ਵਿੱਚ ਹਨ। 1979–80 ਦੀ ਰਿਪੋਰਟ ਦੇ ਇੰਟਰੋਡਕਟਰੀ ਪੈਰ੍ਹੇ ਵਿੱਚ ਬਹੁਤ ਸਾਰੀਆਂ ਬੁਨਿਆਦੀ ਗੱਲਾਂ ਲਿਖੀਆਂ ਹੋਈਆਂ ਹਨ, ਜਿਨ੍ਹਾਂ ਦੇ ਆਧਾਰ ਤੇ ਇਹ ਕਾਰਪੋਰੇਸ਼ਨ ਬਣਾਉਣ ਦੀ ਲੋੜ ਪਈ। ਡਿਪਟੀ ਸਪੀਕਰ ਸਾਹਿਬ, ਇਹ ਕਾਰਪੋਰੇਸ਼ਨ 1970 ਵਿੱਚ ਵਜੂਦ ਵਿੱਚ ਆਈ ਅਤੇ 18 ਜਨਵਰੀ, 1971 ਨੂੰ ਇਸ ਨੇ ਆਪਣਾ ਕੰਮ ਸ਼ੁਰੂ ਕੀਤਾ। ਇਸ ਰਿਪੋਰਟ ਦੇ ਮੁਤਾਬਿਕ ਹੁਣ ਤਕ 9 ਸਾਲ ਹੋ ਗਏ ਹਨ, ਇਸ ਕਾਰਪੋਰੇਸ਼ਨ ਨੂੰ ਬਣੀ ਨੂੰ। ਡਿਪਟੀ ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਲੋਕ ਜੋ ਸਦੀਆਂ ਤੋਂ ਲਤਾੜੇ ਹੋਏ ਸਨ, ਇਨ੍ਹਾਂ ਨੂੰ ਮਾਲੀ ਤੌਰ ਤੇ ਉਪਰ ਚੁਕਣ ਦੀ ਲੋੜ ਸੀ। 1947 ਤੋਂ ਬਾਅਦ ਕਾਂਗਰਸ ਸਰਕਾਰ ਦੇ ਆਉਣ ਤੋਂ ਬਾਅਦ ਇਹ ਜ਼ਰੂਰਤ ਮਹਿਸੂਸ ਕੀਤੀ ਗਈ ਕਿ ਇਨ੍ਹਾਂ ਲੋਕਾਂ ਦੀ ਤਰੱਕੀ ਕਰਨੀ ਹੈ।

**ਕਾਮਰੇਡ ਸਰਵਣ ਸਿੰਘ ਧਰਮਕੋਟ** : ਡਿਪਟੀ ਸਪੀਕਰ ਸਾਹਿਬ, ਤੁਹਾਡਾ ਸ਼ੁਰੂ ਤੋਂ ਇਹੀ ਰਵਈਆ ਰਿਹਾ ਹੈ। ਰੂਲਿੰਗ ਪਾਰਟੀ ਤੋਂ ਇੱਕ ਬੰਦਾ ਬੋਲ ਚੁੱਕਾ ਹੈ। ਉਸਨੇ ਮੂਵ ਕਰ ਲਿਆ ਹੈ। ਤੁਹਾਨੂੰ ਆਪੋਜ਼ੀਸ਼ਨ ਵਾਲਿਆਂ ਨੂੰ ਮੌਕਾ ਦੇਣਾ ਚਾਹੀਦਾ ਸੀ।

**ਸ੍ਰੀ ਡਿਪਟੀ ਸਪੀਕਰ** : ਇਨ੍ਹਾਂ ਦੇ ਬਾਅਦ ਤੁਹਾਡਾ ਨਾਂ ਹੈ। ਤੁਸੀਂ ਬੋਲ ਲੈਣਾ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** : ਡਿਪਟੀ ਸਪੀਕਰ ਸਾਹਿਬ, ਸ਼ਡਿਊਲਡ ਕਾਸਟਸ ਦੀ ਤਰੱਕੀ ਤਾਂ ਹੋਵੇਗੀ ਜੇ ਉਨ੍ਹਾਂ ਦੀ ਸੋਸ਼ਲ, ਪੁਲੀਟੀਕਲ ਅਤੇ ਇਕਨਾਮਿਕ ਅੱਪਲਿਫਟ ਹੋਵੇ। ਜਿਥੋਂ ਤਕ ਪੁਲੀਟੀਕਲ ਅੱਪਲਿਫਟ ਦਾ ਤੁਅੱਲਕ ਹੈ, ਸਾਡੀ ਆਬਾਦੀ ਦੇ ਮੁਤਾਬਿਕ ਸਾਨੂੰ ਪੁਲੀਟੀਕਲ ਰਿਜ਼ਰਵੇਸ਼ਨ ਪੂਰੀ ਮਿਲ ਰਹੀ ਹੈ। ਜਿਥੋਂ ਤਕ ਸੋਸ਼ਲ ਅਪਲਿਫਟ ਦਾ ਸਵਾਲ ਹੈ, ਹਿੰਦੁਸਤਾਨ ਅਤੇ ਪੰਜਾਬ ਦੀ ਸਰਕਾਰ ਨੇ ਛੂਆ ਛੂਤ ਦੇ ਖਿਲਾਫ ਕਾਨੂੰਨ ਬਣਾ ਕੇ ਅਤੇ ਹੋਰ ਜਿਹੜੀਆਂ ਵਧੀਕੀਆਂ ਹਨ, ਉਨ੍ਹਾਂ ਦੇ ਵਿਰੁੱਧ ਕਦਮ ਉਠਾ ਕੇ ਸੋਸ਼ਲ ਅਪਲਿਫਟ ਕਰ ਰਹੀ ਹੈ। ਹਿੰਦੁਸਤਾਨ ਦੇ ਬਾਕੀ ਸੂਬਿਆਂ ਨਾਲੋਂ ਇਥੇ ਪੰਜਾਬ ਦੇ ਹਾਲਾਤ ਠੀਕ ਹਨ। ਲੋਕ ਬਾਕੀ ਸੂਬਿਆਂ ਨਾਲੋਂ ਇਥੇ ਖੁਸ਼ਹਾਲ ਹਨ। ਤੀਸਰੀ ਗਲ ਜਿਸ ਤੇ ਸਭ ਕੁਝ ਡਿਪੈਂਡ ਕਰਦਾ ਹੈ, ਉਹ ਇਕਨਾਮਿਕ ਅਪਲਿਫਟ ਹੈ। ਇਸ ਰਿਪੋਰਟ ਦੇ ਇੰਟਰੋਡਕਟਰੀ ਪੈਰ੍ਹੇ

**Expunged as ordered by the Chair.

[ਸ਼੍ਰੀ ਪਿਆਰਾ ਰਾਮ ਧੰਨੋਵਾਲੀਆ]

ਵਿੱਚ ਲਿਖਿਆ ਹੈ ਕਿ ਸ਼ਡਿਊਲਡ ਕਾਸਟਸ ਲੋਕਾਂ ਦੀ ਇਕਨਾਮਿਕ ਅਪਲਿਫਟਮੈਂਟ ਲਈ ਇਹ ਕਾਰ-ਪੋਰੇਸ਼ਨ ਬਣਾਈ ਗਈ ਹੈ। ਪੰਜਾਬ ਵਿੱਚ ਤਕਰੀਬਨ 34 ਲੱਖ ਸ਼ਡਿਊਲਡ ਕਾਸਟਸ ਦੀ ਆਬਾਦੀ ਹੈ. ਜਿਹੜੀ ਕਿ ਪੰਜਾਬ ਦੀ ਆਬਾਦੀ ਦਾ ਲੱਗਭਗ 25% ਬਣਦੀ ਹੈ। ਇਹ ਵੇਖਣ ਲਈ ਕਿ ਇਨ੍ਹਾਂ ਦੀ ਹਾਲਤ ਕਿਸ ਤਰ੍ਹਾਂ ਬੇਹਤਰ ਹੋ ਸਕਦੀ ਹੈ, 1980 ਤੋਂ ਬਾਅਦ ਜਦੋਂ ਇਹ ਸਰਕਾਰ ਵਜੂਦ ਵਿੱਚ ਆਈ ਤਾਂ ਇਸਨੇ ਇਕਨਾਮਿਕ ਸਰਵੇ ਕਰਵਾਇਆ। ਇਸਦੇ ਮੁਤਾਬਿਕ ਪੰਜਾਬ ਵਿੱਚ 8,23,534 ਐਸੇ ਲੋਕ ਹਨ, ਜਿਨ੍ਹਾਂ ਦੀ ਆਮਦਨ 3,600 ਰੁਪਏ ਤੋਂ ਘੱਟ ਸੀ। ਇਨ੍ਹਾਂ ਵਿਚੋਂ ਤਕਰੀਬਨ 4,18,194 ਸ਼ਡਿਊਲਡ ਕਾਸਟਸ ਹਨ। ਇਨ੍ਹਾਂ 8,23,534 ਆਦਮੀਆਂ ਦੇ ਯੈਲੋ ਕਾਰਡ ਬਣਾਏ ਗਏ। ਮੈਂ ਇਹ ਕਹਾਂਗਾ ਕਿ ਇਹ ਸਰਵੇ ਦੁਬਾਰਾ ਕਰਵਾਓ। ਜਿਹੜੇ ਕਾਰਡ ਗਲਤ ਬਣ ਗਏ ਹਨ, ਉਨ੍ਹਾਂ ਨੂੰ ਕੈਂਸਲ ਕੀਤਾ ਜਾਵੇ ਅਤੇ ਜੋ ਕੋਈ ਬਣਨੋਂ ਰਹਿ ਗਏ ਹਨ, ਉਨ੍ਹਾਂ ਦੇ ਕਾਰਡ ਬਣਾ ਦਿੱਤੇ ਜਾਣ। ਵੈਲਫੇਅਰ ਮਨਿਸਟਰ ਸਾਹਿਬ ਇਥੇ ਬੈਠੇ ਨਹੀਂ ਹਨ। ਗਿਆਨੀ ਜ਼ੈਲ ਸਿੰਘ ਜੀ ਦੀ ਸਰਕਾਰ ਵੇਲੇ ਬੇਘਰ ਲੋਕਾਂ ਨੂੰ ਪਲਾਟ ਦਿੱਤੇ ਗਏ ਸਨ। ਉਨ੍ਹਾਂ ਤੇ ਧੜਾ ਧੜ ਮਕਾਨ ਅੱਜ ਬਣ ਰਹੇ ਹਨ। ਹੁਣ ਦੀ ਸਰਕਾਰ ਨੇ ਇਹ ਮਹਿਸੂਸ ਕੀਤਾ ਕਿ ਉਸ ਵੇਲੇ ਜਿਹੜੇ ਪਲਾਟ ਦਿੱਤੇ ਗਏ ਸਨ, ਉਸਦੇ ਵਿੱਚ ਥੋੜ੍ਹੀ ਬਹੁੱਤ ਬੰਗਲਿੰਗ ਹੋਈ ਹੈ। ਸਰਕਾਰ ਨੇ ਇੱਕ ਕਮੇਟੀ ਬਣਾਈ ਹੈ ਜਿਸਦੇ ਚੈਅਰਮੈਨ ਚੌਧਰੀ ਮਾਤੂ ਰਾਮ, ਇਸ ਹਾਊਸ ਦੇ ਮੈਂਬਰ ਹਨ। ਮੈਂ ਵੀ ਉਸ ਕਮੇਟੀ ਦਾ ਮੈਂਬਰ ਹਾਂ ਅਤੇ ਹੋਰ ਵੀ ਇਸ ਸਦਨ ਦੇ ਮਾਨਯੋਗ ਮੈਂਬਰ ਹਾਊਸ ਕਮੇਟੀ ਦੇ ਮੈਂਬਰ ਹਨ। ਮੇਰੀ ਬੇਨਤੀ ਹੈ ਕਿ ਇਸ ਪਾਸੇ ਵੀ ਧਿਆਨ ਦਿੱਤਾ ਜਾਵੇ। ਇਸ ਰਿਪੋਰਟ ਦੇ ਬਾਰੇ, ਇਸ ਕਾਰਪੋਰੇਸ਼ਨ ਦੀ ਬਣਤਰ ਬਾਰੇ, ਕਿਤਨੇ ਕਿਤਨੇ ਕਰਜ਼ੇ ਦਿੱਤੇ ਜਾਂਦੇ ਹਨ ਅਤੇ ਕੀ ਕੀ ਰੇਟ ਆਫ ਇੰਟਰੈਸਟ ਚਾਰਜ ਕੀਤਾ ਜਾਂਦਾ ਹੈ, ਇਸ ਬਾਰੇ ਮੇਰੇ ਤੋਂ ਪਹਿਲਾਂ ਬੋਲਣ ਵਾਲੇ ਸਾਥੀ ਨੇ ਦਸਿਆ ਹੈ। ਉਨ੍ਹਾਂ ਨੇ ਇਹ ਵੀ ਦਸਿਆ ਹੈ ਕਿ 3,000 ਰੁਪਏ, 5,000 ਰੁਪਏ ਅਤੇ 8,000 ਰੁਪਏ ਤਕ ਫਰੀ ਆਫ ਇੰਟਰੈਸਟ ਕਰਜ਼ਾ ਦਿੱਤਾ ਜਾਂਦਾ ਹੈ। 10,000 ਰੁਪਏ ਤਕ ਜੋ ਕਰਜ਼ਾ ਹੈ ਉਸਤੇ 3% ਇੰਟਰੈਸਟ ਅਤੇ 20,000 ਰੁਪਏ ਤਕ ਦੇ ਕਰਜ਼ੇ ਤੇ 4% ਇੰਟਰੈਸਟ ਚਾਰਜ ਕੀਤਾ ਜਾਂਦਾ ਹੈ। ਇਹ ਗਲਾਂ ਮੇਰੇ ਮਾਨਯੋਗ ਸਾਥੀ ਨੇ ਦਸੀਆਂ ਹਨ। ਇਸ ਰਿਪੋਰਟ ਦੇ 8ਵੇਂ ਸਫੇ ਤੇ ਲਿਖਿਆ ਹੈ ਕਿ ਜਿਹੜੇ ਸ਼ਡਿਊਲਡ ਕਾਸਟਸ ਇਸ ਕਾਰਪੋਰੇਸ਼ਨ ਜਾਂ ਬੈਂਕਾਂ ਤੋਂ ਕਰਜ਼ੇ ਲੈਂਦੇ ਹਨ, ਉਨ੍ਹਾਂ ਨੂੰ ਰਜਿਸਟਰੇਸ਼ਨ ਫੀ ਅਤੇ ਸਟੈਂਪ ਡਿਊਟੀ ਦੀ ਪੇਮੈਂਟ ਤੋਂ ਐਗਜ਼ੈਂਪਸ਼ਨ ਦਿੱਤੀ ਗਈ ਹੈ। ਜਿਥੇ ਇਸ ਕਾਰਪੋਰੇਸ਼ਨ ਵੱਲੋਂ ਬਹੁੱਤ ਘੱਟ ਵਿਆਜ ਤੇ ਸਰਕਾਰ ਕਰਜ਼ਾ ਦਿੰਦੀ ਹੈ, ਉਥੇ ਇਸ ਰਿਪੋਰਟ ਦੇ ਮੁਤਾਬਿਕ 35,000 ਦੇ ਕਰੀਬ ਰੁਪਿਆ ਸਰਕਾਰ ਨੂੰ ਰਜਿਸਟਰੇਸ਼ਨ ਫੀ ਦਾ ਦੇਣਾ ਪਿਆ। ਗਰੀਬ ਲੋਕਾਂ ਨੂੰ ਇਹ ਇੱਕ ਬੜੀ ਵੱਡੀ ਸਹੂਲਤ ਦਿੱਤੀ ਹੈ ਕਿ ਉਹ ਆਪਣੇ ਪਰਸਨਲ ਬਾਂਡ ਤੇ 6500 ਰੁਪਏ ਤਕ ਕਰਜ਼ਾ ਲੈ ਸਕਦੇ ਹਨ। ਇਸ ਰਿਪੋਰਟ ਵਿੱਚ ਨਕੋਦਰ ਦੇ ਇਲਾਕੇ ਦਾ ਜ਼ਿਕਰ ਹੈ, ਜੋ ਕਿ ਸਾਡੇ ਮੁੱਖ ਮੰਤਰੀ ਜੀ ਦਾ ਹਲਕਾ ਹੈ। 1979 ਵਿੱਚ ਉਥੇ ਇੱਕ ਯੂਨਿਟ ਬਣਾਇਆ ਗਿਆ ਜਿਥੇ ਵੀਵਰਜ਼ ਕੰਮ ਕਰਦੇ ਹਨ ਉਨ੍ਹਾਂ ਨੂੰ ਧਾਗਾ ਅਤੇ ਰੰਗ ਵਗੈਰਾ ਸਪਲਾਈ ਕਰਨ ਲਈ ਦੋ ਲੱਖ ਰੁਪਏ ਦਾ ਪ੍ਰਾਜੈਕਟ ਲਾਇਆ ਹੈ। ਇਹ ਵੀ ਬੜੀ ਸਰਾਹਨਾਯੋਗ ਗਲ ਹੈ। ਇਸੇ ਰਿਪੋਰਟ ਦੇ 8ਵੇਂ ਸਫੇ ਤੇ ਨੈਸ਼ਨਲ ਫ਼ਰਟੇਲਾਈਜ਼ਰਜ਼ ਲਿਮਿਟਿਡ ਵੱਲੋਂ ਜੋ ਏਜੰਸੀਆਂ ਦਿੱਤੀਆਂ ਗਈਆਂ ਹਨ, ਉਨ੍ਹਾਂ ਦਾ ਜ਼ਿਕਰ ਹੈ। ਡਿਪਟੀ ਸਪੀਕਰ ਸਾਹਿਬ, ਤੁਹਾਡਾ ਤੁਅੱਲਕ ਵੀ ਇਨ੍ਹਾਂ ਸ਼੍ਰੇਣੀਆਂ ਨਾਲ ਹੈ ਕਦੇ ਸਾਡੇ ਕਿਸੇ ਬੰਦੇ ਨੂੰ ਸਰਕਾਰ ਦੀ ਕੋਈ ਏਜੰਸੀ ਨਹੀਂ ਮਿਲਦੀ ਸੀ। ਇਸ ਕਾਰਪੋਰੇਸ਼ਨ ਨੇ ਨੈਸ਼ਨਲ ਫਰਟੇਲਾਈਜ਼ਰਜ਼ ਲਿਮਿਟਿਡ ਦੇ ਕੋਲੋਂ 16 ਏਜੰਸੀਆਂ ਇਨ੍ਹਾਂ ਲੋਕਾਂ ਨੂੰ ਦਿਵਾਈਆਂ ਹਨ ਅਤੇ ਆਪਣੇ ਕੋਲੋਂ ਕਰਜ਼ੇ ਦਿੱਤੇ ਹਨ। ਫਿਰ ਐਡਮਨਿਸਟਰੇਟਿਵ ਕੰਪਲੈਕਸ ਦੀ ਗਲ ਵੀ ਲਿਖੀ ਹੈ। 1970 ਤੋਂ ਇਹ ਕਾਰਪੋਰੇਸ਼ਨ ਬਣੀ ਅਤੇ 1971 ਤੋਂ ਇਹ ਕੰਮ ਕਰ ਰਹੀ ਹੈ। ਲੱਖਾਂ ਰੁਪਏ ਕਿਰਾਏ ਦੇ ਰੂਪ ਵਿੱਚ ਇਹ ਕਾਰਪੋਰੇਸ਼ਨ ਦੇ ਚੁੱਕੀ ਹੋਵੇਗੀ। ਇਹ ਬਹੁਤ ਚੰਗਾ ਕੀਤਾ ਹੈ ਕਿ ਮੋਹਾਲੀ ਵਿਖੇ ਇਨ੍ਹਾਂ ਨੇ 1,93,480

ਰੁਪਏ ਖਰਚ ਕਰਕੇ ਐਡਮਨਿਸਟਰੇਟਿਵ ਕੰਪਲੈਕਸ ਲਈ ਥਾਂ ਲਈ ਹੈ। ਜਿਤਨਾ ਕਿਰਾਇਆ ਹੁਣ ਤਕ ਇਨ੍ਹਾਂ ਨੇ ਦਿੱਤਾ ਹੈ, ਇਹ ਇਸ ਕੰਪਲੈਕਸ ਦੇ ਬਣਨ ਤੇ ਜੋ ਖਰਚਾ ਆਉਣਾ ਹੈ, ਉਸ ਨਾਲੋਂ ਜ਼ਿਆਦਾ ਹੋਵੇਗਾ। ਇਹ 1980–81 ਦੀ ਰਿਪੋਰਟ ਮੇਰੇ ਹੱਥ ਵਿੱਚ ਹੈ। ਇਸਦੇ ਵਿੱਚ ਵੀ ਨਵੀਆਂ ਚੀਜ਼ਾਂ ਦਸੀਆਂ ਗਈਆਂ ਹਨ। ਪਰਸਨਲ ਬਾਂਡ ਤੇ ਕਰਜ਼ਾ ਮਿਲਣ, ਰਜਿਸਟਰੇਸ਼ਨ ਫੀ ਅਤੇ ਸਟੈਂਪ ਡਿਊਟੀ ਤੋਂ ਐਗਜ਼ਮਪਸ਼ਨ ਤੋਂ ਇਲਾਵਾ ਸਫਾ 8 ਤੇ ਇੱਕ ਹੋਰ ਗਲ ਕੀਤੀ ਗਈ ਹੈ। ਡਿਪਟੀ ਸਪੀਕਰ ਸਾਹਿਬ, ਮੇਰੇ ਪਾਸ ਇੱਕ ਬਹੁਤ ਵੱਡੀ ਲਿਸਟ ਹੈ ਜਿਸਦੇ ਮੁਤਾਬਿਕ ਤਕਰੀਬਨ 55 ਟਰੇਡਜ਼ ਹਨ, ਜਿਨ੍ਹਾਂ ਦੇ ਲਈ ਇਸ ਕਾਰਪੋਰੇਸ਼ਨ ਨੇ ਪੈਸਾ ਰਖਿਆ ਹੈ। ਕਿਸੇ ਨੇ ਟਰੱਕ ਲੈਣਾ ਹੋਵੇ, ਟੈਕਸੀ ਲੈਣੀ ਹੋਵੇ, ਥਰੀ ਵੀਲਰ ਲੈਣਾ ਹੋਵੇ, ਇਨ੍ਹਾਂ ਦੇ ਲਈ ਕਾਰਪੋਰੇਸ਼ਨ ਤੋਂ ਕਰਜ਼ਾ ਮਿਲ ਸਕਦਾ ਹੈ। ਅਗਰ ਮੈਂ ਇਹ 55 ਮੱਦਾਂ ਪੜ੍ਹਨ ਲਗਾਂ ਤਾਂ ਬਹੁੱਤ ਵਕਤ ਲਗੇਗਾ। ਇਸਦੇ ਵਿੱਚ ਇਨ੍ਹਾਂ ਦਾ ਜ਼ਿਕਰ ਹੈ ਉਸ ਦੇ ਤਹਿਤ ਸਫਾ 8 ਤੇ ਜਿਹੜੀ 1980-81 ਦੀ ਰਿਪੋਟ ਹੈ, ਉਥੇ ਇਹ ਲਿਖਿਆ ਹੈ ਕਿ ਇਕ ਸੁਲਤਾਨਪੁਰ ਫਾਰਮ ਹੈ ਰੋਪੜ ਦੇ ਨਾਲ, ਇਹ ਫਾਰਮ 734 ਏਕੜ ਦਾ ਹੈ। ਇਹ ਫਾਰਮ 23,250.78 ਰੁਪਏ ਦੇ ਨਾਲ ਲਿਆ ਹੈ ਔਰ ਇਸ ਵਿਚ 113 ਸ਼ਡਿਊਲਡ ਕਾਸਟਸ ਫੈਮਿਲੀਜ਼ ਨੂੰ 5–5 ਏਕੜ ਜ਼ਮੀਨ ਦਿੱਤੀ ਹੈ। ਇਸ ਜ਼ਮੀਨ ਤੇ ਉਨ੍ਹਾਂ ਨੇ ਪਿਗਰੀ ਫਾਰਮ, ਪੋਲਟਰੀ ਫਾਰਮ ਔਰ ਡੇਰੀਆਂ ਵਗੈਰਾ ਖੋਲ੍ਹੀਆਂ ਹੋਈਆਂ ਹਨ। ਇਸ ਤਰ੍ਹਾਂ ਨਾਲ, ਇਹ ਬੜੀ ਚੰਗੀ ਗਲ ਹੈ ਕਿ ਸਰਕਾਰ ਨੇ ਇਤਨਾ ਰੁਪਿਆ ਉਨ੍ਹਾਂ ਤੇ ਲਾਕੇ ਉਨ੍ਹਾਂ ਨੂੰ ਵਸਾਇਆ ਹੈ ਔਰ ਫਿਰ ਫਾਰਮ ਖੋਲਣ ਵਾਸਤੇ ਲੋਨ ਵਗੈਰਾ ਵੀ ਦਿੱਤੇ ਹਨ। ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋ ਔਰ ਮੈਂ ਵੀ ਜਾਣਦਾ ਹਾਂ, ਇਹ ਜਿਹੜੀ ਰਿਪੋਟ ਹੈ ਇਹ ਸ਼ਡਿਊਲਡ ਕਾਸਟਸ ਲੋਕਾਂ ਦੇ ਹਿੱਤ ਵਿਚ ਹੈ। ਮੈਂ ਤੁਹਾਨੂੰ ਦਸਦਾ ਹਾਂ ਕਿ ਜਿਹੜੀ ਕਲ੍ਹ, ਪਰਸੋਂ ਸ਼ਡਿਊਲਡ ਕਾਸਟਸ ਵੈੱਲਫੇਅਰ ਕਮੇਟੀ ਨੇ ਰਿਪੋਰਟ ਇਥੇ ਪੇਸ਼ ਕੀਤੀ ਹੈ, ਉਸ ਵਿਚ ਡਿਪਟੀ ਸਪੀਕਰ ਸਾਹਿਬ, ਸਫਾ–33 ਤੇ ਰਿਜ਼ਰਵੇਸ਼ਨ ਦਾ ਜ਼ਿਕਰ ਕੀਤਾ ਗਿਆ ਹੈ। ਇਸ ਦੇ ਅਨੈਕਸ਼ਚਰ 'ਈ' ਵਿਚ ਦਸਿਆ ਗਿਆ ਹੈ ਕਿ ਇਸ ਕਾਰਪੋਰੇਸ਼ਨ ਵਿਚ ਐਗਜ਼ੈਕਟਿਵ ਡਾਇਰੈਕਟਰ ਤੋਂ ਲੈਕੇ ਥਲੇ ਤਕ ਸਾਰੀਆਂ ਪੋਸਟਾਂ ਵਿਚ ਕਿਤੇ 100 ਫੀਸਦੀ, ਕਿਤੇ 80 ਫੀਸਦੀ ਔਰ ਕਿਤੇ 60 ਫੀਸਦੀ ਰਿਜ਼ਰਵੇਸ਼ਨ ਭਰੀ ਹੋਈ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜੀ ਕਾਰਪੋਰੇਸ਼ਨ ਹੈ ਇਸ ਦਾ ਨਾਂ ਹੀ ਕਿਉਂਕਿ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਐਂਡ ਫਿਨਾਂਸ ਕਾਰਪੋਰੇਸ਼ਨ ਹੈ, ਇਸ ਲਈ ਇਸ ਵਿਚ 100 ਜਾਂ 105 ਫੀਸਦੀ ਤਕ ਵੀ ਰਿਜ਼ਰਵੇਸ਼ਨ ਭਰੀ ਹੋਈ ਹੈ। ਇਸੇ ਤਰ੍ਹਾਂ, ਮੈਂ ਸਮਝਦਾ ਹਾਂ ਕਿ ਜਿਹੜੀ ਹੋਰ 28 ਦੇ ਕਰੀਬ ਕਾਰਪੋਰੇਸ਼ਨਾਂ ਹਨ, ਜੇ ਉਥੇ ਵੀ ਇਸੇ ਤਰ੍ਹਾਂ ਦੀ ਰਿਜ਼ਰਵੇਸ਼ਨ ਰਖੀ ਜਾਵੇ ਤਾਂ ਬੜੀ ਹੀ ਚੰਗੀ ਗਲ ਹੋਵੇਗੀ ਔਰ ਸ਼ਡਿਊਲਡ ਕਾਸਟਸ ਲੋਕਾਂ ਦੀ ਤਰੱਕੀ ਹੋਵੇਗੀ। ਵਜ਼ੀਰ ਸਾਹਿਬ ਇਥੇ ਬੈਠੇ ਹਨ, ਇਸ ਲਈ ਮੇਰੀ ਬੇਨਤੀ ਹੈ ਕਿ ਉਹ ਇਸ ਵਲ ਹੋਰ ਧਿਆਨ ਦੇਕੇ ਸ਼ਡਿਊਲਡ ਕਾਸਟਸ ਲੋਕਾਂ ਦੀ ਭਲਾਈ ਦਾ ਧਿਆਨ ਕਰਨ।

**ਸ੍ਰੀ ਡਿਪਟੀ ਸਪੀਕਰ**: ਤੁਸੀਂ ਬੈਠੋ ਹੁਣ ਹੋਰ ਵੀ ਸਿਗਨੇਟਰੀਜ਼ ਹਨ, ਉਨ੍ਹਾਂ ਨੇ ਬੋਲਣਾ ਹੈ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ**: ਮੈਂ ਹਾਲੇ 5–6 ਮਿੰਟ ਬੋਲਣਾ ਹੈ ਜੀ। ਮੈਂ ਇਹ ਬੇਨਤੀ ਕਰ ਰਿਹਾ ਸੀ ਕਿ ਜੇ ਬਾਕੀ ਕਾਰਪੋਰੇਸ਼ਨਾਂ ਦੇ ਵਿਚ ਵੀ ਇਸ ਤਰ੍ਹਾਂ ਦੀ ਕੋਈ ਪਾਲਿਸੀ ਬਣਾਕੇ ਉਸ ਤੇ ਅਮਲ ਕਰਵਾ ਦੇਣ ਤਾਂ ਸਾਡੇ ਜਿਹੜੇ ਪੜ੍ਹੇ ਲਿਖੇ ਨੌਜਵਾਨ ਹਨ ਉਨ੍ਹਾਂ ਨੂੰ ਕੰਮ ਮਿਲ ਸਕੇਗਾ ਔਰ ਉਨ੍ਹਾਂ ਗਰੀਬਾਂ ਦਾ ਭਲਾ ਹੋਵੇਗਾ।

ਡਿਪਟੀ ਸਪੀਕਰ ਸਾਹਿਬ, ਮੇਰੇ ਪਾਸ ਇਕ ਕੰਪੈਡੀਅਮ ਦੀ ਕਿਤਾਬ ਹੈ। ਇਸ ਵਿਚ ਸਰਵਿਸ ਲਈ ਬੜੇ ਸੇਫਗਾਰਡ ਦਿੱਤੇ ਹਨ ਸ਼ਡਿਊਲਡ ਕਾਸਟਸ ਨੂੰ, ਇਸ ਦੇ ਆਰਟੀਕਲ 15(4) ਵਿਚ

[ਸ੍ਰੀ ਪਿਆਰਾ ਰਾਮ ਧੰਨੋਵਾਲੀਆ]

ਇਹ ਕਿਹਾ ਗਿਆ ਹੈ ਕਿ ਸ਼ਡਿਊਲਡ ਕਾਸਟਸ ਨੂੰ ਇਕਨੌਮੀਕਲੀ ਐਜੂਕੇਸ਼ਨ ਅਪਲਿਫਟ ਕਰਨ ਵਾਸਤੇ ਕਾਂਸਟੀਚਿਊਸ਼ਨ ਵਿਚ ਕੋਈ ਰੁਕਾਵਟ ਨਹੀਂ ਆਉਂਦੀ। ਕਾਂਸਟੀਚਿਊਸ਼ਨ ਇਸ ਵਿਚ ਇਜਾਜ਼ਤ ਦਿੰਦਾ ਹੈ ਕਿ ਸ਼ਡਿਊਲਡ ਕਾਸਟਸ ਨੂੰ ਅਪਲਿਫਟ ਕੀਤਾ ਜਾਵੇ। ਇਸੇ ਤਰ੍ਹਾਂ ਆਰਟੀਕਲ 16(4) ਸਰਵਿਸ ਦੇ ਬਾਰੇ ਇਹ ਕਹਿੰਦਾ ਹੈ ਕਿ ਕੋਈ ਵੀ ਗੌਰਮਿੰਟ ਸਰਵਿਸ ਵਿਚ ਰਿਜ਼ਰਵੇਸ਼ਨ ਪੂਰੀ ਕਰਨ ਲਈ ਕੋਈ ਵੀ ਮਈਅਰ ਐਡਾਪਟ ਕਰ ਸਕਦੀ ਹੈ, ਚਾਹੇ ਇਹ ਡਾਇਰੈਕਟ ਰਿਕਰੂਟਮੈਂਟ ਵਿਚ ਹੋਵੇ ਜਾਂ ਪਰਮੋਸ਼ਨ ਵਿਚ ਹੋਵੇ। ਇਹ ਸਾਰੀਆਂ ਚੀਜ਼ਾਂ ਕਾਂਸਟੀਚਿਊਸ਼ਨ ਵਿਚੋਂ ਸਾਨੂੰ ਮਿਲੀਆਂ ਹੋਈਆਂ ਹਨ। ਇਸ ਲਈ ਸਾਡੀ ਇਹ ਬੇਨਤੀ ਹੈ ਕਿ ਸਾਡੀ ਸਰਕਾਰ ਨੂੰ ਇਸ ਤੇ ਅਮਲ ਕਰਾਉਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਸਬੰਧ ਵਿਚ ਇਕ ਮੇਰੇ ਮਾਨਯੋਗ ਸਾਥੀ ਨੇ ਇਥੇ ਇਹ ਕਿਹਾ ਸੀ ਕਿ ਇਕ ਕਮਿਸ਼ਨ ਬਿਠਾਇਆ ਜਾਵੇ, ਪਰ ਮੈਂ ਤਾਂ ਇਸ ਨਾਲ ਫੁਲੀ ਐਗਰੀ ਨਹੀਂ ਕਰਦਾ। ਮੈਂ ਉਨ੍ਹਾਂ ਨੂੰ ਦਸਦਾ ਹਾਂ ਕਿ 1947 ਤੋਂ ਬਾਅਦ ਸਾਡੀ ਕਾਂਗਰਸ ਸਰਕਾਰ ਨੇ ਸਾਡੇ ਲਈ ਬਹੁਤ ਕੁਝ ਕੀਤਾ ਹੈ। ਜੇ ਡਿਪਟੀ ਸਪੀਕਰ ਸਾਹਿਬ, ਪੰਜਾਬ ਵਿਚ 1947 ਤੋਂ ਬਾਅਦ ਸ਼ਡਿਊਲਡ ਕਾਸਟਸ ਦੀ ਸਥਿਤੀ ਵੇਖੀ ਜਾਵੇ, ਮੈਂ ਸਾਰੇ ਹਿੰਦੁਸਤਾਨ ਦੀ ਗਲ ਨਹੀਂ ਕਰਦਾ, ਕਿਉਂਕਿ ਸਾਰੇ ਹਿੰਦੁਸਤਾਨ ਵਿਚ ਤਾਂ ਗਰੀਬੀ ਬਹੁਤ ਹੈ ਪਰ ਮੈਂ ਪੰਜਾਬ ਦੀ ਗਲ ਕਰਦਾ ਹਾਂ ਕਿ 1947 ਤੋਂ ਪਹਿਲਾਂ ਸਾਡੇ ਪੰਜਾਬ ਵਿਚ ਸ਼ਡਿਊਲਡ ਕਾਸਟਸ ਦੀ ਕੀ ਦੁਰਦਸ਼ਾ ਸੀ। ਉਸ ਵੇਲੇ ਕੋਈ ਵੀ ਸ਼ਡਿਊਲਡ ਕਾਸਟਸ ਨਾ ਕੋਈ ਨੌਕਰੀ ਦੀ ਗਲ ਕਰ ਸਕਦਾ ਸੀ ਅਤੇ ਨਾ ਹੀ ਕੋਈ ਲੈਂਡ ਦੀ ਗਲ ਕਰ ਸਕਦਾ ਸੀ। ਮੈਂ ਮਿਸਾਲ ਦੇਣਾ ਚਾਹੁੰਦਾ ਹਾਂ ਕਿ 1947 ਤੋਂ ਪਹਿਲਾਂ ਤਾਂ ਅਸੀਂ ਸਿਰਫ ਮਕਾਨ ਦੇ ਮਲਬੇ ਦੇ ਮਾਲਕ ਹੁੰਦੇ ਸੀ। ਕੋਈ ਵੀ ਸ਼ਡਿਊਲਡ ਕਾਸਟਸ ਜ਼ਮੀਨ ਨਹੀਂ ਸੀ ਖਰੀਦ ਸਕਦਾ। ਜੇ ਕੋਈ ਲੈਣਾ ਖਰੀਦਨਾ ਵੀ ਚਾਹੁੰਦਾ ਸੀ ਤਾਂ ਉਹ ਕਿਸੇ ਜ਼ਮੀਂਦਾਰ ਦੇ ਨਾਂ ਤੇ, ਸਰਦਾਰ ਬੇਅੰਤ ਸਿੰਘ ਵਰਗੇ ਤਕੜੇ ਜ਼ਿਮੀਦਾਰ ਦੇ ਨਾਂ ਤੇ ਹੀ ਜ਼ਮੀਨ ਲੈ ਸਕਦਾ ਸੀ, ਪਰ ਆਪਣੇ ਨਾਂ ਤੇ ਉਹ ਜ਼ਮੀਨ ਨਹੀਂ ਸੀ ਖਰੀਦ ਸਕਦਾ। ਪਰ ਹੁਣ 1947 ਤੋਂ ਬਾਅਦ ਪੰਜਾਬ ਵਿਚ ਜੋ ਤਬਦੀਲੀ ਆਈ ਹੈ ਉਸ ਦਾ ਤੁਸੀਂ ਸਰਵੇ ਕਰਵਾ ਲਓ, ਤਕਰੀਬਨ ਹਰ ਸ਼ਡਿਊਲਡ ਕਾਸਟ ਕੋਲ ਜ਼ਮੀਨ ਹੈ ਜਾਂ ਉਸ ਨੂੰ ਸਰਕਾਰ ਨੇ ਦਿੱਤੀ ਹੈ ਜਾਂ ਉਸ ਨੇ ਆਪ ਖਰੀਦ ਲਈ ਹੈ। ਪਰ ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਹਾਲੇ ਵੀ ਮੈਂ ਸਮਝਦਾ ਹਾਂ ਕਿ ਸਾਡੇ ਲਈ ਬਹੁਤ ਕੁਝ ਹੋਣ ਵਾਲਾ ਹੈ। ਇਹ ਠੀਕ ਹੈ ਕਿ ਇਸ ਕਾਰਪੋਰੇਸ਼ਨ ਨੇ ਅਤੇ ਬੈਂਕਾਂ ਨੇ ਸ਼ਡਿਊਲਡ ਕਾਸਟਸ ਨੂੰ ਕਰਜ਼ਾ ਦੇਕੇ ਉਨ੍ਹਾਂ ਦਾ ਬਹੁਤ ਭਲਾ ਕੀਤਾ ਹੈ। ਮੈਂ ਦਸਦਾ ਹਾਂ ਕਿ ਇਸ ਰਿਪੋਰਟ ਵਿਚ ਇਹ ਲਿਖਿਆ ਹੋਇਆ ਹੈ ਕਿ ਅੱਜ ਤਕ ਤਕਰੀਬਨ 11,09,75,000 ਰੁਪਿਆ ਕਾਰਪੋਰੇਸ਼ਨ ਨੇ ਦਿੱਤਾ ਹੈ, ਜਿਸ ਨਾਲ ਤਕਰੀਬਨ 23,139 ਫੈਮਿਲੀਜ਼ ਨੂੰ ਬੈਨੀਫਿਟ ਹੋਇਆ ਹੈ। ਇਸ ਤਰ੍ਹਾਂ ਬੈਂਕਸ ਨੇ 21,19,43,000 ਰੁਪਿਆ 62,237 ਬੈਨੇਫੀਸ਼ਰੀਜ਼ ਨੂੰ ਦਿੱਤਾ ਹੈ। ਇਹ ਟੋਟਲ 32,29,18,000 ਰੁਪਿਆ ਬਣਦਾ ਹੈ ਤੇ 85,496 ਫੈਮਿਲੀਜ਼ ਨੂੰ ਇਸ ਦਾ ਫਾਇਦਾ ਹੋਇਆ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਹੁਣ ਵਾਇੰਡ ਅਪ ਕਰ ਦਿਓ।

**ਸ੍ਰੀ ਪਿਆਰਾ ਰਾਮ ਧੰਨੋਵਾਲੀਆ** : ਬਸ ਜੀ, ਮੈਂ ਇਕ ਦੋ ਗਲਾਂ ਹੋਰ ਕਰਕੇ ਬੈਠ ਜਾਵਾਂਗਾ। ਇਕ ਗਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਰਿਜ਼ਰਵੇਸ਼ਨ ਦੀ ਪਾਲਿਸੀ ਪਰਸੋਨਲ ਡਿਪਾਰਟਮੈਂਟ ਤੋਂ ਲੈਕੇ ਵਾਪਸ ਵੈਲਫੇਅਰ ਡਿਪਾਰਟਮੈਂਟ ਨੂੰ ਦਿੱਤੀ ਹੈ ਮੈਂ ਇਸ ਲਈ ਆਪਣੀ ਸਰਕਾਰ ਦਾ ਬਹੁਤ ਹੀ ਧੰਨਵਾਦ ਕਰਦਾ ਹਾਂ। ਇਹ ਬਹੁਤ ਹੀ ਚੰਗਾ ਕੀਤਾ ਗਿਆ ਹੈ। ਪਰ ਮੈਂ ਇਸ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਕਈ ਵਾਰ ਰਿਜ਼ਰਵੇਸ਼ਨ ਦੀ ਪਾਲਿਸੀ ਦੇ ਮੁਤਾਬਿਕ ਪਰਮੋਸ਼ਨ ਨਾ ਹੋਣ ਕਾਰਣ ਸਾਡੇ ਲੋਕ ਹਾਈ ਕੋਰਟ ਔਰ ਸੁਪਰੀਮ ਕੋਰਟ ਵਿਚ ਜਾਂਦੇ ਰਹਿੰਦੇ ਹਨ, ਇਸ ਲਈ ਜੇ ਸਰਕਾਰ ਕੋਈ ਐਕਟ ਬਣਾ ਕੇ ਲੈ ਆਵੇ ਤਾਂ ਇਸ ਨਾਲ ਇਸ ਬਿਮਾਰੀ ਦਾ ਇਲਾਜ ਹੋ ਸਕਦਾ ਹੈ। (ਘੰਟੀ)

ਬਸ ਜੀ, ਮੈਂ ਇਕ ਗਲ ਬਸਤੀ ਸੁਧਾਰ ਸਕੀਮ ਦੇ ਬਾਰੇ ਕਹਿਣੀ ਚਾਹੁੰਦਾ ਹਾਂ। ਇਹ ਬੜੀ ਚੰਗੀ ਗਲ ਹੈ ਕਿ ਹੁਣ ਇਹ ਸਕੀਮ ਚੌਧਰੀ ਜਗਤ ਰਾਮ ਜੀ ਕੋਲ ਫਿਰ ਵਾਪਸ ਆ ਗਈ ਹੈ। ਇਹ ਵੀ ਬੜੀ ਚੰਗੀ ਗਲ ਕੀਤੀ ਗਈ ਹੈ ਕਿ ਸਪੈਸ਼ਲ ਕੰਪੋਨੈਂਟ ਬਣਾ ਕੇ ਬੱਜਟ ਦਾ ਚੌਥਾ ਹਿੱਸਾ ਜਿਹੜਾ ਹੈ ਉਹ ਸ਼ਡਿਊਲਡ ਕਾਸਟਸ ਦੀ ਭਲਾਈ ਤੇ ਖਰਚ ਕੀਤਾ ਜਾਣਾ ਹੈ।

ਵੈਲਫੇਅਰ ਡਿਪਾਰਟਮੈਂਟ ਕੋਲ ਸਪੈਸ਼ਲ ਕੰਪੋਨੈਂਟ ਦੇ ਪ੍ਰੋਗਰਾਮ ਹਨ। ਇਹ ਠੀਕ ਹੈ ਕਿ ਸਰਕਾਰ ਨੇ ਕਾਰਪੋਰੇਸ਼ਨਾਂ ਰਾਹੀਂ ਗਰੀਬ ਲੋਕਾਂ ਨੂੰ ਲੇਬਰਰਜ਼ਰ, ਰੀਜਨ, ਬੈਕਵਰਡ ਕਲਾਸਿਜ਼ ਅਤੇ ਵੀਕਰ ਸੈਕਸ਼ਨ ਦੇ ਲੋਕਾਂ ਲਈ ਕਰਜ਼ੇ ਦੇਣ ਦਾ ਪ੍ਰਬੰਧ ਕੀਤਾ ਹੈ ਅਤੇ ਲੋਕਾਂ ਦੀ ਸੇਵਾ ਸਰਕਾਰ ਕਰ ਰਹੀ ਹੈ। ਲੇਕਿਨ ਤਜਰਬੇ ਤੋਂ ਪਤਾ ਲਗਦਾ ਹੈ ਕਿ ਬੈਂਕਾਂ ਤੋਂ ਕਰਜ਼ੇ ਲੈਣ ਵਿਚ ਲੋਕਾਂ ਨੂੰ ਬੜੀ ਤੰਗੀ ਹੁੰਦੀ ਹੈ। ਜੇਕਰ ਇਨ੍ਹਾਂ ਕਰਜ਼ਿਆਂ ਨੂੰ ਕਾਰਪੋਰੇਸ਼ਨ ਰਾਹੀਂ ਦਿੱਤਾ ਜਾਵੇ ਤਾਂ ਲੋਕਾਂ ਨੂੰ ਇਹ ਕਰਜ਼ੇ ਆਸ਼ਾਨੀ ਨਾਲ ਮਿਲ ਸਕਦੇ ਹਨ, ਇਸ ਲਈ ਸਰਕਾਰ ਕਾਰਪੋਰੇਸ਼ਨ ਦੀ ਗਰੰਟੀ ਆਪ ਦੇ ਕੇ ਇਹ ਕਰਜ਼ੇ ਦੇਵੇ। (ਵਿਘਨ)

**ਸ੍ਰੀ ਗੋਪਾਲ ਕ੍ਰਿਸ਼ਨ ਚਤਰਥ** : ਆਨ ਏ ਪੁਆਇੰਟ ਆਫ ਆਰਡਰ, ਸਰ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਅੱਜ ਪਤਾ ਹੈ ਕਿ ਸਾਡੇ ਇਕ ਮਾਨਯੋਗ ਮੈਂਬਰ ਪ੍ਰੋਫੈਸਰ ਬਲਵੰਤ ਸਿੰਘ ਨੇ ਟੇਪ ਲਗਾ ਕੇ ਹਾਊਸ ਵਿਚ ਸੈਂਸੇਸ਼ਨ ਕਰੀਏਟ ਕਰਨ ਦਾ ਯਤਨ ਕੀਤਾ ਅਤੇ ਇਸ ਤੇ ਸਪੀਕਰ ਸਾਹਿਬ ਨੇ ਸਵੇਰੇ ਵਾਅਦਾ ਕੀਤਾ ਸੀ ਕਿ ਇਸ ਦੀ ਇਨਕੁਆਇਰੀ ਕਰਾ ਕੇ ਦੱਸਣਗੇ। ਪ੍ਰੋਫੈਸਰ ਬਲਵੰਤ ਸਿੰਘ ਨੇ ਕਿਹਾ ਸੀ ਕਿ ਟੇਪ ਰਿਕਾਰਡ ਕੀਤੀ ਹੋਈ, ਸੀ. ਐਮ. ਦੀ ਹਾਊਸ ਵਿਚ ਕੀਤੀ ਹੋਈ ਸਪੀਚ ਹੈ, ਲੇਕਿਨ ਦਰਅਸਲ ਉਹ ਖਾਲੀ ਟੇਪ ਸੀ ਅਤੇ ਉਨ੍ਹਾਂ ਨੇ ਹਾਊਸ ਦਾ ਵਕਤ ਹੀ ਜ਼ਾਇਆ ਨਹੀਂ ਕੀਤਾ ਬਲਕਿ ਇਸ ਢੰਗ ਨਾਲ ਹਾਊਸ ਵਿਚ ਖੜ੍ਹੇ ਹੋ ਕੇ ਹਾਊਸ ਦੇ ਮੈਂਬਰਾਂ ਦੀ ਸ਼ਾਨ ਦੇ ਖਿਲਾਫ ਗੱਲ ਕੀਤੀ ਹੈ। ਮੈਂ ਚਾਹਾਂਗਾ ਕਿ ਤੁਸੀਂ ਸਾਰੀ ਗੱਲ ਦੀ ਸਪੀਕਰ ਸਾਹਿਬ ਤੋਂ ਵੈਰੀਫੀਕੇਸ਼ਨ ਕਰਵਾਉ। ਇਹ ਸਸਤੀ ਸ਼ੋਹਰਤ ਦਾ ਸਿਸਟਮ ਬੰਦ ਕੀਤਾ ਜਾਵੇ। ਇਹ ਇਕ ਐਸਾ ਫੋਰਮ ਹੈ ਜਿਥੇ ਲੋਕਾਂ ਨੇ ਲੱਖਾਂ ਦੀ ਤਾਦਾਦ ਵਿਚ ਵੋਟਾਂ ਪਾ ਕੇ ਸਾਨੂੰ ਇਥੇ ਲੋਕਾਂ ਦੀ ਨੁਮਾਇੰਦਗੀ ਕਰਨ ਵਾਸਤੇ ਭੇਜਿਆ ਹੈ। ਪਹਿਲੀ ਗੱਲ ਤਾਂ ਇਹ ਹੈ ਕਿ ਕੋਈ ਵੀ ਹਾਊਸ ਵਿਚ ਕਿਸੇ ਦੀ ਸਪੀਚ ਰਿਕਾਰਡ ਨਹੀਂ ਕਰ ਸਕਦਾ, ਇਸ ਦੇ ਨਾਲ ਹਾਊਸ ਦੇ ਆਨਰੇਬਲ ਮੈਂਬਰ ਦੀ ਰੈਪੂਟੇਸ਼ਨ, ਸ਼ਾਨ ਅਤੇ ਸਟੇਟਸ ਅੰਡਰਮਾਈਨ ਹੁੰਦੀ ਹੈ। ਇਹ ਚੀਜ਼ ਉਨ੍ਹਾਂ ਨੇ ਝੂਠੀ ਸ਼ੋਹਰਤ ਹਾਸਲ ਕਰਨ ਵਾਸਤੇ ਕੀਤੀ ਹੈ। ਸਾਰੀਆਂ ਪਾਰਟੀਆਂ ਦੇ ਲੀਡਰ ਬੈਠ ਕੇ ਇਸ ਤੇ ਵਿਚਾਰ ਕਰਨ ਅਤੇ ਆਪਣੇ ਮੈਂਬਰਾਂ ਨੂੰ ਪਾਬੰਦ ਕਰਨ ਕਿ ਇਹੋ ਜਿਹੀਆਂ ਚੀਜ਼ਾਂ ਰੇਜ਼ ਨਾ ਕਰਿਆ ਕਰਨ। ਉਨ੍ਹਾਂ ਨੇ 3–4 ਵਾਰੀ ਇਹ ਚੀਜ਼ ਰੇਜ਼ ਕਰਨ ਦੀ ਕੋਸ਼ਿਸ਼ ਕੀਤੀ ਅਤੇ ਵਾਕ ਆਊਟ ਕੀਤਾ। ਇਹ ਬੜੀ ਦੁਖਦਾਈ ਗੱਲ ਹੈ। ਇਸ ਵਾਸਤੇ ਉਨ੍ਹਾਂ ਨੂੰ ਹਾਊਸ ਵਿਚ ਆਕੇ ਮੁਆਫੀ ਮੰਗਣੀ ਚਾਹੀਦੀ ਹੈ ਕਿ ਇਹ ਚੀਜ਼ ਉਨ੍ਹਾਂ ਨੇ ਗਲਤ ਕੀਤੀ ਹੈ।

**ਸ੍ਰੀ ਡਿਪਟੀ ਸਪੀਕਰ** : ਇਹ ਮੈਂ ਸਪੀਕਰ ਸਾਹਿਬ ਤੋਂ ਪਤਾ ਕਰ ਲੈਂਦਾ ਹਾਂ।

---

## QUESTION OF PRIVILEGE *(Resumption)*

**ਸਰਦਾਰ ਬੀਰ ਦਵਿੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ ਸਰ। ਡਿਪਟੀ ਸਪੀਕਰ ਸਾਹਿਬ, ਜਿਵੇਂ ਚਤਰਥ ਜੀ ਨੇ ਕਿਹਾ ਹੈ ਇਹ ਬੜੀ ਮਾੜੀ ਗੱਲ ਹੈ। ਉਸ ਵਕਤ ਮੈਂ ਹਾਊਸ ਵਿਚ ਹਾਜ਼ਰ ਨਹੀਂ ਸੀ। ਜਿਸ ਤਰ੍ਹਾਂ ਪ੍ਰੋਫੈਸਰ ਬਲਵੰਤ ਸਿੰਘ ਹੋਰਾਂ ਨੇ ਕਿਹਾ ਹੈ ਕਿ ਉਨ੍ਹਾਂ ਕੋਲ ਟੇਪ ਰਿਕਾਰਡ ਕੀਤੀ ਹੋਈ, ਸੀ. ਐਮ. ਸਾਹਿਬ ਦੀ ਸਪੀਚ ਦੀ ਵਰਸ਼ਨ ਹੈ। ਇਸ ਦਾ ਮਤਲਬ ਇਹ ਹੈ ਕਿ ਉਨ੍ਹਾਂ ਕੋਲ ਟੇਪ ਰਿਕਾਰਡਿਡ ਵਰਸ਼ਨ ਸੀ ਔਰ ਜੇਕਰ ਸੀ ਤਾਂ ਉਨ੍ਹਾਂ ਨੇ ਚੀਫ ਮਨਿਸਟਰ ਦੀ ਸਪੀਚ ਹਾਊਸ ਵਿਚ

[ਸਰਦਾਰ ਬੀਰ ਦਵਿੰਦਰ ਸਿੰਘ]

ਰਿਕਾਰਡ ਕੀਤੀ। ਕੀ ਕਿਸੇ ਨੂੰ ਕਿਸੇ ਦੀ ਸਪੀਚ ਹਾਊਸ ਵਿਚ ਰਿਕਾਰਡ ਕਰਨ ਦੀ ਇਜਾਜ਼ਤ ਹੈ ? ਕੀ ਇਹ ਬਰੀਚ ਆਫ ਪ੍ਰਿਵਿਲਿਜ ਨਹੀਂ ? ਉਹ ਮੈਂਬਰ ਇਸ ਗੱਲ ਦਾ ਜਵਾਬ ਹਾਊਸ ਵਿਚ ਦੇਣ ਅਤੇ ਅਗਰ ਉਨ੍ਹਾਂ ਕੋਲ ਟੇਪ ਰਿਕਾਰਡ ਕੀਤੀ ਹੋਈ ਵਰਸ਼ਨ ਹੈ ਤਾਂ ਉਹ ਹਾਊਸ ਵਿਚ ਸੁਨਾਉਣ। ਟੇਪ ਹਾਊਸ ਵਿਚ ਕਿਉਂ ਲਹਿਰਾਈ ਗਈ ਔਰ ਫਿਰ ਉਨ੍ਹਾਂ ਨੇ ਵਾਕ ਆਊਟ ਕੀਤਾ । ਇਸ ਤਰ੍ਹਾਂ ਉਨ੍ਹਾਂ ਨੇ ਹਾਊਸ ਦੀ ਮਾਨਹਾਨੀ ਕੀਤੀ ਹੈ। ਇਸ ਗੱਲ ਦੀ ਮੈਂ ਚੇਅਰ ਤੋਂ ਰੂਲਿੰਗ ਚਾਹਾਂਗਾ ਕਿ ਕੀ ਕੋਈ ਕਿਸੇ ਦੀ ਸਪੀਚ ਹਾਊਸ ਵਿਚ ਰਿਕਾਰਡ ਕਰ ਸਕਦਾ ਹੈ ? ਜਾਂ ਉਹ ਮੈਂਬਰ ਆਪਣੇ ਲਫਜ਼ ਵਿਦਡਰਾਅ ਕਰਨ ਜਾਂ ਕੋਡ ਆਫ ਕੰਡਕਟ ਦੇ ਮੁਤਾਬਿਕ ਇਹ ਪ੍ਰਿਵਿਲਿਜ ਦਾ ਇਸ਼ੂ ਬਣਦਾ ਹੈ। ਇਸ ਲਈ ਅਸੀਂ ਰੈਜ਼ੋਲਿਊਸ਼ਨ ਲਿਆ ਸਕਦੇ ਹਾਂ । ਇਸ ਬਾਰੇ ਮੈਂ ਤੁਹਾਡੀ ਰੂਲਿੰਗ ਚਾਹਾਂਗਾ । ਇਸ ਤਰ੍ਹਾਂ ਇਹ ਮਾਮਲਾ ਪਹਿਲੇ ਕਦੇ ਹਾਊਸ ਵਿਚ ਨਹੀਂ ਹੋਇਆ।

**ਸ੍ਰੀ ਡਿਪਟੀ ਸਪੀਕਰ :** ਮੈਂ ਉਸ ਵਕਤ ਹਾਊਸ ਵਿਚ ਹਾਜ਼ਰ ਨਹੀਂ ਸੀ । ਸਪੀਕਰ ਸਾਹਿਬ ਤੋਂ ਪਤਾ ਕਰਵਾ ਲਵਾਂਗਾ । ਹੁਣ ਧੰਨੋਵਾਲੀਆ ਸਾਹਿਬ, ਤੁਸੀਂ ਇਕ ਮਿੰਟ ਵਿਚ ਹੀ ਖਤਮ ਕਰ ਦਿਓ।

## DISCUSSION ON THE REPORTS OF THE PUNJAB SCHEDULED CASTES LAND DEVELOPMENT AND FINANCE CORPORATION FOR THE YEARS 1979-80 AND 1980-81 (*Resumption*)

**ਸ੍ਰੀ ਪਿਆਰਾ ਰਾਮ ਧੰਨੋਵਾਲੀਆ :** ਡਿਪਟੀ ਸਪੀਕਰ ਸਾਹਿਬ, ਬੈਂਕਾਂ ਰਾਹੀਂ ਕਰਜ਼ੇ ਜਿਹੜੇ ਦਿਤੇ ਜਾਂਦੇ ਹਨ ਉਸ ਦੀ ਗਰੰਟੀ ਸਰਕਾਰ ਦਿੰਦੀ ਹੈ। ਮੈਂ ਚਾਹੁੰਦਾ ਹਾਂ ਕਿ ਇਹ ਕਰਜ਼ੇ ਸ਼ਡਿਊਲਡ ਕਾਸਟ ਲੈਂਡ ਐਂਡ ਫਾਈਨਾਂਸ ਕਾਰਪੋਰੇਸ਼ਨ ਦੀ ਗਰੰਟੀ ਸਰਕਾਰ ਦੇਵੇ ਔਰ ਕਾਰਪੋਰੇਸ਼ਨ ਇਹ ਕਰਜ਼ੇ ਆਪ ਵੰਡੇ । ਇਹ ਬੜੀ ਇੰਪਾਰਟੈਂਟ ਡੀਮਾਂਡ ਮੇਰੀ ਹੈ ਔਰ 20 ਪੁਆਇੰਟ ਪ੍ਰੋਗਰਾਮ ਦਾ ਇਕ ਹਿਸਾ ਹੈ। ਪ੍ਰਾਈਮ ਮਨਿਸਟਰ ਦੇ 20 ਪੁਆਇੰਟ ਪ੍ਰੋਗਰਾਮ ਦੇ ਵਿਚੋਂ 13-14 ਪੁਆਇੰਟ ਵੀਕਰ ਸੈਕਸ਼ਨ ਦੀ ਮਦਦ ਵਾਸਤੇ ਰਖੇ ਹੋਏ ਹਨ ਔਰ ਇਹ ਕਰਜ਼ੇ ਗਰੀਬ ਲੋਕਾਂ ਲਈ ਦੇਣੇ ਹਨ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਕਾਮਰੇਡ ਕੁਲਵੰਤ ਸਿੰਘ** (ਆਦਮ ਪੁਰ) : ਡਿਪਟੀ ਸਪੀਕਰ ਸਾਹਿਬ, ਅੱਜ ਪੰਜਾਬ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਅਤੇ ਫਾਈਨਾਂਸ ਕਾਰਪੋਰੇਸ਼ਨ ਤੇ ਬਹਿਸ ਹੋ ਰਹੀ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਸਮਝਦਾ ਹਾਂ ਕਿ ਜਦੋਂ ਦੀ ਇਹ ਕਾਰਪੋਰੇਸ਼ਨ ਬਣੀ ਹੈ, ਉਦੋਂ ਤੋਂ ਲੈ ਕੇ ਹੁਣ ਤਕ ਇਹ ਥੱਲੇ ਨੂੰ ਹੀ ਜਾ ਰਹੀ ਹੈ । ਕਾਰਪੋਰੇਸ਼ਨ ਤੋਂ ਜਿਹੜੇ ਗਰੀਬ ਲੋਕ ਆਪਣੀ ਆਰਥਿਕ ਮੱਦਦ ਜਾਂ ਆਪਣੇ ਭਲੇ ਲਈ ਕਰਜ਼ਾ ਲੈਣਾ ਚਾਹੁੰਦੇ ਹਨ, ਉਨ੍ਹਾਂ ਲੋਕਾਂ ਨੂੰ ਉਤਸ਼ਾਹ ਦੀ ਬਜਾਏ ਚਿੰਤਾ ਹੈ । ਉਹ ਗਰੀਬ ਲੋਕ ਚਿੰਤਾ ਵਿਚ ਕਿਉਂ ਹਨ ? ਕਿਉਂ ਕਿ ਕਾਰਪੋਰੇਸ਼ਨ ਦਾ ਸਰਮਾਇਆ ਉਨ੍ਹਾਂ ਨੇ ਬਿਲਕੁਲ ਖਤਮ ਕਰ ਦਿਤਾ ਹੈ । ਦੂਜੀਆਂ ਕਾਰਪੋਰੇਸ਼ਨਾਂ ਦੇ ਮੁਕਾਬਲੇ ਤੇ ਇਹ ਕਾਰਪੋਰੇਸ਼ਨ ਨੂੰ ਪਿਛਾੜ ਕੇ ਰਖਿਆ ਗਿਆ ਹੈ ।

## QUESTION OF PRIVILIGE (*Resumption*)

**ਸਰਦਾਰ ਬੀਰ ਦਵਿੰਦਰ ਸਿੰਘ :** ਡਿਪਟੀ ਸਪੀਕਰ ਸਾਹਿਬ, ਜਦੋਂ ਤੁਸੀਂ ਚੇਅਰ ਤੇ ਬੈਠੇ ਹੋ ਤਾਂ ਤੁਸੀਂ ਕੰਪੀਟੈਂਟ ਹੋ । ਮੈਂ ਇਕ ਪ੍ਰਿਵਿਲਿਜ ਇਸ਼ੂ ਰੇਜ਼ ਕੀਤਾ ਸੀ ਅੰਡਰ ਰੂਲ–256 । ਰੂਲਜ਼ ਆਫ ਪਰੋਸੀਜਰ ਐਂਡ ਕੰਡਕਟ ਆਫ ਬਿਜ਼ਨੈਸ ਵਿਚ ਲਿਖਿਆ ਹੈ ਕਿ —

> "The Speaker may, if he is satisfied about the urgency of the matter, allow a question of privilege to be raised at any time during the course of a sitting. Such question shall be raised at the earliest opportunity and shall not ordinarily require notice.

ਡਿਪਟੀ ਸਪੀਕਰ ਸਾਹਿਬ, ਤੁਸੀਂ ਇਸ ਤੇ ਕੋਈ ਆਪਣੀ ਰੂਲਿੰਗ ਦਿਓ ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੀਰ ਦਵਿੰਦਰ ਸਿੰਘ ਜੀ ਹੁਣੇ ਹੀ ਸਪੀਕਰ ਸਾਹਿਬ ਆ ਰਹੇ ਹਨ ਅਤੇ ਜਿਹੜੀ ਵੀ ਪੁਜ਼ੀਸ਼ਨ ਹੈ, ਉਹ ਕਲੀਅਰ ਕਰ ਦੇਣਗੇ ।

---

## DISCUSSION ON THE REPORTS OF THE PUNJAB SCHEDULED CASTES LAND DEVELOPMENT AND FINANCE CORPORATION FOR THE YEARS 1979-80 AND 1980-81 (*Resumption*)

**ਕਾਮਰੇਡ ਕੁਲਵੰਤ ਸਿੰਘ** : ਡਿਪਟੀ ਸਪੀਕਰ ਸਾਹਿਬ, 1982 ਤਕ ਰਿਪੋਰਟ ਆਈ ਹੈ । ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਕ ਲਿਸਟ ਹੈ, ਜਿਸ ਵਿਚ ਲਿਖਿਆ ਹੈ ਕਿ ਫਰੀਦ ਕੋਟ ਵਿਚ 2 ਬੰਦਿਆਂ ਨੂੰ, ਸੰਗਰੂਰ ਵਿਚ 1 ਬੰਦੇ ਨੂੰ ਅਤੇ ਗੁਰਦਾਸਪੁਰ ਵਿਚ 1 ਬੰਦੇ ਨੂੰ ਅਤੇ ਹੋਰ ਸਾਰੇ ਜ਼ਿਲ੍ਹਿਆਂ ਵਿਚ 171 ਕੁੱਲ ਬੰਦਿਆਂ ਨੂੰ ਜਿਹੜੇ ਪਛੜੇ ਹੋਏ ਹਨ, ਕਰਜ਼ੇ ਦਿੱਤੇ ਗਏ ਹਨ । ਮੈਂ, ਡਿਪਟੀ ਸਪੀਕਰ ਸਾਹਿਬ, ਦਸਣਾ ਚਾਹੁੰਦਾ ਹਾਂ ਕਿ ਜੇਕਰ ਘਰ ਵਿਚ ਆਟਾ ਨਾ ਹੋਵੇ ਤਾਂ ਮਾਈ ਰੋਟੀਆਂ ਕਿਵੇਂ ਪਕਾ ਕੇ ਦੇਵੇਗੀ । ਜਿਸ ਕਾਰਪੋਰੇਸ਼ਨ ਕੋਲ ਸਰਮਾਇਆ ਨਹੀਂ ਹੈ, ਉਹ ਗਰੀਬ ਲੋਕਾਂ ਨੂੰ ਕਿਥੋਂ ਕਰਜ਼ਾ ਦੇਵੇਗੀ । ਉਹ ਕਾਰਪੋਰੇਸ਼ਨ ਲੋਕਾਂ ਦੀ ਆਰਥਿਕ ਮੱਦਦ ਕਿਸ ਤਰ੍ਹਾਂ ਕਰੇਗੀ । ਸਾਰੇ ਪੰਜਾਬ ਵਿਚ ਡਿਪਟੀ ਸਪੀਕਰ ਸਾਹਿਬ, 171 ਬੰਦਿਆਂ ਨੂੰ ਕਰਜ਼ਾ ਦਿੱਤਾ ਗਿਆ ਹੈ ਅਤੇ ਮੇਰਾ ਖਿਆਲ ਹੈ ਕਿ 6,500 ਰੁਪਏ ਤੋਂ ਵੱਧ ਕਿਸੇ ਨੂੰ ਕਰਜ਼ਾ ਨਹੀਂ ਦਿੱਤਾ ਗਿਆ । ਡਿਪਟੀ ਸਪੀਕਰ ਸਾਹਿਬ, ਇਸ ਤੋਂ ਤੁਸੀਂ ਅੰਦਾਜ਼ਾ ਲਗਾ ਲਓ ਕਿ ਇਸ ਕਾਰਪੋਰੇਸ਼ਨ ਕੋਲ ਕਿਤਨਾ ਪੈਸਾ ਹੈ । ਮੇਰੇ ਕੋਲ ਇਸ ਦੀ ਇਕ ਮਿਸਾਲ ਹੈ ਕਿ ਹੁਸ਼ਿਆਰਪੁਰ ਜ਼ਿਲ੍ਹੇ ਦੇ ਇਕ ਬੰਦੇ ਨੇ 66,000 ਰੁਪਏ ਦੀ ਜ਼ਮਾਨਤ ਦਿੱਤੀ ਅਤੇ ਉਸ ਨੂੰ ਕਰਜ਼ਾ ਸਿਰਫ 7,000 ਰੁਪਿਆ ਮਿਲਿਆ । ਜਦੋਂ ਅਸੀਂ ਮੀਟਿੰਗ ਵਿਚ ਕਿਹਾ ਤਾਂ 5,000 ਰੁਪਏ ਦਾ ਹੋਰ ਕਰਜ਼ਾ ਦਿੱਤਾ ਗਿਆ । ਇਸ ਤਰ੍ਹਾਂ ਕੁਲ ਉਸ ਨੂੰ 12,000 ਰੁਪਏ ਦਾ ਕਰਜ਼ਾ ਦਿੱਤਾ ਗਿਆ । ਜਦੋਂ ਅਸੀਂ ਮੀਟਿੰਗ ਵਿਚ ਅਫਸਰਾਂ ਨੂੰ ਪੁਛਿਆ ਕਿ ਇਤਨਾ ਘੱਟ ਕਰਜ਼ਾ ਕਿਉਂ ਦਿੱਤਾ ਗਿਆ ਤਾਂ ਉਨ੍ਹਾਂ ਅਫਸਰਾਂ ਨੇ ਸਾਫ ਕਹਿ ਦਿਤਾ ਕਿ ਸਾਡੇ ਕੋਲ ਫੰਡਜ਼ ਜਿਤਨੇ ਹਨ, ਉਹ ਅਸੀਂ ਵੰਡ ਕੇ ਦੇਈ ਜਾਂਦੇ ਹਾਂ । ਕਾਰਪੋਰੇਸ਼ਨ ਵੀ, ਡਿਪਟੀ ਸਪੀਕਰ ਸਾਹਿਬ, ਮਜਬੂਰ ਹੈ ਕਿਉਂਕਿ ਕਾਰਪੋਰੇਸ਼ਨ ਕੋਲ ਪੈਸਾ ਨਹੀਂ ਹੈ । ਕਾਰਪੋਰੇਸ਼ਨ ਨੂੰ ਜ਼ਿਆਦਾ ਪੈਸੇ ਦੇਣੇ ਚਾਹੀਦੇ ਹਨ ਤਾਂ ਇਸ ਨਾਲ ਕਾਰਪੋਰੇਸ਼ਨ ਮਜ਼ਬੂਤ ਹੋਵੇਗੀ ਅਤੇ ਮਨਿਸਟਰ ਸਾਹਿਬ ਵੀ ਮਜ਼ਬੂਤ ਹੋਣਗੇ । ਜੇਕਰ ਪੈਸੇ ਕਾਰਪੋਰੇਸ਼ਨ ਦੇ ਵਧਾ ਦਿੱਤੇ ਜਾਣ ਤਾਂ ਗਰੀਬ ਲੋਕਾਂ ਨੂੰ ਕਰਜ਼ਾ ਵੀ ਜ਼ਿਆਦਾ ਮਿਲੇਗਾ ਅਤੇ ਉਹ ਕਰਜ਼ਾ ਲੈ ਕੇ ਕੋਈ ਕਾਰੋਬਾਰ ਕਰ ਕੇ ਆਪਣਾ ਪੇਟ ਪਾਲ ਸਕਣਗੇ । ਕਾਰਪੋਰੇਸ਼ਨ ਨੇ, ਡਿਪਟੀ ਸਪੀਕਰ ਸਾਹਿਬ, ਜ਼ਮੀਨ ਖਰੀਦਣ ਲਈ 35,000 ਰੁਪਏ ਦੀ ਦਰ ਰਖੀ ਹੈ ।

1.15 ਬਾਅਦ ਦੁਪਹਿਰ

(ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ । )

ਸਪੀਕਰ ਸਾਹਿਬ, 35,000 ਰੁਪਏ ਦੇ ਨਾਲ 5 ਮਰਲੇ ਜ਼ਮੀਨ ਖਰੀਦਣ ਵਾਸਤੇ ਮੁਕਰਰ ਕੀਤੇ ਹਨ । ਕੀ 35,000 ਰੁਪਏ ਦੇ ਨਾਲ ਸਪੀਕਰ ਸਾਹਿਬ, ਜ਼ਮੀਨ ਖਰੀਦੀ ਜਾ ਸਕਦੀ ਹੈ ? ਮੈਂ ਆਪਣੀ ਸਪੀਚ ਵਿਚ ਜਦੋਂ ਬਜਟ ਵੇਲੇ ਕੀਤੀ ਸੀ ਤਾਂ ਉਸ ਵੇਲੇ ਵੀ ਇਹ ਗੱਲ ਕਹੀ ਸੀ ।

